ੴ

ੴ ਸਤਿਗੁਰ ਪ੍ਰਸਾਦਿ ॥

# ਆਦਿ
# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## ਸਟੀਕ

## ਤੁਲਨਾਤਮਿਕ ਅਧਿਐਨ

ਟੀਕਾਕਾਰ

**ਗਿ. ਹਰਿਬੰਸ ਸਿੰਘ**



ੴ ਸਤਿਗੁਰ ਪ੍ਰਸਾਦਿ ॥



ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਪੰਜਵੀਂ

ਰਾਗੁ ਗਉੜੀ
(ਪੰਨਾ ੩੪੭ ਤੋਂ ੪੩੫ ਤੱਕ)

*-ਟੀਕਾਕਾਰ-*

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ



**ਗੁਰਬਾਣੀ ਸੇਵਾ ਪ੍ਰਕਾਸ਼ਨ**
ਪਟਿਆਲਾ।

Adi

# SRI GURU GRANTH SAHIB JI

## Darshan Nirney Steek

*(Comperetive Study)*

Vol. V

by

**Giani Harbans Singh**



(ਸੋਧਿਆ ਅਤੇ ਵਾਧਿਆਂ ਵਾਲਾ ਨਵਾਂ ਸੰਸਕਰਣ ਜਨਵਰੀ 2009)

ਭੇਟਾ : 275/-

*ਪ੍ਰਕਾਸ਼ਕ :*

**ਗੁਰਬਾਣੀ ਸੇਵਾ ਪ੍ਰਕਾਸ਼ਨ,**

17-ਏ ਡੋਗਰਾਂ ਸਟਰੀਟ, ਪਟਿਆਲਾ,

ਫੋਨ 98156-56978

*ਕੰਪਿਊਟਰ ਕੰਪੋਜ਼ਿੰਗ*

**ਸ਼ਰਨਾਗਤ ਸਿੰਘ, ਪਟਿਆਲਾ**

**Printed in India**

**ਛਾਪਕ :**

**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

# ਸਮਰਪਣ

ਤੁਝ ਬਿਨੁ ਕੋ ਨਾਹੀ ਪ੍ਰਭ ਰਾਖਨਹਾਰਾ ਰਾਮ ॥
ਪਤਿਤ ਉਧਾਰਣ, ਹਰਿ ਬਿਰਦੁ ਤੁਮਾਰਾ ਰਾਮ ॥
ਪਤਿਤ ਉਧਾਰਨ ਸਰਨਿ ਸੁਆਮੀ,
ਕ੍ਰਿਪਾ ਨਿਧਿ ਦਇਆਲਾ ॥
ਅੰਧ ਕੂਪ ਤੇ ਉਧਰੁ ਕਰਤੇ, ਸਗਲ ਘਟ ਪ੍ਰਤਿਪਾਲਾ॥
ਸਰਨਿ ਤੇਰੀ ਕਟਿ ਮਹਾ ਬੇੜੀ,
ਇਕੁ ਨਾਮੁ ਦੇਹਿ ਅਧਾਰਾ ॥
ਬਿਨਵੰਤ ਨਾਨਕ ਕਰ ਦੇਇ ਰਾਖਹੁ,
ਗੋਬਿੰਦ ਦੀਨ ਦਇਆਰਾ ॥

[ਪੰਨਾ ੫੪੬

ਆਦਰ ਸਹਿਤ
ਓਹਨਾਂ ਸਤਿਸੰਗੀ ਆਤਮਾਵਾਂ ਨੂੰ ਸਮਰਪਿਤ ਹੈ
ਜੋ ਅੰਮ੍ਰਿਤ ਵੇਲੇ
ਗੁਰੂ ਦਰਬਾਰ ਵਿੱਚ ਹਾਜ਼ਰ ਹੋ ਕੇ
ਧੁਰੋਂ ਆਈ ਬਾਣੀ ਦਾ
ਅਨੰਦ ਮਾਣਦੀਆਂ ਹਨ।

[ਹ. ਸ.]

# ਹੁਕਮਨਾਮਾ

## ਸਲੋਕ ਮਹਲਾ ੩ ॥

ਹਸਤੀ ਸਿਰਿ ਜਿਉ ਅੰਕਸੁ ਹੈ, ਅਹਰਣਿ ਜਿਉ ਸਿਰੁ ਦੇਇ ॥
ਮਨੁ ਤਨੁ ਆਗੈ ਰਾਖਿ ਕੈ, ਊਭੀ ਸੇਵ ਕਰੇਇ ॥
ਇਉ ਗੁਰਮੁਖਿ ਆਪੁ ਨਿਵਾਰੀਐ, ਸਭੁ ਰਾਜੁ ਸ੍ਰਿਸਟਿ ਕਾ ਲੇਇ॥
ਨਾਨਕ ਗੁਰਮੁਖਿ ਬੁਝੀਐ, ਜਾ ਆਪੇ ਨਦਰਿ ਕਰੇਇ ॥ ੧ ॥
ਮ: ੩॥ ਜਿਨ ਗੁਰਮੁਖਿ ਨਾਮੁ ਧਿਆਇਆ, ਆਏ ਤੇ ਪਰਵਾਣੁ॥
ਨਾਨਕ, ਕੁਲ ਉਧਾਰਹਿ ਆਪਣਾ, ਦਰਗਹ ਪਾਵਹਿ ਮਾਣੁ॥੨॥
ਪਉੜੀ ॥ ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ ॥
ਇਕਿ ਸੇਵਕ ਗੁਰ ਪਾਸਿ, ਇਕਿ ਗੁਰਿ ਕਾਰੈ ਲਾਈਆ ॥
ਜਿਨਾ ਗੁਰੁ ਪਿਆਰਾ ਮਨਿ ਚਿਤਿ, ਤਿਨਾ ਭਾਉ ਗੁਰੂ ਦੇਵਾਈਆ॥
ਗੁਰ ਸਿਖਾ ਇਕੋ ਪਿਆਰੁ, ਗੁਰ ਮਿਤਾ ਪੁਤਾ ਭਾਈਆ ॥
ਗੁਰੁ ਸਤਿਗੁਰੁ ਬੋਲਹੁ ਸਭਿ, ਗੁਰੁ ਆਖਿ ਗੁਰੂ ਜੀਵਾਈਆ॥੧੪॥

[ਰਾਗੁ ਸੋਰਠਿ, ਵਾਰ ਮਹਲੇ ੪ ਕੀ, ਪੰਨਾ ੬੪੭

ਨੋਟ– ਇਹ ਪਵਿੱਤਰ ਵਾਕ ਪੰਜਵੀਂ ਪੋਥੀ ਦੀ ਪ੍ਰਕਾਸ਼ਨਾ ਲਈ ਕੀਤੀ ਅਰਦਾਸਿ ਮਗਰੋਂ ਪ੍ਰਾਪਤ ਹੋਇਆ।

੧ੴ ਸਤਿਗੁਰ ਪ੍ਰਸਾਦਿ ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ (ਸਟੀਕ) ਪੋਥੀ ਪੰਜਵੀਂ

## ਤਤਕਰਾ

# ਅਰਥ ਭੇਦ ਅਤੇ ਨਿਰਣੈ

ੴ ਸਤਿਗੁਰ ਪ੍ਰਸਾਦਿ ॥

# ਚਉਥੀ ਛਾਪ

**....ਬਾਣੀ ਬੀਚਾਰੀਐ ਜੀਉ ॥** [ਪੰਨਾ ੮੦

ਗੁਰਬਾਣੀ ਦਾ ਪਾਠ ਕਰਨਾ ਚੰਗਾ ਹੈ ਪਰ ਨਿਰਾ ਪਾਠ ਕਰਨ ਨਾਲ ਬੁੱਧੀ ਦਾ ਵਿਕਾਸ ਨਹੀਂ ਹੁੰਦਾ ਹੈ। ਚੇਤੇ ਰਖਣਾ ਕਿ ਮਨ ਵਿਚ ਖੇੜਾ ਨਾ ਆਉਣਾ ਇਸ ਗਲ ਦਾ ਪ੍ਰਤੀਕ ਹੁੰਦਾ ਹੈ ਕਿ ਮਨ ਨੂੰ ਅਜੇ ਗੁਰਬਾਣੀ ਦੀ ਛੁਹ ਪ੍ਰਾਪਤ ਨਹੀਂ ਹੋਈ। ਇਸ ਤਰ੍ਹਾਂ, ਵੀਚਾਰ ਤੋਂ ਸਖਣਾ ਪਾਠ ਵੀ ਸੰਸਾਰੀ ਕਾਰ ਵਿਚ ਸ਼ਾਮਲ ਹੋ ਜਾਂਦਾ ਹੈ ਜਿਵੇਂ ਕਿ ਗੁਰਵਾਕ ਹਨ:-

**ਪੜਣਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰੁ ॥**

ਗੁਰਬਾਣੀ ਪੜਨਾ, ਗਾਵਣਾ, ਸੁਣਨਾ, ਵੀਚਾਰਨਾ ਅਤੇ ਪ੍ਰਚਾਰਨਾ ਓਦੋਂ ਹੀ ਸਫਲ ਗਿਣਿਆ ਜਾਂਦਾ ਹੈ ਜਦੋਂ ਕਿ ਜਗਿਆਸੂ ਦੇ ਹਿਰਦੇ ਅੰਦਰ ਜੀਵਨ-ਜੁਗਤੀ ਪ੍ਰਵੇਸ਼ ਕਰ ਜਾਂਦੀ ਹੈ। ਨਿਰਾ ਪੜ੍ਹਨ ਨਾਲ ਮਨ ਦੀ ਕਲਪਨਾ, ਤ੍ਰਿਸ਼ਨਾ ਅਤੇ ਹੋਰ ਵਿਕਾਰਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ। ਇਸ ਲਈ, ਭੈ-ਭਾਵਨੀ ਤੇ ਵੀਚਾਰ ਸਹਿਤ ਕੀਤਾ ਗੁਰਬਾਣੀ ਦਾ ਪਠਨ-ਪਾਠਨ ਜਿਥੇ ਗੁਰਮਤਿ ਸਿਖਿਆ ਰਾਹੀਂ ਜੀਵਨ ਵਿੱਚ ਪਰਿਵਰਤਨ ਲਿਆਉਂਦਾ ਹੈ, ਉਥੇ ਮਹਾਂ-ਅਨੰਦੁ ਪ੍ਰਾਪਤ ਕਰਨ ਦੀ ਸੋਧ ਵੀ ਬਖ਼ਸ਼ਦਾ ਹੈ:-

**ੳ. ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥** [ਪੰਨਾ ੩੭੦

**ਅ. ਬਾਵਰੇ ! ਤੈ ਗਿਆਨ ਬੀਚਾਰੁ ਨ ਪਾਇਆ ॥**
**ਬਿਰਥਾ ਜਨਮੁ ਗਵਾਇਆ ॥** [ਪੰਨਾ ੭੯੩

ਗੁਰੂ ਪਿਆਰਿਓ !

ਪੰਜਵੀਂ ਪੋਥੀ ਦੀ ਸੋਧੀ ਹੋਈ ਚਉਥੀ ਛਾਪ ਜਿਸ ਵਿਚ ਤੁਲਨਾਤਮਿਕ ਅਧਿਐਨ ਦੁਆਰਾ ੧੧੯ ਪੰਕਤੀਆਂ ਦੇ ਅਰਥ-ਭੇਦ ਨਿਰਣੈ ਅੰਕਿਤ ਹਨ, ਗੁਰੂ ਕਿਰਪਾ ਸਦਕਾ ਗੁਰੂ ਸਵਾਰੀਆਂ ਸੰਗਤਾਂ ਦੇ ਸਮਰਪਿਤ ਹੈ। ਆਸ ਹੈ ਆਪ "ਮਿਠਤ ਨੀਵੀ ਨਾਨਕਾ, ਗੁਣ ਚੰਗਿਆਈਆ ਤਤੁ" ਦੇ ਧਾਰਨੀ ਬਣ ਕੇ ਆਪਣਾ ਜੀਵਨ ਸਫਲ ਕਰੋਗੇ। ਹਾਂ, ਸੁਧਾਈ ਕਰਦਿਆਂ ਕਿਤੇ ਕੋਈ ਉਕਾਈ ਰਹਿ ਗਈ ਹੋਵੇ ਤਾਂ ਦਾਸਰੇ ਨੂੰ ਜਰੂਰ ਸੂਚਿਤ ਕਰਨਾ ਜੀ।

ਗੁਰੂ ਘਰ ਦਾ ਗ਼ੁਲਾਮ

ਹਰਿਬੰਸ ਸਿੰਘ
ਜਨਵਰੀ, ੨੦੦੯

ਗੁਰਬਾਣੀ ਸੇਵਾ ਪ੍ਰਕਾਸ਼ਨ
ਪਟਿਆਲਾ।

# ਆਦਿ ਕਥਨ

ਗਿਆਨੀ ਹਰਿਬੰਸ ਸਿੰਘ ਜੀ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ" (ਸਟੀਕ) ਦੀਆਂ ਪਹਿਲੀਆਂ ਚਾਰ ਪੋਥੀਆਂ ਛਾਪ ਚੁੱਕੇ ਹਨ ਅਤੇ ਹੁਣ ਪੰਜਵੀਂ ਪੋਥੀ ਛਾਪ ਰਹੇ ਹਨ। ਇਸ ਪੋਥੀ ਵਿਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੪੭ ਤੋਂ ਲੈ ਕੇ ੪੩੫ ਤੱਕ ਦਰਜ ਬਾਣੀ ਦਾ ਟੀਕਾ ਕੀਤਾ ਹੈ। ਵਿਦਵਾਨ ਟੀਕਾਕਾਰ ਨੇ ਪਹਿਲੇ ਟੀਕਿਆਂ ਦੇ ਹਵਾਲੇ ਦੇ ਕੇ ਬਾਣੀ ਦੀ ਤੁਲਨਾਤਮਿਕ ਵਿਆਖਿਆ ਕਰਨ ਦਾ ਉਪਰਾਲਾ ਵੀ ਕੀਤਾ ਹੈ। ਮੈਨੂੰ ਇਸ ਪੰਜਵੀਂ ਪੋਥੀ ਦਾ ਮੁਖਬੰਦ ਲਿਖਣ ਦਾ ਮਾਣ ਬਖਸ਼ਿਆ ਹੈ। ਪਰ ਮੈਂ ਆਪਣੇ ਆਪ ਨੂੰ ਇਸ ਕੰਮ ਲਈ ਪੂਰੇ ਤੌਰ ਤੇ ਅਸਮਰਥ ਪਾ ਰਿਹਾ ਹਾਂ। ਪਹਿਲੀਆਂ ਚਾਰ ਪੋਥੀਆਂ ਦੇ ਭੂਮਿਕਾ ਲੇਖਕਾਂ ਵਿਚੋਂ ਅਧਿਕਤਰ ਅਜਿਹੇ ਹਨ ਜੋ ਗੁਰਬਾਣੀ ਦੀ ਕਮਾਈ ਕਰ ਚੁੱਕੇ ਹਨ ਜਦ ਕਿ ਮੈਂ ਇਸ ਮਾਰਗ ਤੇ ਉਨ੍ਹਾਂ ਤੋਂ ਬਹੁਤ ਪਿਛੇ ਹਾਂ।

ਦਰ ਅਸਲ ਗੁਰੂ ਸਾਹਿਬਾਨ ਨੇ ਬਾਣੀ ਨਿਹਾਇਤ ਹੀ ਸਰਲ, ਸਹਿਜ ਅਤੇ ਸੁਖੈਨ ਭਾਸ਼ਾ ਵਿੱਚ ਉਚਾਰਣ ਕੀਤੀ ਹੈ। ਬਾਣੀ ਦਾ ਵਿਸ਼ਾ ਗੂਹਜ ਹੈ, ਕਿਸੇ ਰਮਜ਼ ਦੀ ਵਿਆਖਿਆ ਹੈ। ਬਾਣੀ ਦੇ ਉਚਾਰਣਹਾਰ ਸਤਿਗੁਰਾਂ ਦੇ ਅਨੁਭਵ ਦੀ ਪਕਿਆਈ ਨੇ ਰਮਜ਼ ਭਰੇ ਵਿਸ਼ੇ ਨੂੰ ਇਤਨੀ ਸਾਦਗੀ ਨਾਲ ਬਿਆਨ ਕੀਤਾ ਹੈ ਕਿ ਭਾਸ਼ਾ ਉਨ੍ਹਾਂ ਦੀ ਸ਼ਖਸੀਅਤ ਦੇ ਸਾਹਮਣੇ ਹੱਥ-ਬੱਧੀ ਗੋਲੀ ਜਾਪਦੀ ਹੈ। ਪਰ ਜਾਪਦਾ ਹੈ ਕਿ ਲਗਭਗ ਚਾਰ ਸਦੀਆਂ ਦੀ ਵਿੱਥ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਬਾਣੀ ਦੇ ਸ਼ਾਮਲ ਕੀਤੇ ਜਾਣ ਦੇ ਫਲਸਰੂਪ ਬਾਣੀ ਦੇ ਟੀਕੇ ਦੀ ਲੋੜ ਮਹਿਸੂਸ ਹੁੰਦੀ ਹੈ। ਉਂਜ ਜਨਮ ਸਾਖੀਆਂ ਅਤੇ ਕਥਾਵਾਰਤਾ ਦੇ ਮਾਧਿਅਮ ਨਾਲ ਬਾਣੀ ਦੇ ਟੀਕੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਤੋਂ ਪਹਿਲਾਂ ਹੀ ਸ਼ੁਰੂ ਹੋ ਗਏ ਸਨ। ਇਹ ਪਰੰਪਰਾ ਹੁਣ ਤੱਕ ਚਲੀ ਆਉਂਦੀ ਹੈ।

ਮੇਰੀ ਜਾਚੇ ਬਾਣੀ ਦੀ ਵਿਆਖਿਆ ਲਈ ਵਿਦਵਤਾ, ਭਾਸ਼ਾਈ ਗਿਆਨ, ਦਰਸ਼ਨ ਵੇਤਾ ਹੋਣ ਦੀ ਜਾਂ ਧਰਮਾਂ ਦੇ ਤੁਲਨਾਤਮਿਕ ਅਧਿਐਨ ਦੀ ਇਤਨੀ ਲੋੜ ਨਹੀਂ ਜਿਤਨਾ ਕਿ ਬਾਣੀ ਦਾ ਅਭਿਆਸ ਅਤੇ ਕਮਾਈ ਦਾ ਹੋਣਾ ਜ਼ਰੂਰੀ ਹੈ। ਇਸ ਖੇਤਰ ਵਿਚ ਗਿਆਨ ਦੇ ਅਨੰਤ ਸਾਗਰਾਂ ਨਾਲੋਂ ਕਮਾਈ ਦੀ ਇਕ ਬੂੰਦ ਜ਼ਿਆਦਾ ਅਹਿਮੀਅਤ ਰਖਦੀ ਹੈ। ਮੈਨੂੰ ਅਕਸਰ ਇੰਝ ਮਹਿਸੂਸ ਹੁੰਦਾ ਹੈ ਕਿ ਗੁਰਬਾਣੀ ਦੇ ਭਾਵ ਦੀ ਸੋਝੀ ਗੁਰੂ ਹੀ ਦੇ ਸਕਦਾ ਹੈ। ਜੇ ਮੈਨੂੰ ਖਿਮਾ ਕੀਤਾ ਜਾਵੇ ਤਾਂ ਮੈਂ ਕਹਾਂਗਾ ਕਿ ਬਾਣੀ ਤਾਂ ਸਮਝਣ ਸਮਝਾਣ ਦੀ ਵਸਤੂ ਹੀ ਨਹੀਂ। ਇਹ ਤਾਂ ਮਾਣਨ ਦੀ ਚੀਜ਼ ਹੈ। ਤਰੇਲ ਦੀ ਸੁੰਦਰਤਾ, ਸੂਰਜ ਦੀ ਕਿਰਨ, ਚੰਨ ਦੀ ਰਿਸ਼ਮ, ਵਿਆਖਿਆ ਦੇ ਖੇਤਰ ਵਿਚ ਆ ਕੇ ਉਹ ਕੁਝ ਨਹੀਂ ਰਹਿੰਦੀਆਂ ਜੋ ਕੁਝ ਉਹ ਹਨ ਅਤੇ ਨਾ ਹੀ ਵਿਆਖਿਆ ਰਾਹੀਂ ਉਨ੍ਹਾਂ ਤੋਂ ਕੁਝ ਪ੍ਰਾਪਤ ਹੋ ਸਕਦਾ ਹੈ ਜੋ ਦੇਣ ਲਈ ਕੁਦਰਤ ਨੇ ਉਨ੍ਹਾਂ ਨੂੰ ਸਿਰਜਿਆ ਸੰਵਾਰਿਆ ਹੈ। ਇਸੇ ਤਰ੍ਹਾਂ ਗੁਰਬਾਣੀ ਦੇ ਵਿਆਖਿਆਕਾਰਾਂ ਤੋਂ ਮੈਨੂੰ ਆਸ ਰਹਿੰਦੀ

ਹੈ ਕਿ ਉਹ ਬਾਣੀ ਦੀ ਵਿਆਖਿਆ ਕਰਨ ਲਗਿਆਂ ਬਾਣੀ ਦੇ ਬਾਹਰਲੇ ਭੋਛਣ ਅਰਥਾਤ ਭਾਸ਼ਾ ਦੀਆਂ ਸੀਮਾਵਾਂ ਵਿਚ ਉਲਝ ਕੇ ਨਹੀਂ ਰਹਿ ਜਾਣਗੇ ਅਤੇ ਸ਼ਰਧਾਲੂ ਨੂੰ ਉਸ ਰਮਜ਼ ਦੀ ਸੋਝੀ ਕਰਾਉਣ ਦੇ ਸਮਰਥ ਹੋਣਗੇ ਜੋ ਗੁਰੂ ਬਾਬੇ ਨੇ ਬਿਆਨ ਕੀਤੀ ਹੈ। ਉਹ ਬਾਣੀ ਅਤੇ ਸਿੱਖ ਦੇ ਵਿਚਕਾਰ ਪੁਲ ਬਣਨਗੇ।

ਸੰਸਾਰ ਦਾ ਇਕ ਵੱਡਾ ਹਿੱਸਾ ਉਸ ਭਾਸ਼ਾ ਤੋਂ ਜਾਣੂੰ ਨਹੀਂ ਜਿਸ ਭਾਸ਼ਾ ਵਿਚ ਬਾਣੀ ਲਿਖੀ ਗਈ ਹੈ। ਇਸ ਤਬਕੇ ਤੱਕ ਬਾਣੀ ਦੀ ਸੋਅ ਪਹੁੰਚਾਉਣਾ ਉਤਮ ਸੇਵਾ ਹੈ। ਇਸੇ ਤਰ੍ਹਾਂ ਬਾਣੀ ਵਿਚ ਵਿਸ਼ਵਾਸ਼ ਰਖਣ ਵਾਲਾ ਇਕ ਵੱਡਾ ਤਬਕਾ ਅਜਿਹਾ ਹੈ ਜਿਸ ਨੂੰ ਸਥੂਲ ਭਾਸ਼ਾ ਵਿਚ ਅਨਪੜ੍ਹ ਕਿਹਾ ਜਾਂਦਾ ਹੈ ਕਿਉਂਕਿ ਉਨ੍ਹਾਂ ਕੋਲ ਅੱਖਰ-ਗਿਆਨ ਨਹੀਂ। ਅੱਖਰ-ਗਿਆਨ ਬਹੁਤ ਵੱਡੀ ਚੀਜ਼ ਹੈ ਅਤੇ ਬਾਣੀ ਦੀ ਗੂਹਜਤਾ ਤੱਕ ਪਹੁੰਚਣ ਦੀ ਪਹਿਲੀ ਪਉੜੀ ਹੈ। ਪਰ 'ਵਾਹੁ ਵਾਹੁ ਬਾਣੀ ਨਿਰੰਕਾਰ ਹੈ' ਕਹਿਣ ਵਾਲੇ ਸਤਿਗੁਰਾਂ ਨੇ ਬਾਣੀ ਦੀ ਸੋਝੀ ਦੇ ਸਭ ਤੋਂ ਉਤਮ ਸਾਧਨ ਸ਼ਰਧਾ ਅਤੇ ਕੀਰਤਨ ਦਸੇ ਹਨ। ਗੂਹੜ ਤੋਂ ਗੂਹੜ ਬਾਣੀ ਦਾ ਕੀਰਤਨ ਕਰਨ, ਕੀਰਤਨ ਸੁਣਨ ਨਾਲ ਬੋਧ ਹੋ ਸਕਦਾ ਹੈ।

ਇਸ ਪਿਛੋਕੜ ਵਿਚ ਗਿਆਨੀ ਹਰਿਬੰਸ ਸਿੰਘ ਸਾਡੇ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਨੇ ਇਹ ਉਦਮ ਕੀਤਾ ਹੈ ਅਤੇ ਸਾਨੂੰ ਇਸ ਮਾਰਗ ਤੇ ਚਲਣ ਦੀ ਪ੍ਰੇਰਨਾ ਦਿੱਤੀ ਹੈ। ਇਸ ਟੀਕੇ ਵਿਚੋਂ ਸਾਨੂੰ ਉਹੀ ਕੁਝ ਲਭੇਗਾ ਜਿਸ ਦੇ ਅਸੀਂ ਅਧਿਕਾਰੀ ਹੋਵਾਂਗੇ। ਅਧਿਕਾਰੀ ਹੋਣ ਲਈ 'ਸੁਰਤਿ ਮਤਿ ਮਨ ਬੁਧਿ' ਨੂੰ ਬਾਣੀ ਦੇ ਰੰਗ ਵਿਚ ਰੰਗਣਾ ਪਵੇਗਾ ਕਿਉਂਕਿ ਸ੍ਰੀ ਗੁਰੂ ਅਮਰਦਾਸ ਜੀ ਦੀ ਹੇਠ ਲਿਖੀ ਤੁਕ ਟੀਕਾਕਾਰ ਲਈ ਰਾਮਕਾਰ ਖਿਚਦੀ ਜਾਪਦੀ ਹੈ:-

**ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥**

**ਬਹੁ ਰਸ ਸਾਲਣੇ ਸਵਾਰਦੀ ਖਟਰਸ ਮੀਠੇ ਪਾਇ ॥**

**ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ ॥**

ਉਹ ਟੀਕਾਕਾਰ ਧੰਨ ਹੈ ਜੋ ਸਿੱਖ ਨੂੰ ਬਾਣੀ ਨਾਲ ਜੋੜੇ। ਬਾਣੀ ਦੀ ਸਿਫਤਿ ਸਾਲਾਹ ਦੀ ਸੋਝੀ ਦੇਵੇ, ਬਾਣੀ ਦੀ ਗੁਝੀ ਰਮਜ਼ ਪਰਗਟ ਕਰੇ। ਇਸ ਕਸਵਟੀ ਤੇ ਗਿਆਨੀ ਹਰਿਬੰਸ ਸਿੰਘ ਜੀ ਕਿਸ ਹੱਦ ਤੱਕ ਪੂਰੇ ਉਤਰਦੇ ਹਨ ਇਹ ਉਨ੍ਹਾਂ ਅਤੇ ਬਾਣੀ ਦੇ ਭੌਰਿਆਂ ਦੇ ਦਰਮਿਆਨ ਦੀ ਗੱਲ ਹੈ। ਮੈਂ ਇਨ੍ਹਾਂ ਸ਼ਬਦਾਂ ਨਾਲ ਉਨ੍ਹਾਂ ਨੂੰ ਵਧਾਈ ਪੇਸ਼ ਕਰਦਾ ਹਾਂ।

ਰਾਜਿੰਦਰ ਸਿੰਘ
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।

ਮਿਤੀ ੬-੭-੧੯੮੮

# ਜੀਵਨ ਆਸਾ

## (ਅਧਿਆਤਮਿਕ ਅਧਿਐਨ)

ਆਸਾ ਦਾ ਸਾਕਾਰ ਰੂਪ ਓਦੋਂ ਹੋਂਦ ਵਿਚ ਆਇਆ, ਜਦੋਂ ਕਰਤਾ ਪੁਰਖ ਜੀ ਨੂੰ ਏਕ ਤੋਂ ਅਨੇਕ ਹੋਣ ਦਾ ਵਿਸਮਾਦੀ ਚਾਉ ਚੜ੍ਹਿਆ। ਫਿਰ ਇਹ ਦਿਸਦਾ ਤੇ ਅਣ-ਦਿਸਦਾ ਜਗਤ ਸਾਰਾ ਹੀ ਉਸ ਆਦਲੀ ਆਸਾ ਦਾ ਇਕ ਰੂਪਕ ਤੇ ਅਲੌਕਿਕ ਚਿੱਤਰ ਪ੍ਰਗਟ ਹੋਇਆ। ਸਮੂਹ ਧਰਮਾਂ ਦੇ ਸੰਚਾਲਕਾਂ ਅਤੇ ਗ੍ਰੰਥਕਾਰਾਂ ਨੇ ਇਸ ਵੀਚਾਰ ਦੀ ਪੁਸ਼ਟੀ ਕੀਤੀ ਹੈ ਕਿ ਜੀਵ ਰਾਮ ਦੀ ਅੰਸ ਹੈ, ਇਸ ਲਈ ਰੱਬੀ-ਅੰਸ ਅੰਦਰ ਆਸਾ ਦਾ ਹੋਣਾ ਸੁਭਾਵਿਕ ਹੈ।

ਆਸਾ ਦੇ ਕਈ ਰੂਪ ਹਨ। ਸੱਚ ਮੰਨੋ ਤਾ ਮਨੁੱਖੀ ਸਰੀਰ ਆਸਾ ਦਾ ਇਕ ਅਜਿਹਾ ਧੁਰਾ ਹੈ ਜਿਸ ਦੇ ਆਲੇ-ਦੁਆਲੇ ਸਾਰਾ ਜੀਵਨ ਇਕ ਲਾਟੂ ਵਾਂਗ ਘੁੰਮਦਾ ਵਿਖਾਈ ਦੇਂਦਾ ਹੈ। ਜਦੋਂ ਮਨੁੱਖ ਸਰੀਰਕ ਚੋਲੇ ਵਿਚ ਇਸ ਧਰਤੀ ਉਤੇ ਪੈਰ ਧਰਦਾ ਹੈ ਤਾਂ ਅਨੇਕ ਪ੍ਰਕਾਰ ਦੀਆਂ ਆਸਾਂ ਦੇ ਵੇਗ ਇਸ ਦੇ ਮਨ ਵਿਚੋਂ ਉਠ ਖਲੋਂਦੇ ਹਨ। ਬੱਚੇ ਤੋਂ ਜੁਆਨ ਹੋਣ ਦੀ ਆਸਾ, ਵਿਦਵਾਨ ਬਣਨ ਦੀ ਆਸਾ, ਸੁੰਦਰ ਤੇ ਸੁਆਦਲੇ ਪਦਾਰਥਾਂ ਨੂੰ ਭੋਗਣ ਦੀ ਆਸਾ, ਧਨਾਢ ਬਣਨ ਦੀ ਲਾਲਸਾ, ਮਹਿਲ-ਮਾੜੀਆਂ ਤੇ ਅਟਾਰੀਆਂ ਉਸਾਰਨ ਦੀ ਆਸਾ, ਇਕ ਦੂਜੇ ਨੂੰ ਮਿਲਣ ਦੀ ਆਸਾ, ਇਸਤਰੀ ਸੰਜੋਗ ਦੀ ਆਸਾ, ਬਾਗ਼-ਬਗ਼ੀਚਿਆਂ ਦੀ ਇਛਾ, ਰਾਜ ਲੀਲਾ ਦੀ ਆਸਾ, ਇਤਿਆਦਿਕ ਬੇਅੰਤ ਆਸਾਵਾਂ ਹਨ, ਜਿਨ੍ਹਾਂ ਦੀ ਪੂਰਤੀ ਲਈ ਮਨੁੱਖਾ ਬਿਰਤੀ ਹਰ ਵੇਲੇ ਇਧਰ ਉਧਰ ਭਟਕਦੀ ਰਹਿੰਦੀ ਹੈ। ਇਨ੍ਹਾਂ ਆਸਾਵਾਂ ਦਾ ਅੰਤ ਆਸ਼ਾਵਾਦੀ ਨਹੀਂ, ਸਗੋਂ ਨਿਰਾਸ਼ਾਵਾਦੀ ਹੈ। ਨਿਰਾਸਤਾ ਵਿਚ ਜੀਵਨ ਦੀ ਸੰਤੁਸ਼ਟਤਾ ਨਹੀਂ, ਅਤੇ ਸਾਡਾ ਮੁੜ ਮੁੜ ਕੇ ਜੰਮਣਾ ਤੇ ਮਰਣਾ ਆਸਾ ਦਾ ਹੀ ਫਲਸਰੂਪ ਹੈ। ਗੁਰਬਾਣੀ ਇਸ ਸਿਧਾਂਤ ਦੀ ਸਾਖ ਭਰਦੀ ਹੈ:-

**ਆਸਾ ਅੰਦਰਿ ਜੰਮਿਆ, ਆਸਾ ਰਸ ਕਸ ਖਾਇ ॥**
**ਆਸਾ ਬੰਧਿ ਚਲਾਈਐ, ਮੁਹੇ ਮੁਹਿ ਚੋਟਾ ਖਾਇ ॥**
**ਅਵਗਣਿ ਬਧਾ ਮਾਰੀਐ, ਛੂਟੈ ਗੁਰਮਤਿ ਨਾਇ ॥** [ਪੰਨਾ ੬੧

ਜੇ ਗਹੁ ਨਾਲ ਸੋਚੀਏ ਤਾਂ ਆਸਾ ਦਾ ਘੇਰਾ ਬਹੁਤ ਹੀ ਵਿਸ਼ਾਲ ਹੈ, ਜਿਸ ਵਿਚ ਸਾਡੀਆਂ ਸਾਰੀਆਂ ਜੀਵਨ ਲੋੜਾਂ ਇਕ ਸੂਤਰ ਦੇ ਤਾਣੇ ਪੇਟੇ ਵਾਂਗ ਤਣੀਆਂ ਹੋਈਆਂ ਹਨ। ਆਸਾ ਵਿਚੋਂ ਹੀ ਮਨਸਾ ਦਾ ਜਨਮ ਹੁੰਦਾ ਹੈ ਅਤੇ ਇਹੋ ਹੀ ਮਨੁੱਖੀ ਜੀਵਨ ਦੇ ਬੰਧਨ ਦਾ ਵੱਡਾ ਕਾਰਨ ਬਣਦੀ ਹੈ। ਮਨੋਵਿਗਿਆਨੀਆਂ ਨੇ ਇਹ ਨਿਰਣਾ ਕੀਤਾ ਹੈ ਕਿ ਜਿਤਨੀਆਂ ਕਿਸੇ ਮਨੁੱਖ ਦੀਆਂ ਵਧੇਰੇ ਇਛਾਵਾਂ ਹੁੰਦੀਆਂ ਹਨ ਉਤਨਾ ਹੀ ਉਹ ਵਧੇਰੇ ਦੁਖੀ ਹੁੰਦਾ ਹੈ। ਮਨਸਾ ਨੂੰ ਸਮੇਟਣਾ ਸੁਖਾਂ ਦੀ ਬ੍ਰਿਧੀ ਵੱਲ ਦੁਲਾਂਘ ਪੁਟਣੀ ਹੈ। ਆਸਾ

ਦੁਖੀ ਹੁੰਦਾ ਹੈ। ਮਨਸਾ ਨੂੰ ਸਮੇਟਣਾ ਸੁਖਾਂ ਦੀ ਬ੍ਰਿਧੀ ਵੱਲ ਦੁਲਾਂਘ ਪੁਟਣੀ ਹੈ। ਆਸਾ ਅਤੇ ਮਨਸਾ ਨੇ ਮਨੁੱਖ ਨੂੰ ਚੰਗੀ ਤਰ੍ਹਾਂ ਜਕੜਿਆ ਹੋਇਆ ਹੈ, ਜਿਸ ਕਰਕੇ ਇਨ੍ਹਾਂ ਦੋਹਾਂ ਦੇ ਅਧੀਨ ਕੀਤੇ ਹੋਏ ਸਾਰੇ ਕਰਮ ਜੀਵ ਲਈ ਬੰਧਨ ਰੂਪ ਬਣੇ ਹੋਏ ਹਨ। ਗੁਰਦੇਵ ਪਿਤਾ ਜੀ ਫੁਰਮਾਉਂਦੇ ਹਨ:-

**੧. ਆਸਾ ਮਨਸਾ ਬੰਧਨੀ ਭਾਈ, ਕਰਮ ਧਰਮ ਬੰਧਕਾਰੀ ॥** [ਪੰਨਾ ੬੩੫

**੨. ਆਸਾ ਆਵੈ, ਮਨਸਾ ਜਾਇ ॥**
**ਉਰਝੀ ਤਾਣੀ, ਕਿਛੁ ਨ ਬਸਾਇ ॥** [ਪੰਨਾ ੧੩੩੦

ਮਨੁੱਖ ਨੂੰ ਹਰ ਵੇਲੇ ਆਪਣਾ ਸਰੀਰ ਸਵਾਰਨ ਦੀ ਵੱਡੀ ਆਸਾ ਲਗੀ ਰਹਿੰਦੀ ਹੈ। ਇਹ ਮਿੱਟੀ ਦੀ ਮੜੋਲੀ ਨੂੰ ਸੁੰਦਰ ਬਸਤਰਾਂ ਨਾਲ ਸ਼ਿੰਗਾਰਨ ਅਤੇ ਸੁਗੰਧੀਆਂ ਨਾਲ ਮਹਿਕਾਰਨ ਦੇ ਜਤਨਾਂ ਵਿਚ ਇਤਨਾ ਖਚਿਤ ਰਹਿੰਦਾ ਹੈ ਕਿ ਇਸ ਨੂੰ ਜੀਵਨ ਦੀ ਅਸਲੀਅਤ ਹੀ ਭੁੱਲ ਜਾਂਦੀ ਹੈ। ਇਹੋ ਕਰਮ ਹੀ ਇਸ ਦੀ ਬਿਰਤੀ ਨੂੰ ਵੰਨ ਸੁਵੰਨੇ ਰੂਪ ਵੇਖਣ ਵੱਲ ਪ੍ਰੇਰਦੇ ਹਨ, ਜਿਸ ਨਾਲ ਇਸਤਰੀ ਅਤੇ ਮਨੁੱਖ ਦੇ ਅੰਦਰ ਕਾਮ ਦੇ ਭਾਂਬੜ ਬਲ ਉਠਦੇ ਹਨ, ਕਿਉਂਕਿ ਗੁਰਦੇਵ ਜੀ ਦਾ ਫੁਰਮਾਨ ਹੈ:-

**ਰੂਪੈ ਕਾਮੈ ਦੋਸਤੀ, ਭੁਖੈ ਸਾਦੈ ਗੰਢੁ ॥** [ਪੰਨਾ ੧੨੮੮

ਅਜਿਹੀਆਂ ਕਾਮ-ਉਪਜਾਊ ਵਾਸ਼ਨਾਵਾਂ ਇਸ ਦੇ ਸੁੰਦਰ ਰੂਪ ਨੂੰ ਕਰੂਪ ਬਣਾ ਦੇਂਦੀਆਂ ਹਨ। ਇਸ ਤਰ੍ਹਾਂ ਜੀਵ ਸਵਾਸਾਂ ਰੂਪੀ ਪੂੰਜੀ ਲੁਟਾ ਕੇ ਆਪਣਾ ਹਿਰਦਾ ਰੂਪੀ ਘਰ ਸੁੰਨ੍ਹਾ ਕਰ ਲੈਂਦਾ ਹੈ:-

**ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥ ਮਾਟੀ ਫੂਲੀ ਰੂਪੁ ਬਿਕਾਰੁ ॥**
**ਆਸਾ ਮਨਸਾ ਬਾਂਧੋ ਬਾਰੁ॥ ਨਾਮ ਬਿਨਾ ਸੂਨਾ ਘਰੁ ਬਾਰੁ॥** [ਪੰਨਾ ੧੧੮੭

ਆਸਾ ਦੀ ਪੂਰਤੀ ਲਈ ਮਨੁੱਖ ਦਿਨ ਰਾਤ ਭਾਂਤ ਭਾਂਤ ਦੀਆਂ ਵਿਉਂਤਾਂ ਘੜਦਾ ਰਹਿੰਦਾ ਹੈ। ਘਰੋਗੀ ਧੰਧਿਆਂ ਵਿਚ ਫਸਿਆ ਹੋਇਆ ਜੀਵ ਚਿੰਤਾ ਦੇ ਰੋਗ ਵਿਚ ਗ੍ਰਸਿਆ ਜਾਂਦਾ ਹੈ। ਗੁਰਮਤਿ ਦਾ ਇਹ ਮੂਲਿਕ ਸਿਧਾਂਤ ਹੈ ਕਿ ਜਦੋਂ ਆਸਾ ਪੈਦਾ ਹੁੰਦੀ ਹੈ ਉਦੋਂ ਹੀ ਅੰਦੇਸਾ ਲਗਦੀ ਹੈ:-

**ਜਬ ਆਸਾ, ਅੰਦੇਸਾ ਤਬ ਹੀ, ਕਿਉਕਰਿ ਏਕੁ ਕਹੈ ॥**
**ਆਸਾ ਭੀਤਰਿ ਰਹੈ ਨਿਰਾਸਾ, ਤਉ ਨਾਨਕ ਏਕੁ ਮਿਲੈ॥** [ਪੰਨਾ ੮੭੭

ਮਨੁੱਖ ਇਸ ਸੰਸਾਰ ਵਿਚ ਜਿਤਨੇ ਵੀ ਕੰਮ-ਕਾਜ ਕਰਦਾ ਹੈ, ਚਾਹੇ ਉਹ ਆਰਥਿਕ ਹਨ ਜਾਂ ਪਰਮਾਰਥਕ, ਭਾਵੇਂ ਰਾਜਸੀ ਹਨ ਜਾਂ ਭਾਈਚਾਰਕ, ਸਾਰੇ ਦੇ ਸਾਰੇ ਕਿਸੇ ਨਾ ਕਿਸੇ ਆਸਾ ਦੇ ਅਧੀਨ ਹੁੰਦੇ ਹਨ। ਆਸਾ ਵਿਚ ਗ਼ਲਤਾਨ ਹੋਏ ਮਨੁੱਖ ਨੂੰ ਬਿਖ ਤੇ ਅੰਮ੍ਰਿਤ ਦੀ ਪਛਾਣ ਕਰਨੀ ਵੀ ਭੁੱਲ ਜਾਂਦੀ ਹੈ। ਆਸਾ ਕਾਰਨ ਹੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨਾਲ ਜੀਵ ਦੀ ਗੰਢ ਪਈ ਰਹਿੰਦੀ ਹੈ। ਇਸੇ ਨੂੰ ਆਧੀ, ਬਿਆਧੀ, ਉਪਾਧੀ ਤਿੰਨਾਂ ਰੋਗਾਂ ਨੂੰ ਸਹੇੜਨ ਵਾਲੀ ਕਰਣੀ ਆਖਿਆ ਜਾਂਦਾ ਹੈ:-

**੧. ਪੰਚ ਦੋਖ ਛਿਦ੍ਰ ਇਆ ਤਨ ਮਹਿ, ਬਿਖੈ ਬਿਆਧਿ ਕੀ ਕਰਣੀ ॥**
**ਆਸ ਅਪਾਰ ਦਿਨਸ ਗਣਿ ਰਾਖੇ, ਗ੍ਰਸਤ ਜਾਤ ਬਲੁ ਜਰਣੀ॥** [ਪੰਨਾ ੧੨੧੯

**੨. ਆਸਾ ਬੰਧੀ ਮੂਰਖ ਦੇਹ ॥ ਕਾਮ ਕ੍ਰੋਧ ਲਪਟਿਓ ਅਸਨੇਹ ॥**
**ਸਿਰ ਊਪਰਿ ਠਾਢੋ ਧਰਮਰਾਇ ॥**
**ਮੀਠੀ ਕਰਿ ਕਰਿ, ਬਿਖਿਆ ਖਾਇ ॥** [ਪੰਨਾ ੧੭੮

ਜਿਵੇਂ ਅਗਨੀ ਵਿੱਚ ਜਿਤਨਾ ਬਾਲਣ ਪਾਈ ਜਾਓ, ਉਸ ਦੀ ਤ੍ਰਿਪਤੀ ਨਹੀਂ ਹੁੰਦੀ, ਇਸੇ ਤਰ੍ਹਾਂ ਬਿਖੇ ਭੋਗਾਂ ਨੂੰ ਕਿਤਨਾ ਹੀ ਭੋਗਿਆ ਜਾਏ ਉਨ੍ਹਾਂ ਵਿਚ ਕਿਸੇ ਮਨੁੱਖ ਦਾ ਮਨ ਨਹੀਂ ਰਜ ਸਕਦਾ। ਅਸਲ ਵਿਚ ਮਨੁੱਖ ਜੋ ਚਾਹੁੰਦਾ ਹੈ ਉਹ ਕਦੇ ਨਹੀਂ ਹੁੰਦਾ, ਜਿਹੜਾ ਹੁੰਦਾ ਹੈ, ਉਸ ਨੂੰ ਮਨੁੱਖ ਪਸੰਦ ਨਹੀਂ ਕਰਦਾ। ਇਹ ਮਨੁੱਖੀ ਜੀਵਨ ਦੇ ਫੁਰਨਿਆਂ ਦਾ ਸਭ ਤੋਂ ਵੱਡਾ ਦੁਖਾਂਤ ਹੈ। ਮਨੁੱਖ ਆਸਾ ਦਾ ਬੱਧਾ ਹੋਇਆ ਹੀ ਧੀਆਂ ਪੁੱਤਰਾਂ ਨੂੰ ਛੱਡ ਕੇ ਸੰਨਿਆਸੀ ਬਣ ਜਾਂਦਾ ਹੈ ਜਾਂ ਫਿਰ ਇਸ ਦੇ ਉਲਟ ਸੰਨਿਆਸ ਛੱਡ ਕੇ ਗ੍ਰਹਿਸਤ ਮਾਰਗ ਵਿਚ ਆ ਫਸਦਾ ਹੈ। ਇਸ ਦੀ ਆਸਾ ਅਗੇ ਤੋਂ ਅਗੇ ਵਧਦੀ ਰਹਿੰਦੀ ਹੈ। ਗੁਰਬਾਣੀ ਵਿਚ ਅੰਕਿਤ ਹੈ:-

**ਧੀਆ ਪੂਤ ਛੋਡਿ ਸੰਨਿਆਸੀ, ਆਸਾ ਆਸ ਮਨਿ ਬਹੁਤੁ ਕਰਈਆ ॥**
**ਆਸਾ ਆਸ ਕਰੈ ਨਹੀ ਬੂਝੈ, ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥** [ਪੰਨਾ ੮੩੫

ਗੁਰ-ਸ਼ਬਦ ਦੇ ਅਭਿਆਸੀਆਂ ਨੂੰ ਇਸ ਗੱਲ ਦਾ ਬੌਧਿਕ ਗਿਆਨ ਹੀ ਨਹੀਂ ਹੁੰਦਾ, ਸਗੋਂ ਉਨ੍ਹਾਂ ਦਾ ਆਤਮਿਕ ਵਿਸ਼ਵਾਸ਼ ਹੁੰਦਾ ਹੈ ਕਿ ਆਸਾ ਆਪਣੇ ਆਪ ਵਿਚ ਕੋਈ ਸ਼ਕਤੀ ਨਹੀਂ:-

**੧. ਨਾ ਕਿਛੁ ਆਸਾ ਹਥਿ ਹੈ, ਕੇਉ ਨਿਰਾਸਾ ਹੋਇ ॥**
**ਕਿਆ ਕਰੇ ਏਹੁ ਬਪੁੜੀ, ਜਾਂ ਭੋੁਲਾਏ ਸੋਇ ॥** [ਪੰਨਾ ੯੫੬
**੨. ਆਸਾ ਕਰਤਾ ਜਗੁ ਮੂਆ, ਆਸਾ ਮਰੈ ਨ ਜਾਇ ॥**
**ਨਾਨਕ, ਆਸਾ ਪੂਰੀਆ, ਸਚੇ ਸਿਉ ਚਿਤੁ ਲਾਇ ॥** [ਪੰਨਾ ਪ੧੭

ਜੀਵ ਆਪਣੇ ਜੀਵਨ ਦੇ ਪਹਿਲੇ ੧੨ ਵਰ੍ਹੇ ਬਾਲਪਣੇ (ਹਾਸੇ ਖੇਡੇ) ਵਿਚ ਬਿਤਾ ਦੇਂਦਾ ਹੈ, ਫਿਰ ੩੦ ਵਰ੍ਹਿਆਂ ਦੀ ਭਰਪੂਰ ਜੁਆਨੀ ਵਿਚ ਕਾਮ-ਕਲੋਲ ਤੇ ਰੰਗ-ਰਲੀਆਂ ਮਨਾਉਣ ਵਿਚ ਅਜਾਈਂ ਗਵਾ ਦੇਂਦਾ ਹੈ। ਕਾਮ, ਕ੍ਰੋਧ ਦੇ ਘੁਣ ਨਾਲ ਜਦੋਂ ਜੀਵ ਦਾ ਸਰੀਰ ਖਾਧਾ ਜਾਂਦਾ ਹੈ ਤਾਂ ਇਸ ਦੇ ਹੱਥ ਪੈਰ ਕੰਬਣ ਲਗ ਜਾਂਦੇ ਹਨ, ਅੱਖਾਂ ਚੋਂ ਪਾਣੀ ਵਗਣ ਲਗ ਪੈਂਦਾ ਹੈ, ਮੂੰਹ ਚੋਂ ਠੀਕ ਤਰਾਂ ਗੱਲ ਨਹੀਂ ਨਿਕਲਦੀ, ਓਦੋਂ ਦੁਖੀ ਹੋ ਕੇ ਧਰਮ ਦੀ ਆਸ ਕਰਦਾ ਹੈ, ਪਰ ਉਸ ਸਮੇਂ ਇਸ ਆਸ ਦੀ ਪੂਰਤੀ ਹੋਣੀ ਸੰਭਵ ਨਹੀਂ ਹੁੰਦੀ:-

**ਚਰਨ ਸੀਸੁ ਕਰ ਕੰਪਨ ਲਾਗੇ, ਨੈਨੀ ਨੀਰੁ ਅਸਾਰ ਬਹੈ ॥**
**ਜਿਹਵਾ ਬਚਨੁ ਸੁਧੁ ਨਹੀ ਨਿਕਸੈ, ਤਬ ਰੇ ਧਰਮ ਕੀ ਆਸ ਕਰੈ ॥** [ਪੰਨਾ ੪੭੯

ਜਿਹੜਾ ਮਨੁੱਖ ਇਹ ਸਮਝਦਾ ਹੈ ਕਿ ਉਸ ਨੇ ਇਸ ਸੰਸਾਰ ਵਿਚ ਬਹੁਤਾ ਚਿਰ ਜੀਉਣਾ ਹੈ ਉਹੋ ਹੀ ਆਸਾ ਦੇ ਜਾਲ ਵਿਚ ਫਸਦਾ ਹੈ। ਇਸ ਤੋਂ ਇਹ ਸਿਧ ਹੁੰਦਾ ਹੈ ਕਿ ਆਸਾ ਦਾ ਵੱਡਾ ਜਾਲ ਚਿਰ-ਜੀਵਣ ਦੀ ਆਸ ਨੇ ਖਿਲਾਰਿਆ ਹੋਇਆ ਹੈ:-

**ਆਸ ਕਰੇ ਸਭੁ ਲੋਕੁ ਬਹੁ ਜੀਵਣੁ ਜਾਣਿਆ ॥**

**ਨਿਤ ਜੀਵਣ ਕਉ ਚਿਤੁ, ਗੜ੍ਹ ਮੰਡਪ ਸਵਾਰਿਆ ॥**
**ਵਲਵੰਚ ਕਰਿ ਉਪਾਵ, ਮਾਇਆ ਹਿਰਿ ਆਣਿਆ ॥**
**ਜਮਕਾਲੁ ਨਿਹਾਲੇ ਸਾਸ, ਆਵ ਘਟੈ ਬੇਤਾਲਿਆ ॥** [ਪੰਨਾ ੧੨੪੯

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅਮੋਘ ਬਚਨ ਸਾਨੂੰ ਇਹ ਉਪਦੇਸ਼ ਦਿੰਦੇ ਹਨ ਕਿ ਸਿਰਜਣਹਾਰ ਨੇ ਮਨੁੱਖਾ ਦੇਹੀ ਵਿਚ ਉਮਰ ਰੂਪੀ ਦਿਨ ਅਤੇ ਸੁਆਸ ਗਿਣ ਕੇ ਪਾਏ ਹੋਏ ਹਨ। ਦਿਨ ਅਤੇ ਸੁਆਸ ਦੋਵੇਂ ਹੀ ਨਾ ਤਿਲ ਮਾਤਰ ਵਧ ਸਕਦੇ ਹਨ, ਨਾ ਘਟ ਸਕਦੇ ਹਨ। ਪਰ ਇਸ ਦੇ ਬਾਵਜੂਦ ਜਿਹੜੇ ਮਨੁੱਖ ਬਹੁ-ਜੀਵਨ ਦੀ ਲਾਲਸਾ ਕਰਦੇ ਹਨ, ਗੁਰੂ ਸਾਹਿਬ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ ਓਹ ਮੂਰਖ ਹਨ। ਸਿਧ, ਜੋਗੀ, ਸੰਨਿਆਸੀ ਆਦਿ ਉਮਰ ਵਧਾਉਣ ਲਈ ਪ੍ਰਾਣਾਯਾਮ ਕਰਦੇ ਰਹੇ। ਉਹ ਗ੍ਰਿਹਸਤੀ ਜੀਵਨ ਨੂੰ ਤਿਲਾਂਜਲੀ ਦੇ ਕੇ ਬਾਹਰ ਜੰਗਲਾਂ ਵਿਚ ਭਰਮਦੇ ਰਹੇ ਪਰ ਉਹ ਆਸਾ ਮਨਸਾ ਉਤੇ ਕਾਬੂ ਪਾਉਣ ਵਾਲੀ ਜੁਗਤੀ ਤੋਂ ਕੋਰੇ ਰਹੇ। ਆਖ਼ਰ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਪਾਸੋਂ ਇਸ ਬਾਰੇ ਪੁਛਣਾ ਪਿਆ:-

**ਕਿਤੁ ਬਿਧਿ ਆਸਾ ਮਨਸਾ ਖਾਈ ॥** [ਪੰਨਾ ੯੪੦

ਗੁਰੂ ਬਾਬਾ ਜੀ ਨੇ 'ਸਿਧ ਗੋਸਟਿ' ਬਾਣੀ ਵਿਚ ਉਨ੍ਹਾਂ ਨੂੰ ਇਉਂ ਉਤਰ ਦਿਤਾ ਸੀ:-

**ਮਨਸਾ ਆਸਾ ਸਬਦਿ ਜਲਾਈ ॥**

ਸੰਸਾਰ ਵਿਚ ਆਸਾ ਮਨਸਾ ਨੂੰ ਅਧੀਨ ਕਰਨ ਵਾਲੀ ਜੇ ਕੋਈ ਮਹਾਨ ਸ਼ਕਤੀ ਹੈ ਤਾਂ ਉਹ ਕੇਵਲ ਤੇ ਕੇਵਲ 'ਸ਼ਬਦ-ਸ਼ਕਤੀ' ਹੈ। ਸ਼ਬਦ-ਸ਼ਕਤੀ ਵਾਲੇ ਜਗਿਆਸੂ ਦੀ ਜੀਵਨ ਆਸਾ ਵੀ ਨਿਰਾਲੀ ਹੁੰਦੀ ਹੈ। ਉਸਦੇ ਹਿਰਦੇ ਵਿਚ "...ਪਿਰ ਦੇਖਨ ਕੀ ਆਸ" (ਪੰਨਾ ੧੩੯੨) ਦਾ ਤਰਲਾ, ਪਿਆਰੇ ਪ੍ਰਭੂ ਦਾ ਸੰਦੇਸ਼ਾ ਦੇਣ ਵਾਲੇ ਨੂੰ ਮਨ, ਤਨ, ਧਨ ਸਭ ਕੁਝ ਅਰਪਣ ਦੀ ਚਾਹਨਾ, 'ਆਸਾ ਮਨਸਾ ਸਗਲ ਤਿਆਗੈ, ਜਗ ਤੇ ਰਹੈ ਨਿਰਾਸਾ' (ਪੰਨਾ ੬੩੩) ਦਾ ਉਪਦੇਸ਼ ਟਿਕਿਆ ਹੋਇਆ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੬੫-੧੬੬ ਉਤੇ ਗਉੜੀ ਬੈਰਾਗਣਿ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਆਸਾ ਦੇ ਜੋ ਰੂਪਕ ਬੰਨੇ ਹਨ, ਉਹ ਕਮਾਲ ਦੇ ਹਨ:-

੧. **ਜਿਉ ਜਨਨੀ ਗਰਭੁ ਪਾਲਤੀ, ਸੁਤ ਕੀ ਕਰਿ ਆਸਾ ॥**
**ਵਡਾ ਹੋਇ ਧਨੁ ਖਾਟਿ ਦੇਇ, ਕਰਿ ਭੋਗ ਬਿਲਾਸਾ ॥**
**ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ, ਦੇ ਆਪਿ ਹਥਾਸਾ ॥**

੨. **ਕਿਰਸਾਣੀ ਕਿਰਸਾਣੁ ਕਰੇ, ਲੋਚੈ ਜੀਉ ਲਾਇ ॥**
**ਹਲੁ ਜੋਤੈ ਉਦਮੁ ਕਰੇ, ਮੇਰਾ ਪੁਤੁ ਧੀ ਖਾਇ ॥**
**ਤਿਉ ਹਰਿਜਨੁ ਹਰਿ ਹਰਿ ਜਪੁ ਕਰੇ, ਹਰਿ ਅੰਤਿ ਛਡਾਇ ॥**

ਫਿਰ ਸੁੱਤੇ ਸਿਧ ਹੀ ਉਸ ਦੇ ਹਿਰਦੇ ਅੰਦਰ ਤੱਤ-ਗਿਆਨ ਪਰਗਾਸਦਾ ਹੈ:-

**ਆਸਾ ਮਨਸਾ ਮਰਿ ਜਾਇਸੀ, ਜਿਨਿ ਕੀਤੀ ਸੋ ਲੈ ਜਾਇ ॥**
**ਨਾਨਕ, ਨਿਹਚਲੁ ਕੋ ਨਹੀ, ਬਾਝਹੁ ਹਰਿ ਕੈ ਨਾਇ ॥** [ਪੰਨਾ ੫੧੭

ਆਸਾ ਇਕ ਗੂੜ੍ਹੀ ਨੀਂਦ ਹੈ, ਜਿਸ ਵਿਚ ਇਕ ਜਾਂ ਦੋ ਮਨੁੱਖ ਨਹੀਂ, ਸਾਰੀ ਸ੍ਰਿਸ਼ਟੀ ਹੀ ਸੁੱਤੀ ਪਈ ਹੈ। ਜਦੋਂ ਤੀਕ ਜੀਵ ਰੱਬੀ ਹੁਕਮ ਨੂੰ ਨਹੀਂ ਬੁਝਦਾ ਉਹ ਆਸਾ ਤੋਂ ਕਿਵੇਂ ਛੁਟਕਾਰਾ ਪਾ ਸਕਦਾ ਹੈ? ਆਸਾ ਦੀ ਨੀਂਦ ਵਿਚੋਂ ਜਗਾਉਣ ਵਾਲੀ ਸ਼ਕਤੀ ਦਾ ਮਾਲਕ ੧ਓਂ ਆਪ ਹੈ। ਜਦੋਂ ਉਹ ਜਗਾਉਂਦਾ ਹੈ ਤਾਂ ਜੀਵ ਜਾਗਰਤ ਅਵਸਥਾ ਵਿਚ ਆਉਂਦਾ ਹੈ:-

੧. **ਜਿਸੁ ਤੇ ਸੁਤਾ ਨਾਨਕਾ, ਜਾਗਾਏ ਸੋਈ ॥**
**ਜੇ ਘਰ ਬੂਝੈ ਆਪਣਾ, ਤਾਂ ਨੀਦ ਨ ਹੋਈ ॥** [ਪੰਨਾ ੪੧੮

੨. **ਆਸਾ ਆਸ ਕਰੇ ਸਭੁ ਕੋਈ॥ ਹੁਕਮੈ ਬੂਝੈ ਨਿਰਾਸਾ ਹੋਈ ॥**
**ਆਸਾ ਵਿਚਿ ਸੁਤੇ ਕਈ ਲੋਈ॥ ਸੋ ਜਾਗੈ ਜਾਗਾਵੈ ਸੋਈ॥** [ਪੰਨਾ ੪੨੩

ਅਸਲ ਵਿਚ ਆਸਾ ਤੋਂ ਰਹਿਤ ਹੋਣ ਵਾਲੇ ਜਗਿਆਸੂ ਨੂੰ ਹੀ ਮਰਜੀਵੜਾ ਆਖਣਾ ਉਚਿਤ ਹੈ ਕਿਉਂਕਿ ਉਹ 'ਆਸਾ ਵਿਚਿ ਨਿਰਾਸ ਵਲਾਏ' ਵਾਲਾ ਜੀਵਨ ਬਤੀਤ ਕਰਦਾ ਹੈ। ਗੁਰਬਾਣੀ ਵਿਚ ਬਾਰ ਬਾਰ ਸਭ ਪਦਾਰਥਾਂ ਦੇ ਹੁੰਦਿਆ ਅਲਿਪਤ ਰਹਿਣ ਦੀ ਸਿਖਿਆ ਤੇ ਜ਼ੋਰ ਦਿੱਤਾ ਗਿਆ ਹੈ। ਸਾਰੀ ਸ਼ਕਤੀ ਸੁਰਤਿ ਦੇ ਟਿਕਾਓ ਤੇ ਨਿਰਭਰ ਕਰਦੀ ਹੈ। ਜਿਹੜਾ ਜਗਿਆਸੂ ਆਪਣੇ ਚਿਤ ਨੂੰ ਪ੍ਰਭੂ ਦੇ ਸਿਮਰਨ ਵਿਚ ਜੋੜ ਲੈਂਦਾ ਹੈ ਓਹੁ ਆਪਣੇ ਮਨ ਨੂੰ ਦੁਨਿਆਵੀ ਆਸਾ ਤੇ ਮਾਇਕੀ ਪਦਾਰਥਾਂ ਦੇ ਮੋਹ ਵਲੋਂ ਮੋੜਨ ਵਿਚ ਸਫਲ ਹੁੰਦਾ ਹੈ। ਉਸ ਨੂੰ ਆਪਣੇ ਜੀਵਨ ਵਿਚ ਧਨ ਪਦਾਰਥ ਆਦਿ ਆਉਣ ਤੇ ਕੋਈ ਖੁਸ਼ੀ ਪਰਤੀਤ ਨਹੀਂ ਹੁੰਦੀ, ਅਤੇ ਜਾਣ ਤੇ ਕੋਈ ਦੁਖ ਨਹੀਂ ਭਾਸਦਾ। ਆਸਾ ਵਿਚ ਘਣਾ ਦੁਖ ਹੈ, ਪਰ ਉਸ ਲਈ ਜਿਸ ਨੇ ਆਪਣੇ ਚਿਤ ਨੂੰ ਆਸਾ ਵਲ ਲਾਇਆ ਹੋਇਆ ਹੈ। ਗੁਰਬਾਣੀ ਦੀਆਂ ਹੇਠ ਲਿਖੀਆਂ ਪੰਕਤੀਆਂ ਵਿਚ ਇਸ ਭਾਵ ਨੂੰ ਚੰਗੀ ਤਰ੍ਹਾਂ ਨਿਰੂਪਣ ਕੀਤਾ ਗਿਆ ਹੈ:-

**ਆਸਾ ਵਿਚਿ ਅਤਿ ਦੁਖੁ ਘਣਾ, ਮਨਮੁਖਿ ਚਿਤੁ ਲਾਇਆ ॥**
**ਗੁਰਮੁਖਿ ਭਏ ਨਿਰਾਸ, ਪਰਮ ਸੁਖੁ ਪਾਇਆ ॥**
**ਵਿਚੇ ਗਿਰਹ ਉਦਾਸ, ਅਲਿਪਤ ਲਿਵ ਲਾਇਆ ॥**
**ਓਨਾ ਸੋਗ ਵਿਜੋਗੁ ਨ ਵਿਆਪਈ, ਹਰਿ ਭਾਣਾ ਭਾਇਆ ॥**
**ਨਾਨਕ, ਹਰਿ ਸੇਤੀ ਸਦਾ ਰਵਿ ਰਹੇ, ਧੁਰਿ ਲਏ ਮਿਲਾਇਆ॥** [ਪੰਨਾ ੧੨੪੯

ਜਿਥੇ ਆਸਾ ਦਾ ਘਰ ਹੈ ਉਥੇ ਨਿਰਾ ਡਰ ਹੈ, ਕਿਉਂਕਿ ਆਸਾ ਕੂਕਰੀ ਤੇ ਬਿਕਰਾਲ ਹੈ। ਆਸਾ ਵਿਚ ਸਥਿਰਤਾ ਨਹੀਂ ਹੁੰਦੀ, ਸਦਾ ਡਾਵਾਂ-ਡੋਲ ਜਿਹੀ ਅਵਸਥਾ ਬਣੀ ਰਹਿੰਦੀ ਹੈ। ਜਿਸ ਮਨੁੱਖ ਵਿਚ ਆਸਾ ਦੀ ਬਹੁਲਤਾ ਹੈ ਉਹ ਇਸ ਦੀ ਪੂਰਤੀ ਲਈ ਲੋਭੀ ਕੁੱਤੇ ਵਾਂਗ ਦਰ ਦਰ ਤੇ ਭਟਕਦਾ ਹੋਇਆ ਭੱਖ ਅਭੱਖ ਸਭ ਕੁਝ ਖਾਈ ਜਾਂਦਾ ਹੈ। ਇਹ ਖਾਧ ਮਨੁੱਖਾ ਜੀਵਨ ਵਿਚ ਵੱਡਾ ਵਿਗਾੜ ਪੈਦਾ ਕਰਦੀ ਹੈ। ਮਨੁੱਖ ਸਮਝਦਾ ਹੈ ਕਿ ਲੋਕਾਂ ਨੇ ਐਨੇ ਮਹਿਲ ਮੰਡਪ ਉਸਾਰ ਲਏ ਹਨ ਅਤੇ ਉਹ ਇਸ ਦੌੜ ਵਿਚੋਂ ਪਿੱਛੇ ਰਹਿ ਗਿਆ ਹੈ। ਜਿਸ ਘਰ ਨੂੰ ਛੱਡ ਕੇ ਚਲਾ ਜਾਣਾ ਹੈ ਉਸ ਨੂੰ ਸਵਾਰਨ ਲਈ ਇਸ ਦੇ ਮਨ ਵਿਚ ਦਿਨ ਰਾਤ ਚਿੰਤਾ ਲਗੀ ਰਹਿੰਦੀ ਹੈ ਪਰ ਜਿਸ ਨਿਹਚਲ ਘਰ

ਵਿਚ ਜਾ ਕੇ ਵਸਣਾ ਹੈ ਉਸ ਵਲੋਂ ਲਾ-ਪਰਵਾਹ ਹੈ। ਜਿਸ ਪ੍ਰਾਣੀ ਨੇ ਜੀਵਨ ਦੇ ਇਸ ਨੁਕਤੇ ਨੂੰ ਸਮਝ ਲਿਆ ਹੈ ਉਹ ਆਸਾ ਦੇ ਰਚੇ ਹੋਏ ਅਡੰਬਰ ਤੋਂ ਇਕ ਪਾਸੇ ਹੋ ਜਾਂਦਾ ਹੈ।

ਆਸਾ ਦੀ ਘਾਟੀ ਵਿਚੋਂ ਸੁਰਖਿਅਤ ਲੰਘ ਕੇ ਆਪਣੇ ਆਤਮਿਕ-ਟਿਕਾਣੇ ਤੇ ਪਹੁੰਚਣਾ ਅਤੀ ਕਠਿਨ ਹੈ, ਕਿਉਂਕਿ ਮਨੁੱਖੀ ਜੀਵਨ ਦੇ ਕਈ ਪੜਾਅ ਹਨ। ਇਕ ਤੋਂ ਦੂਜੇ ਪੜਾਅ ਤੀਕ ਅਪੜਨ ਲਈ ਕਈ ਟੋਇਆਂ ਟਿੱਬਿਆਂ ਵਿਚੋਂ ਲੰਘਣਾ ਪੈਂਦਾ ਹੈ। ਇਹ ਜੀਵਨ-ਆਸਾ ਰਬ ਦਾ ਤਮਾਸ਼ਾ ਹੈ।

ਦੁਨਿਆਵੀ ਆਸਾ 'ਵਡਾ ਹੋਇ ਧਨੁ ਖਾਟਿ ਦੇਇ' ਅਤੇ 'ਮੇਰਾ ਪੁਤੁ ਧੀ ਖਾਇ' ਤੋਂ ਬਿਨਾਂ ਹੋਰ ਕੁਝ ਨਹੀਂ ਹੁੰਦੀ ਪਰ ਰਬੀ ਆਸ਼ਕ ਜੋ ਦੁਨਿਆਵੀ ਆਸਾਂ ਤੋਂ ਉਪਰ ਉਠਿਆ ਹੋਇਆ ਹੁੰਦਾ ਹੈ, ਉਸ ਦੀ ਉਮੰਗ ਆਸਾ ਤੇ ਅਰਦਾਸਿ ਇਹ ਹੁੰਦੀ ਹੈ:-

੧. **ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥**
**ਤੈਸੀ ਬੁਧਿ ਕਰਹੁ ਪਰਗਾਸਾ, ਲਾਗੈ ਪ੍ਰਭ ਸੰਗਿ ਪ੍ਰੀਤਿ॥** [ਪੰਨਾ ੭੧੨

੨. **ਦਾਸ ਤੇਰੇ ਕੀ ਬੇਨਤੀ, ਰਿਦ ਕਰਿ ਪਰਗਾਸੁ ॥....**
**ਕੀਰਤਨ ਨਾਮੁ ਸਿਮਰਤ ਰਹਉ ਜਬਲਗੁ ਘਟਿ ਸਾਸੁ ॥** [ਪੰਨਾ ੮੧੮

੩. **ਦਰਸੁ ਦੇਹਿ ਧਾਰਉ ਪ੍ਰਭ ਆਸ ॥**
**ਨਿਤ ਨਾਨਕੁ ਚਿਤਵੈ ਸਚੁ ਅਰਦਾਸਿ ॥** [ਪੰਨਾ ੯੦੦

੪. **ਬਹੁਤੁ ਜਨਮ ਬਿਛੁਰੇ ਥੇ ਮਾਧਉ, ਇਹੁ ਜਨਮੁ ਤੁਮ੍ਹਾਰੇ ਲੇਖੇ ॥**
**ਕਹਿ ਰਵਿਦਾਸ ਆਸ ਲਗਿ ਜੀਵਉ,**
**ਚਿਰ ਭਇਓ ਦਰਸਨੁ ਦੇਖੇ ॥** [ਪੰਨਾ ੬੯੪

੫. **ਸਗਲ ਭਵਨ ਕੇ ਨਾਇਕਾ,**
**ਇਕੁ ਛਿਨੁ ਦਰਸੁ ਦਿਖਾਇ ਜੀ ॥** [ਪੰਨਾ ੩੪੬

ਗੁਰਬਾਣੀ ਵਿੱਚ ਵੱਡੀ ਤੇ ਵਡੜੀ ਆਸਾ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

੧. **ਮੈ ਮਨਿ ਵਡੀ ਆਸ ਹਰੇ, ਕਿਉ ਕਰਿ ਹਰਿ ਦਰਸਨੁ ਪਾਵਾ ॥** [ਪੰਨਾ ੫੬੧

੨. **ਗੁਰ ਦਾਤਾ ਦਾਤਾਰੁ ਹੈ, ਹਉ ਮਾਗਉ ਦਾਨੁ ਗੁਰ ਪਾਸਿ ॥**
**ਚਿਰੀ ਵਿਛੁੰਨਾ ਮੇਲਿ ਪ੍ਰਭ, ਮੈ ਮਨਿ ਤਨਿ ਵਡੜੀ ਆਸ ॥**
**ਗੁਰ ਭਾਵੈ ਸੁਣਿ ਬੇਨਤੀ, ਜਨ ਨਾਨਕ ਕੀ ਅਰਦਾਸਿ ॥** [ਪੰਨਾ ੯੯੬

੩. **ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭੁ ਆਸਾ ਜੀਉ ॥**
**ਹਰਿ ਮੇਲਹੁ ਸੰਤ ਜੀਉ, ਗੋਵਿਦ ਪ੍ਰਭ ਪਾਸਾ ਜੀਉ ॥** [ਪੰਨਾ ੧੭੫

ਗੁਰਮਤਿ ਸਿਧਾਂਤ ਇਹ ਹੈ ਕਿ ਦੁਨਿਆਵੀ ਪੱਖ ਵਾਲੀ ਜੀਵਨ ਆਸਾ ਨਾਲ ਮਨੁੱਖ ਦੀ ਆਤਮਿਕ ਅਵਸਥਾ ਸਦਾ ਅਨਿਸਚਤ ਰੂਪ ਬਣੀ ਰਹਿੰਦੀ ਹੈ, ਅਤੇ ਇਸ ਦਾ ਫਲ ਜੀਵਾਤਮਾ ਨੂੰ ਮਹਾਂ ਦੁਖ ਭੋਗਣਾ ਪੈਂਦਾ ਹੈ। ਪਰ ਅਧਿਆਤਮਕ ਮੰਡਲ ਦੇ ਵਾਸੀ ਦੀ ਸਥਿਤੀ 'ਮਰਣੈ ਕੀ ਚਿੰਤਾ ਨਹੀ ਜੀਵਨ ਕੀ ਨਹੀ ਆਸ' (ਪੰਨਾ ੨੦) ਭਾਵ ਅਡੋਲਤਾ ਵਾਲੀ ਹੁੰਦੀ ਹੈ ਜਿਸ ਦਾ ਜੀਵਨ ਫਲ ਮਹਾਨ ਹੈ:-

**ਹਰਿ ਜਨ ਰਾਮ ਰਾਮ ਰਾਮ ਧਿਆਏ ॥**

**ਏਕ ਪਲਕ ਸੁਖ ਸਾਧ ਸਮਾਗਮ, ਕੋਟਿ ਬੈਕੁੰਠਹ ਪਾਂਏ ॥** [ਪੰਨਾ ੧੨੦੮

ਜਿਸ ਜਿਸ ਨੇ ਮੇਰੇ ਸਤਿਗੁਰੂ ਦੀ ਆਸਾ ਕੀਤੀ ਹੈ ਉਸ ਦੀ ਜਮ ਦੀ ਫਾਹੀ ਕੱਟੀ ਗਈ ਹੈ। ਅਧਿਆਤਮਕ ਖੇਤਰ ਵਿਚ ਜਗਿਆਸੂ ਨੇ 'ਜਿਨਿ ਆਸਾ ਕੀਤੀ ਤਿਸ ਨੋ ਜਾਨੁ' ਦਾ ਉਪਦੇਸ਼ ਪਲੇ ਬੰਨ੍ਹਣਾ ਹੈ। ਸਚਮੁਚ ਜੇ ਗੁਰੂ ਦਰਸਾਈ ਜੀਵਨ ਆਸਾ ਦਾ ਕਿਣਕਾ ਸਾਡੇ ਹਿਰਦੇ ਵਿਚ ਵਸ ਜਾਵੇ ਤਾਂ ਇਹ ਆਪਣੇ ਲਈ ਹੀ ਨਹੀਂ, ਹੋਰ ਦੁਖੀਆਂ, ਦਰਦਵੰਦਾਂ ਲਈ ਕੀਮੀਆ ਅਤੇ ਅੰਨ੍ਹਿਆਂ ਲਈ 'ਲਕੁਟੀ ਟੋਹਣੀ' ਦਾ ਕੰਮ ਦੇ ਸਕਦੀ ਹੈ।

ਚੂੜਾਮਣਿ ਕਵੀ ਭਾ. ਸ. ਸੰਤੋਖ ਸਿੰਘ ਜੀ ਨੇ ਆਪਣੀ ਆਸਾ ਨੂੰ ਸਿਖਰ ਰੂਪ ਵਿਚ ਇਉਂ ਪ੍ਰਗਟ ਕੀਤਾ ਹੈ:-

**ਅਬ ਆਨ ਕੀ ਆਸ ਨਿਰਾਸ ਭਈ,**
**ਕਲਗੀਧਰ ਬਾਸ ਕੀਓ ਮਨ ਮਾਹੀ॥**

ਆਓ, ਗੁਰ-ਪਰਮੇਸ਼ਰ ਜੀ ਦੇ ਚਰਨਾਂ ਵਿਚ ਇਉਂ ਅਰਦਾਸਿ ਕਰੀਏ:-

**ਆਸਾਵੰਤੀ ਆਸ ਗੁਸਾਈ ਪੂਰੀਐ ॥**
**ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ ॥**
**ਦੇਹੁ ਦਰਸੁ ਮਨਿ ਚਾਉ, ਲਹਿ ਜਾਹਿ ਵਿਸੂਰੀਐ ॥**
**ਹੋਇ ਪਵਿਤ੍ਰ ਸਰੀਰ ਚਰਨਾ ਧੂਰੀਐ ॥**
**ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ ॥੧੩॥** [ਪੰਨਾ ੧੦੮

ਸੋ, ਅਜਿਹੀ ਆਸਾ ਧਾਰਨ ਨਾਲ ਲੋਕ-ਪ੍ਰਲੋਕ ਸੁਹੇਲਾ ਹੋ ਜਾਂਦਾ ਹੈ।



# ਪੰਜਵੀਂ ਪੋਥੀ ਬਾਰੇ

ਆਸਾ ਰਾਗ ਦੇ ਆਰੰਭ ਵਾਲੀ ਪੋਥੀ ਦੀ ਪ੍ਰਕਾਸ਼ਨਾ ਸਾਵਣ ਦੇ ਮਹੀਨੇ ਵਿਚ ਸਮਾਪਤ ਹੋਣ ਕਰਕੇ ਨਾਮ ਅਭਿਆਸੀ ਸਿੱਖ ਦੇ ਹਿਰਦੇ ਵਿਚੋਂ ਹੇਠ ਲਿਖੀ ਆਸਾ ਦਾ ਉਭਰਨਾ ਸੁਭਾਵਿਕ ਹੈ:-

**ਤੇਰੈ ਹੁਕਮੇ ਸਾਵਣੁ ਆਇਆ॥ ਮੈ ਸਤ ਕਾ ਹਲੁ ਜੋਆਇਆ॥**

**ਨਾਉ ਬੀਜਣ ਲਗਾ ਆਸ ਕਰਿ, ਹਰਿ ਬੋਹਲ ਬਖਸ ਜਮਾਇ ਜੀਉ॥**

ਸੰਸਾਰ ਵਿਚ ਧਾਰਮਿਕ ਗ੍ਰੰਥਾਂ ਦੀ ਕਮੀ ਨਹੀਂ ਪਰ ਉਨ੍ਹਾਂ ਵਿਚ ਕਈ ਮਿਥਿਹਾਸਕ ਘਟਨਾਵਾਂ, ਕਰਮ ਕਾਂਡਾਂ ਦੀਆਂ ਫੋਕਟ ਧਾਰਨਾਵਾਂ ਅਤੇ ਅੰਧ-ਵਿਸ਼ਵਾਸ਼ ਦੀਆਂ ਭਾਵਨਾਵਾਂ ਗਿਆਨ ਮਾਰਗ ਦੇ ਪਾਂਧੀਆਂ ਨੂੰ ਅਸਲੇ ਨਾਲੋਂ ਵਿਛੋੜ ਕੇ ਕੁਰਾਹੇ ਪਾਂਦੀਆਂ ਆ ਰਹੀਆਂ ਹਨ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰਬ ਗੁਣ ਸੰਪੰਨ ਅਧਿਆਤਮਿਕ ਗਿਆਨ ਦੇ ਦਾਤੇ ਅਤੇ ਪ੍ਰੇਮਾ-ਭਗਤੀ ਦੇ ਐਸੇ ਭੰਡਾਰ ਹਨ ਜੋ ਭਰਮਗੜ੍ਹ ਤੋੜ ਕੇ ਆਪਣੇ ਸਿੱਖਾਂ ਸੇਵਕਾਂ ਨੂੰ ੧ਓਂ ਨਾਲ ਜੋੜ ਰਹੇ ਹਨ। ਗੁਰਬਾਣੀ ਦੇ ਖੋਜ ਖੇਤਰ ਵਿਚ "ਸਭਸੈ ਊਪਰਿ ਗੁਰ ਸਬਦੁ ਬੀਚਾਰੁ" ਵਾਲਾ ਸਿਧਾਂਤ ਆਤਮਿਕ ਜੀਵਨ ਨੂੰ ਪ੍ਰਫੁਲਤ ਕਰਨ ਦਾ ਪ੍ਰਤੀਕ ਹੈ। ਇਸ ਬਾਰੇ ਭਾ.ਸ. ਗੁਰਦਾਸ ਜੀ ਵਲੋਂ ਦਿੱਤੀ ਸੇਧ ਅਜ ਵੀ ਸਾਡੀ ਅਗਵਾਈ ਕਰ ਰਹੀ ਹੈ:-

**ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ, ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ॥**
**ਜੈਸੇ ਪਰਬਤਿ ਹੀਰਾ ਮਾਨਕ ਪਾਰਸ ਸਿਧ, ਖਨਵਾਰਾ ਖਨਿ ਜਗ ਵਿਖੇ ਪ੍ਰਗਟਾਵਈ॥**
**ਜੈਸੇ ਬਨ ਬਿਖੈ ਮਲਿਆਗਰ ਸੌਧਾ ਕਪੂਰ, ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ॥**
**ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈਂ,**
**ਜੋਈ ਜੋਈ ਖੋਜੈ, ਸੋਈ ਸੋਈ ਨਿਪਜਾਵਈ॥੫੪੬॥**

ਇਸ ਰਾਗ ਦਾ ਆਰੰਭਕ ਸ਼ਬਦ "ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ..." ਸਿਦਕੀ ਸਿੱਖਾਂ ਨੂੰ 'ਪਾਰਬ੍ਰਹਮ ਕੀ ਅਚਰਜ ਸਭਾ' ਦੇ 'ਅਰੂਪੇ ਅਨੂਪੇ' ਵਾਲੇ ਸੁੰਦਰ ਦਰਸ਼ਨ ਕਰਾਉਂਦਾ ਹੈ। ਪਟੀ, ਬਿਰਹੜੇ, ਆਸਾ ਕੀ ਵਾਰ ਅਤੇ ਭਗਤਾਂ ਦੀ ਬਾਣੀ ਦਾ ਸੰਦੇਸ਼ ਸਿੱਖਾਂ ਨੂੰ ਬੰਦਗੀ (ਸਿਮਰਨ) ਦਾ ਖ਼ੈਰ ਮੰਗਣ ਦੀ ਜਾਚ ਸਿਖਾਉਂਦਾ ਹੈ:-

**ਤੇਰੀ ਪਨਹ ਖੁਦਾਇ ਤੂ ਬਖਸੰਦਗੀ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ॥** [ਪੰਨਾ ੪੮੮

ਪੁਰਾਤਨ ਟੀਕੇ ਭਾਵੇਂ ਵਰਤਮਾਨ ਵਿਦਵਾਨਾਂ ਲਈ ਗਾਡੀ-ਰਾਹ ਦੇ ਪ੍ਰਤੀਕ ਹਨ ਪਰ ਉਹ ਅਜੋਕੇ ਪਾਠਕਾਂ ਦੀਆਂ ਲੋੜਾਂ ਨੂੰ ਪੂਰਾ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਵਿਚ ਹੇਠ ਲਿਖੀਆਂ ਘਾਟਾਂ ਹਨ:-

ੳ- ਬੋਲੀ ਹਿੰਦੀ-ਨੁਮਾ ਤੇ ਕਠਨ ਹੋਣ ਕਰਕੇ ਘਟ ਹੀ ਸਮਝ ਵਿਚ ਆਉਂਦੀ ਹੈ।

ਅ- ਅਰਥ ਵੀਚਾਰ ਉੱਤੇ ਵੇਦਾਂ, ਪੁਰਾਣਾਂ ਦੇ ਪਰਛਾਵੇਂ ਹਨ।

ੲ- ਇਕ ਪੰਕਤੀ ਦੇ ਅਥਵਾ ਅਥਵਾ ਕਰਕੇ ਕਈ ਅਰਥ ਕੀਤੇ ਗਏ ਹਨ।

ਸ- ਗੁਰਬਾਣੀ ਵਿਆਕਰਣ ਦੇ ਸੰਕੇਤ ਨਹੀਂ ਮਿਲਦੇ।

ਹ- ਗੁਰਮਤਿ ਸਿਧਾਂਤਾਂ ਦੀ ਅਣਹੋਂਦ ਹੈ।

ਇਨ੍ਹਾਂ ਘਾਟਾਂ ਦੀ ਪੂਰਤੀ ਲਈ ਪਿਛਲੀਆਂ ਚਾਰ ਪੋਥੀਆਂ ਵਿੱਚ ਵਖ ਵਖ ਟੀਕਿਆਂ ਦਾ ਤੁਲਨਾਤਮਿਕ ਅਧਿਐਨ ਕਰਨ ਮਗਰੋਂ ਜੋ ਅਰਥ-ਬਿਧੀ ਅਪਣਾਈ ਸੀ ਉਸ ਨੂੰ ਆਮ ਗੁਰਸਿੱਖਾਂ ਅਤੇ ਵਿਸ਼ੇਸ਼ ਕਰਕੇ ਯੂਨੀਵਰਸਿਟੀ ਪੱਧਰ ਦੇ ਖੋਜੀ ਵਿਦਵਾਨਾਂ ਨੇ ਬਹੁਤ ਪਸੰਦ ਕੀਤਾ ਹੈ। ਇਸ ਲਈ ਉਸੇ ਬਿਧੀ ਅਨੁਸਾਰ ਹੀ ਪੰਜਵੀਂ ਪੋਥੀ ਦਾ ਪ੍ਰਕਾਸ਼ਨ ਜਿਸ ਵਿਚ ੧੧੯ ਅਰਥ ਭੇਦਾਂ ਦੇ ਨਿਰਣੈ ਗੁਰੂ ਦੀ ਕਿਰਪਾ ਨਾਲ ਹੋ ਪਾਏ ਹਨ, ਪਾਠਕਾਂ ਨੂੰ ਭੇਟਾ ਕਰਨ ਦੀ ਖੁਸ਼ੀ ਲੈ ਰਿਹਾ ਹਾਂ। ਆਸ ਹੈ, ਪਾਠਕ ਪਹਿਲਾਂ ਵਾਂਗ ਇਸ ਪੋਥੀ ਤੋਂ ਵੀ ਉਤਮ ਪ੍ਰੇਰਨਾ ਲੈਣਗੇ।

ਇਸ ਪੋਥੀ ਦਾ ਮੁਖਬੰਦ ਲਿਖਣ ਲਈ ਸ੍ਰ. ਰਾਜਿੰਦਰ ਸਿੰਘ ਜੀ, ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਨੂੰ ਬੇਨਤੀ ਕੀਤੀ ਸੀ। ਆਪ ਜੀ ਨੇ 'ਆਦਿ ਕਥਨ' ਦੇ ਰੂਪ ਵਿਚ ਪਾਠਕਾਂ ਨੂੰ ਜੋ ਸੁਰਤਿ ਮਤਿ ਮਨ ਅਤੇ ਬੁਧਿ ਨੂੰ ਬਾਣੀ ਦੇ ਰੰਗ ਵਿਚ ਰੰਗਣ ਦਾ ਵੀਚਾਰ ਗੁਰੂ ਆਸ਼ੇ ਅਨੁਸਾਰ ਦਿੱਤਾ ਹੈ, ਇਸ ਤੇ ਅਮਲ ਕਰਨ ਦੀ ਲੋੜ ਹੈ। ਦਾਸਰਾ ਆਪ ਜੀ ਦਾ ਧੰਨਵਾਦੀ ਹੈ।

ਸਤਿਗੁਰੂ ਸਚੇ ਪਾਤਿਸ਼ਾਹ ਜੀ ਦਾ ਕੋਟਾਨਕੋਟ ਸ਼ੁੱਕਰ ਹੈ ਜਿਨ੍ਹਾਂ ਨੇ ਆਪਣੀ ਅਪਾਰ ਮਿਹਰ ਦੁਆਰਾ ਆਪਣੇ ਬਾਲਕ ਪਾਸੋਂ ਇਹ ਸੇਵਾ ਲਈ ਹੈ। ਗੁਰੂ ਚਰਨਾ ਵਿਚ ਜੋਦੜੀ ਹੈ:-

੧- ਮੈਰੁ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੋ॥
ਭੂਲ ਛਿਮੋ ਹਮਰੀ ਪ੍ਰਭ ਆਪਨ, ਭੂਲਨਹਾਰ ਕਹਾ ਕੋਊ ਮੋ ਸੋ ॥
ਸੇਵ ਕਰੀ ਤੁਮਰੀ ਤਿਨ ਕੇ ਸਭ ਹੀ ਗ੍ਰਿਹਿ ਦੇਖੀਅਤ ਦ੍ਰਬ ਭਰੋਸੋ ॥
ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ, ਭਾਰੀ ਭੁਜਾਨ ਕੋ ਭਾਰੀ ਭਰੋਸੋ॥ ੯੨॥

[ਬਚਿਤ ਨਾਟਕ ਪਾ. ੧੦

੨- ਮਾ ਨਮੇ ਆਰੇਮ ਤਾਬੇ, ਗ਼ਮਜ਼ਏ ਮਿਯਗਾਨਿ ਊ ।
ਯਕ ਨਿਗਾਹੇ ਜਾਂ ਫਿਜ਼ਾਇਸ਼ ਬਸ ਬਵਜਦ ਦਰਕਾਰਿ ਮਾ। [ਗਜ਼ਲ ਭਾ. ਨੰਦ ਲਾਲ ਜੀ

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ
ਹਰਿਬੰਸ ਸਿੰਘ
੨੦-੭-੧੯੮੮

**ਗੁਰਬਾਣੀ ਸੇਵਾ ਮਿਸ਼ਨ,**
੧੭-ਏ, ਡੋਗਰਾਂ ਸਟਰੀਟ, ਪਟਿਆਲਾ।

# ਰਾਗੁ ਆਸਾ

ਸੰਗੀਤ ਅਨੁਸਾਰ ਰਾਗ ਦੋ ਪ੍ਰਕਾਰ ਦੇ ਹਨ ਇਕ ਉਤਰੀ ਭਾਰਤ ਦਾ ਅਤੇ ਦੂਜਾ ਦੱਖਣੀ ਭਾਰਤ ਦਾ। ਆਸਾ ਉਤਰੀ ਭਾਰਤ ਦਾ ਰਾਗ ਹੈ ਜੋ ਵਿਸ਼ੇਸ਼ ਕਰਕੇ ਪੰਜਾਬ ਵਿਚ ਹੀ ਗਾਇਆ ਜਾਂਦਾ ਹੈ।

ਦੱਖਣੀ ਭਾਰਤ ਦਾ ਮਾਂਡ ਰਾਗ ਪ੍ਰਸਿਧ ਹੈ ਜੋ ਆਸਾ ਰਾਗ ਨਾਲ ਮਿਲਦਾ ਜੁਲਦਾ ਹੈ, ਪਰ ਇਹ ਰਾਗ ਸ਼ਾਮ ਵੇਲੇ ਗਾਇਆ ਜਾਂਦਾ ਹੈ। ਇਸ ਦਾ ਆਸਾ ਰਾਗ ਨਾਲੋਂ ਇਹ ਫ਼ਰਕ ਹੈ ਕਿ ਇਸ ਵਿਚ ਸਾਰੇ ਸੁਰ ਸ਼ੁੱਧ ਲਗਦੇ ਹਨ ਅਤੇ ਖਾੜਵ ਸੰਪੂਰਨ ਹੈ। ਗੁਰੂ ਬਾਬਾ ਜੀ ਦੇ ਆਗਮਨ ਤੋਂ ਪਹਿਲਾਂ ਮਾਂਡ ਰਾਗ ਪ੍ਰਚਲਤ ਸੀ। ਮਾਂਡ ਬਿਲਾਵਲ ਤੇ ਠਾਟ ਦਾ ਪਰਸਪਰ ਮੇਲ ਹੈ। ਇਸ ਨੂੰ ਪੁਰਾਤਨ ਸੰਗੀਤਕਾਰ ਬੜੇ ਚਾਉ ਨਾਲ ਗਾਉਂਦੇ ਸਨ।

ਆਸਾ ਰਾਗ ਦੇ ਨਿਰਮਾਤਾ ਗੁਰੂ ਨਾਨਕ ਦੇਵ ਜੀ ਹਨ ਗੁਰਮਤਿ ਸੰਗੀਤ ਵਿਚ ਇਸ ਰਾਗ ਦਾ ਬਿਉਰਾ ਮਿਲਦਾ ਹੈ, ਪਰ ਇਹ ਰਾਗ ਕਿਸੇ ਹੋਰ ਸੰਗੀਤ ਵਿਚ ਨਹੀਂ ਹੈ।

ਆਸਾ ਰਾਗ ਵੀ ਮਾਂਡ ਦੀ ਤਰ੍ਹਾਂ ਗਾਇਆ ਜਾਂਦਾ ਹੈ, ਪਰ ਆਸਾ ਔੜਵ ਸੰਪੂਰਨ ਹੈ।

ਜਿਥੋਂ ਤੱਕ ਆਸਾ ਰਾਗ ਦੇ ਸਰੂਪ ਦਾ ਸੰਬੰਧ ਹੈ ਇਸ ਦੀ ਆਰੋਹੀ ਵਿਚ ਪੰਜ ਸੁਰ ਸ਼ੁੱਧ ਲਗਦੇ ਹਨ ਅਤੇ ਅਵਰੋਹੀ ਵਿਚ ਸਤ ਸੁਰ ਲਾਏ ਜਾਂਦੇ ਹਨ। ਇਸ ਦਾ 'ਮਾ' ਵਾਦੀ ਅਤੇ 'ਸਾ' ਸੰਵਾਦੀ ਹੈ। ਕਈ 'ਧਾ' ਵਾਦੀ ਅਤੇ 'ਗਾ' ਨੂੰ ਸੰਵਾਦੀ ਸੁਰ ਮੰਨਦੇ ਹਨ। ਇਸ ਦੇ ਗਾਉਣ ਦਾ ਸਮਾਂ ਸਵੇਰੇ ੩ ਵਜੇ ਤੋਂ ੬ ਵਜੇ ਤੱਕ ਹੈ।

ਸਿੱਖ ਧਰਮ ਵਿਚ ਆਸਾ ਰਾਗ ਨੂੰ ਇਕ ਮਹੱਤਵਪੂਰਨ ਅਸਥਾਨ ਪ੍ਰਾਪਤ ਹੈ ਕਿਉਂਕਿ ਗੁਰਦੁਆਰਿਆਂ ਵਿਚ ਹਰ ਰੋਜ਼ ਅੰਮ੍ਰਿਤ ਵੇਲੇ 'ਆਸਾ ਕੀ ਵਾਰ' ਦਾ ਕੀਰਤਨ ਆਸਾ ਰਾਗ ਵਿਚ ਹੀ ਕੀਤਾ ਜਾਂਦਾ ਹੈ। ਸੰਝ ਸਮੇਂ 'ਸੋ ਦਰੁ' ਬਾਣੀ ਦਾ ਪਹਿਲਾ ਸ਼ਬਦ "ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ..." ਆਸਾ ਰਾਗ ਵਿਚ ਹੀ ਗਾਉਣ ਦਾ ਵਿਧਾਨ ਹੈ।

ਭਾ.ਸ. ਕਾਨ੍ਹ ਸਿੰਘ ਜੀ ਨਾਭਾ ਨੇ ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ 'ਆਸਾ' ਬਾਰੇ ਆਪਣੇ ਵੀਚਾਰਾਂ ਨੂੰ ਇਉਂ ਪ੍ਰਤਿਪਾਦਨ ਕੀਤਾ ਹੈ:-

"ਆਸਾ, ਸੰ, ਆਸ਼ਾ, ਸੰਗਯਾ-ਪ੍ਰਾਪਤੀ ਦੀ ਇੱਛਾ, ਉਮੇਦ, "ਆਸਾ ਕਰਤਾ ਜਗੁ ਮੂਆ" (ਵਾਰ ਗੂਜ ੧, ਮ:੩) ੨. ਦਿਸ਼ਾ ਤਰਫ, "ਤੁਮ ਨਹਿ ਆਵੋ ਤਬ ਇਤ ਆਸਾ" (ਨਾਪ੍ਰ) "ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ." (ਕੇਦਾ ਮ: ੫) ੩. ਸੰਪੂਰਣ ਜਾਤਿ ਦੀ ਇੱਕ ਦੇਸੀ (ਦੇਸ਼ੀਯ) ਰਾਗਿਨੀ ਜੋ ਅੰਮ੍ਰਿਤ ਵੇਲੇ ਅਲਾਪੀ ਜਾਂਦੀ ਹੈ, ਸਤਿਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਮਹਾਰਾਜ ਦੇ ਸਨਮੁਖ ਅਮ੍ਰਿਤ ਵੇਲੇ ਦੇ ਦੀਵਾਨ ਵਿੱਚ ਆਸਾ ਦੀ ਵਾਰ ਗਾਉਣ ਦੀ ਰੀਤਿ ਚਲਾਈ,

ਗੁਰੂ ਅਰਜਨ ਸਾਹਿਬ ਨੇ ਚੌਥੇ ਸਤਿਗੁਰੂ ਦੇ ੨੪ ਛੱਕਿਆਂ ਨੂੰ ੨੪ ਪਉੜੀਆਂ ਨਾਲ ਕੀਰਤਨ ਵਿੱਚ ਸ਼ਾਮਿਲ ਕੀਤਾ. ਹੁਣ ਗੁਰਦੁਆਰਿਆਂ ਵਿੱਚ ਆਸਾ ਦੀ ਵਾਰ ਦਾ ਨਿੱਤ ਕੀਰਤਨ ਹੁੰਦਾ ਹੈ. "ਗਾਇ ਰਬਾਬੀ ਆਸਾ ਵਾਰ." (ਗੁਪ੍ਰਸੂ)

ਗੁਰੁਮਤ ਅਨੁਸਾਰ ਸੋਦਰ ਦੀ ਚੌਕੀ ਵੇਲੇ (ਸੰਝ ਸਮੇਂ) ਭੀ ਆਸਾ ਦਾ ਗਾਉਣਾ ਵਿਧਾਨ ਹੈ. ਇਸ ਰਾਗਿਨੀ ਵਿੱਚ ਸਾਰੇ ਸ਼ੁੱਧ ਸੁਰ ਹਨ. ਵਾਦੀ ਰਿਸ਼ਭ, ਸੰਵਾਦੀ ਮੱਧਮ ਅਤੇ ਗ੍ਰਹਸੁਰ ਸੜਜ ਹੈ। ਆਸਾ ਦੀ ਸਰਗਮ ਇਹ ਹੈ.

ਆਰੋਹੀ-ਸ ਰ ਮ ਪ ਧ ਨ ਸ਼

ਅਵਰੋਹੀ-ਰ ਸ਼ ਨ ਧ ਪ ਮ ਗ ਰ ਸ਼

ਕਈ ਗ੍ਰੰਥਾਂ ਨੇ ਧੈਵਤ ਨੂੰ ਵਾਦੀ ਸੁਰ ਮੰਨਿਆ ਹੈ, ਐਸੀ ਦਸ਼ਾ ਵਿੱਚ ਗਾਂਧਾਰ ਸੰਵਾਦੀ ਹੋ ਜਾਂਦਾ ਹੈ. ਇਸ ਦੀ ਆਰੋਹੀ ਤਾਨ ਵਿੱਚ ਗਾਂਧਾਰ ਨਹੀਂ ਲਾਉਣਾ ਚਾਹੀਏ, ਅਵਰੋਹੀ ਵਿੱਚ ਵਰਤਣਾ ਯੋਗ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਿੱਚ ਆਸਾ ਦਾ ਚੌਥਾ ਨੰਬਰ ਹੈ। ੪. ਮਤਲਬ, ਅਭਿਪ੍ਰਾਯ, ਦੇਖੋ, ਆਸ਼ਯ "ਤਾਂ ਬਾਬੇ ਉਸ ਦਾ ਆਸਾ ਜਾਣਿਆ"। (ਜਸਾ) ੫. ਅ. ਅ਼ਸਾ, ਸੋਟਾ, ਛਟੀ, ਡੰਡਾ. "ਆਸਾ ਹੱਥ ਕਿਤਾਬ ਕੱਛ." (ਭਾ. ਗੁ.) "ਮਨਸਾ ਮਾਰਿ ਨਿਵਾਰਿਹੁ ਆਸਾ." (ਮਾਰੂ ਸੋਲਹੇ ਮ: ੫) ਮਨ ਦੇ ਸੰਕਲਪਾਂ ਨੂੰ ਮਾਰ ਸਿੱਟਣਾਂ ਹੀ ਆਸਾ ਹੈ।"

ਕਈ ਸੰਗੀਤਕਾਰ ਆਸਾ ਰਾਗ ਨੂੰ ਸੰਝ ਸਮੇਂ ਗਾਉਣ ਤੇ ਬੜੇ ਹੈਰਾਨ ਹੁੰਦੇ ਹਨ ਕਿਉਂਕਿ ਰਾਗਾਂ ਦੇ ਸਮੇਂ ਦੀ ਵੰਡ ਅਨੁਸਾਰ ਇਹ ਰਾਗ ਸਵੇਰ ਦਾ ਹੈ, ਸ਼ਾਮ ਦਾ ਨਹੀਂ। ਇਸ ਗੁਝੀ ਛੰਨੀ ਬਾਤ ਨੂੰ ਬੁੱਝਣ ਲਈ ਜੇ ਗੁਰੂ ਬਾਬਾ ਜੀ ਦੇ ਸਿਧਾਂਤਕ ਪੱਖ ਦੇ ਦਰਸ਼ਨ ਕਰੀਏ ਤਾਂ ਪਤਾ ਲਗਦਾ ਹੈ ਕਿ ਸਿੱਖ ਅੰਮ੍ਰਿਤ ਵੇਲੇ 'ਜਪੁ' ਬਾਣੀ ਵਿਚ ਅੰਕਿਤ 'ਸੋ ਦਰੁ' ਨਾਲ ਜੁੜਦਾ ਹੈ ਅਤੇ ਸਾਰਾ ਦਿਨ ਉਸ ਦਾ ਰੱਸ ਮਾਣਦਾ ਹੋਇਆ ਸੰਝ ਸਮੇਂ 'ਸੋ ਦਰੁ' ਬਾਣੀ ਰਾਹੀਂ ਫਿਰ ਕਰਤਾ ਪੁਰਖ ਜੀ ਦੀ ਗੋਦ ਵਿਚ ਜਾ ਬੈਠਦਾ ਹੈ। ਸੋ ਸਿੱਖ ਦਾ ਮਨੁੱਖਾ ਜਨਮ ਸੁਹੇਲਾ ਕਰਨ ਦੀ ਸਦੀਵੀ ਲਾਲਸਾ ਹੀ ਸਫਲ ਜੀਵਨ ਦੀ ਨਿਸ਼ਾਨੀ ਹੋ ਨਿਬੜਦੀ ਹੈ:-

**ਰੈਣਿ ਸੁਹਾਵੜੀ ਦਿਨਸੁ ਸੁਹੇਲਾ॥ ਜਪਿ ਅੰਮ੍ਰਿਤ ਨਾਮੁ ਸੰਤ ਸੰਗਿ ਮੇਲਾ॥**

**ਘੜੀ ਮੂਰਤ ਸਿਮਰਤ ਪਲ ਵੰਞਹਿ, ਜੀਵਣੁ ਸਫਲੁ ਤਿਥਾਈ ਜੀਉ॥** [ਪੰਨਾ ੧੦੭

ਸਾਖੀਆਂ ਦੇ ਆਧਾਰ ਤੇ ਪੰਜਾਬ ਦੇ ਇਲਾਕੇ ਦਾ ਨਾਂ 'ਆਸਾ' ਦਸ ਕੇ ਉਥੋਂ ਉਠੀ ਧੁਨੀ ਨੂੰ ਆਸਾ ਰਾਗ ਦਾ ਨਾਂ ਦੇਣਾ ਇਕ ਕਲਪਨਾ ਤੋਂ ਵੱਧ ਕੁਝ ਨਹੀਂ। ਹਾਂ, ਉਸ ਇਲਾਕੇ ਦੀ ਜਾਣ ਪਛਾਣ ਕਰਵਾ ਕੇ ਜੇ ਇਸ ਤੱਥ ਨੂੰ ਉਜਾਗਰ ਕੀਤਾ ਜਾਵੇ ਤਾਂ ਇਸ ਸਚਾਈ ਨੂੰ ਮੰਨਣ ਵਿਚ ਸ਼ਾਇਦ ਕਿਸੇ ਨੂੰ ਕੋਈ ਝਿਜ਼ਕ ਨਾ ਹੋਵੇ।

## ਆਸਾਵਰੀ

ਇਹ ਔੜਵ ਸੰਪੂਰਣ ਜਾਤਿ ਦਾ ਸੁਤੰਤਰ ਰਾਗ ਹੈ। ਇਸ ਦਾ ਧਾ ਵਾਦੀ ਤੇ ਗਾ ਸੰਵਾਦੀ ਹੁੰਦਾ ਹੈ। ਅਵਰੋਹੀ ਵਿਚ ਗਾ, ਧਾ ਅਤੇ ਨੀ ਕੋਮਲ, ਬਾਕੀ ਸਾਰੇ ਸੁਰ ਸ਼ੁੱਧ ਲਗਦੇ ਹਨ। ਆਸਾਵਰੀ ਮੇਘ ਦੀ ਛਾਇਆ ਕਰਕੇ ਆਸਾ ਨਾਲ ਮਿਲੀ ਹੈ। ਆਸਾ ਤੇ ਆਸਾਵਰੀ ਦਾ ਮੇਲ ਕੇਵਲ ਗੁਰਮਤਿ ਸੰਗੀਤ ਵਿਚ ਹੈ, ਬਾਕੀ ਸੰਗੀਤ ਗ੍ਰੰਥਾਂ ਵਿਚ ਇਸ ਬਾਰੇ ਕੋਈ ਸੰਕੇਤ ਨਹੀਂ ਮਿਲਦਾ। ਦੇਸ਼ ਅਤੇ ਰਾਗ-ਮਤ ਦੇ ਭੇਦ ਕਰਕੇ ਕਈ ਆਸਾਵਰੀ ਨੂੰ ਭੈਰਵ ਅਤੇ ਭੈਰਵੀ ਠਾਟ ਤੇ ਭੀ ਗਾਉਂਦੇ ਹਨ ਪਰ ਇਸ ਦੇ ਗਾਉਣ ਦਾ ਸਹੀ ਸਮਾਂ ਸੂਰਜ ਚੜ੍ਹਨ ਤੋਂ ਪਹਿਰ ਦਿਨ ਚੜ੍ਹੇ ਤੀਕ ਹੈ।

## ਕਾਫ਼ੀ

ਸਥਾਈ (ਰਹਾਉ) ਵਾਲੀਆਂ ਤੁੱਕਾਂ ਜੋ ਸੂਫੀ ਲੋਕ ਮੁੜ ਮੁੜ ਕੇ ਗਾਉਂਦੇ ਹਨ, ਉਸ ਦੀ ਬੰਦਸ਼ ਦਾ ਨਾਉ 'ਕਾਫ਼ੀ' ਹੈ। ਪੰਜਾਬੀ ਵਿਚ ਭਾਵੇਂ ਕਈ ਵਿਦਵਾਨ 'ਕਾਫ਼ੀ' ਨੂੰ ਗੀਤ ਜਾਂ ਇਕ ਕਾਵਿ-ਰੂਪ ਦਾ ਨਾਂ ਦਿੰਦੇ ਹਨ ਪਰ ਪੁਰਾਤਨ ਸੰਗੀਤਕਾਰ ਇਸ ਵੀਚਾਰ ਨਾਲ ਸਹਿਮਤ ਨਹੀਂ, ਉਹ ਇਸ ਨੂੰ ਸੰਪੂਰਣ ਰਾਗ ਮੰਨਦੇ ਹਨ। ਮੁਸਲਮਾਨ ਸੂਫ਼ੀ ਫ਼ਕੀਰ ਕਵਾਲੀਆਂ, ਠੁਮਰੀਆਂ ਆਦਿ ਕਾਫ਼ੀ ਰਾਗ ਵਿਚ ਹੀ ਗਾਉਂਦੇ ਹਨ। ਕਾਵਿ ਦਾ ਜੋ ਬਹਿਰ ਕਾਫ਼ੀ ਨਾਲ ਖੁਲ੍ਹਦਾ ਹੈ, ਉਸ ਦੀ ਤਾਰੀਫ਼ ਹਰੇਕ ਸੰਗੀਤਕਾਰ ਕਰਦਾ ਹੈ। ਫਕੀਰਾਂ ਦੀ **ਮਜਲਸ ਵਿਚ ਮੁਖੀਏ ਦੇ ਗਾਇਨ ਕੀਤੇ ਪਦ ਨੂੰ ਦੁਹਰਾਏ ਜਾਣ ਦਾ ਨਾਮ ਕਾਫੀ ਹੈ।** ਸਾਈਂ ਬੁਲ੍ਹੇ ਸ਼ਾਹ ਦੀਆਂ ਕਫੀਆਂ ਜਗਤ ਪ੍ਰਸਿਧ ਹਨ। 'ਕਾਫ਼ੀ' ਅਰਬੀ ਦਾ ਪਦ ਹੈ ਜਿਸ ਦੇ ਅਰਥ ਹਨ ਪਿਛੇ ਚਲਣ ਵਾਲਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਾਫ਼ੀ ਵੱਖਰਾ ਰਾਗ ਨਹੀਂ। ਜਿਵੇਂ ਆਸਾ ਰਾਗ ਵਿਚ ਆਸਾਵਰੀ ਹੈ, ਉਸੇ ਤਰ੍ਹਾਂ ਆਸਾ, ਤਿਲੰਗ, ਸੂਹੀ ਅਤੇ ਮਾਰੂ ਨਾਲ ਕਾਫ਼ੀ ਦਾ ਸੁਮੇਲ ਕੀਤਾ ਗਿਆ ਹੈ। ਮਹਾਨ ਕੋਸ਼ ਦੇ ਕਰਤਾ ਨੇ ਕਾਫ਼ੀ ਇਕ ਰਾਗਨੀ ਮੰਨੀ ਹੈ ਜਿਸ ਨੂੰ 'ਗਾ' ਤੇ 'ਨੀ' ਦੋਵੇਂ ਸੁਰ ਕੋਮਲ ਲਗਦੇ ਹਨ ਅਤੇ ਬਾਕੀ ਸਾਰੇ ਸ਼ੁੱਧ ਸੁਰ ਲਗਦੇ ਹਨ। ਇਸ ਨੂੰ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ।

## ਪੜਤਾਲ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਸਾ ਤੇ ਕਾਨੜਾ ਆਦਿ ਰਾਗਾਂ ਵਿਚ ਪੜਤਾਲ ਵਾਲੇ ਕਈ ਸ਼ਬਦ ਦਰਜ ਹਨ। ਗਾਉਣ ਵੇਲੇ ਜਦੋਂ ਮੁੜ ਮੁੜ ਕੇ ਤਾਲ ਪਰਤਾਇਆ ਜਾਂਦਾ ਹੈ ਤਾਂ ਉਹ ਚਾਰ ਤਾਲ

ਦਾ ਭੇਦ ਪੜਤਾਲ ਦਾ ਪ੍ਰਤੀਕ ਹੁੰਦਾ ਹੈ। ਜੇ ਚਾਰ ਤੋਂ ਵੱਧ ਤਾਲਾਂ ਨੂੰ ਪਰਤਾਇਆ ਜਾਏ ਤਾਂ ਉਸ ਨੂੰ ਵੀ ਪੜਤਾਲ ਹੀ ਆਖਿਆ ਜਾਂਦਾ ਹੈ। ਪੁਰਾਤਨ ਗੁਰਸਿੱਖ ਕੀਰਤਨੀਏ ਦਸਦੇ ਹਨ ਕਿ ਭਾਈ ਅਤਰਾ, ਭਾਈ ਸਾਈਂ ਦਿੱਤਾ ਅਤੇ ਭਾਈ ਤਾਬਾ ਰਬਾਬੀ ਬੜੇ ਕਮਾਲ ਦੀਆਂ ਪੜਤਾਲਾਂ ਗਾਉਂਦੇ ਸਨ: ਜੋ ਅਜ ਅਲੋਪ ਹੋ ਗਈਆਂ ਹਨ। ਸੋ ਪੜਤਾਲ ਦਾ ਭਾਵ ਹੈ- ਤਾਲ ਨੂੰ ਪਾੜਨਾ।

## ਸੁਧੰਗ

ਇਹ ਕਿਸੇ ਰਾਗ ਦਾ ਨਾਮ ਨਹੀਂ ਹੈ। ਇਸ ਦਾ ਭਾਵ ਹੈ ਸੁਰਾਂ ਦੇ ਸ਼ੁੱਧ ਅੰਗ ਜੋ ਬਿਨਾਂ ਮਿਲਾਵਟ ਤੋਂ ਹੋਣ।

ਅਜੋਕੇ ਰਾਗੀਆਂ ਉਤੇ ਫਿਲਮੀ ਗੀਤਾਂ ਦੀਆਂ ਧਾਰਨਾਂ ਦਾ ਰੰਗ ਵਧੇਰੇ ਚੜ੍ਹਿਆ ਹੋਇਆ ਹੈ, ਉਹ ਕਲਾਸੀਕਲ ਰਾਗਾਂ ਦਾ ਅਭਿਆਸ ਨਹੀਂ ਕਰਦੇ। ਦੂਜੇ ਪਾਸੇ ਸਰੋਤਿਆਂ ਨੂੰ ਭੀ ਕਲਾਸੀਕਲ ਰਾਗ ਸੁਣਨ ਦਾ ਸ਼ੌਕ ਨਹੀਂ ਰਿਹਾ ਜਿਸ ਕਰਕੇ ਇਹ ਕਲਾ ਅਲੋਪ ਹੁੰਦੀ ਜਾ ਰਹੀ ਹੈ।

ਪਹਿਲੀ, ਦੂਜੀ, ਤੀਜੀ ਤੇ ਚੌਥੀ ਪੋਥੀ ਵਿਚ ਜਿਵੇਂ ਸਿਰੀ ਰਾਗ, ਮਾਝ ਅਤੇ ਗਉੜੀ ਰਾਗਾਂ ਦਾ ਬਾਣੀ ਬਿਉਰਾ ਦਿੱਤਾ ਗਿਆ ਸੀ, ਉਸੇ ਤਰ੍ਹਾਂ ਇਸ ਪੋਥੀ ਵਿਚ ਆਸਾ ਰਾਗ ਦਾ ਬਾਣੀ ਬਿਉਰਾ ਪਾਠਕਾਂ ਦੀ ਗਿਆਤ ਲਈ ਭੇਟ ਕੀਤਾ ਹੈ। ਆਸ ਹੈ, ਪਾਠਕ ਜਨ ਇਸ ਤੋਂ ਪੂਰਾ ਪੂਰਾ ਲਾਭ ਉਠਾਉਣਗੇ।



# ਬਾਣੀ ਬਿਉਰਾ ਪੋਥੀ ਪੰਜਵੀਂ

## ਰਾਗੁ ਆਸਾ (ਪੰਨਾ ੩੪੭-੪੮੮)

| ਪੂਰਾ ਮੂਲ ਮੰਤਰ | ਗਿਣਤੀ |
|---|---|
| ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ | ੩ ਵਾਰ |

### ਸੰਖੇਪ ਮੂਲ ਮੰਤਰ

| | |
|---|---|
| ੧ੴ ਸਤਿਗੁਰ ਪ੍ਰਸਾਦਿ ॥ | ੫੯ ਵਾਰ |

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਛੇ ਪਦੇ | ਅਸਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮ:੧ | ੨ | ੧ | ੩੦ | ੫ | ੧ | ੨੨ | ੫ | ੪੫ | ੨੪ | ਸੋ ਦਰੁ, ਪਟੀ |
| ਮ:੨ | – | – | – | – | – | – | – | ੧੫ | – | ਅਤੇ ਵਾਰ |
| ਮ:੩ | – | – | ੧੧ | ੨ | – | ੧੫ | ੨ | – | – | ਪਟੀ |
| ਮ:੪ | ੨ | – | ੧੨ | ੨ | – | – | ੧੪ | – | – | – |
| ਮ:੫ | ੩੦ | ੧੨ | ੧੧੮ | ੪ | – | ੨ | ੧੪ | ੫ | – | ਬਿਰਹੜੇ ੩ |
| ਮ:੯ | ੧ | – | – | – | – | – | – | – | – | – |

## ਭਗਤ ਬਾਣੀ

| ਕਰਤਾ | ਦੁਪਦੇ | ਤਿਪਦੇ | ਚਉਪਦੇ | ਪੰਚਪਦੇ |
|---|---|---|---|---|
| ਭਗਤ ਕਬੀਰ ਜੀ | ੩ | ੮ | ੧੭ | ੯ |
| ਭਗਤ ਧੰਨਾ ਜੀ | – | ੧ | ੧ | – |
| ਭਗਤ ਨਾਮਦੇਵ ਜੀ | ੧ | ੧ | ੩ | – |
| ਭਗਤ ਰਵਿਦਾਸ ਜੀ | – | ੪ | ੨ | – |
| ਸ਼ੇਖ ਫਰੀਦ ਜੀ | – | ੨ | – | – |

**ਨੋਟ-** ਇਹ ਵੇਰਵਾ ਬਾਣੀ ਬਿਉਰਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ (ਸੰਗ੍ਰਿਹ ਕਰਤਾ ਸ੍ਰ. ਮਦਨ ਗੋਪਾਲ ਸਿੰਘ, ਚੰਡੀਗੜ੍ਹ) ਤੋਂ ਲਿਆ ਹੈ।

# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਆਸਾ ਮਹਲਾ ੧, ਘਰੁ ੧, ਸੋ ਦਰੁ ॥ ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮ੍ਹਾਲੇ ॥ ਵਾਜੇ ਤੇਰੇ ਨਾਦ ਅਨੇਕ ਅਸੰਖਾ, ਕੇਤੇ ਤੇਰੇ ਵਾਵਣਹਾਰੇ ॥ ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ, ਕੇਤੇ ਤੇਰੇ ਗਾਵਣਹਾਰੇ ॥ ਗਾਵਨ੍ਹਿ ਤੁਧ ਨੋ ਪਉਣੁ ਪਾਣੀ ਬੈਸੰਤਰੁ, ਗਾਵੈ ਰਾਜਾ ਧਰਮ ਦੁਆਰੇ ॥ ਗਾਵਨਿ ਤੁਧ ਨੋ ਚਿਤੁ ਗੁਪਤੁ ਲਿਖਿ ਜਾਣਨਿ, ਲਿਖਿ ਲਿਖਿ ਧਰਮੁ ਵੀਚਾਰੇ ॥ ਗਾਵਨ੍ਹਿ ਤੁਧ ਨੋ ਈਸਰੁ ਬ੍ਰਹਮਾ ਦੇਵੀ, ਸੋਹਨਿ ਤੇਰੇ ਸਦਾ ਸਵਾਰੇ ॥ ਗਾਵਨ੍ਹਿ ਤੁਧ ਨੋ ਇੰਦ੍ਰ ਇੰਦ੍ਰਾਸਣਿ ਬੈਠੇ, ਦੇਵਤਿਆ ਦਰਿ ਨਾਲੇ ॥ ਗਾਵਨ੍ਹਿ ਤੁਧ ਨੋ ਸਿਧ ਸਮਾਧੀ ਅੰਦਰਿ, ਗਾਵਨ੍ਹਿ ਤੁਧ ਨੋ ਸਾਧ ਬੀਚਾਰੇ ॥ ਗਾਵਨ੍ਹਿ ਤੁਧ ਨੋ ਜਤੀ ਸਤੀ ਸੰਤੋਖੀ, ਗਾਵਨਿ ਤੁਧ ਨੋ ਵੀਰ ਕਰਾਰੇ ॥ ਗਾਵਨ੍ਹਿ ਤੁਧ ਨੋ ਪੰਡਿਤ ਪੜੇ ਰਖੀਸੁਰ, ਜੁਗੁ ਜੁਗੁ ਬੇਦਾ ਨਾਲੇ ॥ ਗਾਵਨਿ ਤੁਧ ਨੋ ਮੋਹਣੀਆ ਮਨੁ ਮੋਹਨਿ, ਸੁਰਗੁ ਮਛੁ ਪਇਆਲੇ ॥ ਗਾਵਨਿ ਤੁਧ ਨੋ ਰਤਨ ਉਪਾਏ ਤੇਰੇ ਜੇਤੇ, ਅਠਸਠਿ ਤੀਰਥ ਨਾਲੇ ॥ ਗਾਵਨ੍ਹਿ ਤੁਧ ਨੋ ਜੋਧ ਮਹਾਬਲ ਸੂਰਾ, ਗਾਵਨ੍ਹਿ ਤੁਧ ਨੋ ਖਾਣੀ ਚਾਰੇ ॥ ਗਾਵਨ੍ਹਿ ਤੁਧ ਨੋ ਖੰਡ ਮੰਡਲ ਬ੍ਰਹਮੰਡਾ, ਕਰਿ ਕਰਿ ਰਖੇ ਤੇਰੇ ਧਾਰੇ ॥ ਸੇਈ ਤੁਧ ਨੋ ਗਾਵਨ੍ਹਿ, ਜੋ ਤੁਧੁ ਭਾਵਨ੍ਹਿ, ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਤੁਧ ਨੋ ਗਾਵਨ੍ਹਿ, ਸੇ ਮੈ ਚਿਤਿ ਨ ਆਵਨਿ, ਨਾਨਕੁ ਕਿਆ ਬੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ, ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ, ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਜਿਨਸੀ, ਮਾਇਆ ਜਿਨਿ ਉਪਾਈ॥ ਕਰਿ ਕਰਿ ਦੇਖੈ ਕੀਤਾ ਅਪਣਾ, ਜਿਉ ਤਿਸ ਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ, ਫਿਰਿ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ, ਸਾਹਾ ਪਤਿ ਸਾਹਿਬੁ, ਨਾਨਕ, ਰਹਣੁ ਰਜਾਈ ॥੧॥੧॥

ਉਚਾਰਨ ਸੇਧ

**ਬਿੰਦੀ ਸਹਿਤ:** ਸਮ੍ਹਾਲੇਂ, ਪਰੀਂ, ਸਿਉਂ, ਕਹੀਅਹਿਂ, ਦੇਵੀਂ, ਦੇਵਤਿਆਂ, ਵੇਦਾਂ, ਮੋਹਣੀਆਂ, ਮਹਾਂਬਲ, ਜਿਉਂ, ਭਾਂਤੀ, ਸਾਹਾਂ **ਬਿੰਦੀ ਰਹਿਤ:** ਅਸੰਖਾ, ਬ੍ਰਹਮੰਡਾ ।

**ਫੁਟਕਲ:** ਪਾਤਿਸ਼ਾਹ (ਰਜ਼ਾਈ)। 'ਪਤਿ ਸਾਹਿਬੁ' ਨੂੰ ਪਾਤਿ ਸਾਹਿਬੁ' ਪੜ੍ਹਨਾ ਅਸ਼ੁੱਧ ਹੈ। ਸੋ ਦਰੁ ਦੋ ਪਦ ਹਨ, ਇਸ ਲਈ 'ਸੋਦਰੁ' ਜੁੜਤ ਰੂਪ ਵਿਚ ਉਚਾਰਨ ਨਹੀਂ ਕਰਨਾ ਚਾਹੀਦਾ। ਇਸੇ ਤਰ੍ਹਾਂ 'ਦੇਵਤਿ ਆਦਰ-ਨਾਲੇਂ' ਪਾਠ ਪਦ-ਛੇਦ ਕਰਨਾ ਵੀ ਅਸ਼ੁੱਧ ਹੈ ਜਿਵੇਂ ਕਿ ਪੰ. ਨਰੈਣ ਸਿੰਘ ਨੇ ਕੀਤਾ ਹੈ।

**ਪਦ ਅਰਥ:** ਸੋ ਦਰੁ=ਉਹ ਦਰਬਾਰ। ਸੋ ਘਰੁ=ਉਹ ਧਾਮ। ਕੇਹਾ=ਕਿਹੋ ਜਿਹਾ ਭਾਵ ਅਸਚਰਜ ਤੇ ਸੁੰਦਰ। ਜਿਤੁ ਬਹਿ=ਜਿਸ (ਦਰ ਘਰ ਵਿਚ) ਬੈਠ ਕੇ। ਸਰਬ ਸਮਾਲੇ=(ਤੂੰ) ਸਾਰਿਆਂ ਦੀ ਸਾਰ-ਸੰਭਾਲ ਕਰ ਰਿਹਾ ਹੈਂ। ਨਾਦ=ਧੁਨੀਆਂ। ਅਨੇਕ=ਅਨੇਕ ਪ੍ਰਕਾਰ ਦੇ। ਅਸੰਖਾ=ਅਨਗਿਣਤ। ਵਾਵਣਹਾਰੇ=ਵਜਾਉਣ ਵਾਲੇ। ਪਰੀ=ਪਰੀਆਂ ਤੋਂ। ਕਰੀਅਹਿ=ਕਹੇ ਭਾਵ ਗਾਇਨ ਕੀਤੇ ਜਾ ਰਹੇ ਹਨ। ਗਾਵਣਹਾਰੇ=ਗਾਉਣ ਵਾਲੇ। ਪਵਣੁ=ਹਵਾ। ਬੈਸੰਤਰੁ=ਅਗਨੀ। ਰਾਜਾ ਧਰਮੁ=ਧਰਮ ਰਾਜਾ ਦੁਆਰੇ=(ਤੇਰੇ) ਦਰ ਉਤੇ। ਚਿਤੁ ਗੁਪਤੁ=ਧਰਮ ਰਾਜ ਦੇ ਮੁਨਸ਼ੀ। ਲਿਖਿ ਜਾਣਨਿ=ਲਿਖਣਾ ਜਾਣਦੇ ਹਨ। ਲਿਖਿ ਲਿਖਿ=ਲਿਖ ਲਿਖ ਕੇ। ਧਰਮੁ ਬੀਚਾਰੇ=ਧਰਮ ਰਾਜਾ ਬੀਚਾਰਦਾ ਹੈ। ਈਸਰ=ਸ਼ਿਵ ਜੀ। ਦੇਵੀ=ਦੇਵੀਆਂ। ਸੋਹਨਿ=ਸੋਭਦੇ ਹਨ। ਸਵਾਰੇ=ਸਜਾਏ ਹੋਏ। ਇੰਦ੍ਰ=ਇੰਦ੍ਰ (ਰਾਜੇ)। ਇੰਦ੍ਰਾਸਣਿ ਬੈਠੇ=ਇੰਦ੍ਰ ਆਸਣਾਂ ਉਤੇ ਬੈਠੇ ਹੋਏ ਹਨ। ਦਰਿ=ਦਰ ਉਤੇ। ਸਿਧ=ਸਿਧੀ ਨੂੰ ਪ੍ਰਾਪਤ ਹੋਏ ਜੋਗੀ। ਸਾਧ=ਸਾਧਨਾ ਕਰਨ ਵਾਲੇ। ਬੀਚਾਰੇ=ਵਿਚਾਰ ਵਿਚ। ਜਤੀ=ਬਿੰਦ ਨੂੰ ਰਖਣ ਵਾਲੇ, ਬ੍ਰਹਮਚਾਰੀ। ਸਤੀ=ਸਤਿਵਾਦੀ। ਸੰਤੋਖੀ=ਸਬਰ ਧੀਰਜ ਵਾਲੇ। ਵੀਰ=ਬੀਰ, ਬਹਾਦਰ। ਪੰਡਿਤ=ਵਿਦਵਾਨ। ਪੜਹਿ=ਪੜ੍ਹਦੇ ਹਨ। ਰਖੀਸੁਰ=ਇੰਦ੍ਰੀਆਂ ਦਾ ਨਿਰੋਧ ਕਰਨ ਵਾਲੇ, ਸ੍ਰੇਸ਼ਟ ਰਿਖੀ। ਜੁਗੁ ਜੁਗੁ=ਜੁੱਗਾਂ ਜੁਗਾਂ ਤੋਂ। ਵੇਦਾ ਨਾਲੇ=ਵੇਦਾਂ ਸਹਿਤ। ਮੋਹਣੀਆ ਮਨੁ ਮੋਹਨਿ=ਮਨ ਨੂੰ ਮੋਹਣ ਵਾਲੀਆਂ ਸੁੰਦਰ ਇਸਤ੍ਰੀਆਂ। ਸੁਰਗ=ਸਵਰਗ ਲੋਕ। ਮਛ=ਮਾਤ ਲੋਕ। ਪਇਆਲੇ=ਪਾਤਾਲ ਲੋਕ ਵਾਲੇ। ਉਪਾਏ ਤੇਰੇ=ਤੇਰੇ ਪੈਦਾ ਕੀਤੇ ਹੋਏ। ਅਠਸਠਿ=੮+੬੦=ਅਠਾਹਠ। ੬੮ ਤੀਰਥਾਂ ਦੇ ਨਾਂ: (੧) ਕਸ਼ਮੀਰ ਮੰਡਲ (ਅਮਰ ਨਾਥ) (੨) ਕਟਾਖ (ਜ਼ਿਲਾ ਜੇਹਲਮ) ਪ੍ਰਸਿਧ ਨਾਮ (ਕਟਾਸ) (੩) ਜਾਲੰਧਰ ਪੀਠ (ਜਿਸ ਵਿਚ ਜਵਾਲਾ ਮੁਖੀ ਕਾਂਗੜਾ ਰਵਾਲਸਰ ਪ੍ਰਸਿਧ ਹੈ) (੪) ਕੁਰਖੇਤ੍ਰ (ਜਿਥੇ ਬੈਠ ਕੇ ਮਧੁਕੈਟਭ ਦਾ ਨਾਸ ਕੀਤਾ ਤੇ ਕੁਰੂ ਨੇ ਖੇਤਰ ਸਵਾਰਿਆ) ਜ਼ਿਲਾ ਕਰਨਾਲ (੫) ਮਾਯਾ ਪੁਰੀ (ਜਿਸ ਦਾ ਪ੍ਰਸਿਧ ਨਾਮ ਹਰਿਦਵਾਰ ਹੈ) ਜ਼ਿਲਾ ਸਹਾਰਨ ਪੁਰ (੬) ਦੇਵ ਪ੍ਰਯਾਗ (੭) ਗੰਗੋਤਰੀ (ਜਿਥੋਂ ਗੰਗਾ ਨਿਕਲਦੀ ਹੈ) (੮) ਕੇਦਾਰ ਨਾਥ (੯) ਬਦਰੀ ਨਾਥ (ਹਿਮਾਲਾ ਵਿਚ) (੧੦) ਨੰਦ ਪ੍ਰਯਾਗ (੧੧) ਕਨਵ ਪ੍ਰਯਾਗ (੧੨) ਆਦ ਬਦਰੀ (੧੩) ਸੰਭਲ ਪਿੰਡ (ਜਿਥੇ ਅਵਤਾਰ ਹੋਣਾ ਹੈ) ਮੁਰਾਦਾਬਾਦ (੧੪) ਬ੍ਰਿਜ ਭੂਮੀ (ਜਿਥੇ ਸ੍ਰੀ ਕ੍ਰਿਸ਼ਨ ਜੀ ਨੇ ਅਵਤਾਰ ਧਾਰਿਆ ਹੈ) ਜ਼ਿਲਾ ਮਥਰਾ (ਯੂ..ਪੀ.) (੧੫) ਨੈਮਿਖਾਰਣ ਸੂਤਕੀ ਗੱਦੀ (੧੬) ਬਿਠੂਰ (ਪ੍ਰਸਿਧ ਨਾਮ ਜਿਸ ਦਾ ਬ੍ਰਹਮਾ ਵਰਤ ਹੈ) (੧੭) ਪ੍ਰਯਾਗ ਰਾਜ (੧੮) ਚਿਤ੍ਰ ਕੂਟ (੧੯) ਅਯੁਧਯਾ ਪੁਰੀ (੨੦) ਪੁਲਹਾਸ੍ਰਮ (ਰਿੜੀ ਪਿੰਡ ਵਿਚ) (੨੧) ਮੁਕਤਿ ਨਾਥ (ਜਿਥੋਂ ਸਾਲਗਰਾਮ ਨਿਕਲੇ) (੨੨) ਦਮੋਦਰ ਕੁੰਡ (੨੩) ਨੈਪਾਲ ਪਸੁਪਤਿ (੨੪) ਜਨਕ ਪੁਰ (੨੫) ਕਾਂਸ਼ੀ ਬਨਾਰਸ (੨੬) ਗੋਮਤੀ (ਗੰਗਾ ਦੇ ਨਾਲ ਨਦੀ ਹੈ) (੨੭) ਬਿਸਵਾ ਮਿਤਰ ਕਾ ਯਗਯਸਥਾਨ

(ਬਖਤਸਰ ਪਿੰਡ ਵਿਚ) (੨੮) ਭਿਰਗੂ ਦਾ ਆਸ਼ਰਮ ਜਿਥੇ ਗੰਗਾ ਤੇ ਸਰਜੂ ਨਦੀ ਦਾ ਮਿਲਾਪ ਭੋਜ ਪੁਰ ਵਿਚ ਹੁੰਦਾ ਹੈ। (੨੯) ਜਿਥੇ ਸੋਂਨ ਭਦਰ ਦਾ ਮਿਲਾਪ ਗੰਗਾ ਦੇ ਨਾਲ ਸ਼ੇਰ ਪੁਰ ਵਿਚ ਹੁੰਦਾ ਹੈ। (੩੦) ਜਿਥੇ ਗੰਡਕੀ ਤੇ ਗੰਗਾ ਦਾ ਮਿਲਾਪ ਹਰ ਹਰਿਖੇਤ੍ਰ ਵਿਚ ਪਟਣੇ ਸਾਹਿਬ ਹੁੰਦਾ ਹੈ। (੩੧) ਗਯਾ (੩੨) ਕਾਮਾਖੀ ਪ੍ਰਸਿਧ ਨਾਮ ਕਾਮਖਯਾ ਕਾਵਰੂ ਦੇਸ ਵਿਚ (੩੩) ਗੰਗਾ ਸਾਗਰ ਕਪਲ ਰਿਖੀ ਦਾ ਅਸਥਾਨ। (੩੪) ਬੈਤਰਣੀ ਨਦੀ ਗਯਾ ਦਾ ਵਿਚਲਾ ਸਥਾਨ ਜਾਂਝ ਪੁਰ ਵਿਚ (੩੫) ਜਗਨ ਨਾਥ ਪੁਰੀ ਭੁਵਨੇਸ੍ਰਰ ਸ਼ਿਵ (੩੬) ਆਦੀ ਕੂਰਮ ਜਿਥੇ ਕੱਛ ਅਵਤਾਰ ਹੋਇਆ ਹੈ। (੩੭) ਰਾਮਤੀਰਥ ਜ਼ਿਲਾ ਅੰਮ੍ਰਿਤਸਰ ਵਿਚ (੩੮) ਪਦਮਨਾਭ (੩੯) ਸ੍ਰੀ ਨਰਸਿੰਘ ਸਿੰਘਾਚਲ ਵਿਚ (੪੦) ਪਾਦਗਯਾ ਗਯਾ ਕਾ ਪਦਮ ਸਥਾਨ ਹੈ। (੪੧) ਸਪਤ ਸਾਗਰ ਸੇਲੰਗੀ ਪਿੰਡ ਵਿਚ ਜਿਥੇ ਸਤਧਾਰਾ ਹੋ ਕੇ ਗੋਦਾਵਰੀ ਸਾਗਰ ਵਿਚ ਮਿਲੀ ਹੈ। (੪੨) ਬਸ਼ਿਸ਼ਟ ਸਾਗਰ (ਸੰਗਮ ਬੇਦੀ ਪਿੰਡ ਦੇ ਅੰਦਰ ਜਿਥੇ ਜਾ ਕੇ ਬਸ ਹੋ ਜਾਂਦੀ ਹੈ- ਸੰਗਮ ਸਮਾਪਤੀ)। (੪੩) ਕ੍ਰਿਸ਼ਨਾ ਸਾਗਰ ਮਿਲਾਪ (ਮਛਲੀ ਬੰਦਰ ਦੇ ਨੇੜੇ)। (੪੪) ਪੰਨਾ ਨਰ ਸਿੰਘ ਆਧਾ (ਸ਼ਰਬਤ ਪੀਣੇ ਵਾਲਾ ਦੇਵਤਾ)। (੪੫) ਤੁੰਡੀਰ ਮੰਡਲ (ਜਿਥੇ ਸਠਾਂ ਯੋਜਨਾਂ ਵਿਚ ਤੇ ਇਸਥਾਨਾਂ ਵਿਚ ਭਗਵਾਨ ਦੇ ਅਵਤਾਰ ਧਾਰਨ ਵਾਲੀਆਂ ਜਗ੍ਹਾ ਹੈਨ)। (੪੬) ਚੋਲ ਦੇਸ ਵਿਚ ਸ੍ਰੀ ਰੰਗਾਦਿਕ (ਬਤਾਲੀ ਸਥਾਨਾਂ ਵਿਚ ਭਗਵਾਨ ਦੇ ਅਵਤਾਰ ਧਾਰਨ ਦੇ ਸਥਾਨ ਹਨ ਜੋ ਕਿ ਕਰੀਬਨ ਪੈਂਤੀ ਯੋਜਨ ਵਿਚ ਹਨ)। (੪੭) ਸੇਤੁ ਬੰਧ ਰਾਮੇਸ਼ੁਰ-(ਜਿਥੇ ਕਿ ਲੰਕਾ ਨੂੰ ਜਾਣ ਲਗਿਆਂ ਸ੍ਰੀ ਰਾਮ ਚੰਦਰ ਜੀ ਨੇ ਸਮੁੰਦ੍ਰ ਪੁਰ ਪੁਲ ਬਧਾ ਸੀ)। (੪੮) ਪਾਂਡ ਦੇਸ ਵਿਚ ਕਰੀਬਨ ਅਠਾਰਾਂ ਸਥਾਨਾਂ ਵਿਚ ਭਗਵਾਨ ਦੇ ਅਵਤਾਰ ਸਥਾਨ ਹਨ, ਜੋ ਕਿ ਪੰਝੀਆਂ ਯੋਜਨਾਂ (ਯੋਜਨ ਚਾਰ ਕੋਹ ਦਾ ਹੁੰਦਾ ਹੈ) ਵਿਚ ਹਨ। (੪੯) ਮਲਯਵਾਰ (ਮਾਲਾਬਾਰ) ਦੇਸ ਵਿਚ ਚੌਦਾਂ ਸਥਾਨਾਂ ਵਿਚ ਪਦਮਨਾਂ ਭਜਨਾਰਦ ਨਾਦਿ ਭਗਵਾਨ ਕੇ ਅਵਤਾਰ ਸਥਾਨ ਜੋ ਕਿ ਬਵੰਜਾ ਯੋਜਨਾਂ ਵਿਚ ਹਨ। (੫੦) ਕਿਸਕੰਧਾ (ਬਾਲੀ ਕੀ ਰਾਜਧਾਨੀ) (੫੧) ਪੰਡਰਪੁਰ ਬਿਠਲ ਕਾ ਅਸਥਾਨ (ਪੁੰਡਰੀਕ ਭਗਤ ਨੇ ਕ੍ਰਿਸ਼ਨ ਜੀ ਦਾ ਨਾਮ ਬੀਠਲ ਰਖ ਲਿਆ ਸੀ) ਇਸੀ ਵਾਸਤੇ ਲੋਕਕ ਪ੍ਰਸਿਧ ਨਾਮ ਸੁਣ ਕੇ, ਸ੍ਰੀ ਨਾਮ ਦੇਵ ਜੀ ਨੇ ਵੀ ਬਾਣੀ ਵਿਚ ਇਹੋ ਨਾਮ ਉਚਾਰਣ ਕੀਤਾ ਯਥਾ:- ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ॥ (ਗੌਂਡ ਨਾਮਦੇਵ ਜੀ ਪੰਨਾ ੮੭੪) ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥ ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥ (ਆਸਾ ਸ੍ਰੀ ਨਾਮਦੇਵ ਜੀ ਪੰਨਾ ੪੮੫) । (੫੨) ਪੰਚਬਟੀ-ਜਿਥੇ ਸ੍ਰੀ ਰਾਮ ਚੰਦਰ ਜੀ ਨੇ ਸੂਪਨਖਾਂ ਦਾ ਨੱਕ ਵੱਢਿਆ ਸੀ। (੫੩) ਤ੍ਰਯੰਬਕ ਜਯੋਤੀ-ਜੇਹੜਾ ਕਿ ਲਿੰਗੋ ਕਾ ਰਾਜਾ ਹੈ ਜਿਥੋਂ ਗੁਦਾਵਰੀ ਨਿਕਲੀ ਹੈ। (੫੪) ਤਾਪੀ ਨਦੀ ਦਾ ਸਾਗਰ ਵਿਚ ਮਿਲਾਪ ਡੁਮਸ ਗਰਾਮ ਵਿਚ। (੫੫) ਨਰਬਦਾ ਨਦੀ ਦਾ ਸਮੁੰਦਰ ਮੇਂ ਮਿਲਾਪ ਲਭਾਰਾ ਪਿੰਡ ਵਿਚ। (੫੬) ਪ੍ਰਭਾਸ ਖੇਤ੍ਰ (ਜਿਸ ਦਾ ਕਿ ਅਠਤਾਲੀ ਕੋਹਾਂ ਵਿਚ ਬਿਸਥਾਰ ਹੈ)। (੫੭) ਸੁਦਾਮਾ ਪੁਰੀ (ਜੋ ਕਿ ਸੁਦਾਮਾ ਭਗਤ ਦੀ ਜਗ੍ਹਾ ਹੈ)। (੫੮) ਮਾਧਵ ਪੁਰ (੫੯) ਗੋਮਤੀ ਦਾ ਸਮੁੰਦਰ ਵਿਚ ਮਿਲਾਪ (ਜਿਥੇ ਦੁਵਾਰਕਾ ਡੁਬੀ ਸੀ)। (੬੦) ਬੇਟ ਦੁਵਾਰਕਾ ਰਮਣਕ ਦੀਪ (ਜਿਥੇ ਪੀਪਾ ਭਗਤ ਜੀ ਨੇ ਛਾਲ ਮਾਰੀ

ਸੀ)। (੬੧) ਨਾਰਾਯਣ ਸਰੋਵਰ ਕਛ ਦੇਸ ਵਿਚ ਕੂਟੇਸ਼੍ਰਰ ਮਹਾਂ ਦੇਵ (੬੨) ਰੈਵਤਗਿਰ (ਪ੍ਰਸਿੱਧ ਨਾਮ ਗਿਰਨਾਰ ਪਰਬਤ) (੬੩) ਬਿੰਦੁਸਰ ਸਿਧ ਪੁਰ ਗਰਾਮ ਵਿਚ (੬੪) ਪੁਸ਼ਕਰ ਤੀਰਥ (੬੫) ਲੋਹਾਗਰ (੬੬) ਉਜੈਨ (੬੭) ਓਂਕਾਰ (੬੮) ਹਿੰਗਲਾਜ (ਗੁਰਮਤ ਨਿਰਣਯ ਸਾਗਰ ਚੋਂ)। ਸੂਰਾ=ਵੱਡੇ ਬਲੀ, ਸੂਰਮੇ। ਖਾਣੀ ਤੀਰਥ ਨਾਲੇ=ਤੀਰਥਾਂ ਸਮੇਤ। ਮਹਾਬਲ ਚਾਰੇ=ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ)। ਖੰਡ=ਧਰਤੀ ਦੇ ਹਿੱਸੇ, ਟਾਪੂ। ਮੰਡਲ=ਦੇਸ਼। ਬ੍ਰਹਮੰਡਾ=ਬ੍ਰਹਮ ਦਾ ਆਂਡਾ, ਗੋਲਾਕਾਰ ਜਗਤ । ਕਰਿ ਕਰਿ ਰਖੇ=(ਪੈਦਾ) ਕਰ ਕਰ ਕੇ ਰਖੇ ਹਨ। ਤੇਰੇ ਧਾਰੇ=ਆਸਰੇ, ਸਹਾਰੇ। ਸੇਈ=ਓਹੀ (ਜੀਵ)। ਰਤੇ=ਨਾਮ ਵਿਚ) ਰੱਤੇ ਹੋਏ। ਰਸਾਲੇ=ਰਸੀਏ। ਸੇ=ਓਹ। ਚਿਤਿ=ਚੇਤੇ ਵਿਚ। ਕਿਆ ਬੀਚਾਰੇ=ਕੀ ਵੀਚਾਰ ਦਸੇ?। ਸਚੁ ਸਾਹਿਬੁ=ਸਦੀਵੀ ਹੋਂਦ ਵਾਲਾ ਮਾਲਕ। ਸਾਚੀ ਨਾਈ=ਸੱਚੀ ਵਡਿਆਈ ਕਰਕੇ, ਸੱਚੇ ਨਾਮ ਕਰਕੇ। ਸਾਚਾ=ਸਦਾ ਥਿਰ ਰਹਿਣ ਵਾਲਾ। ਹੈ=ਹੁਣ ਹੈ (ਵਰਤਮਾਨ ਕਾਲ)। ਭੀ=ਸੀ (ਭੂਤ ਕਾਲ)। ਹੋਸੀ=ਹੋਵੇਗਾ (ਭਵਿਖਤ ਕਾਲ)। ਰਚਨਾ=ਸ੍ਰਿਸ਼ਟੀ। ਜਿਨਿ=ਜਿਸ (ਕਰਤਾ ਪੁਰਖ) ਨੇ। ਰਚਾਈ=ਪੈਦਾ ਕੀਤੀ ਹੈ। ਰੰਗੀ ਰੰਗੀ=(ਅਨੇਕ) ਰੰਗਾਂ ਵਾਲੀ। ਭਾਤੀ=(ਅਨੇਕ) ਭਾਂਤ ਦੀ, ਨਾਨਾ ਪ੍ਰਕਾਰ ਦੀ। ਕਰਿ ਕਰਿ ਜਿਨਸੀ=(ਪੈਦਾ) ਕਰ ਕਰ ਕੇ ਜਿਨਸ ਰੂਪ ਨਾਲ ਕੀਤੀ। ਮਾਇਆ=ਅਨਿਰ ਵਚਨੀ, ਈਸ਼ਵਰ ਦੀ ਸ਼ਕਤੀ। ਉਪਾਈ=ਪੈਦਾ ਕੀਤੀ। ਦੇਖੈ=ਦੇਖਦਾ (ਭਾਵ ਸਾਰ-ਸੰਭਾਲ ਕਰਦਾ ਹੈ)। ਜਿਉ=ਜਿਵੇਂ। ਕਰਸੀ=ਕਰੇਂਗਾ। ਸਾਹਾ=ਸ਼ਾਹਾਂ ਦਾ। ਪਤਿ ਸਾਹਿਬ=ਮਾਲਕ।

**ਅਰਥ:** (ਹੇ ਸਿਰਜਨਹਾਰ!) ਤੇਰਾ ਉਹ ਦਰਬਾਰ ਕਿਹੋ ਜਿਹਾ (ਭਾਵ ਕਿਤਨਾ ਅਨੰਦ ਦਾਇਕ) ਹੈ? ਉਹ ਘਰ ('ਸੁੰਦਰ ਸਆਮੀ ਧਾਮ ਭਗਤਹ ਬਿਸ੍ਰਾਮ') ਕਿਹੋ ਜਿਹਾ ਹੈ? ਜਿੱਥੇ ਬੈਠ ਕੇ ਸਾਰੀ (ਕੁਦਰਤਿ ਅਥਵਾ ਸ੍ਰਿਸ਼ਟੀ ਤੇਰਾ ਚਿੰਤਨ ਕਰ ਰਹੀ ਹੈ ਅਤੇ ਤੂੰ) ਸਾਰਿਆਂ ਦੀ ਸਾਰ-ਸੰਭਾਲ ਕਰ ਰਿਹਾ ਹੈਂ?

ਤੇਰੇ (ਦਰਬਾਰ ਵਿਚ) ਅਨੇਕ ਅਨਗਿਣਤ (ਪ੍ਰਕਾਰ ਦੇ) ਨਾਦ (ਧੁਨ ਆਤਮਿਕ ਸਾਜ) ਵਜ ਰਹੇ ਹਨ (ਅਤੇ) ਕਿਤਨੇ ਹੀ (ਤੇਰੇ ਘਰ ਵਿਚ ਉਨ੍ਹਾਂ ਨਾਦਾਂ ਨੂੰ) ਵਜਾਉਣ ਵਾਲੇ (ਵਜੰਤ੍ਰੀ) ਹਨ।

ਤੇਰੇ (ਘਰ ਵਿੱਚ) ਕਿਤਨੇ ਹੀ ਰਾਗ, ਪਰੀਆ (ਰਾਗਣੀਆਂ) ਸਮੇਤ ਕਹੇ (ਅਲਾਪੇ) ਜਾਂਦੇ ਹਨ (ਅਤੇ) ਕਿਤਨੇ ਹੀ (ਉਨ੍ਹਾਂ ਰਾਗਾਂ ਨੂੰ) ਗਾਉਣ ਵਾਲੇ ਹਨ।

(ਹੇ ਨਿਰੰਕਾਰ!) ਤੈਨੂੰ ਹਵਾ ਪਾਣੀ ਤੇ ਅੱਗ (ਆਦਿਕ ਤੱਤ ਵੀ) ਗਾਉਂਦੇ ਹਨ (ਅਤੇ) ਧਰਮ ਰਾਜਾ ਵੀ (ਤੇਰੇ) ਦੁਆਰੇ ਤੇ (ਖੜਾ ਤੈਨੂੰ) ਗਾਉਂਦਾ ਹੈ।

ਤੈਨੂੰ ਗਾਉਂਦੇ ਹਨ, ਚਿਤ੍ਰ ਗੁਪਤ (ਜੋ ਜੀਵਾਂ ਦੇ ਕਰਮ ਲੇਖ) ਲਿਖ ਕੇ ਜਾਣਦੇ (ਬੁਝਦੇ) ਹਨ (ਓਹ ਕਰਮ) ਲਿਖ ਲਿਖ ਕੇ (ਧਰਮ ਰਾਜ ਦੇ ਪੇਸ਼ ਕਰਦੇ ਹਨ ਅਤੇ) ਧਰਮ ਰਾਜਾ (ਉਨ੍ਹਾਂ ਕਰਮਾਂ ਦੀ) ਵੀਚਾਰ ਕਰਦਾ ਹੈ (ਭਾਵ ਪੜਤਾਲ ਕਰਦਾ ਹੈ)।

(ਹੇ ਨਿਰੰਕਾਰ!) ਸ਼ਿਵ ਜੀ, ਬ੍ਰਹਮਾ ਤੇ ਦੇਵੀਆਂ (ਆਦਿਕ) ਤੈਨੂੰ ਗਾਉਂਦੇ ਹਨ, (ਜੋ) ਤੇਰੇ ਸਵਾਰੇ ਹੋਏ (ਤੇਰੇ ਦਰ ਤੇ ਖੜੇ) ਸੋਭਦੇ ਹਨ। ਇੰਦ੍ਰ ਰਾਜੇ (ਆਪਣੇ) ਇੰਦ੍ਰ-ਤਖਤ ਤੇ ਬੈਠੇ ਹੋਏ

ਦੇਵਤਿਆਂ ਦੇ ਨਾਲ ਤੈਨੂੰ ਗਾਉਂਦੇ ਹਨ।

(ਹੇ ਪ੍ਰਭੂ!) ਸਿਧ (ਪੁਰਸ਼) ਸਮਾਧੀ ਅੰਦਰ (ਅਸਥਿਤ ਹੋ ਕੇ) ਤੈਨੂੰ ਗਾਉਂਦੇ ਹਨ (ਅਤੇ) ਸਾਧੂ (ਜਨ ਤੇਰੇ ਗੁਣ) ਵੀਚਾਰ ਕੇ ਤੈਨੂੰ ਗਾਉਂਦੇ ਹਨ।

(ਹੇ ਪ੍ਰਭੂ!) ਤੈਨੂੰ ਜਤੀ, ਸਤੀ, ਸੰਤੋਖੀ (ਆਦਿਕ) ਗਾਉਂਦੇ ਹਨ (ਅਤੇ) ਬਹਾਦਰ ਜੋਧੇ ਵੀ ਤੈਨੂੰ ਗਾਉਂਦੇ ਹਨ।

(ਹੇ ਪ੍ਰਭੂ!) ਤੈਨੂੰ ਪੰਡਿਤ (ਲੋਕ ਜਿਨ੍ਹਾਂ ਵੇਦ) ਪੜ੍ਹੇ ਹਨ (ਅਤੇ) ਰਿਖੀ ਲੋਕ ਜੁੱਗਾਂ ਜੁੱਗਾਂ ਤੋਂ ਤੈਨੂੰ ਗਾਉਂਦੇ ਹਨ।

ਸੁਰਗ ਲੋਕ, ਮਾਤ ਤੇ ਪਾਤਾਲ ਲੋਕ ਦੀਆਂ ਮਨ ਨੂੰ ਮੋਹਣ ਵਾਲੀਆਂ ਮੋਹਣੀਆਂ (ਭਾਵ ਸੁੰਦਰ ਇਸਤ੍ਰੀਆਂ ਭੀ) ਸਭ ਤੈਨੂੰ ਗਾਉਂਦੀਆਂ ਹਨ।

(ਹੇ ਪ੍ਰਭੂ!) ਤੇਰੇ ਪੈਦਾ ਕੀਤੇ ਹੋਏ ਜਿਤਨੇ ਵੀ ਰਤਨ ਹਨ ਅਠਾਹਠ ਤੀਰਥਾਂ ਸਹਿਤ ਤੈਨੂੰ ਗਾਉਂਦੇ ਹਨ।

(ਹੇ ਪ੍ਰਭੂ!) ਜੋਧੇ, ਮਹਾਂ ਬਲਵਾਨ ਸੂਰਮੇ, (ਤੈਨੂੰ) ਗਾਉਂਦੇ ਹਨ (ਅਤੇ) ਚੋਹਾਂ ਖਾਣੀਆਂ (ਅਤੇ ਇਨ੍ਹਾਂ ਤੋਂ ਪੈਦਾ ਹੋਏ ਜੀਵ ਸਾਰੇ ਹੀ) ਤੈਨੂੰ ਗਾਉਂਦੇ ਹਨ।

(ਹੇ ਪ੍ਰਭੂ!) ਖੰਡ, ਮੰਡਲ, ਦੇਸ਼, (ਜੋ) ਤੇਰੇ ਬਣਾਏ ਟਿਕਾ ਕੇ ਰਖੇ ਹੋਏ ਹਨ, (ਓਹ ਭੀ) ਤੈਨੂੰ ਗਾਉਂਦੇ ਹਨ।

(ਹੇ ਪ੍ਰਭੂ!) ਜਿਹੜੇ (ਜੀਵ) ਤੈਨੂੰ ਭਾਉਂਦੇ (ਚੰਗੇ ਲਗਦੇ ਹਨ) ਓਹੀ ਤੈਨੂੰ ਗਾਉਂਦੇ ਹਨ (ਹੋਰ) ਤੇਰੇ ਭਗਤ (ਪ੍ਰੇਮੀ ਜਨ ਜੋ ਤੇਰੇ) ਰਸ ਵਿਚ ਰਤੇ ਹੋਏ ਹਨ, (ਓਹ) ਤੈਨੂੰ ਗਾਉਂਦੇ ਹਨ।

(ਉਪ੍ਰੋਕਤ ਗਿਣਤੀ ਤੋਂ ਇਲਾਵਾ) ਹੋਰ ਕਿਤਨੇ ਹੀ (ਅਜਿਹੇ ਬੇਅੰਤ ਜੀਵ ਹਨ ਜੋ) ਤੈਨੂੰ ਗਾਉਂਦੇ ਹਨ, (ਪ੍ਰੰਤੂ) ਓਹ ਮੇਰੇ ਚੇਤੇ ਵਿਚ ਨਹੀਂ ਆਉਂਦੇ, ਨਾਨਕ (ਉਨ੍ਹਾਂ ਦੀ ਗਿਣਤੀ ਦਾ) ਕੀ ਵੀਚਾਰ ਕਰੇ?

(ਹੇ ਭਾਈ!) ਉਹੀ (ਕੇਵਲ ਉਹੀ) ਸਦਾ ਥਿਰ ਰਹਿਣ ਵਾਲਾ ਸਾਹਿਬ (ਮਾਲਕ) ਹੈ, (ਉਹ) ਸੱਚੀ ਵਡਿਆਈ (ਅਥਵਾ ਸਚੇ ਨਾਮ ਕਰਕੇ) ਸੱਚਾ ਹੈ।

(ਉਹ ਸਾਹਿਬ ਹੁਣ) ਭੀ ਹੈ, (ਅਗੇ ਨੂੰ ਵੀ) ਹੋਵੇਗਾ, (ਰਚਨਾ) ਚਲੀ ਜਾਏਗੀ (ਭਾਵ ਨਾਸ਼ ਹੋ ਜਾਵੇਗੀ (ਪਰ) ਜਿਸ (ਸਾਹਿਬ) ਨੇ ਰਚਨਾ (ਸ੍ਰਿਸ਼ਟੀ) ਬਣਾਈ ਹੈ ਪਰ ਉਹ ਨਹੀਂ ਜਾਵੇਗਾ (ਭਾਵ ਨਾਸ਼ ਨਹੀਂ ਹੋਵੇਗਾ)।

(ਹੇ ਭਾਈ!) ਜਿਸ (ਪਰਮੇਸ਼ੁਰ) ਨੇ ਮਾਇਆ ਦੁਆਰਾ ਰੰਗਾਂ ਰੰਗਾਂ ਦੀਆਂ (ਭਾਵ ਅਨੇਕ) ਪ੍ਰਕਾਰ ਦੀਆਂ ਜਿਣਸਾਂ ਪੈਦਾ ਕੀਤੀਆਂ ਹਨ। (ਉਹ ਜੀਵ ਜੰਤੂ ਪੈਦਾ) ਕਰ ਕਰ ਕੇ (ਜਗਤ ਨੂੰ) ਵੇਖਦਾ ਹੈ (ਸਭ ਦੀ ਸਾਰ ਲੈਂਦਾ ਹੈ), ਜਿਸ ਤਰ੍ਹਾਂ (ਵੀ ਹੋ ਰਿਹਾ ਹੈ, ਇਹ ਸਭ) ਉਸ ਦੀ (ਮਹਾਨ) ਵਡਿਆਈ ਹੈ।

(ਹੇ ਭਾਈ!) ਜੋ ਉਸ (ਪ੍ਰਭੂ) ਨੂੰ ਭਾਉਂਦਾ (ਚੰਗਾ ਲਗਦਾ) ਹੈ, ਉਹੋ ਕੁਝ ਕਰਦਾ ਹੈ ਫਿਰ (ਉਸ ਦੇ ਕੀਤੇ ਅਗੇ ਹੋਰ ਕਿਸੇ ਪ੍ਰਕਾਰ ਦਾ) ਹੁਕਮ ਨਹੀਂ ਕੀਤਾ ਜਾ ਸਕਦਾ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਪਾਤਿਸ਼ਾਹ ਹੈ, (ਉਹ) ਸ਼ਾਹਾਂ ਦਾ ਭੀ ਸਾਹਿਬ (ਮਾਲਕ) ਹੈ (ਇਸ ਲਈ ਉਸ ਸਾਹਿਬ ਦੀ ਰਜ਼ਾ (ਹੁਕਮ) ਵਿੱਚ ਰਹਿਣਾ (ਹੀ ਉਚਿਤ ਹੈ)॥੧॥੧॥

## ਸਾਰੰਸ਼ ਅਤੇ ਸਿਧਾਂਤ

'ਸੋ ਦਰੁ' ਵਾਲੇ ਕੁਝ ਸ਼ਬਦ ਸਰੂਪ 'ਜਪੁ' ਬਾਣੀ ਵਿਚ ਦਰਜ ਸਰੂਪਾਂ ਨਾਲੋਂ ਵੱਡੇ ਹਨ। 'ਸੋ ਦਰੁ' ਵਾਲੇ ਸ਼ਬਦ ਸਰੂਪਾਂ ਨਾਲ ਰਾਗੁ ਆਸਾ ਵਾਲੇ ਸ਼ਬਦ ਸਰੂਪ ਭਾਵੇਂ ਮਿਲਦੇ ਜੁਲਦੇ ਹਨ, ਪ੍ਰੰਤੂ ਕੁਝ ਨਾ ਕੁਝ ਅੰਤਰ ਹੈ। ਤਿੰਨ ਥਾਵਾਂ ਤੇ ਇਕੋ ਬਾਣੀ ਦਾ ਵੱਖ ਵੱਖ ਰੂਪਾਂ ਵਿਚ ਅੰਕਿਤ ਹੋਣਾ ਜਿਥੇ ਪਾਠਕਾਂ ਨੂੰ ਸੰਬੰਧਤ ਸਰੂਪ ਪੜ੍ਹਨ ਲਈ ਚੇਤੰਨ ਕਰਦਾ ਹੈ, ਉਥੇ ਪਾਠਕਾਂ ਦੇ ਹਿਰਦੇ ਵਿਚ ਇਸ ਭਿੰਨਤਾ ਦੇ ਕਾਰਨਾਂ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਪ੍ਰਸ਼ਨ ਵੀ ਪੈਦਾ ਕਰਦਾ ਹੈ। ਬਹੁਤੇ ਨਿਤਨੇਮੀ ਗੁਰਸਿਖ 'ਜਪੁ' ਵਾਲੇ ਕਈ ਸਰੂਪ 'ਸੋ ਦਰੁ' (ਰਹਰਾਸਿ) ਸਮੇਂ ਤੇ 'ਸੋ ਦਰੁ' ਵਾਲੇ ਕਈ ਸਰੂਪ 'ਜਪੁ' ਸਮੇਂ ਪੜ੍ਹੇ ਜਾਂਦੇ ਹਨ। ਅਸਲ ਵਿਚ ਮਿਲਦੇ ਜੁਲਦੇ ਸ਼ਬਦ ਸਰੂਪਾਂ ਦਾ ਪਾਠ ਕਰਨ ਸਮੇਂ ਕਈ ਵਾਰੀ ਭੁਲੇਖੇ ਵਾਲੀ ਅਜਿਹੀ ਸਥਿਤੀ ਸੁਤੇ ਹੀ ਬਣ ਜਾਂਦੀ ਹੈ। ਇਸ ਲਈ, ਪਾਠਕਾਂ ਨੂੰ ਸ਼ਬਦ ਸਰੂਪਾਂ ਦੇ ਦਰਸ਼ਨ ਦ੍ਰਿੜ ਹੋਣੇ ਚਾਹੀਦੇ ਹਨ ਅਤੇ ਪਾਠ ਕਰਨ ਸਮੇਂ ਸਾਵਧਾਨ ਹੋਣ ਦੀ ਲੋੜ ਹੈ। 'ਜਪੁ' ਅਤੇ 'ਸੋ ਦਰੁ' ਦੇ ਪਾਠ ਭੇਦਾਂ ਦਾ ਵੇਰਵਾ ਪਹਿਲੀ ਪੋਥੀ ਦੇ ਪੰਨਾ ੧੫੪ ਉਤੇ ਦਰਜ ਹੈ। ਇਕ ਸ਼ਬਦ ਦਾ ਤਿੰਨ ਥਾਵਾਂ ਤੇ ਵੱਖੋ ਵੱਖਰੇ ਰੂਪਾਂ ਵਿਚ ਅੰਕਿਤ ਹੋਣ ਦੇ ਸਹੀ ਕਾਰਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿ ਜੀ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਜਾਂ ਭਾਈ ਗੁਰਦਾਸ ਜੀ ਹੀ ਜਾਣਦੇ ਹਨ ਪਰ ਪਾਠ ਦਰਸ਼ਨ ਤੋਂ ਗੁਰਮਤਿ ਦਾ ਇਹ ਪੱਖ ਨਿਖਰ ਕੇ ਸਾਹਮਣੇ ਆਉਂਦਾ ਹੈ ਕਿ ਗੁਰੂ ਸਾਹਿਬ ਜਿਥੇ ਆਪ 'ਸੋ ਦਰੁ' ਦੇ ਦਰਸ਼ਕ ਸਨ ਉਥੇ ਗੁਰਸਿਖ ਪੁਤਰਾਂ ਨੂੰ ਵੀ 'ਸੋ ਦਰੁ' ਦਾ ਬਾਰ ਬਾਰ ਦਰਸ਼ਨ ਕਰਾ ਰਹੇ ਹਨ ਤਾਂ ਜੋ ਗੁਰਸਿੱਖਾਂ ਦੀ ਸੁਰਤਿ 'ਸੋ ਦਰੁ' ਤੇ 'ਸੋ ਘਰੁ' ਵਿਚ ਸਮਾਈ ਰਹੇ। ਜਿਥੋਂ ਤੱਕ ਇਕੋ ਬਾਣੀ ਦੇ ਭਿੰਨ ਭਿੰਨ ਸਰੂਪਾਂ ਦੇ ਅੰਕਿਤ ਹੋਣ ਦਾ ਭੇਦ ਹੈ, ਉਹ ਰਾਗ ਦੇ ਪੱਖੋਂ ਹੀ ਜਾਪਦਾ ਹੈ। 'ਜਪੁ' ਬਾਣੀ ਰਾਗ ਤੋਂ ਮੁਕਤ ਹੈ। 'ਸੋ ਦਰੁ' (ਰਹਰਾਸਿ) ਵਾਲੇ ਸ਼ਬਦ ਨਾਲ ਘਰ ਦਾ ਕੋਈ ਸੰਕੇਤ ਨਹੀਂ, ਜਦੋਂ ਕਿ ਆਸਾ ਰਾਗ ਵਿਚ 'ਘਰੁ ੧' ਦਾ ਸੰਕੇਤ ਹੈ। ਕੇਵਲ ਰਾਗੁ ਆਸਾ ਵਿਚ ਅਤੇ 'ਘਰੁ ੧' ਵਿਚ ਗਾਇਨ ਕਰਨ ਨਾਲ ਵੀ ਤਾਲ ਦੀਆਂ ਮਾਤਰਾਂ ਵਿਚ ਵੱਧ ਘੱਟ ਹੋਣਾ ਕੁਦਰਤੀ ਗੱਲ ਹੈ। ਹਾਂ, ਇਸ ਬਾਣੀ ਦਾ ਭਾਵ-ਅਰਥ ਤਿੰਨ ਥਾਵਾਂ ਤੇ ਇਕੋ ਜਿਹਾ ਹੈ ਪਰ ਸੰਗੀਤ ਦੇ ਪੱਖੋਂ ਇਨ੍ਹਾਂ ਤਿੰਨਾਂ ਦਾ ਸਥਾਨ ਆਪੋ ਆਪਣਾ ਹੈ। 'ਘਰੁ ੧' ਬਾਰੇ ਲੋੜੀਂਦੀ ਜਾਣਕਾਰੀ ਲਈ ਇਸੇ ਟੀਕਾਕਾਰ ਦੀ ਲਿਖੀ ਹੋਈ ਪੁਸਤਕ 'ਨਿਰਬਾਣ ਕੀਰਤਨੁ' ਪੰਨਾ ੨੦੪-੦੬ ਉਤੇ ਪੜ੍ਹੋ।

ਭਾਵੇਂ 'ਜਪੁ' ਬਾਣੀ ਰਾਗ ਅਤੇ ਮਹਲਾ ਸ਼ਬਦ ਤੋਂ ਮੁਕਤ ਹੈ ਪਰ 'ਸੋ ਦਰੁ' ਦਾ ਰਾਗੁ ਆਸਾ ਮਹਲਾ ੧ ਵਿਚ ਦਰਜ ਹੋਣਾ ਇਸ ਨਿਰਣੈ ਦਾ ਪ੍ਰਤੀਕ ਹੈ ਕਿ ਇਹ ਪਵਿੱਤਰ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੀ ਰਾਗੁ ਆਸਾ ਵਿਚ ਰਚੀ ਗਈ ਸੀ ਜਿਸ ਦਾ ਸੰਕੇਤ 'ਵੇਈ ਨਦੀ ਪ੍ਰਵੇਸ਼' ਵਾਲੀ ਸਾਖੀ ਵਿਚ ਇਉਂ ਉਪਲਬਧ ਹੈ:-

**ਤਬਿ ਬਾਬਾ ਬੋਲਿਆ ਧੁਨਿ ਉਠੀ ਰਾਗੁ ਆਸਾ ਜਪੁ ਮਹਲਾ ੧॥** [ਪੰਨਾ ੭੬

'ਸੋ ਦਰੁ' ਬਾਣੀ ਨਾਲ ਸੰਬੰਧਤ ਬਾਕੀ ਸ਼ਬਦਾਂ ਵਿਚ ਭੀ ਪਾਠ ਸਰੂਪਾਂ ਦੀ ਭਿੰਨਤਾ ਦੀ ਪ੍ਰਤੀਕ ਅਜਿਹੀ ਸਥਿਤੀ ਹੈ। ਸੰਪ੍ਰਦਾਈ ਵਿਦਾਨਾਂ ਨੇ ਇਹ ਧਾਰਨਾ ਬਣਾਈ ਹੋਈ ਹੈ ਕਿ ਗੁਰੂ ਨਾਨਕ ਦੇਵ ਜੀ ਨੇ 'ਜਪੁ' ਬਾਣੀ ਵਾਲੇ 'ਸੋ ਦਰੁ' ਸੁਮੇਰ ਪਰਬਤ ਉਤੇ ਸਿਧਾਂ ਨਾਲ ਗੋਸ਼ਟਿ ਕਰਦਿਆਂ ਉਚਾਰਨ ਕੀਤਾ, ਦੂਜਾ 'ਸੋ ਦਰੁ' (ਰਹਿਰਾਸ ਵਾਲਾ) ਓਦੋਂ ਅਕਾਲ ਪੁਰਖ ਦੇ ਸਨਮੁਖ ਉਚਾਰਿਆ ਜਦੋਂ ਆਪ ਵੇਈ ਨਦੀ ਵਿਚ ਚੁੱਭੀ ਮਾਰ ਕੇ ਸਚਖੰਡ ਗਏ ਸਨ ਅਤੇ ਤੀਜਾ 'ਸੋ ਦਰੁ' ਆਸਾ ਰਾਗ ਵਾਲਾ ਓਦੋਂ ਅਕਾਲ ਪੁਰਖ ਜੀ ਦੇ ਸਨਮੁਖ ਉਚਾਰਿਆ ਜਦੋਂ ਗੁਰੂ ਬਾਬਾ ਜੀ ਧ੍ਰਅ ਭਗਤ ਨੂੰ ਮਿਲ ਕੇ ਸਚਖੰਡ ਵਿਖੇ ਗਏ ਸਨ।

**ਆਸਾ ਮਹਲਾ ੪ ॥ ਸੋ ਪੁਰਖੁ ਨਿਰੰਜਨੁ, ਹਰਿਪੁਰਖੁ ਨਿਰੰਜਨੁ, ਹਰਿ ਅਗਮਾ ਅਗਮ ਅਪਾਰਾ ॥ ਸਭਿ ਧਿਆਵਹਿ, ਸਭਿ ਧਿਆਵਹਿ ਤੁਧੁ ਜੀ, ਹਰਿ ਸਚੇ ਸਿਰਜਣਹਾਰਾ ॥ ਸਭਿ ਜੀਅ ਤੁਮਾਰੇ ਜੀ, ਤੂੰ ਜੀਆ ਕਾ ਦਾਤਾਰਾ ॥ ਹਰਿ ਧਿਆਵਹੁ ਸੰਤਹੁ ਜੀ, ਸਭਿ ਦੂਖ ਵਿਸਾਰਣਹਾਰਾ ॥ ਹਰਿ ਆਪੇ ਠਾਕੁਰੁ, ਹਰਿ ਆਪੇ ਸੇਵਕੁ ਜੀ, ਕਿਆ ਨਾਨਕ ਜੰਤ ਵਿਚਾਰਾ ॥੧॥**

**ਤੂੰ ਘਟ ਘਟ ਅੰਤਰਿ, ਸਰਬ ਨਿਰੰਤਰਿ ਜੀ, ਹਰਿ ਏਕੋ ਪੁਰਖੁ ਸਮਾਣਾ ॥ ਇਕਿ ਦਾਤੇ ਇਕ ਭੇਖਾਰੀ ਜੀ, ਸਭਿ ਤੇਰੇ ਚੋਜ ਵਿਡਾਣਾ ॥ ਤੂੰ ਆਪੇ ਦਾਤਾ, ਆਪੇ ਭੁਗਤਾ ਜੀ, ਹਉ ਤੁਧੁ ਬਿਨੁ ਅਵਰੁ ਨ ਜਾਣਾ ॥ ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ, ਤੇਰੇ ਕਿਆ ਗੁਣ ਆਖਿ ਵਖਾਣਾ ॥ ਜੋ ਸੇਵਹਿ, ਜੋ ਸੇਵਹਿ ਤੁਧੁ ਜੀ, ਜਨ ਨਾਨਕ ਤਿਨ੍ ਕੁਰਬਾਣਾ ॥੨॥**

**ਹਰਿ ਧਿਆਵਹਿ ਹਰਿ ਧਿਆਵਹਿ ਤੁਧ ਜੀ, ਸੇ ਜਨੁ ਜੁਗ ਮਹਿ ਸੁਖ ਵਾਸੀ ॥ ਸੇ ਮੁਕਤੁ, ਸੇ ਮੁਕਤੁ ਭਏ, ਜਿਨ੍ ਹਰਿ ਧਿਆਇਆ ਜੀਉ, ਤਿਨ ਟੂਟੀ ਜਮ ਕੀ ਫਾਸੀ ॥ ਜਿਨ ਨਿਰਭਉ, ਜਿਨ੍ ਹਰਿ ਨਿਰਭਉ ਧਿਆਇਆ ਜੀਉ, ਤਿਨ ਕਾ ਭਉ ਸਭੁ ਗਵਾਸੀ ॥ ਜਿਨ੍ ਸੇਵਿਆ, ਜਿਨ੍ ਸੇਵਿਆ ਮੇਰਾ ਹਰਿ ਜੀਉ, ਤੇ ਹਰਿ ਹਰਿ ਰੂਪਿ ਸਮਾਸੀ ॥ ਸੇ ਧੰਨੁ ਸੇ ਧੰਨੁ, ਜਿਨ ਹਰਿ**

ਧਿਆਇਆ ਜੀਉ, ਜਨੁ ਨਾਨਕੁ, ਤਿਨ ਬਲਿ ਜਾਸੀ ॥੩॥

ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ, ਭਰੇ ਬੇਅੰਤ ਬੇਅੰਤਾ ॥ ਤੇਰੇ ਭਗਤ, ਤੇਰੇ ਭਗਤ ਸਲਾਹਨਿ ਤੁਧੁ ਜੀ, ਹਰਿ ਅਨਿਕ ਅਨੇਕ ਅਨੰਤਾ ॥ ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ, ਤਪੁ ਤਾਪਹਿ ਜਪਹਿ ਬੇਅੰਤਾ ॥ ਤੇਰੇ ਅਨੇਕ, ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ, ਕਰਿ ਕਿਰਿਆ ਖਟੁ ਕਰਮ ਕਰੰਤਾ ॥ ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ, ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥

ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ, ਤੁਧੁ ਜੇਵਡੁ ਅਵਰੁ ਨ ਕੋਈ ॥ ਤੂੰ ਜੁਗ ਜੁਗੁ ਏਕੋ, ਸਦਾ ਸਦਾ ਤੂੰ ਏਕੋ ਜੀ, ਤੂੰ ਨਿਹਚਲੁ ਕਰਤਾ ਸੋਈ ॥ ਤੁਧੁ ਆਪੇ ਭਾਵੈ, ਸੋਈ ਵਰਤੈ ਜੀ, ਤੂੰ ਆਪੇ ਕਰਹਿ ਸੁ ਹੋਈ ॥ ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ, ਤੁਧੁ ਆਪੇ ਸਿਰਜਿ ਸਭ ਗੋਈ ॥ ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ, ਜੋ ਸਭਸੈ ਕਾ ਜਾਣੋਈ ॥੫ ॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹਿਂ, ਜੀਆਂ, ਹਉਂ, ਸੇਵਹਿਂ, ਮਹਿਂ, ਕਰਹਿਂ, ਤਾਪਹਿਂ, ਜਪਹਿਂ, ਪੜਹਿਂ, ਭਾਵਹਿਂ।

**ਪਦ ਅਰਥ:** ਸੋ ਪੁਰਖੁ=ਉਹ (ਕਰਤਾ) ਪੁਰਖ, ਵਿਆਪਕ ਪ੍ਰਭੂ। ਨਿਰੰਜਨੁ=ਮਾਇਆ ਤੋਂ ਰਹਿਤ। ਅਗਮਾ=ਪਹੁੰਚ ਤੋਂ ਪਰੇ। ਅਪਾਰਾ=ਪਾਰ ਤੋਂ ਰਹਿਤ, ਬੇਅੰਤ। ਧਿਆਵਹਿ=ਧਿਆਉਂਦੇ (ਸਿਮਰਦੇ) ਹਨ। ਸੰਤਹੁ ਜੀ=ਸਤਿ ਸੰਗੀਓ, ਸੰਤ ਜਨੋ ਜੀ!। ਦੂਖ ਵਿਸਾਰਣਹਾਰਾ=ਦੁੱਖ ਭੁਲਾਉਣ ਵਾਲਾ, ਭਾਵ ਦੁਖ ਦੂਰ ਕਰਨ ਵਾਲਾ। ਠਾਕੁਰ=ਮਾਲਕ। ਜੰਤ ਵਿਚਾਰਾ=ਤੁੱਛ ਜਿਹਾ ਜੀਵ, ਨਾ ਚੀਜ਼।੧। ਘਟ=ਹਿਰਦਾ। ਅੰਤਰਿ=ਅੰਦਰ। ਨਿਰੰਤਰਿ=ਇਕ ਰਸ। ਸਮਾਣਾ=ਸਮਾਇਆ ਹੋਇਆ ਹੈ। ਇਕਿ=ਕਈ (ਜੀਵ)। ਭੇਖਾਰੀ=ਮੰਗਤੇ। ਚੋਜ=ਕੌਤਕ। ਵਿਡਾਣਾ=ਅਸਚਰਜ। ਭੁਗਤਾ=ਭੋਗਣ ਵਾਲਾ। ਅਵਰੁ=ਹੋਰ। ਸੇਵਹਿ=ਸੇਂਵਦੇ, ਸਿਮਰਦੇ ਹਨ।੨। ਸੁਖਵਾਸੀ=ਸੁਖਾਂ ਵਿਚ ਵਸਣ ਵਾਲੇ। ਮੁਕਤ=ਬੰਧਨ ਤੋਂ ਰਹਿਤ, ਸੁਤੰਤਰ। ਫਾਸੀ=ਫਾਹੀ। ਭਉ=ਡਰ। ਗਵਾਸੀ=ਦੂਰ ਹੋ ਜਾਵੇਗਾ। ਤੇ=ਓਹ (ਜੀਵ)। ਰੂਪਿ=ਰੂਪ ਵਿਚ। ਸਮਾਸੀ=ਸਮਾਅ ਜਾਂਦਾ ਹੈ।੩। ਭਗਤਿ=ਭਗਤੀ। ਸਲਾਹਹਿ=ਸਲਾਹੁੰਦੇ ਹਨ। ਅਨਿਕ=ਅਨੇਕ ਪ੍ਰਕਾਰ ਦੀ। ਤਾਪਹਿ=ਤਪਦੇ ਹਨ। ਜਪਹਿ=ਜਪਦੇ ਹਨ। ਪੜਹਿ=(ਸਾਰੇ) ਪੜ੍ਹਦੇ ਹਨ। ਬਹੁ=ਬਹੁਤ। ਸਿਮ੍ਰਿਤਿ=ਸਿਮਰਤੀਆਂ। ਸਾਸਤ=ਛੇਹ ਸ਼ਾਸ਼ਤਰ। ਖਟੁ=ਛੇ। ਕਰੰਤਾ=ਕਰਦੇ ਹਨ।ਭਲੇ=ਚੰਗੇ।੪। ਆਦਿ ਪੁਰਖੁ=ਪਹਿਲਾ ਪੁਰਖ, ਮੁੱਢਲਾ। ਏਕੋ=ਇਕ ਹੀ। ਨਿਹਚਲ=ਅਚੱਲ, ਅਹਿੱਲ। ਵਰਤੈ=ਵਰਤਦਾ ਹੈ।

ਉਪਾਈ=ਪੈਦਾ ਕੀਤੀ। ਸਿਰਜਿ=ਪੈਦਾ ਕਰਕੇ। ਗੋਈ=ਨਾਸ਼ ਕੀਤੀ ਹੈ। ਜਾਣੋਈ=ਜਾਣੂੰ।੫।

**ਅਰਥ:** (ਹੇ ਭਾਈ!) ਉਹ (ਕਰਤਾ) ਪੁਰਖ ਮਾਇਆ ਤੋਂ ਰਹਿਤ ਹੈ, (ਉਹ) ਹਰੀ ਪੁਰਖ ਮਾਇਆ ਤੋਂ ਰਹਿਤ ਸ਼ੁੱਧ ਸਰੂਪ) ਹੈ, (ਉਹ) ਹਰੀ ਗੰਮਤਾ ਤੋਂ ਰਹਿਤ, ਪਹੁੰਚ ਤੋਂ ਪਰੇ ਹੈ, ਉਹ ਪਾਰ ਤੋਂ ਰਹਿਤ (ਬੇਅੰਤ) ਹੈ।

ਹੇ ਸੱਚੇ ਸਿਰਜਣਹਾਰ ਹਰੀ ਸਾਰੇ (ਜੀਵ) ਤੈਨੂੰ ਧਿਆਉਂਦੇ ਹਨ (ਨਿਰੋਲ) ਤੈਨੂੰ ਹੀ ਧਿਆਉਂਦੇ ਹਨ ਜੀ। (ਹੇ ਸਿਰਜਣਹਾਰ ਜੀ!) ਸਾਰੇ ਜੀਵ ਤੁਹਾਡੇ (ਸਿਰਜੇ ਹੋਏ) ਹਨ ਅਤੇ ਤੂੰ (ਆਪ ਹੀ ਸਾਰੇ) ਜੀਆਂ (ਦੀ ਰੋਜ਼ੀ ਰਿਜ਼ਕ) ਦਾ ਦਾਤਾ ਹੈਂ।

ਹੇ (ਹਰੀ ਦੇ) ਸੰਤਹੁ ਜੀ! (ਉਸ) ਹਰੀ ਨੂੰ ਧਿਆਓ (ਸਿਮਰੋ ਜੋ) ਸਭ ਦੇ ਦੁਖ ਦੂਰ ਕਰਨ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਹੇ ਸੰਤਹੁ ਜੀ! ਉਹ) ਹਰੀ ਆਪ ਹੀ ਮਾਲਕ ਹੈ (ਉਹ) ਹਰੀ ਆਪ ਹੀ ਦਾਸ ਰੂਪ ਹੈ ਜੀ, ਜੀਵ ਵਿਚਾਰਾ(ਉਸ ਅਗੇ ਕੀ ਕਰ ਸਕਦਾ ਹੈ? ਭਾਵ ਸਦਾ ਹੀ ਉਸ ਦੇ ਅਧੀਨ ਹੈ)।੧।

ਹੇ ਹਰੀ ਜੀ! ਤੂੰ ਇਕੋ ਪੁਰਖ ਘਟਾਂ ਘਟਾਂ ਅੰਦਰ ਸਾਰਿਆਂ ਵਿਚ ਇਕ ਰਸ ਹੋ ਕੇ ਸਮਾਇਆ ਹੋਇਆ ਹੈਂ। (ਹੇ ਹਰੀ! ਤੇਰੇ ਸਿਰਜੇ ਹੋਏ ਜਗਤ ਵਿਚ) ਕਈ ਦਾਤੇ ਹਨ, ਕਈ ਮੰਗਤੇ ਹਨ ਜੀ, (ਇਹ) ਸਾਰੇ ਤੇਰੇ ਹੀ ਅਸਚਰਜ ਕੌਤਕ ਹਨ।

(ਹੇ ਹਰੀ!) ਤੂੰ ਆਪ ਹੀ (ਜੀਆਂ ਨੂੰ ਸਭ ਪਦਾਰਥ ਦੇਣ ਵਾਲਾ) ਦਾਤਾ ਹੈਂ (ਅਤੇ) ਆਪ ਹੀ ਛੱਕਣ ਵਾਲਾ ਹੈਂ, ਮੈਂ ਤੇਰੇ ਬਿਨਾਂ ਹੋਰ (ਕਿਸੇ ਨੂੰ) ਨਹੀਂ ਜਾਣਦਾ।

ਹੇ ਪਾਰਬ੍ਰਹਮ ਜੀ! (ਤੂੰ) ਬੇਅੰਤ ਹੀ ਬੇਅੰਤ ਹੈਂ, (ਮੈਂ) ਤੇਰੇ ਕਿਹੜੇ ਕਿਹੜੇ ਗੁਣ ਆਖ ਕੇ ਸੁਣਾਵਾਂ।

(ਹੇ ਪਾਰਬ੍ਰਹਮ ਜੀ!) ਜੋ (ਜੀਵ) ਤੈਨੂੰ ਸਿਮਰਦੇ ਹਨ, ਸੇਵਦੇ ਹਨ ਦਾਸ ਨਾਨਕ ਉਨ੍ਹਾਂ (ਸੇਵਾ-ਸਿਮਰਨ ਵਾਲਿਆਂ ਤੋਂ) ਸਦਕੇ ਜਾਂਦਾ ਹੈ।੨।

ਹੇ ਹਰੀ ਜੀ! (ਜੋ ਜੀਵ) ਤੈਨੂੰ ਧਿਆਉਂਦੇ ਹਨ, ਹੇ ਹਰੀ! (ਜੋ) ਤੈਨੂੰ ਧਿਆਉਂਦੇ ਹਨ, ਓਹ (ਸੇਵਕ) ਜਨ (ਇਸ ਕਲ) ਜੁਗ ਵਿਚ ਸੁਖਾਂ ਦੇ ਵਾਸੀ (ਵਸਨੀਕ) ਹਨ।

(ਹੇ ਭਾਈ!) ਜਿਨ੍ਹਾਂ ਨੇ (ਅਜਿਹੇ) ਹਰੀ ਨੂੰ ਧਿਆਇਆ ਹੈ ਜੀ! ਉਹ (ਮਨੁੱਖ) ਮੁਕਤ ਹੋ ਗਏ ਹਨ (ਅਤੇ) ਆਵਾਗਵਨ ਤੇ ਜਮਾਂ ਦੀ ਫਾਹੀ ਉਨ੍ਹਾਂ ਦੇ (ਗਲੋਂ) ਟੁੱਟ ਗਈ ਹੈ। ਜਿਨ੍ਹਾਂ ਨੇ ਨਿਰਭਉ (ਹਰੀ) ਜਿਨ੍ਹਾਂ ਨੇ ਨਿਰਭਉ ਹਰੀ ਜੀ ਨੂੰ ਧਿਆਇਆ ਹੈ ਜੀ (ਹਰੀ) ਉਨ੍ਹਾਂ ਦਾ ਹਰ ਪ੍ਰਕਾਰ ਦਾ ਡਰ ਦੂਰ ਕਰ ਦਿੰਦਾ ਹੈ ਜੀ।

ਜਿਨ੍ਹਾਂ ਨੇ (ਹਰੀ) ਨੂੰ ਸੇਵਿਆ ਹੈ, ਮੇਰੇ ਹਰੀ ਜੀ ਨੂੰ (ਮਨ ਬਾਣੀ ਕਰਕੇ) ਸੇਵਿਆ ਹੈ, ਓਹ (ਮਨੁੱਖ) ਨਿਰੋਲ ਹਰੀ ਦੇ ਰੂਪ ਵਿਚ ਸਮਾਅ ਜਾਂਦੇ ਹਨ, ਉਹ (ਮਨੁੱਖ) ਧੰਨ ਹਨ, ਓਹ ਧੰਨ ਹਨ ਜਿਨ੍ਹਾਂ ਨੇ ਹਰੀ ਜੀਉ ਨੂੰ ਧਿਆਇਆ ਹੈ, ਦਾਸ ਨਾਨਕ ਉਨ੍ਹਾਂ ਤੋਂ ਬਲਿਹਾਰ ਜਾਂਦਾ ਹੈ।੩।

(ਹੇ ਹਰੀ) ਜੀ! ਤੇਰੀ ਭਗਤੀ ਤੇਰੀ ਭਗਤੀ ਦੇ ਭੰਡਾਰ (ਵਰਤਾਉਣ ਲਈ ਤੇਰੇ ਪਾਸ) ਭਰੇ

ਹੋਏ ਹਨ (ਜੋ) ਬੇਅੰਤ ਬੇ-ਸ਼ੁਮਾਰ ਹਨ। ਹੇ ਹਰੀ! ਤੇਰੇ ਭਗਤ ਤੇਰੇ ਭਗਤ (ਜਨ) ਤੈਨੂੰ ਸਲਾਹੁੰਦੇ ਹਨ, ਹੇ ਅਨੰਤ ਹਰੀ! (ਤੇਰੇ) ਅਨੇਕਾਂ ਭਗਤ ਹਨ। ਹੇ ਹਰੀ ਜੀ! ਤੇਰੀ ਅਨੇਕ (ਪ੍ਰਕਾਰ ਦੀ) ਪੂਜਾ (ਤੇਰੇ) ਅਨੇਕ (ਭਗਤ) ਕਰਦੇ ਹਨ (ਉਹ) ਤਪ ਤਪਦੇ ਹਨ (ਅਤੇ) ਬੇਅੰਤ (ਜਾਪ) ਜਪਦੇ ਹਨ।

(ਹੇ ਹਰੀ ਜੀ! ਤੇਰੇ ਦਰਸ਼ਨ ਦੀ ਪ੍ਰਾਪਤੀ ਲਈ) ਤੇਰੇ ਅਨੇਕਾਂ ਤੇਰੇ ਅਨੇਕਾਂ ਹੀ (ਪਿਆਰੇ) ਸਿਮ੍ਰਤੀਆਂ ਸ਼ਾਸਤ੍ਰ (ਭਾਵ ਧਰਮ ਗ੍ਰੰਥਾਂ ਦਾ ਪਾਠ) ਪੜ੍ਹਦੇ ਹਨ, ਛੇ ਪ੍ਰਕਾਰ ਦੇ ਕਰਮਾਂ ਦੀ ਕਿਰਿਆ ਕਰਦੇ ਹਨ। (ਹੇ ਭਾਈ!) ਦਾਸ ਨਾਨਕ (ਆਖਦਾ ਹੈ ਕਿ) ਓਹ ਭਗਤ, ਓਹ ਭਗਤ ਭਲੇ (ਨੇਕ ਜਨ) ਹਨ, ਜੋ ਮੇਰੇ ਹਰੀ ਭਗਵਾਨ (ਵਾਹਿਗੁਰੂ ਜੀ) ਨੂੰ ਭਾਉਂਦੇ (ਭਾਵ ਚੰਗੇ ਲਗਦੇ) ਹਨ।੪।

ਹੇ ਕਰਤਾ ਪੁਰਖ ਜੀ! (ਤੂੰ) ਆਦਿ ਪੁਰਖ ਹੈਂ, ਪਰੇ ਤੋਂ ਪਰੇ (ਅਤੇ ਸਭ ਜੀਆਂ ਦਾ) ਕਰਨਹਾਰ ਕਰਤਾਰ ਹੈਂ, ਤੇਰੇ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। ਤੂੰ ਜੁੱਗਾਂ ਜੁੱਗਾਂ ਤੋਂ ਇਕੋ (ਕਰਤਾ ਹੈਂ), ਸਦੀਵ ਕਾਲ (ਰਹਿਣ ਵਾਲਾ ਕੇਵਲ) ਇਕੋ ਤੂੰ ਹੈਂ, (ਤੂੰ) ਓਹੀ ਹੈਂ (ਜੋ) (ਸਭ ਦਾ) ਕਰਤਾ ਹੈ (ਤੇ) ਅਚੱਲ ਹੈ। (ਹੇ ਕਰਤਾ ਜੀ! ਜੋ) ਤੈਨੂੰ ਆਪ ਨੂੰ ਭਾਉਂਦਾ ਹੈ, ਓਹੀ ਹੁੰਦਾ ਹੈ (ਜੋ) ਤੂੰ ਆਪ ਕਰਦਾ ਹੈਂ, ਓਹੀ ਹੁੰਦਾ ਹੈ। ਤੂੰ ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ (ਅਤੇ) ਤੁਧ ਆਪ ਹੀ ਪੈਦਾ ਕਰ ਕੇ ਸਾਰੀ (ਸ੍ਰਿਸ਼ਟੀ ਕਈ ਵਾਰੀ) ਨਾਸ਼ ਕੀਤੀਂ ਹੈਂ। ਦਾਸ (ਉਸ) ਕਰਤਾ (ਪੁਰਖ) ਜੀ ਦੇ ਗੁਣ ਗਾਉਂਦਾ ਹੈ ਜੋ ਹਰੇਕ (ਜੀਵ ਦੇ ਦਿਲ) ਦਾ ਜਾਣੂੰ ਹੈ।੫।੨।

**੧ਓ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੧ ਚਉਪਦੇ, ਘਰੁ ੨ ॥ ਸੁਣਿ ਵਡਾ ਆਖੈ ਸਭ ਕੋਈ ॥ ਕੇਵਡੁ ਵਡਾ, ਡੀਠਾ ਹੋਈ ॥ ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ, ਤੇਰੇ ਰਹੇ ਸਮਾਇ ॥੧॥ ਵਡੇ ਮੇਰੇ ਸਾਹਿਬਾ, ਗਹਿਰ ਗੰਭੀਰਾ, ਗੁਣੀ ਗਹੀਰਾ ॥ ਕੋਈ ਨ ਜਾਣੈ, ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥ ਸਭਿ ਸੁਰਤੀ ਮਿਲਿ, ਸੁਰਤਿ ਕਮਾਈ ॥ ਸਭ ਕੀਮਤਿ ਮਿਲਿ, ਕੀਮਤਿ ਪਾਈ ॥ ਗਿਆਨੀ ਧਿਆਨੀ, ਗੁਰ ਗੁਰ ਹਾਈ ॥ ਕਹਣੁ ਨ ਜਾਈ, ਤੇਰੀ ਤਿਲੁ ਵਡਿਆਈ ॥ ੨ ॥ ਸਭਿ ਸਤ ਸਭਿ ਤਪ, ਸਭਿ ਚੰਗਿਆਈਆ ॥ ਸਿਧਾ ਪੁਰਖਾ ਕੀਆ ਵਡਿਆਈਆਂ ॥ ਤੁਧੁ ਵਿਣੁ, ਸਿਧੀ ਕਿਨੈ ਨ ਪਾਈਆ ॥ ਕਰਮਿ ਮਿਲੈ, ਨਾਹੀ ਠਾਕਿ ਰਹਾਈਆ ॥ ੩ ॥ ਆਖਣ ਵਾਲਾ, ਕਿਆ ਬੇਚਾਰਾ ॥ ਸਿਫਤੀ ਭਰੇ, ਤੇਰੇ ਭੰਡਾਰਾ ॥ ਜਿਸੁ ਤੂੰ ਦੇਹਿ, ਤਿਸੈ ਕਿਆ ਚਾਰਾ ॥ ਨਾਨਕ, ਸਚੁ ਸਵਾਰਣਹਾਰਾ ॥੪॥੧॥**

ਉਚਾਰਨ ਸੇਧ

**ਬਿੰਦੀ ਸਹਿਤ:** ਸੁਰਤੀਂ, ਚੰਗਿਆਈਆਂ, ਸਿਧਾਂ, ਪੁਰਖਾਂ, ਕੀਆਂ, ਵਡਿਆਈਆਂ, ਸਿਫਤੀਂ,

ਦੇਹਿ । **ਬਿੰਦੀ ਰਹਿਤ:** ਸਿਧੀ, ਪਾਈਆ, ਰਹਾਈਆ ।

**ਫੁਟਕਲ:** 'ਗੁਰ ਗੁਰ ਹਾਈ' ਦਾ ਉਚਾਰਨ 'ਗੁਰ ਗੁਰਹਾਈ' ਕਰਨਾ ਠੀਕ ਨਹੀਂ।

**ਪਦ ਅਰਥ:** ਸੁਣਿ=ਸੁਣ ਕੇ। ਡੀਠਾ=ਵੇਖਿਆ। ਤੇਰੇ=(ਦੇਹੁਰੀ ਦੀਪਕ)। ਸਮਾਇ=ਲੀਨ (ਇਕ ਮਿਕ) ਹੋ ਰਹੇ ਹਨ। ਗਹਿਰ=ਡੂੰਘਾ। ਗੰਭੀਰਾ=ਸਬਰ ਵਾਲਾ। ਗਹੀਰਾ=ਬਹੁਤ ਡੂੰਘਾ। ਕੇਤਾ=ਕਿਤਨਾ। ਕੇਵਡੁ=ਕਿਤਨਾ ਵੱਡਾ। ਚੀਰਾ=ਵਿਸਥਾਰ। ਸੁਰਤੀ=ਸੁਰਤ ਵਾਲਿਆਂ ਨੇ। ਸੁਰਤਿ ਧਿਆਨ ਸ਼ਕਤੀ। ਕੀਮਤਿ=ਕੀਮਤ ਦੁਆਰਾ। ਕੀਮਤਿ=ਮੁਲ, ਕੀਮਤ। ਗਿਆਨੀ=ਗਿਆਨੀਆਂ (ਬੁਧੀਵਾਨਾਂ) ਨੇ। ਧਿਆਨੀ=ਧਿਆਨ-ਧਾਰੀਆਂ ਨੇ। ਗੁਰ ਗੁਰ=ਬਹੁਤ ਵੱਡਾ। ਹਾਈ=ਹੈਂ। ਤਿਲ=ਥੋੜੀ ਜਿੰਨੀ ਵੀ। ਸਤ= ਪੁੰਨ-ਦਾਨ। ਸਿਧਾ=ਸ਼ਕਤੀਵਾਨਾਂ। ਸਿਧੀ=ਸਿਧੀ, ਕਰਾਮਾਤੀ ਸ਼ਕਤੀ। ਕਰਮਿ=ਬਖਸ਼ਿਸ਼ ਦੁਆਰਾ। ਠਾਕਿ=ਰੋਕ ਕੇ। ਰਹਾਈਆ=ਰਖੀ, ਅਟਕਾਈ। ਦੇਹਿ=ਦੇਵੇਂ। ਤਿਸੈ=ਉਸ ਨਾਲ। ਚਾਰਾ=ਵੱਸ, ਜ਼ੋਰ। ਸਚੁ=ਸਦੀਵੀ ਹੋਂਦ ਵਾਲਾ।

**ਅਰਥ:** (ਹੇ ਵਾਹਿਗੁਰੂ! ਤੇਰਾ ਨਾਮ) ਸੁਣ ਕੇ ਸਭ ਕੋਈ (ਤੈਨੂੰ) ਵੱਡਾ ਆਖਦਾ ਹੈ। (ਤੂੰ) ਕਿਤਨਾ ਵੱਡਾ ਹੈਂ? (ਇਹ ਓਹ ਦਸੇ ਜਿਸਨੇ) ਡਿੱਠਾ ਹੋਵੇ। (ਤੇਰਾ ਸਰੂਪ) ਆਖਿਆ ਨਹੀਂ ਜਾ ਸਕਦਾ (ਨਾ ਹੀ ਉਸ ਦੀ ਕੋਈ) ਕੀਮਤ ਪਾ ਸਕਦਾ ਹੈ। (ਜੋ ਤੇਰੀਆਂ ਸਿਫਤਾਂ) ਕਹਿਣ ਵਾਲੇ ਹਨ (ਉਹ) ਤੇਰੇ ਵਿਚ ਹੀ ਸਮਾਅ ਰਹੇ ਹਨ (ਫਿਰ ਕੀਮਤ ਕੌਣ ਦੱਸੇ?)।੧।

ਹੇ ਮੇਰੇ ਵੱਡੇ ਸਾਹਿਬ! (ਤੂੰ) ਡੂੰਘੇ ਤੋਂ ਡੂੰਘਾ ਗੁਣਾਂ ਦਾ ਗਹਿਰਾ ਸਮੁੰਦਰ ਹੈਂ, ਤੇਰਾ ਚੀਰਾ (ਫੈਲਾਉ) ਕਿਤਨਾ ਵੱਡਾ ਹੈ? (ਇਹ ਭੇਤ) ਕੋਈ ਨਹੀਂ ਜਾਣਦਾ।੧।ਰਹਾਉ।

(ਹੇ ਪ੍ਰਭੂ!) ਸਾਰੇ ਸੁਰਤਿਆਂ ਨੇ ਮਿਲ ਕੇ ਸੁਰਤ ਦੁਆਰਾ (ਅਭਿਆਸ) ਕਮਾਈ ਕੀਤੀ ਸਾਰੇ ਕੀਮਤ ਪਾਉਣ ਵਾਲੇ (ਹਿਸਾਬੀਆਂ) ਨੇ ਮਿਲ ਕੇ ਕੀਮਤ ਪਾਉਣ ਦਾ (ਜਤਨ ਕੀਤਾ)। ਗਿਆਨੀਆਂ ਧਿਆਨੀਆਂ ਨੇ (ਇਹੋ ਕਿਹਾ ਕਿ ਹੇ ਪ੍ਰਭੂ! ਤੂੰ) ਵੱਡਾ ਹੈਂ ਵੱਡਾ ਹੈਂ। ਤੇਰੀ ਤਿਲ ਮਾਤਰ ਵਡਿਆਈ ਵੀ (ਸਾਥੋਂ) ਨਹੀਂ ਆਖੀ ਜਾ ਸਕਦੀ।੨।

(ਹੇ ਪ੍ਰਭੂ!) ਸਾਰੇ ਸਤ, ਸਾਰੇ ਤਪ, ਸਾਰੀਆਂ ਚੰਗਿਆਈਆਂ, (ਸਾਰੇ) ਸਿਧ ਪੁਰਸ਼ਾਂ ਦੀਆਂ ਵਡਿਆਈਆਂ ਪ੍ਰਸਿਧ ਹਨ। (ਪਰ) ਕਿਸੇ ਨੇ ਸਿਧੀ (ਸਫਲਤਾ) ਪ੍ਰਾਪਤ ਨਹੀਂ ਕੀਤੀ। (ਤੇਰੀ) ਬਖਸ਼ਿਸ਼ ਦੁਆਰਾ (ਜਿਸ ਨੂੰ ਸਫਲਤਾ) ਜਿਸ ਕਿਸੇ ਨੂੰ ਮਿਲਦੀ ਹੈ (ਫਿਰ) ਤੇਰੇ (ਹੁਕਮ ਤੋਂ) ਬਿਨਾ ਉਹ (ਕਿਸੇ ਦੇ) ਰੋਕਣ ਨਾਲ ਨਹੀਂ ਰੋਕੀ ਜਾ ਸਕਦੀ।੩।

(ਤੇਰੀਆਂ ਸਿਫਤਾਂ) ਆਖਣ ਵਾਲਾ (ਇਹ ਜੀਵ) ਵਿਚਾਰਾ ਕੀ (ਚੀਜ਼ ਹੈ)। ਸਿਫਤਾਂ ਨਾਲ ਤੇਰੇ ਭੰਡਾਰ ਭਰੇ ਪਏ ਹਨ। (ਹੇ ਪ੍ਰਭੂ!) ਜਿਸ ਨੂੰ ਤੂੰ (ਆਪਣੀ ਸਿਫਤਿ ਸਾਲਾਹ ਬਖਸ਼) ਦੇਂਦਾ ਹੈਂ, ਉਸ ਨਾਲ (ਕਿਸੇ ਦਾ) ਕੀ ਜ਼ੋਰ ਚਲ ਸਕਦਾ ਹੈ?। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚ ਰੂਪ (ਪ੍ਰਭੂ ਹੀ ਸਭ ਦਾ ਜੀਵਨ) ਸਵਾਰਨ ਵਾਲਾ ਹੈ।੪।੧।

## ਅਰਥ ਭੇਦ ਅਤੇ ਨਿਰਣੈ

**ੳ) ਰਹਾਉ-** ਇਹ ਪਦ ਦੇਸੀ ਭਾਸ਼ਾ ਦਾ ਹੈ। ਗੁਰਬਾਣੀ ਵਿਚ ਜਿਹੜੇ ਸ਼ਬਦ ਰਾਗਾਂ ਵਿਚ ਵਿਦਮਾਨ ਹਨ ਸਿਵਾਇ ਕੁਝ ਸ਼ਬਦਾਂ ਦੇ ਹਰੇਕ ਸ਼ਬਦ ਵਿਚ 'ਰਹਾਉ-ਪ੍ਰਬੰਧ' ਕਾਇਮ ਕੀਤਾ ਗਿਆ ਹੈ। ਰਾਗ ਦੇ ਨਾਲ 'ਰਹਾਉ' ਦਾ ਗੂੜ੍ਹਾ ਸੰਬੰਧ ਹੈ ਕਿਉਂਕਿ 'ਰਹਾਉ' ਤੋਂ ਬਿਨਾ ਰਾਗ ਦਾ ਰੂਪ ਨਹੀਂ ਨਿਖਰਦਾ। ਕੀਰਤਨ ਕਰਨ ਸਮੇਂ ਸ਼ਬਦ ਦੇ ਜਿਸ ਹਿਸੇ (ਪੰਕਤੀ) ਨੂੰ ਮੁੜ ਮੁੜ ਗਾਇਨ ਕਰਕੇ ਉਥੇ ਹੀ ਆ ਕੇ ਟਿਕਿਆ ਜਾਏ ਉਹ 'ਰਹਾਉ' ਦਾ ਸੂਚਕ ਹੁੰਦਾ ਹੈ। ਇਸ ਤਰ੍ਹਾਂ 'ਰਹਾਉ' ਦੇ ਅਰਥ ਬਣਦੇ ਹਨ- 'ਟਿਕਾਉ'। ਸੰਗੀਤ ਵਿਚ 'ਸਥਾਈ' ਤੇ 'ਅੰਤਰਾ' ਦੇ ਨਾਮ ਬਹੁਤ ਪ੍ਰਸਿਧ ਹਨ। ਸਥਾਈ ਤੋਂ ਭਾਵ ਟੇਕ ਹੁੰਦੀ ਹੈ। ਉਹ ਸ਼ਬਦ-ਟੇਕ ਜਿਸ ਨੂੰ ਮੁੜ ਮੁੜ ਗਾਇਆ ਦੁਹਰਾਇਆ ਜਾਵੇ, ਉਸ ਨੂੰ ਗੁਰਬਾਣੀ ਵਿਚ 'ਰਹਾਉ' ਆਖਿਆ ਜਾਂਦਾ ਹੈ।

'ਰਹਾਉ' ਦੀ ਅੰਕਾਵਲੀ ਦਾ ਨੇਮ ਗੁਰਬਾਣੀ ਵਿਚ ਵਰਤੀ ਦੂਜੀ ਅੰਕਾਵਲੀ ਨਾਲੋਂ ਵਿਲਖਣ ਹੈ। ਕਈ ਸ਼ਬਦਾਂ ਵਿਚ 'ਰਹਾਉ' ਤੋਂ ਪਹਿਲਾਂ ॥੧॥ ਅੰਗ ਹੈ ਪਰ ਕਈਆਂ ਵਿਚ ਨਹੀਂ। ਕਈ ਸ਼ਬਦਾਂ ਵਿਚ 'ਰਹਾਉ' ਦੀ ਗਿਣਤੀ ਇਕ ਤੋਂ ਵਧੀਕ ਵੀ ਹੈ। ਸ੍ਰੀ ਰਾਗੁ ਮਹਲਾ ੪ ਵਣਜਾਰਾ (ਪੰਨਾ ੮੧) ਵਾਲੇ ਸ਼ਬਦ ਵਿਚ 'ਛੇ ਰਹਾਉ' ਹਨ ਪਰ ਉਨ੍ਹਾਂ ਦੇ ਕ੍ਰਮ-ਅੰਕ ਵਿਚ ਕੋਈ ਬਦਲੀ ਨਹੀਂ। ਸਭ ਨਾਲ ॥੧॥ ਅੰਗ ਅੰਕਿਤ ਹੈ। ਇਸੇ ਤਰ੍ਹਾਂ ਪੰਨਾ ੯੬ ਉਤੇ 'ਮੇਰਾ ਮਨ ਲੋਚੈ ਗੁਰ ਦਰਸਨ ਤਾਈ' ਵਿਚ 'ਚਾਰ ਰਹਾਉ' ਵਰਤੇ ਗਏ ਹਨ। ਰਾਮਕਲੀ ਕੀ ਵਾਰ ਮਹਲਾ ੩ ਵਿਚ ਪਹਿਲੀ ਪਉੜੀ ਦੇ ਅੰਤ ਵਿਚ 'ਵਾਹੁ ਵਾਹੁ ਸਚੇ ਪਾਤਿਸਾਹ, ਤੂ ਸਚੀ ਨਾਈ॥' (ਪੰਨਾ ੯੪੭) ਤੋਂ ਮਗਰੋਂ ॥੧॥ ਰਹਾਉ ਅੰਕਿਤ ਹੈ। ਇਹ ਪੰਕਤੀ ਇਸ ਵਾਰ ਵਿਚ ਹਰੇਕ ਪਉੜੀ ਦੇ ਅੰਤ ਵਾਲੀ ਪੰਕਤੀ ਨਾਲ ਰਲਾ ਕੇ ਪੜ੍ਹਨ ਦੀ ਪਰੰਪਰਾ ਹੈ, ਪ੍ਰੰਤੂ ਇਹ ਠੀਕ ਨਹੀਂ ਜਾਪਦੀ।ਇਸ ਤੋਂ ਸਿਵਾਇ ਹੋਰ ਕਿਸੇ ਵਾਰ ਵਿਚ 'ਰਹਾਉ' ਅੰਕਿਤ ਨਹੀਂ। ਬਾਕੀ ਥਾਵਾਂ ਤੇ ॥੧॥ 'ਰਹਾਉ' ਪਹਿਲਾਂ ਆਉਂਦਾ ਹੈ ਪਰ ਇਸ ਵਾਰ ਵਿਚ ਇਹ ਵਿਲਖਣ ਰੂਪ ਹੈ ਕਿ 'ਰਹਾਉ' ਪਿਛੋਂ ਦਰਜ ਹੈ।

ਕਈ ਸ਼ਬਦਾਂ ਵਿਚ 'ਰਹਾਉ ਦੂਜਾ' , 'ਰਹਾਉ ਚੌਥਾ' ਵਾਰਤਕ ਵਿਚ ਲਿਖਿਆ ਹੋਇਆ ਹੈ ਜਿਸ ਨੂੰ ਪਾਠ ਸਮੇਂ ਪੜ੍ਹਨ ਦੀ ਪਰੰਪਰਾ ਚਲੀ ਆ ਰਹੀ ਹੈ। ਉਂਞ ।੧।ਰਹਾਉ। ਦਾ ਉਚਾਰਨ ਕੇਵਲ 'ਰਹਾਉ' ਹੀ ਕੀਤਾ ਜਾਂਦਾ ਹੈ, 'ਇਕ ਰਹਾਉ' ਪੜ੍ਹਨਾ ਉਚਿਤ ਨਹੀਂ। ਗੁਰਬਾਣੀ ਵਿਚ 'ਰਹਾਉ' ਦਾ ਪ੍ਰਯੋਗ ਸ਼ਬਦਾਂ ਦੇ ਆਕਾਰ ਨੂੰ ਮੁਖ ਰਖ ਕੇ ਨਹੀਂ ਕੀਤਾ ਹੋਇਆ, ਸਗੋਂ ਸ਼ਬਦ-ਸਿਧਾਂਤ ਨੂੰ ਮੁਖ ਰਖ ਕੇ 'ਰਹਾਉ' ਦੀ ਵੰਡ ਕੀਤੀ ਗਈ ਹੈ।

ਸੁਖਮਨੀ ਸਾਹਿਬ, ਪਟੀ, 'ਦੱਖਣੀ ਓਅੰਕਾਰ' ਅਤੇ 'ਸਿਧ ਗੋਸਟਿ' ਆਦਿ ਵੱਡੇ ਆਕਾਰ ਵਾਲੀਆ ਬਾਣੀਆਂ ਵਿਚ ਕੇਵਲ ਇਕ ਰਹਾਉ ਹੀ ਰਖਿਆ ਹੈ ਜਿਸਦੇ ਆਲੇ ਦੁਆਲੇ ਬਾਣੀ ਦਾ ਭਾਵ ਘੁੰਮਦਾ ਹੈ। ਕਈ ਛੋਟੇ ਸ਼ਬਦਾਂ ਵਿਚ ਦੋ ਰਹਾਉ ਹਨ। ਕਈ ਦਾਨੇ ਇਹ ਆਖਦੇ ਹਨ ਕਿ ਇਕ ਤੋਂ ਵੱਧ ਰਹਾਉ ਪ੍ਰਸ਼ਨ ਉਤਰ ਦੇ ਸੰਕੇਤਕ ਹਨ ਪਰ ਇਹ ਵੀਚਾਰ ਪਰਖ-ਕਸਵਟੀ ਤੇ ਪੂਰੀ ਨਹੀਂ ਉਤਰਦੀ। ਹਾਂ,

ਕਈ ਸ਼ਬਦਾਂ ਵਿਚ ਜਿਥੇ ਦੋ ਰਹਾਉ ਹਨ ਇਹੋ ਜਿਹੀ ਬਿਵਸਥਾ ਵੀ ਬਣ ਜਾਂਦੀ ਹੈ ਅਤੇ ਸਿਆਣੇ ਰਾਗੀ 'ਰਹਾਉ' ਅਨੁਸਾਰ ਸ਼ਬਦ ਦੀ ਟੇਕ ਸੁਤੇ ਹੀ ਬਦਲ ਲੈਂਦੇ ਹਨ। ਪਰ ਜਿਥੇ ਦੋ ਤੋਂ ਵੱਧ ਰਹਾਉ ਹਨ ਉਥੇ ਪ੍ਰਸ਼ਨ-ਉਤਰ ਰੂਪ ਵਾਲੇ ਤੱਥ ਦਾ ਅਭਾਵ ਹੁੰਦਾ ਹੈ। 'ਰਹਾਉ' ਦਾ ਸੁਰ ਨਾਲ ਵੀ ਸੰਬੰਧ ਹੈ। ਜਿਸਦਾ ਰਹਾਉ ਸੁਰੀਲਾ ਹੋਵੇ, ਸਰੋਤਿਆਂ ਨੂੰ ਉਹੋ ਰਾਗੀ ਹੀ ਚੰਗਾ ਲਗਦਾ ਹੈ। ਰਹਾਉ ਦਾ ਲਾਭ ਭਾਵੇਂ ਹਰੇਕ ਗੁਰਮਤਿ ਪਾਠਕ ਨੂੰ ਹੈ ਪਰ ਵਿਸ਼ੇਸ਼ ਕਰਕੇ ਇਸ ਦੀ ਹੋਂਦ ਦਾ ਲਾਭ ਰਾਗੀ ਸਿੰਘਾਂ ਨੂੰ ਹੈ। ਪਰ ਇਹ ਵੱਡੀ ਹੈਰਾਨੀ ਦੀ ਗੱਲ ਹੈ ਕਿ ਅਜ ਕਲ ਰਾਗੀ ਸਿੰਘ ਇਸ ਤੱਥ ਨੂੰ ਬਿਲਕੁਲ ਹੀ ਅਖੋਂ ਉਹਲੇ ਕਰ ਰਹੇ ਹਨ। ਬਜਾਏ ਇਸਦੇ ਕਿ ਉਹ ਗੁਰੂ ਸਾਹਿਬ ਜੀ ਦੀ ਅਦੁੱਤੀ ਦੇਣ ਨਿਸ਼ਚਿਤ 'ਰਹਾਉ' ਨੂੰ ਸ਼ਬਦ-ਕੀਰਤਨ ਦਾ ਆਧਾਰ ਬਣਾ ਕੇ ਸੰਗਤਾਂ ਤਾਈਂ ਗੁਰੂ-ਆਸ਼ੇ ਨੂੰ ਦ੍ਰਿੜ ਕਰਾਉਣ, ਉਹ ਆਪਣੀ ਅਕਲ ਨਾਲ ਲੋਕਾਂ ਨੂੰ ਖੁਸ਼ ਕਰਨ ਲਈ ਸ਼ਬਦ ਵਿਚੋਂ ਆਪਣੀ ਮਨ ਭਾਉਂਦੀ ਪੰਕਤੀ ਚੁਣ ਕੇ ਉਸ ਨੂੰ ਹੀ ਸਥਾਈ (ਰਹਾਉ) ਬਣਾ ਲੈਂਦੇ ਹਨ, ਜੋ ਕਿ ਅਨੁਚਿਤ ਹੈ।

ਜੇ ਮਨ-ਬ੍ਰਿਤੀ ਇਕਾਗਰ ਕਰਕੇ ਸ਼ਬਦ-ਵੀਚਾਰ ਕਰੀਏ ਜਾਂ ਸੁਣੀਏ ਤਾਂ ਸਮੁੱਚੇ ਸ਼ਬਦ ਦਾ ਕੇਂਦਰੀ ਭਾਵ ਰਹਾਉ ਵਾਲੀਆਂ ਪੰਕਤੀਆਂ ਵਿਚ ਹੀ ਸਮੋਇਆ ਹੁੰਦਾ ਹੈ। ਗੁਰ ਸ਼ਬਦ ਦੀ ਕਥਾ ਕਰਨ ਵਾਲੇ ਸੁਘੜ ਕਥਾਕਾਰ ਅਰਥ ਦਾ ਕ੍ਰਮ ਰਹਾਉ ਦੀਆਂ ਪੰਕਤੀਆਂ ਤੋਂ ਹੀ ਟੋਰਦੇ ਹਨ ਕਿਉਂਕਿ ਅਰਥਾਂ ਦੀ ਲੜੀ ਠੀਕ ਟੁਰਦੀ ਹੈ। ਸ਼ਬਦ ਦੀਆਂ ਆਰੰਭਕ ਪੰਕਤੀਆਂ ਤੋਂ ਅਰਥ ਕਰਨ ਨਾਲ ਕਈ ਵਾਰ ਅਰਥ ਦੀ ਵਿਵਸਥਾ ਠੀਕ ਨਹੀਂ ਬਣਦੀ, ਭਾਵ ਅਰਥ ਦੀ ਠੁੱਕ ਨਹੀਂ ਬਝਦੀ।

ਗੁਰਬਾਣੀ ਅੰਦਰ 'ਰਹਾਉ' ਪਦ ਹੁਕਮੀ ਕਿਰਿਆ ਰੂਪ ਵਿਚ ਵੀ ਵਰਤਿਆ ਗਿਆ ਹੈ। ਜਿਵੇ:-

**ਭਾਈ ਰੇ! ਗੁਰਮਤਿ ਸਾਚਿ ਰਹਾਉ ॥** [ਪੰਨਾ ੩੦

'ਰਹਾਉ' ਦੇ ਅਰਥ ਹਨ- ਰਹਿਣਾ, ਟਿਕਣਾ, ਟਿਕਾਉ। ਉਪ੍ਰੋਕਤ ਪੰਕਤੀ ਅੰਦਰ 'ਰਹਾਉ' ਹੁਕਮੀ ਕਿਰਿਆ ਵਿਚ ਆਇਆ ਹੈ ਪਰ ਇਸ ਪਦ ਦੀ ਵਰਤੋਂ ਉਤਮ ਪੁਰਖ ਵਿਚ ਵੀ ਮਿਲਦੀ ਹੈ। ਜਿਵੇਂ:-

**ਮੈ ਗੁਰਬਾਣੀ ਆਧਾਰੁ ਹੈ, ਗੁਰਬਾਣੀ ਲਾਗਿ ਰਹਾਉ ॥** [ਪੰਨਾ ੭੫੯

ਅਜਿਹੇ ਭਾਵ ਵਿਚ ਇਸ ਪਦ ਦਾ ਉਚਾਰਨ ਬਿੰਦੇ ਸਹਿਤ 'ਰਹਾਉਂ' ਕੀਤਾ ਜਾਂਦਾ ਹੈ।

ਅ) **ਸਭਿ ਸੁਰਤੀ ਮਿਲਿ, ਸੁਰਤਿ ਕਮਾਈ ॥**
**ਸਭ ਕੀਮਤਿ ਮਿਲਿ, ਕੀਮਤਿ ਪਾਈ॥**

ਇਨ੍ਹਾਂ ਦੋਹਾਂ ਪੰਕਤੀਆਂ ਦੇ ਅਰਥਾਂ ਦਾ ਨਿਰਣਾ ਕਰਨ ਲਈ ਗੁਰਬਾਣੀ-ਵਿਆਕਰਣ ਤੋਂ ਜਾਣੂੰ ਹੋਣਾ ਅਤਿ ਜ਼ਰੂਰੀ ਹੈ। ਪਹਿਲੀ ਪੰਕਤੀ ਵਿਚ 'ਸਭਿ' ਪਦ ਦੇ ਭਭੇ ਨੂੰ ਸਿਹਾਰੀ ਲਗੀ ਹੋਈ ਹੈ ਦੂਜੀ ਪੰਕਤੀ ਦੇ 'ਸਭ' ਪਦ ਦਾ ਭਭਾ ਮੁਕਤਾ ਹੈ। ਇਸ ਤਰ੍ਹਾਂ ਸੁਰਤੀ ਤੇ 'ਸੁਰਤਿ' ਪਦ ਦੋਵੇਂ ਵਖੋ ਵੱਖਰੇ ਰੂਪ ਵਿਚ ਹਨ। 'ਕੀਮਤਿ' ਪਦ ਦਾ ਸ਼ਬਦ ਸਰੂਪ ਇਕੋ ਜਿਹਾ ਹੈ ਪਰ ਅਰਥ ਕਰਨ ਵੇਲੇ ਇਕ 'ਕੀਮਤਿ'

ਪਦ ਦੇ ਅਰਥ 'ਮੁਲ' ਅਤੇ ਦੂਜੇ 'ਕੀਮਤਿ' ਪਦ ਦੇ ਅਰਥ 'ਮੁਲ ਪਾਉਣ ਵਾਲੇ' ਜਿਵੇਂ ਕਿ ਕਈ ਟੀਕਾਕਾਰਾਂ ਨੇ ਕੀਤੇ ਹਨ, ਕਰਨੇ ਠੀਕ ਨਹੀਂ ਜਾਪਦੇ।

ਗੁਰਬਾਣੀ ਅੰਦਰ ਜਿਥੇ 'ਸਭਿ' ਪਦ ਭਭੇ ਸਿਹਾਰੀ ਸਹਿਤ ਹੋਵੇ ਉਥੇ ਇਸ ਦਾ ਸੰਬੰਧ ਬਹੁ-ਬਚਨ ਨਾਂਵ ਨਾਲ ਹੁੰਦਾ ਹੈ, ਜਿਥੇ 'ਸਭੁ' ਦੇ ਭਭੇ ਨੂੰ ਔਂਕੁੜ ਹੋਵੇ, ਇਕ ਖਾਸ ਗਿਣਤੀ ਨਾਂਵ ਭਾਵ ਇਕਠ-ਵਾਚਕ ਨਾਂਵ (Collective Noun) ਦਾ ਲਖਾਇਕ ਹੁੰਦਾ ਹੈ। ਜਿਥੇ 'ਸਭ' ਦਾ ਭਭਾ ਅਖਰ ਮੁਕਤਾ ਹੋਵੇ ਉਥੇ ਇਸਤਰੀ ਲਿੰਗ ਜਾਂ ਬਹੁ ਵਚਨੀ ਇਸਤਰੀ ਨਾਂਵ ਨਾਲ ਸੰਬੰਧਤ ਹੁੰਦਾ ਹੈ।

ਇਸ ਪੰਕਤੀ ਵਿਚ 'ਸਭਿ' ਅਤੇ 'ਸਭ' ਦੋ ਰੂਪਾਂ ਵਿਚ ਵਰਤਿਆ ਗਿਆ ਹੈ। ਪਹਿਲੇ 'ਸਭਿ' ਦਾ ਲਗਾਉ ਸੁਰਤ ਜੋੜਨ ਵਾਲੇ, ਸਮਾਧੀਆਂ ਲਾਉਣ ਵਾਲੇ ਸਿਧਾਂ ਨਾਲ ਹੈ। ਦੂਜੇ 'ਸਭ' ਦਾ ਸੰਬੰਧ 'ਕੀਮਤਿ' ਇਸਤਰੀ ਵਾਚਕ ਬਹੁ-ਵਚਨੀ ਨਾਂਵ ਨਾਲ ਹੈ। ਇਸ ਲਈ 'ਕੀਮਤਿ' ਪਦ ਦੇ ਅਰਥ 'ਕੀਮਤ ਪਾਉਣ ਵਾਲੇ' ਨਹੀਂ ਕੀਤੇ ਜਾ ਸਕਦੇ।

**ੲ) ਗਿਆਨੀ ਧਿਆਨੀ, ਗੁਰ ਗੁਰ ਹਾਈ ॥**
**ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥**

ਇਸ ਪੰਕਤੀ ਵਿਚ 'ਗੁਰ ਗੁਰਹਾਈ' ਅਤੇ 'ਗੁਰ ਗੁਰ ਹਾਈ' ਦੋਹਾਂ ਪਾਠਾਂ ਦਾ ਨਿਰਣਾ ਕਰਨ ਦੀ ਲੋੜ ਹੈ। ਇਸ ਦੇ ਪ੍ਰਚਲਤ ਅਰਥ ਇਉਂ ਹਨ:-

੧) ਗੁਰ ਗੁਰਹਾਈ=ਕਈ ਵੱਡੇ ਵੱਡੇ ਪ੍ਰਸਿਧ। ਇਹ ਲਫਜ਼ ਗਿਆਨੀ ਧਿਆਨੀ ਦਾ ਵਿਸ਼ੇਸ਼ਣ ਹਨ। [ਦਰਪਣ

੨) ਗੁਰਹਾਈ=ਗੁਰੂ ਹਾਇ-ਗੁਰੂ ਦਾ ਬਹੁ ਵਚਨ। ਗੁਰੂਆਂ ਦੇ ਗੁਰੂ। [ਸ਼ਬਦਾਰਥ

੩) ਗੁਰੂ-ਦੇਵਤੇ, ਗੁਰਹਾਈ-ਦੈਂਤ [ਗੁਰਬਾਣੀ ਪਾਠ ਦਰਸ਼ਨ

੪) ਗੁਰ-ਅਚਾਰਯ (ਗ੍ਰੰਥ ਕਰਤਿਆਂ)। (ਗੁਰਹਾਈ) ਵੱਡੇ ਗੁਰੂਆਂ ਨੇ [ਪੰਡਤ ਨਰੈਣ ਸਿੰਘ ਜੀ

੫) ਗੁਰ ਗੁਰ ਹਾਈ- ਗੁਰੂਆਂ ਦੇ ਗੁਰੂਆਂ ਤੋਂ। ਤ੍ਰਿਤੀਆ ਬਹੁਵਚਨ ਹੈ ਪੁ. ਪੰਜਾਬੀ ਦਾ [ਭਾਈ ਵੀਰ ਸਿੰਘ ਜੀ

੬) ਗੁਰਹਾਈ-ਗੁਰ ਭਾਈ [ਸੰਪ੍ਰਦਾਈ ਅਰਥ

ਗੁਰਬਾਣੀ ਵਿਚ 'ਗੁਰੂ' ਪਦ ਦੀ ਵਰਤੋਂ ਬਹੁਤ ਥਾਵਾਂ ਤੇ ਮਿਲਦੀ ਹੈ ਪਰ 'ਗੁਰਹਾਈ' ਜਾਂ 'ਹਾਈ' ਪਦ ਦੀ ਵਰਤੋਂ ਕੇਵਲ ਹੇਠ ਲਿਖੀ ਪੰਕਤੀ ਵਿਚ ਮਿਲਦੀ ਹੈ:-

**ਏਕੁ ਪਿਤਾ ਏਕਸ ਕੇ ਹਮ ਬਾਰਿਕ, ਤੂ ਮੇਰਾ ਗੁਰ ਹਾਈ ॥** [ਪੰਨਾ ੬੧੧

ਇਸ ਪਾਠ ਦਾ ਨਿਰਣਾ ਕਰਨ ਤੋਂ ਪਹਿਲਾਂ ਇਸ ਸ਼ਬਦ ਦਾ ਵਿਸ਼ਾ-ਵਸਤੂ ਵੇਖਣਾ ਜ਼ਰੂਰੀ ਹੈ। ਆਮ ਤੌਰਤੇ ਸ਼ਬਦ ਦਾ ਕੇਂਦਰੀ ਭਾਵ ਰਹਾਉ ਵਾਲੀ ਪੰਕਤੀ ਵਿਚ ਹੁੰਦਾ ਹੈ। ਇਸ ਸ਼ਬਦ ਦੀ 'ਰਹਾਉ' ਵਾਲੀ ਪੰਕਤੀ ਹੈ:-

**ਵਡੇ ਮੇਰੇ ਸਾਹਿਬਾ, ਗਹਰ ਗੰਭੀਰਾ, ਗੁਣੀ ਗਹੀਰਾ ॥**

**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥**

ਇਸ ਸ਼ਬਦ ਦੀਆਂ ਆਰੰਭਕ ਪੰਕਤੀਆਂ ਤੋਂ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਲੋਕੀ ਵਾਹਿਗੁਰੂ ਜੀ ਦੀਆਂ ਵਡਿਆਈਆਂ ਸੁਣ ਸੁਣ ਕੇ ਆਖਦੇ ਹਨ ਕਿ ਵਾਹਿਗੁਰੂ ਵੱਡਾ ਹੈ ਪਰ ਇਹ ਨਹੀਂ ਪਤਾ ਲਗਦਾ ਕਿ ਕਿਤਨਾ ਕੁ ਵੱਡਾ ਹੈ? ਵੇਖੇ ਤੋਂ ਬਿਨਾ ਉਸ ਦੇ ਵਡੱਪਣ ਬਾਰੇ ਕੁਝ ਦਸਣਾ ਅਸੰਭਵ ਹੈ। ਇਹ ਭੇਦ ਪਾਉਣ ਲਈ, ਸੁਰਤਿਆਂ, ਗਿਆਨੀਆਂ, ਧਿਆਨੀਆਂ ਨੇ ਸੁਰਤਿ, ਗਿਆਨ ਅਤੇ ਧਿਆਨ ਦੁਆਰਾ ਕੀਮਤ ਪਾਉਣ ਦਾ ਜਤਨ ਕੀਤਾ ਪਰ ਉਹ ਭੇਦ ਲੈਣੋਂ ਅਸਮਰਥ ਰਹੇ। ਹਾਰ ਕੇ ਉਹਨਾਂ ਨੂੰ ਇਹੋ ਹੀ ਆਖਣਾ ਪਿਆ:-

ਗੁਰ ਗੁਰ ਹਾਈ- 'ਵੱਡਾ ਹੈਂ, ਅਤੀ ਵੱਡਾ ਹੈਂ।'

ਜੇ ਇਸ ਸ਼ਬਦ ਵਿਚ 'ਗੁਰਹਾਈ' ਜੁੜਤ ਪਦ ਮੰਨ ਕੇ 'ਵੱਡੇ ਗੁਰੂਆਂ ਤੋਂ' ਅਰਥ ਮੰਨ ਲਏ ਜਾਣ ਤਾਂ ਫਿਰ 'ਤੂ ਮੇਰਾ ਗੁਰ ਹਾਈ' ਪੰਕਤੀ ਦੇ ਅਰਥ ਵੀ ਬਦਲਣੇ ਪੈਣਗੇ ਜੋ ਕਿ ਅਸੰਭਵ ਗਲ ਹੈ। ਇਸ ਲਈ ਅਰਥ ਕਰਨ ਵੇਲੇ ਇਕੋ ਜਿਹੇ ਪਦਾਂ ਨੂੰ ਇਕੋ ਕਸਵਟੀ ਤੇ ਪਰਖਣਾ ਚਾਹੀਦਾ ਹੈ। ਜਿਵੇਂ ਪਹਿਲੀਆਂ ਪੰਕਤੀਆਂ ਵਿਚ 'ਕਮਾਈ' ਤੇ 'ਪਾਈ' ਪਦ ਕਿਰਿਆ ਸੂਚਕ ਹਨ 'ਹਾਈ' ਪਦ ਇਥੇ ਕਿਰਿਆ ਵਾਚਕ ਹੈ। ਭਾਈ ਗੁਰਦਾਸ ਜੀ ਦੀ ਬਾਣੀ ਜਿਸ ਨੂੰ 'ਕੁੰਜੀ' ਦਾ ਵਰ ਪ੍ਰਾਪਤ ਹੈ, ਉਸ ਵਿਚ 'ਹਾਈ' ਪਦ ਦੀ ਵਰਤੋਂ ਮਿਲਦੀ ਹੈ ਅਤੇ ਉਪਰੋਕਤ ਨਿਰਣੇ ਤੇ ਮੋਹਰ ਲਾਉਂਦੀ ਹੈ:-

੧. **ਪਰਮਾਰਥ ਪਰਬੋਧ ਕਰਿ ਪਰਮਾਤਮ ਹਾਈ ॥** [ਵਾਰ ੯-੫

੨. **ਪੁਰਖਹੁ ਪੁਰਖੁ ਉਪਾਇਆ, ਪੁਰਖੋਤਮ ਹਾਈ ॥** [ਵਾਰ ੯-੯

ਉਪਰੋਕਤ ਪ੍ਰਮਾਣਾਂ ਤੋਂ 'ਹਾਈ' ਇਕ ਵੱਖਰਾ ਪਦ ਹੀ ਸਿਧ ਹੁੰਦਾ ਹੈ ਅਤੇ ਅਰਥ ਹਨ ਹੈ, ਹੈਂ।

**ਆਸਾ ਮਹਲਾ ੧ ॥ ਆਖਾ ਜੀਵਾ, ਵਿਸਰੈ ਮਰਿ ਜਾਉ ॥ ਆਖਣਿ ਅਉਖਾ, ਸਾਚਾ ਨਾਉ ॥ ਸਾਚੇ ਨਾਮ ਕੀ ਲਾਗੈ ਭੂਖ ॥ ਤਿਤੁ ਭੂਖੈ, ਖਾਇ ਚਲੀਅਹਿ ਦੂਖ ॥ ੧ ॥ ਸੋ ਕਿਉ ਵਿਸਰੈ, ਮੇਰੀ ਮਾਇ ॥ ਸਾਚਾ ਸਾਹਿਬੁ, ਸਾਚੈ ਨਾਇ ॥੧॥ਰਹਾਉ॥ ਸਾਚੇ ਨਾਮ ਕੀ ਤਿਲੁ ਵਡਿਆਈ ॥ ਆਖਿ ਥਕੇ, ਕੀਮਤਿ ਨਹੀ ਪਾਈ ॥ ਜੇ ਸਭਿ ਮਿਲਿ ਕੈ, ਆਖਣ ਪਾਹਿ ॥ ਵਡਾ ਨ ਹੋਵੈ, ਘਾਟਿ ਨ ਜਾਇ ॥੨॥ ਨਾ ਓਹੁ ਮਰੈ, ਨ ਹੋਵੈ ਸੋਗੁ ॥ ਦੇਂਦਾ ਰਹੈ, ਨ ਚੂਕੈ ਭੋਗੁ ॥ ਗੁਣੁ ਏਹੋ, ਹੋਰੁ ਨਾਹੀ ਕੋਇ ॥ ਨਾ ਕੋ ਹੋਆ, ਨਾ ਕੋ ਹੋਇ ॥੩॥ ਜੇਵਡੁ ਆਪਿ, ਤੇਵਡ ਤੇਰੀ ਦਾਤਿ ॥ ਜਿਨਿ ਦਿਨੁ ਕਰਿ ਕੈ, ਕੀਤੀ ਰਾਤਿ ॥ ਖਸਮੁ ਵਿਸਾਰਹਿ, ਤੇ ਕਮਜਾਤਿ ॥ ਨਾਨਕ, ਨਾਵੈ ਬਾਝੁ, ਸਨਾਤਿ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਆਖਾਂ, ਜੀਵਾਂ, ਜਾਉਂ, ਨਾਉਂ, ਚਲੀਅਹਿੰ, ਕਿਉਂ, ਨਾਇੰ, ਪਾਹਿੰ, ਦੇਂਦਾ, ਨਾਹੀਂ, ਵਿਸਾਰਹਿੰ, ਨਾਵੈਂ।

**ਪਦ ਅਰਥ:** ਆਖਾ=ਆਖਦਾ (ਸਿਮਰਦਾ) ਹਾਂ। ਜੀਵਾ=ਜੀਉਂਦਾ ਹਾਂ। ਵਿਸਰੈ=ਵਿਸਰਦਾ, ਭੁੱਲ ਜਾਂਦਾ ਹੈ। ਜਾਉ=ਜਾਂਦਾ ਹਾਂ। ਉਤੁ=ਉਸ। ਖਾਇ=ਖਾਧੇ। ਚਲੀਅਹਿ=ਚਲੇ ਜਾਂਦੇ ਹਨ। ਸਾਚੈ=ਸਚੇ ਨਾਮ ਕਰਕੇ। ਥਕੇ=ਆਖ ਕੇ ਰਹਿ ਗਏ। ਘਾਟਿ=ਘੱਟ ਕੇ (ਭਾਵ ਛੋਟਾ)। ਸੋਗੁ=ਸ਼ੋਕ, ਚਿੰਤਾ। ਦੇਦਾ ਰਹੈ=ਦੇਂਦਾ ਰਹਿੰਦਾ ਹੈ। ਚੂਕੈ=ਮੁਕਦਾ ਨਹੀਂ ਹੈ। ਭੋਗੁ=ਭੋਜਨ (ਭੰਡਾਰਾ)। ਕਮਜਾਤਿ=ਘਟੀਆ, ਨੀਚ ਜਾਤ ਵਾਲਾ। ਮਨਾਤਿ=ਬਹੁਤ ਹੀ ਨੀਵੀਂ ਜਾਤ ਵਾਲਾ।

**ਅਰਥ:** (ਹੇ ਮੇਰੀ ਮਾਂ! ਜਦੋਂ ਮੈਂ ਸੱਚੇ ਸਾਹਿਬ ਦਾ ਨਾਮ) ਆਖਦਾ (ਜਪਦਾ) ਹਾਂ (ਤਾਂ) ਜੀਉਂਦਾ ਹਾਂ (ਜਦੋਂ ਮੈਨੂੰ ਨਾਮ) ਵਿਸਰ ਜਾਂਦਾ ਹੈ (ਤਾਂ) ਮਰ ਜਾਂਦਾ ਹਾਂ। (ਹੇ ਮਾਂ!) ਸੱਚੇ ਨਾਮ ਦਾ ਆਖਣਾ (ਬਹੁਤ ਹੀ) ਔਖਾ ਹੈ। (ਹੇ ਮਾਂ! ਜਦ) ਸੱਚੇ ਨਾਮ ਦੀ ਭੁੱਖ ਲਗਦੀ ਹੈ (ਤਾਂ) ਉਸ ਭੁੱਖ ਦੇ (ਲਗਣ) ਨਾਲ (ਸਾਰੇ) ਦੁੱਖ ਕਲੇਸ਼ ਆਦਿ ਖਾਧੇ ਜਾਂਦੇ ਹਨ (ਭਾਵ ਨਾਸ਼ ਹੋ ਜਾਂਦੇ ਹਨ)।੧।

ਹੇ ਮੇਰੀ ਮਾਂ! (ਜੋ) ਸੱਚੇ ਨਾਮ ਕਰਕੇ ਸੱਚਾ ਸਾਹਿਬ ਹੈ, (ਉਹ ਮੇਰੇ ਦਿਲ ਚੋਂ) ਕਿਉਂ ਵਿਸਰੇ (ਭਾਵ ਕਦੇ ਵੀ ਨਾ ਵਿਸਰੇ)- 'ਅਲਹੁ ਨ ਵਿਸਰੈ ਦਿਲ 'ਜੀਅ ਪ੍ਰਾਨ' (ਪੰਨਾ ੧੧੩੮) ।੧।ਰਹਾਉ।

(ਹੇ ਮਾਂ!) ਸੱਚੇ ਨਾਮ ਦੀ ਜੋ ਤਿਲ ਮਾਤਰ ਵਡਿਆਈ ਹੈ (ਉਸ ਨੂੰ ਸਭ ਲੋਕੀ) ਆਖ (ਆਖ) ਕੇ ਥਕ ਗਏ ਹਨ (ਪਰ ਕਿਸੇ ਨੇ ਅਜੇ ਤੀਕ ਉਸ ਦੀ ਕੀਮਤ) ਨਹੀਂ ਪਾਈ। (ਇਥੇ ਹੀ ਬਸ ਨਹੀਂ) ਜੇ ਸਾਰੇ (ਜੀਵ ਜੰਤੂ) ਇਕੱਠੇ ਹੋ ਕੇ (ਉਸ ਸਾਹਿਬ ਦੇ ਗੁਣਾਂ ਨੂੰ) ਆਖਣ ਲਗ ਪੈਣ (ਉਹ ਇਸ ਤਰ੍ਹਾਂ ਦੇ ਆਖਣ ਨਾਲ) ਨਾ ਵੱਡਾ ਹੁੰਦਾ ਹੈ ਨਾ ਘਟ (ਕੇ ਛੋਟਾ ਹੋ) ਜਾਂਦਾ ਹੈ।੨।

(ਹੇ ਮਾਂ!) ਉਹ (ਸਾਹਿਬ) ਨਾ ਮਰਦਾ ਹੈ ਨਾ (ਉਸ ਨੂੰ ਕਿਸੇ ਕਿਸਮ ਦਾ) ਸ਼ੋਕ ਹੁੰਦਾ ਹੈ। (ਉਹ ਸਾਹਿਬ ਦਾਤਾਂ) ਦੇਂਦਾ ਹੀ ਰਹਿੰਦਾ ਹੈ ਅਤੇ (ਉਸਦਾ ਦਿੱਤਾ ਹੋਇਆ ਭੰਡਾਰਾ) ਭੋਗਣ (ਖਾਣ ਤੇ ਵੀ ਜੀਆਂ ਪਾਸੋਂ) ਨਹੀਂ ਮੁਕਦਾ। (ਉਸ ਸਾਹਿਬ ਦਾ ਸਭ ਤੋਂ ਵੱਡਾ) ਗੁਣ ਇਹ ਹੈ ਕਿ (ਉਸ ਜਿਤਨਾ ਵੱਡਾ) ਹੋਰ ਕੋਈ ਵੀ ਨਹੀਂ ਹੈ। (ਹੁਣ ਤੀਕ) ਨਾ ਕੋਈ (ਇਤਨਾ ਵੱਡਾ ਹੋਰ) ਹੋਇਆ ਹੈ ਅਤੇ ਨਾ ਕੋਈ (ਅਗੋਂ) ਹੋਰ ਹੋਵੇਗਾ।੩।

(ਹੇ ਸਾਹਿਬ!) ਜਿਤਨਾ ਵੱਡਾ (ਤੂੰ) ਆਪ ਹੈਂ, ਉਤਨੀ ਵੱਡੀ (ਤੇਰੀ) ਦਾਤ ਹੈ। ਜਿਸਨੇ ਦਿਨ ਬਣਾ ਕੇ ਰਾਤ ਵੀ ਬਣਾਈ ਹੈ। (ਜਿਹੜੇ ਜੀਵ ਤੈਂ) ਮਾਲਕ ਨੂੰ ਵਿਸਾਰਦੇ ਹਨ, ਉਹ ਨੀਚ ਜਾਤ ਵਾਲੇ (ਭਾਵ ਕਮੀਨੇ) ਹਨ। (ਗੁਰੂ) ਨਾਨਕ (ਦੇਵ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾਂ (ਜੋ ਮਨੁੱਖ ਹਨ ਉਹ ਸਾਰੇ ਸਾਂਸੀਆਂ ਵਾਂਗ) ਮਹਾਂ ਨੀਚ ਹਨ।੪।।੨।।

## ਅਰਥ ਭੇਦ ਅਤੇ ਨਿਰਣੈ

**(ੳ) ਸਾਚੇ ਨਾਮ ਕੀ, ਲਾਗੈ ਭੂਖ ।। ਉਤੁ ਭੂਖੈ, ਖਾਇ ਚਲੀਅਹਿ ਦੂਖ।**

ਇਸ ਪੰਕਤੀ ਦੀ ਦੂਜੀ ਸਤਰ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮਤਭੇਦ ਹੈ ਅੰਤੇ ਹੇਠ ਲਿਖੇ ਅਰਥ ਪ੍ਰਚਲਤ ਹਨ:-

੧- ਉਸ ਤਾਂਘ ਦੀ ਬਰਕਤਿ ਨਾਲ (ਹਰਿ ਨਾਮ ਭੋਜਨ) ਖਾ ਕੇ ਉਸ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ। [ਪ੍ਰੋ ਸਾਹਿਬ ਸਿੰਘ ਜੀ

੨- ਉਸ ਭੁਖ ਨਾਲ (ਨਾਮ ਜਪੀਦਾ ਹੈ ਜਿਸ ਨਾਲ ਸਾਰੇ ਹੋਰ) ਦੁਖਾਂ ਨੂੰ ਖਾ ਲਈਦਾ ਹੈ। [ਭਾਈ ਵੀਰ ਸਿੰਘ ਜੀ

**ਨਿਰਣੈ:** 'ਚਲੀਅਹਿ' ਪਦ ਬਹੁ-ਬਚਨ ਦਾ ਸੂਚਕ ਹੈ ਇਸ ਦੇ ਹਾਹੇ ਨੂੰ ਬਿੰਦੀ ਸਹਿਤ ਉਚਾਰਨਾ ਚਾਹੀਦਾ ਹੈ। 'ਖਾਇ' ਪਦ ਦੇ ਅਰਥ 'ਖਾ ਕੇ' ਠੀਕ ਹਨ ਪਰ ਇਥੇ ਦੁਖਾਂ ਦੇ ਖਾਣ ਤੋਂ ਭਾਵ ਹੈ, ਨਾਮ ਭੋਜਨ ਖਾਣ ਦਾ ਨਹੀਂ। ਇਹ ਠੀਕ ਹੈ ਕਿ ਭੁੱਖ ਦਾ ਸੰਬੰਧ ਖਾਣ ਨਾਲ ਹੁੰਦਾ ਹੈ ਪਰ ਗੁਰਬਾਣੀ ਅਨੁਸਾਰ ਦੁਖ ਵੀ ਖਾਧਾ ਪੀਤਾ ਜਾਂਦਾ ਹੈ। ਜਿਵੇਂ:-

**੧. ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕ ਚਲਾਈ॥** [ਪੰਨਾ ੧੪੭

**੨. ਖਾਵੈ ਦੂਖ, ਭੂਖ ਸਾਚੇ ਕੀ, ਸਾਚੈ ਹੀ ਤ੍ਰਿਪਤਾਸਿ ਰਹੈ ॥** [ਪੰਨਾ ੬੪੫

ਨੰਬਰ ੨ ਵਾਲੇ ਪਰਮਾਣ ਤੋਂ ਇਹ ਨਿਰਣਾ ਹੋ ਜਾਂਦਾ ਹੈ ਕਿ 'ਸਚੇ ਨਾਮ ਦੀ ਭੁੱਖ' ਦੁੱਖਾਂ ਨੂੰ ਖਾ ਜਾਂਦੀ ਹੈ। ਸੋ ਇਹ ਅਰਥ ਹਨ ਕਿ ਜਦੋਂ ਸਚੇ ਨਾਮ ਦੀ ਭੁੱਖ ਲਗਦੀ ਹੈ ਉਸ ਭੁੱਖ ਲਗਣ ਨਾਲ (ਸਾਰੇ) ਦੁਖ ਖਾਧੇ ਜਾਂਦੇ ਹਨ ਭਾਵ ਦੁੱਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ। ਇਹ ਸ਼ਕਤੀ ਕੇਵਲ ਨਾਮ ਦੀ ਭੁੱਖ ਲਗਣ ਵਿਚ ਹੈ। ਜਿਵੇਂ 'ਦੁਖ ਦਾਰੂ ਸੁਖ ਰੋਗ ਭਇਆ' ਦਾ ਵਰਤਾਰਾ ਵਰਤਦਾ ਹੈ ਤਿਵੇਂ 'ਖਾਵੈ ਦੂਖ, ਭੂਖ ਸਾਚੇ ਕੀ' ਇਕ ਅਸਚਰਜ ਕਲਾ ਪ੍ਰਗਟ ਕਰਦੀ ਹੈ। ਨਾਮ ਭੋਜਨ ਖਾਣ ਨਾਲ ਸਰੀਰ ਦੇ ਦੁਖ ਹੀ ਨਹੀਂ ਜਾਂਦੇ, ਇਕ ਅਗੰਮੀ ਖੇਡ ਵੀ ਵਰਤਦੀ ਹੈ। ਉਸ ਅਕੱਥ ਕਥਾ ਦਾ ਵਰਨਣ ਕਰਨਾ ਅਸੰਭਵ ਹੈ। ਇਸ ਪੰਕਤੀ ਵਿਚ ਕੇਵਲ ਨਾਮ ਭੁੱਖ ਦੀ ਨਿਸ਼ਾਨੀ ਦਸੀ ਹੈ, ਨਾਮ ਦੀ ਸ਼ਕਤੀ ਅਮਿਤ ਹੈ।

**(ਅ) ਨਾ ਓਹੁ ਮਰੈ, ਨ ਹੋਵੈ ਸੋਗੁ ॥ ਦੇਦਾ ਰਹੈ, ਨ ਚੂਕੈ ਭੋਗੁ ॥**

ਪੁਰਾਤਨ ਅਤੇ ਨਵੀਨ ਟੀਕਾਕਾਰਾਂ ਨੇ ਇਸ ਪੰਕਤੀ ਦੇ ਹੇਠ ਲਿਖੇ ਅਰਥ ਕੀਤੇ ਹਨ:-

'ਨ ਵਾਹਿਗੁਰੂ ਮਰਦਾ ਹੈ ਅਤੇ ਨਾ ਉਸ ਦੇ ਭਗਤਾਂ ਨੂੰ ਸੋਗ ਹੁੰਦਾ ਹੈ, ਹਮੇਸ਼ਾਂ ਦੇਂਦਾ ਰਹਿੰਦਾ ਹੈ ਅਤੇ ਰੋਜ਼ੀ ਦੇਣੋਂ ਕਦੇ ਭੁਲਦਾ ਨਹੀਂ।

ਉਪਰੋਕਤ ਅਰਥ ਠੀਕ ਨਹੀਂ ਜਾਪਦੇ। 'ਸੋਗੁ' ਪਦ ਦਾ ਸੰਬੰਧ 'ਓਹੁ' ਪਦ ਨਾਲ ਹੈ। ਇਥੇ ਭਗਤਾਂ ਜਾਂ ਰਬੀ ਪਿਆਰਿਆਂ ਨੂੰ 'ਸੋਗ ਹੋਣਾ' ਆਪਣੇ ਕੋਲੋਂ ਅਰਥ ਜੋੜਨ ਵਾਲੀ ਗੱਲ ਹੈ। ਇਸੇ ਤਰ੍ਹਾਂ 'ਚੂਕੈ' ਪਦ ਦੇ ਅਰਥ 'ਭੁਲਣਾ' 'ਚੁਕਣਾ' ਕਰਨੇ ਵੀ ਠੀਕ ਨਹੀਂ ਫਬਦੇ। 'ਚੂਕੈ' ਪਦ ਦੇ ਅਰਥ ਹਨ– ਖਤਮ ਹੋਣਾ, ਮੁਕਣਾ ਅਤੇ 'ਭੋਗੁ' ਪਦ ਦੇ ਅਰਥ ਹਨ- 'ਭੋਜਨ' ਪਦਾਰਥਾਂ ਦਾ ਖਾਣਾ ਪੀਣਾ-ਭੰਡਾਰਾ। ਭਾਈ ਗੁਰਦਾਸ ਜੀ ਨੇ (ਇਸੇ) ਭਾਵ ਦੀ ਪੰਕਤੀ ਉਚਾਰਨ ਕੀਤੀ ਹੈ:-

**ਦੇਂਦਾ ਰਹੈ ਨ ਮੰਗੀਐ, ਮਰੈ ਨ ਹੋਇ ਵਿਜੋਗ ਵਿਜੋਗੀ॥** [ਵਾਰ ੩੯-੧੨

ਭਾਵ ਵਾਹਿਗੁਰੂ ਜੀ ਮਰਦਾ ਨਹੀਂ ਅਤੇ ਨਾ ਹੀ ਉਸਨੂੰ ਵਿਜੋਗੀ ਵਾਂਗ ਵਿਛੋੜਾ ਹੁੰਦਾ ਹੈ। ਸੋ ਉਪਰੋਕਤ ਪੰਕਤੀ ਦੇ ਅਰਥ ਇਉਂ ਹਨ:-

ਉਹ (ਵਾਹਿਗੁਰੂ) ਨਾ ਮਰਦਾ ਹੈ ਅਤੇ ਨਾ ਹੀ ਉਸਨੂੰ ਸ਼ੋਕ ਹੁੰਦਾ ਹੈ (ਕਿਉਂਕਿ ਉਹ ਸਦਾ ਅਨੰਦੀ ਸਾਹਿਬ ਹੈ)। ਉਹ (ਵਾਹਿਗੁਰੂ ਖਾਣ-ਪੀਣ ਲਈ ਪਦਾਰਥ) ਦੇਂਦਾ ਰਹਿੰਦਾ ਹੈ, ਜਿਹੜਾ ਖਾਧਿਆਂ ਸਾਥੋਂ ਮੁਕਦਾ ਨਹੀਂ:-

**ਮੇਰੇ ਰਾਮ ਕੋ ਭੰਡਾਰੁ॥ ਖਾਤ ਖਰਚਿ ਕਿਛੁ ਤੋਟਿ ਨ ਆਵੈ.**

**ਅੰਤੁ ਨਹੀ ਹਰਿ ਪਾਰਾਵਾਰੁ ॥** [ਪੰਨਾ ੮੯੩

**ਆਸਾ ਮਹਲਾ ੧ ॥ ਜੇ ਦਰਿ ਮਾਂਗਤੁ ਕੂਕ ਕਰੇ, ਮਹਲੀ ਖਸਮੁ ਸੁਣੇ ॥ ਭਾਵੈ ਧੀਰਕ ਭਾਵੈ ਧਕੇ, ਏਕ ਵਡਾਈ ਦੇਇ ॥੧॥ ਜਾਣਹੁ ਜੋਤਿ, ਨ ਪੂਛਹੁ ਜਾਤੀ, ਆਗੈ ਜਾਤਿ ਨ ਹੇ ॥ ੧ ॥ ਰਹਾਉ ॥ ਆਪਿ ਕਰਾਏ, ਆਪਿ ਕਰੇਇ ॥ ਆਪਿ, ਉਲਾਮ੍ਹੇ ਚਿਤਿ ਧਰੇਇ ॥ ਜਾ ਤੂੰ ਕਰਣਹਾਰੁ ਕਰਤਾਰੁ ॥ ਕਿਆ ਮੁਹਤਾਜੀ, ਕਿਆ ਸੰਸਾਰੁ ॥ ੨ ॥ ਆਪਿ ਉਪਾਏ, ਆਪੇ ਦੇਇ ॥ ਆਪੇ, ਦੁਰਮਤਿ ਮਨਹਿ ਕਰੇਇ ॥ ਗੁਰ ਪਰਸਾਦਿ, ਵਸੈ ਮਨਿ ਆਇ ॥ ਦੁਖੁ ਅਨੇ੍ਰਾ, ਵਿਚਹੁ ਜਾਇ ॥ ੩ ॥ ਸਾਚੁ ਪਿਆਰਾ, ਆਪਿ ਕਰੇਇ ॥ ਅਵਰੀ ਕਉ, ਸਾਚੁ ਨ ਦੇਇ ॥ ਜੇ ਕਿਸੈ ਦੇਇ, ਵਖਾਣੈ ਨਾਨਕੁ, ਆਗੈ ਪੂਛ ਨ ਲੇਇ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਭਾਵੈਂ, ਮਨਹਿਂ, ਵਿਚਹੁਂ, ਅਵਰੀਂ।

**ਬਿਸਰਾਮ ਭੇਦ:** ਅੰਤਲੀ ਪੰਕਤੀ ਦਾ ਅਰਧ ਬਿਸਰਾਮ ਆਮ ਤੌਰ ਤੇ 'ਵਖਾਣੈਂ' ਮਗਰੋਂ ਦਿੱਤਾ ਜਾਂਦਾ ਹੈ ਜੋ ਕਿ ਅਸ਼ੁੱਧ ਹੈ, ਬਿਸਰਾਮ 'ਨਾਨਕ' ਪਦ ਮਗਰੋਂ ਦੇਣਾ ਚਾਹੀਦਾ ਹੈ।

**ਪਦ ਅਰਥ:** ਮਾਗਤੁ=ਮੰਗਤਾ, ਜਾਚਕ। ਕੂਕ=ਪੁਕਾਰ, ਕੀਰਨੇ, ਫਰਿਆਦ। ਮਹਲੀ=ਮਹਿਲ ਵਾਲਾ। ਖਸਮੁ=ਮਾਲਕ, ਪ੍ਰਭੂ। ਚਾਹੇ=ਭਾਵੇਂ। ਧੀਰਜ=ਸਬਰ, ਹੌਸਲਾ। ਧਕੇ=ਧਕੇਲਣ ਦੀ ਕ੍ਰਿਆ, ਪਰੇ ਸੁੱਟਣਾ। ਉਲਾਮੇ=ਗਿਲੇ, ਗੁਸ਼ਾਰੇ। ਚਿਤਿ ਧਰੇਇ=ਚਿਤ ਲਾ ਕੇ ਸੁਣਦਾ ਹੈ। ਮੁਹਤਾਜੀ=ਮੁਥਾਜੀ, ਖੁਸ਼ਾਮਦ। ਮਨਹਿ ਕਰੇਇ=ਮਨ੍ਹਾਂ ਭਾਵ ਦੂਰ ਕਰਦਾ ਹੈ। ਅਵਰੀ=ਹੋਰਨਾਂ ਨੂੰ। ਪੂਛ ਨ ਲੇਇ=ਪੁੱਛ ਗਿੱਛ ਭਾਵ ਹਿਸਾਬ ਨਹੀਂ (ਪੁਛਦਾ) ਲੈਂਦਾ।

**ਅਰਥ:** ਜੇ (ਕੋਈ) ਮੰਗਤਾ ਬਣ ਕੇ (ਪ੍ਰਭੂ ਦੇ) ਦਰ ਉਤੇ ਫਰਿਆਦ ਕਰੇ (ਕੂਕਾਂ ਮਾਰ ਕੇ ਕੀਰਨੇ ਪਾਏ ਤਾਂ ਉਹ) ਮਹਿਲ ਵਾਲਾ (ਪ੍ਰਭੂ) ਸੁਣਦਾ ਹੈ। (ਅਗੋਂ ਮਾਲਕ ਦੀ ਇਛਾ ਹੈ) ਚਾਹੇ ਧੀਰਜ

(ਦੇਵੇ) ਭਾਵੇਂ ਧੱਕੇ (ਦੇਵੇ ਦੋਹਾਂ ਹਾਲਤਾਂ ਵਿਚੋਂ) ਇਕ ਵਡਿਆਈ (ਜ਼ਰੂਰ) ਦਿੰਦਾ ਹੈ।੧।

(ਹੇ ਭਾਈ! ਹਰੀ ਦੀ) ਜੋਤਿ ਨੂੰ ਪਛਾਣੋ (ਕਿਸੇ ਦੀ) ਜਾਤਿ (ਪਾਤ) ਨਾ ਪੁਛੋ (ਕਿਉਂਕਿ) ਅਗੇ (ਪਰਲੋਕ ਵਿਚ ਕੋਈ) ਜਾਤ (ਪਾਤ) ਨਹੀਂ ਹੈ।੧ਰਹਾਉ।

(ਉਹ ਪ੍ਰਭੂ) ਆਪ ਹੀ (ਸਭ ਕੁਝ) ਕਰਦਾ ਕਰਾਉਂਦਾ ਹੈ। (ਉਹ) ਆਪ ਹੀ ਚਿਤ ਵਿਚ ਗਿਲੇ ਧਰਦਾ (ਸੁਣਦਾ) ਹੈ। (ਅਜਿਹੀ ਅਵਸਥਾ ਵਿਚ ਵਿਚਰ ਕੇ ਮਨੁੱਖ ਇਉਂ ਆਖਦਾ ਹੈ ਕਿ ਹੇ ਪ੍ਰਭੂ!) ਜਦ ਤੂੰ (ਆਪ ਹੀ ਸਭ ਕੁਝ) ਕਰਨ ਵਾਲਾ ਕਰਤਾ (ਪੁਰਖ) ਹੈਂ ਤਾਂ (ਫਿਰ ਕਿਸੇ ਦੀ) ਕੀ ਮੁਥਾਜੀ ਹੈ (ਤੇ ਉਸਦੇ ਸਾਹਮਣੇ) ਸੰਸਾਰ ਵੀ ਕੀ (ਚੀਜ਼ ਹੈ)? (ਭਾਵ ਕੁਝ ਨਹੀਂ ਹੈ)।੨।

(ਉਹ ਪ੍ਰਭੂ) ਆਪ ਹੀ (ਜੀਵ) ਪੈਦਾ ਕਰਦਾ ਹੈ, ਆਪ ਹੀ (ਰਿਜ਼ਕ ਤੇ ਰੋਜ਼ੀ) ਦੇਂਦਾ ਹੈ। ਆਪ ਹੀ (ਜੀਆਂ ਦੀ) ਖੋਟੀ ਮਤਿ ਦੂਰ ਕਰਦਾ ਹੈ। ਗੁਰੂ ਦੀ ਕਿਰਪਾ ਨਾਲ (ਪ੍ਰਭੂ ਜਿਸ ਜੀਵ ਦੇ) ਮਨ ਵਿਚ ਆ ਕੇ ਵਸ ਜਾਂਦਾ ਹੈ (ਉਸ ਦੇ ਅੰਦਰੋਂ ਹਉਮੈਂ ਦਾ) ਦੁਖ (ਅਗਿਆਨਤਾ ਦਾ) ਹਨੇਰਾ ਦੂਰ ਹੋ ਜਾਂਦਾ ਹੈ।੩।

(ਪ੍ਰਭੂ) ਆਪ ਹੀ ਸੱਚ ਨੂੰ ਪਿਆਰ ਕਰਦਾ ਹੈ (ਭਾਵ ਜਿਸ ਉਤੇ ਕਿਰਪਾ ਕਰਦਾ ਹੈ, ਉਸ ਨੂੰ ਸਚ ਪਿਆਰਾ ਲਗਦਾ ਹੈ)। ਹੋਰਨਾਂ (ਪਿਆਰ ਹੀਣਿਆਂ) ਨੂੰ ਸੱਚ ਨਹੀਂ ਦੇਂਦਾ। ਜੇ (ਪ੍ਰਭੂ) ਕਿਸੇ (ਜੀਵ ਨੂੰ ਸੱਚ) ਦੇ ਦੇਵੇ (ਤਾਂ) ਨਾਨਕ ਆਖਦਾ ਹੈ ਕਿ ਅੱਗੇ (ਦਰਗਾਹ ਵਿਚ ਧਰਮ ਰਾਜਾ ਉਸ ਤੋਂ ਕਰਮਾਂ ਦਾ ਲੇਖਾ ਜੋਖਾ) ਨਹੀਂ ਪੁਛਦਾ (ਅਤੇ) ਨਾ ਹੀ (ਲੇਖਾ) ਲੈਂਦਾ ਹੈ।੪।੩।

## ਅਰਥ ਭੇਦ ਅਤੇ ਨਿਰਣੈ

**ੳ) ਜੇ ਦਰਿ ਮਾਗਤੁ ਕੂਕ ਕਰੇ, ਮਹਲੀ ਖਸਮੁ ਸੁਣੇ ॥**
**ਭਾਵੈ ਧੀਰਕ ਭਾਵੈ ਧਕੇ, ਏਕ ਵਡਾਈ ਦੇਇ ॥**

ਵਖ ਵਖ ਅਰਥ:

੧- ਰਾਜਾ ਕੇ ਦੁਆਰੇ ਪਰ ਜੋ (ਮਾਗਤ) ਭਿਛਕ (ਕੂਕ) ਪੁਕਾਰ ਕਰੇ ਮਹਲੋਂ ਕੇ ਬੀਚ (ਖਸਮੁ) ਰਾਜਾ ਉਸ ਕੀ ਪੁਕਾਰ ਜਬ (ਸੁਣੇ ਤਬ ਚਾਹੇ ਕਿਸੀ ਕੋ ਧੱਕਾ ਦੇਵੇ ਕਿਸੀ ਕੋ ਧੀਰਜ ਦੇਵੇ ਔਰ ਅਕਾਲ ਪੁਰਖ ਕੇ ਦਵਾਰੇ ਜੋ ਨਾਮੁ ਮਾਂਗਤਾ ਹੈ ਤਿਸਕੋ ਧੱਕਾ ਨਹੀਂ ਮਿਲਤਾ ਸੋ ਏਕ ਬਡਾਈ ਹੀ ਦੇਤਾ ਹੈ। [ਫ.ਸ.

੨- ਜੇ (ਕੋਈ) ਮੰਗਤਾ (ਕਿਸੀ ਰਾਜਾ ਦੇ) ਦੁਆਰੇ ਪੁਕਾਰ ਕਰੇ (ਤਾਂ) ਮਹਲਾਂ (ਵਿਚ ਬੈਠਾ) ਮਾਲਕ (ਰਾਜਾ) ਸੁਣੇਗਾ। (ਸੁਣ ਕੇ ਉਹ) ਇਕ ਵਡਿਆਈ ਦੇਵੇਗਾ, ਚਾਹੇ (ਪੁਕਾਰ ਸੁਣ ਕੇ) ਧੀਰਜ (ਬਨ੍ਹਾਵੇ ਚਾਹੇ) ਧੱਕੇ (ਮਰਵਾ ਕੇ ਪਰੇ ਹਟਾ ਦੇਵੇ)। ਕੋਈ ਮੰਗਤਾ (ਭਾਵ ਕਿਸੇ ਵੀ ਜਾਤਿ ਦਾ ਹੋਵੇ) ਪ੍ਰਭੂ ਦੇ ਦਰ ਤੇ ਪੁਕਾਰ ਕਰੇ ਤਾਂ ਉਹ ਮਹਲ ਦਾ ਮਾਲਕ ਖਸਮ ਪ੍ਰਭੂ (ਉਸ ਦੀ ਪੁਕਾਰ) ਸੁਣ ਲੈਂਦਾ ਹੈ। [ਸੰ.ਪੋ.

੩- (ਫਿਰ) ਉਸ ਦੀ ਮਰਜ਼ੀ ਹੌਂਸਲਾ ਦੇਵੇ ਉਸ ਦੀ ਮਰਜ਼ੀ ਧੱਕਾ ਦੇ ਦੇਵੇ (ਮੰਗਤੇ ਦੀ ਅਰਦਾਸਿ ਸੁਣ ਲੈਣ ਵਿਚ) ਹੀ ਪ੍ਰਭੂ ਉਸ ਨੂੰ ਵਡਿਆਈ ਹੀ ਦੇ ਰਿਹਾ ਹੈ। [ਦਰਪਣ

**ਨਿਰਣੈ:** ਇਥੇ 'ਮਹਲੀ' ਪਦ ਦਾ ਅਰਥ 'ਮਹਲਾਂ ਅੰਦਰ' ਕਰਨੇ ਠੀਕ ਨਹੀਂ ਜਾਪਦੇ ਕਿਉਂਕਿ ਇਥੇ 'ਮਹਲੀ' ਪਦ 'ਖਸਮੁ' ਦਾ ਵਿਸ਼ੇਸ਼ਣ ਹੈ, ਮਹਲ ਵਾਲਾ ਖਸਮ। ਫਿਰ ਇਸ ਸ਼ਬਦ ਵਿਚ ਕਿਸੇ ਦੁਨਿਆਵੀ ਰਾਜੇ ਦਾ ਜ਼ਿਕਰ ਨਹੀਂ ਵਾਹਿਗੁਰੂ ਰਾਜੇ ਤੋਂ ਭਾਵ ਹੈ। ਸੋ ਉਪਰ ਨੰਬਰ ੧ ਅਤੇ ੨ ਵਾਲੇ ਅਰਥ ਠੀਕ ਨਹੀਂ ਹਨ।

'ਏਕ ਵਡਾਈ ਦੇਇ' ਵਾਲੀ ਅੱਧੀ ਪੰਕਤੀ ਦੇ ਅਰਥਾਂ ਵਿਚ ਵੀ ਟੀਕਾਕਾਰਾਂ ਦਾ ਪਰਸਪਰ ਵਿਰੋਧ ਹੈ। ਇਸ ਬਾਰੇ ਸਾਧਾਰਨ ਪਾਠਕ ਸ਼ੰਕਾ ਗ੍ਰਸਤ ਹੋ ਜਾਂਦੇ ਹਨ ਕਿਉਂਕਿ ਉਹ ਧੀਰਜ ਦੇਣਾ ਤਾਂ ਪ੍ਰਭੂ ਦੀ ਇਕ ਵਿਸ਼ੇਸ਼ ਵਡਿਆਈ ਸਮਝਦੇ ਹਨ ਪਰ ਧੱਕੇ ਦੇਣਾ ਕਿਹੜੀ ਵਡਿਆਈ ਹੈ?

ਫਰਿਆਦੀ ਮਨੁੱਖ ਚਾਹੁੰਦਾ ਹੈ ਇਕ ਵਾਰ ਉਸ ਦੀ ਗੱਲ ਸੁਣੀ ਜਾਵੇ, ਅੱਗੋ ਮਾਲਕ ਦੀ ਮਰਜ਼ੀ ਹੈ। ਭਾਵੇਂ ਉਸ ਨੂੰ ਪਿਆਰ ਕਰੇ ਜਾਂ ਦੁਰਕਾਰੇ। ਪ੍ਰਿਆਇ ਕ੍ਰਿਤ ਭਾ. ਸ਼ਾਮ ਸਿੰਘ ਵਿਚ ਇਸ ਸ਼ੰਕੇ ਦੀ ਨਵਿਰਤੀ ਲਈ ਲੈਲਾ ਤੇ ਮਜਨੂੰ ਦੀ ਕਹਾਣੀ ਦਾ ਇਉਂ ਸੰਕੇਤ ਦਿੱਤਾ ਹੈ:-

"ਜੈਸੇ ਮਜਨੂ ਨੇ ਲੇਲੀ ਪਾਸ ਠੂਠਾ ਭੇਜਿਆ ਲੇਲੀ ਨੇ ਭਨ ਦੀਆ ਤਬ ਨਾਚ ਉਠਿਆ ਸੁਣ ਕਰਕੇ ਜੋ ਯਾਦ ਤਾਂ ਹੈਸੁ ਮੈਨੂੰ"। ਇਸ ਇਸ਼ਕ ਹਕੀਕੀ ਬਾਰੇ ਪੜ੍ਹੋ ਭਾ. ਗੁਰਦਾਸ ਵਾਰ ੨੭ ਪਉੜੀ ੧:-

ਲੇਲਾ ਮਜਨੂੰ ਆਸ਼ਕੀ....

ਗੁਰਬਾਣੀ ਵਿਚ ਇਸ ਭਾਵ ਦੀ ਪ੍ਰੋੜਤਾ ਹੋਰ ਪੰਗਤੀ ਵਿਚੋਂ ਇਉਂ ਮਿਲਦੀ ਹੈ:-

**ਅਬ ਹਮ ਚਲੀ ਠਾਕੁਰ ਪਹਿ ਹਾਰਿ ॥**

**ਜਬ ਹਮ ਸਰਣਿ ਪ੍ਰਭੂ ਕੀ ਆਈ, ਰਾਖੁ ਪ੍ਰਭੂ ਭਾਵੈ ਮਾਰਿ ॥** [ਪੰਨਾ ੫੨੭

## ਅ) ਆਪਿ ਉਲ੍ਹਾਮੇ ਚਿਤਿ ਧਰੇਇ ॥

ਵੱਖ ਵੱਖ ਅਰਥ:

੧- ਆਪੁ ਹੀ ਜਮੁ ਕੇ (ਉਲਾਂਭੇ) ਤਾਨੇ ਜੀਵੋਂ ਕੇ ਚਿਤ ਮੇਂ ਵਾ ਜੀਵ ਰੂਪ ਹੋ ਕਰ ਧਾਰਨ ਕਰਤਾ ਹੈ। [ਫ਼.ਸ.

੨- ਆਪ ਹੀ ਉਲਾਮੇ (ਜੀਵਾਂ ਦੇ) ਚਿਤ ਵਿਚ ਧਰਦਾ ਹੈ। [ਸੰ.ਪੋ.

੩- ਆਪੇ ਹੀ (ਉਲਾਮੇ) ਪਛੋਤਾਉ ਚਿਤ ਵਿਚ ਧਰਦਾ ਹੈ। [ਪੰਡਤ ਨਰੈਣ ਸਿੰਘ

੪- ਚਿਤ ਧਰੇਇ-ਸੁਣਦਾ ਹੈ। [ਸ਼ਬਦਾਰਥ

੫- ਆਪ ਹੀ ਪ੍ਰਭੂ (ਹਰੇਕ ਜੀਵ ਦੇ) ਗਿਲੇ ਸੁਣਦਾ ਹੈ। [ਦਰਪਣ

੬- ਆਪ ਹੀ ਚਿਤ ਮੈ ਧਾਰਤਾ ਹੈ, ਜੋ ਨਰ ਤਨ ਦੀਆ ਸੀ, ਤੁਝ ਭਜਨ ਕਯੋਂ ਨ ਕਰਿਆ। [ਪ੍ਰਿਆਇ ਰਚਿਤ ਭਾਈ ਸ਼ਾਮ ਸਿੰਘ

**ਨਿਰਣੈ:** ਇਥੇ 'ਚਿਤਿ ਧਰੇਇ' ਦਾ ਭਾਵ ਮਨੁੱਖ ਦੇ ਦਿਲ ਵਿਚ ਧਰਨ ਜਾਂ ਰਖਣ ਦਾ ਨਹੀਂ, ਸਗੋਂ ਪ੍ਰਭੂ ਧਿਆਨ ਨਾਲ ਜੀਵਾਂ ਦੇ ਗਿਲੇ ਸੁਣਦਾ ਹੈ। ਇਹ ਅਰਥ ਕਰਨੇ ਪ੍ਰਸੰਗਕ ਹੋਣਗੇ ਕਿਉਂਕਿ ਇਸ ਭਾਵ ਚੋਂ "ਜੇ ਲੋਕੁ ਸਲਾਹੇ ਤਾ ਤੇਰੀ ਉਪਮਾ, ਜੇ ਨਿੰਦੈ ਤ ਛੋਡਿ ਨ ਜਾਈ॥" (ਪੰਨਾ ੭੫੭) ਵਾਲੀ ਦ੍ਰਿੜਤਾ ਅਪਨਾਉਣ ਦੀ ਸੇਧ ਮਿਲਦੀ ਹੈ।

ਮੰਗਤਿਆਂ ਦਾ ਕੰਮ ਹੈ ਗਿਲੇ ਕਰਨੇ, ਉਲਾਂਭੇ ਲੈਣੇ ਪ੍ਰਭੂ ਦਾ ਕੰਮ ਹੈ। ਉਨ੍ਹਾਂ ਨੂੰ ਧਿਆਨ ਨਾਲ ਚਿਤ ਲਾ ਕੇ ਸੁਣਨਾ। ਇਸ ਲਈ 'ਪ੍ਰਭੂ ਸੁਣਦਾ ਹੈ' ਅਰਥ ਕਰਨੇ ਹੀ ਠੀਕ ਹਨ। ਸੋ ਉਪਰੋਕਤ ਨੰਬਰ ੨ ਅਤੇ ੬ ਵਾਲੇ ਅਰਥ ਠੀਕ ਨਹੀਂ ਹਨ।

## ੲ) ਸਾਚੁ ਪਿਆਰਾ ਆਪਿ ਕਰੇਇ॥ ਅਵਰੀ ਕਉ ਸਾਚੁ ਨ ਦੇਇ॥

ਵੱਖ ਵੱਖ ਅਰਥ:

੧- ਜਿਸ ਪਰ ਆਪ ਕ੍ਰਿਪਾ ਕਰਤਾ ਹੈ ਤਿਸ ਕੋ ਸਚਿ ਕਾ ਪਿਆਰੁ ਕਰਤਾ ਹੈ। (ਅਵਰੀ ਕਉ) ਬਿਨਾਂ ਪ੍ਰੇਮੀਉਂ ਸੇ ਔਰ ਕੋ ਸਤਿਨਾਮੁ ਨਹੀਂ ਦੇਤਾ ਹੈ। [ਫ.ਸ.

੨- ਸਾਚ ਕੀ ਪ੍ਰਾਪਤੀ ਪਯਾਰਾ ਹਰਿ ਆਪ ਹੀ ਕਰਤਾ ਹੈ ਗੁਰਮੁਖਾਂ ਨੋ, ਹੋਰਨਾਂ ਮਨਮੁਖਾਂ ਨੋ ਨਹੀਂ ਦੇਤਾ। [ਪ੍ਰਿਆਇ ਰਚਿਤ ਭਾਈ ਸ਼ਾਮ ਸਿੰਘ

੩- ਪਰਮੇਸ਼ਰ ਨੇ ਆਪ ਹੀ ਸਚਾ ਨਾਮ ਪਿਆਰਾ ਭਾਵ ਮਹਿੰਗਾ ਕੀਤਾ ਹੋਇਆ ਹੈ (ਜਿਵੇਂ ਦਲਾਲ ਵੀ ਜਦ ਕੋਈ ਚੀਜ਼ ਮਹਿੰਗੀ ਹੋ ਜਾਵੇ ਤਾਂ ਆਖਦੇ ਹਨ ਕਿ ਅਜ ਕਲ ਚੀਜ਼ ਪਿਆਰੀ ਹੋ ਗਈ ਹੈ ਭਾਵ ਮਹਿੰਗੀ ਹੋ ਗਈ ਹੈ)। ਅਵਰੀ-ਝਲਿਆਂ ਪੁਰਸ਼ਾਂ ਨੂੰ ਆਪਣਾ ਸੱਚਾ ਨਾਮ ਜਪਣ ਨਹੀਂ ਦਿੰਦਾ। [ਸੰ.ਸ.

੪- ਉਹ ਆਪ ਹੀ ਸਚ ਨੂੰ ਪਿਆਰ ਕਰਕੇ ਦਸਦਾ ਹੈ, ਭਾਵ ਉਹ ਆਪ ਹੈ, ਕਿਰਪਾ ਕਰੇ ਤਾਂ ਸਚ ਜਿਹੀ ਔਖੀ ਵਸਤੂ ਪਿਆਰੀ ਲਗਦੀ ਹੈ। [ਸ਼ਬਦਾਰਥ

੫- ਪ੍ਰਭੂ ਆਪ ਹੀ ਜੀਵਾਂ ਦੇ ਮਨ ਵਿਚ ਆਪਣਾ ਸਿਮਰਨ ਪਿਆਰਾ ਕਰਦਾ ਹੈ (ਸਿਮਰਨ ਦਾ ਪਿਆਰ ਪੈਦਾ ਕਰਦਾ ਹੈ), ਜਿਨ੍ਹਾਂ ਦੇ ਅੰਦਰ ਪਿਆਰ ਦੀ ਅਜੇ ਘਾਟ ਹੈ, ਉਨ੍ਹਾਂ ਨੂੰ ਆਪ ਹੀ ਸਿਮਰਨ ਦੀ ਦਾਤਿ ਨਹੀਂ ਦਿੰਦਾ। [ਦਰਪਣ

੬- (ਜੋ) ਸਚੁ ਦਾ ਪਿਆਰਾ (ਹੈ, ਉਸ ਨੂੰ ਤੂੰ) ਆਪਣਾ ਕਰ ਲੈਂਦਾ ਹੈਂ ਪਰ (ਅਵਰੀ) ਅਗਿਆਨੀ ਪੁਰਸ਼ ਨੂੰ (ਤੂੰ) ਸਚ ਨਹੀਂ ਦਿੰਦਾ। [ਪੰਡਤ ਨਰੈਣ ਸਿੰਘ

**ਨਿਰਣੈ:** 'ਆਪਿ ਕਰੇਇ' (੧) ਜਿਸ ਪਰ ਆਪ ਕ੍ਰਿਪਾ ਕਰਤਾ ਹੈ ਤਿਸ ਕੋ 'ਸਾਚੁ ਪਿਆਰਾ' ਦੇ ਅਰਥ 'ਸਚਿ ਕਾ ਪਿਆਰੁ ਕਰਤਾ ਹੈ' (੩) ਪਰਮੇਸ਼ਰ ਨੇ ਆਪ ਹੀ ਸਚਾ ਨਾਮ ਪਿਆਰਾ ਭਾਵ ਮਹਿੰਗਾ ਕੀਤਾ ਹੋਇਆ ਹੈ, ਅਤੇ (੬) ਜੋ ਸਚੁ ਦਾ ਪਿਆਰਾ (ਹੈ, ਉਸ ਨੂੰ) ਆਪਣਾ ਕਰ ਲੈਂਦਾ ਹੈ ਆਦਿ ਗੁਰਬਾਣੀ ਦੇ ਲਗਮਾਤਰੀ ਨੇਮਾਂ ਦੇ ਅਨੁਕੂਲ ਨਹੀਂ ਹਨ। ਇਸੇ ਤਰ੍ਹਾਂ ਨੰਬਰ ੫ ਵਾਲੇ ਅਰਥ 'ਪ੍ਰਭੂ ਆਪ ਹੀ ਜੀਵਾਂ ਦੇ ਮਨ ਵਿਚ ਆਪਣਾ ਸਿਮਰਨ ਪਿਆਰਾ ਕਰਦਾ ਹੈ' ਵਿਚ 'ਸਾਚੁ' ਪਦ ਦੇ ਅਰਥ

'ਸਿਮਰਨ' ਕਰਨੇ ਵੀ ਠੀਕ ਨਹੀਂ ਹਨ। 'ਸਾਚੁ' ਪਦ ਦੇ ਅਰਥ 'ਸਚੁ' ਸਦਾ ਥਿਰ ਰਹਿਣ ਵਾਲਾ ਪ੍ਰਭੂ ਹੀ ਹੋ ਸਕਦੇ ਹਨ। ਸੋ, ਇਸ ਪੰਕਤੀ ਦੇ ਅਰਥ ਇਉਂ ਹੋਣਗੇ:-

(ਜਿਸ ਉਤੇ) ਪ੍ਰਭੂ ਆਪ (ਕਿਰਪਾ) ਕਰਦਾ ਹੈ (ਉਸ ਨੂੰ) ਸੱਚ ਪਿਆਰਾ ਲਗਦਾ ਹੈ।

ਇਸੇ ਤਰ੍ਹਾਂ ਦੂਜੀ ਪੰਕਤੀ ਵਿਚ 'ਅਵਰੀ' ਦੇ ਅਰਥ 'ਝਲਿਆਂ ਪੁਰਸ਼ਾਂ ਨੂੰ' ਕਰਨੇ ਠੀਕ ਨਹੀ ਹਨ। ਜਿਵੇਂ ਕਿ ਸੰਪਰਦਾਈ ਸਟੀਕ ਦੇ ਕਰਤਾ ਨੇ ਕੀਤੇ ਹਨ। 'ਅਵਰੀ' ਪਦ ਦੇ ਅਰਥ 'ਹੋਰਨਾਂ ਨੂੰ' ਕਰਨੇ ਹੀ ਠੀਕ ਹਨ ਜਿਵੇਂ ਕਿ ਹੇਠ ਲਿਖੀਆਂ ਪੰਗਤੀਆਂ ਤੋਂ ਸਪਸ਼ਟ ਹੋ ਜਾਂਦਾ ਹੈ:-

**ੳ. ਕੂੜ ਬੋਲਿ ਮੁਰਦਾਰੁ ਖਾਇ॥ ਅਵਰੀ ਨੂੰ ਸਮਝਾਵਣਿ ਜਾਇ॥** [ਪੰਨਾ ੧੪੦

**ਅ. ਲਾਲ ਬਹੁਗੁਣਿ, ਕਾਮਣਿ ਮੋਹੀ ॥**
**ਤੇਰੇ ਗੁਣ ਹੋਹਿ ਨ ਅਵਰੀ ॥** [ਪੰਨਾ ੨੫੯

ਉਸ ਪ੍ਰਭੂ ਦੇ ਦਰ ਤੇ ਜੋ ਕੋਈ ਜਾਚਕ ਬਣ ਕੇ ਜਾਚਨਾ ਕਰਦਾ ਹੈ, ਪ੍ਰਭੂ ਬਿਨਾਂ ਕਿਸੇ ਜਾਤ ਵਿਤਕਰੇ ਦੇ ਉਸਦੀ ਅਰਜ਼ੋਈ ਸੁਣਦਾ ਹੈ। ਇਹ ਉਸ ਪ੍ਰਭੂ ਦੀ ਵਡਿਆਈ ਹੈ। ਗੁਰਮਤਿ ਦਾ ਇਹ ਤੱਤ ਸਿਧਾਂਤ ਵੀ ਹੈ:-

**ਏਕ ਨਦਰਿ ਕਰਿ ਵੇਖੈ ਸਭ ਊਪਰਿ,**
**ਜੇਹਾ ਭਾਉ, ਤੇਹਾ ਫਲੁ ਪਾਈਐ॥** [ਪੰਨਾ ੬੦੨

ਸੋ 'ਧੀਰਕ' ਅਤੇ 'ਧਕੇ' ਵੀ 'ਜੇਹਾ ਭਾਉ' ਵਾਲੇ ਨੇਮ ਅਨੁਸਾਰ ਹੀ ਮਿਲਦੇ ਹਨ। ਰਹਾਉ ਦੀ ਪੰਕਤੀ ਰਾਹੀਂ ਜੋਤਿ ਨੂੰ ਪਛਾਣਨ ਦਾ ਆਦੇਸ਼ ਦਿੱਤਾ ਹੈ, ਕਿਉਂਕਿ ਸੰਸਾਰ ਦੇ ਲੋਗ ਜੋਤਿ ਨੂੰ ਛੱਡ ਕੇ ਜਾਤੀ ਵਿਚ ਫਸੇ ਰਹਿੰਦੇ ਹਨ। ਗੁਰੂ ਨਾਨਕ ਦੇਵ ਜੀ ਦੇ ਸੁੰਦਰ ਬਚਨ ਹਨ:-

**੧. ਫਕੜ ਜਾਤੀ, ਫਕੜੁ ਨਾਉ ॥** [ਪੰਨਾ ੮੩

**੨. ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ ॥** [ਪੰਨਾ ੪੬੯

**੩. ਦੇਹੀ ਜਾਤਿ, ਨ ਆਗੈ ਜਾਇ ॥**
**ਜਿਥੈ ਲੇਖਾ ਮੰਗੀਐ, ਤਿਥੈ ਛੁਟੈ ਸਚੁ ਕਮਾਇ॥** [ਪੰਨਾ ੧੧੨

**੪. ਜਾਤਿ ਜਨਮੁ ਨ ਪੂਛੀਐ, ਸਚ ਘਰੁ ਲੇਹੁ ਬਤਾਇ ॥**
**ਸਾ ਜਾਤਿ ਸਾ ਪਤਿ ਹੈ, ਜੇਹੇ ਕਰਮ ਕਮਾਇ ॥** [ਪੰਨਾ ੧੩੩੦

ਗੁਰੂ ਘਰ ਵਿਚ 'ਜਾਤਿ ਅਜਾਤਿ ਜਪੈ ਜਨੁ ਕੋਇ॥ ਜੋ ਜਾਪੈ ਤਿਸ ਕੀ ਗਤਿ ਹੋਇ॥' (ਪੰਨਾ ੧੧੫੦) ਅਥਵਾ 'ਜਾਤਿ ਅਜਾਤਿ, ਨਾਮੁ ਜਿਨ ਧਿਆਇਆ, ਤਿਨ ਪਰਮ ਪਦਾਰਥੁ ਪਾਇਆ॥' (ਪੰਨਾ ੫੭੬) ਵਾਲਾ ਮੂਲਿਕ ਸਿਧਾਂਤ ਕਾਇਮ ਹੈ। ਕਰਤਾ ਪੁਰਖ ਉਤੇ ਭਰੋਸਾ ਕਰਨ ਦੀ ਲੋੜ ਹੈ ਕਿਉਂਕਿ ਕਰਣ-ਕਾਰਣ ਸਮਰਥ ਇਕੋ ਪਰਮੇਸ਼ਰ ਹੈ। ਗੁਰੂ ਸਾਹਿਬ ਆਸ਼ਾਵਾਦੀ ਜੀਵਨ ਦੀ ਜਾਚ ਸਿਖਾਉਂਦੇ ਹਨ। ਸੱਚ ਨੂੰ ਪਿਆਰ ਕਰਨ ਦੀ ਪ੍ਰੇਰਨਾ ਦੇਂਦੇ ਹਨ। ਇਸ ਪਿਆਰ ਲਈ 'ਗੁਰ ਪ੍ਰਸਾਦੁ' ਦਾ ਪਾਤਰ ਬਣਨ ਦੀ ਲੋੜ ਹੈ। ਹਾਂ, ਪ੍ਰਭੂ ਦਾ ਇਕ ਅਟੱਲ ਨੇਮ ਹੈ ਕਿ ਜਿਸ ਨੂੰ ਸਚ ਰੂਪ ਪਿਆਰ ਬਖਸ਼ ਦੇਂਦੇ

ਹਨ, ਉਸ ਪਾਸੋਂ ਫਿਰ ਆਪਣੀ ਦਰਗਾਹ ਵਿਚ ਕਿਸੇ ਪ੍ਰਕਾਰ ਦਾ ਲੇਖਾ ਨਹੀਂ ਮੰਗਦੇ। ਅਸਲ ਵਿਚ ਸਚ ਨੂੰ ਕਮਾ ਕੇ ਹੀ ਛੁਟਕਾਰਾ ਹੁੰਦਾ ਹੈ, ਹੋਰ ਕੋਈ ਦੁਨਿਆਵੀ ਹੀਲਾ ਵਸੀਲਾ ਨਹੀਂ ਚਲ ਸਕਦਾ:-

੧. **ਛੂਟੈ ਗੁਰਮੁਖਿ ਸਾਚੁ ਕਮਾਏ ॥** [ਪੰਨਾ ੮੪੦

੨. **ਗਲੀ ਭਿਸਤਿ ਨ ਜਾਈਐ, ਛੁਟੈ ਸਚੁ ਕਮਾਇ॥** [ਪੰਨਾ ੧੪੧

**ਆਸਾ ਮਹਲਾ ੧ ॥ ਤਾਲ ਮਦੀਰੇ, ਘਟ ਕੇ ਘਾਟ ॥ ਦੋਲਕ ਦੂਨੀਆ, ਵਾਜਹਿ ਵਾਜ ॥ ਨਾਰਦੁ ਨਾਚੈ, ਕਲਿ ਕਾ ਭਾਉ ॥ ਜਤੀ ਸਤੀ, ਕਹ ਰਾਖਹਿ ਪਾਉ ॥ ੧ ॥ ਨਾਨਕ, ਨਾਮ ਵਿਟਹੁ ਕੁਰਬਾਣੁ ॥ ਅੰਧੀ ਦੁਨੀਆ, ਸਾਹਿਬੁ ਜਾਣੁ ॥ ੧ ॥ ਰਹਾਉ ॥ ਗੁਰੂ ਪਾਸਹੁ, ਫਿਰਿ ਚੇਲਾ ਖਾਇ ॥ ਤਾਮਿ ਪਰੀਤਿ, ਵਸੈ ਘਰਿ ਆਇ ॥ ਜੇ ਸਉ ਵਰਿਆ, ਜੀਵਣ ਖਾਣੁ ॥ ਖਸਮ ਪਛਾਣੈ, ਸੋ ਦਿਨੁ ਪਰਵਾਣੁ ॥ ੨ ॥ ਦਰਸਨਿ ਦੇਖਿਐ, ਦਇਆ ਨ ਹੋਇ ॥ ਲਏ ਦਿਤੇ ਵਿਣੁ, ਰਹੈ ਨ ਕੋਇ ॥ ਰਾਜਾ ਨਿਆਉ ਕਰੇ, ਹਥਿ ਹੋਇ ॥ ਕਹੈ ਖੁਦਾਇ, ਨ ਮਾਨੈ ਕੋਇ ॥ ੩ ॥ ਮਾਣਸ ਮੂਰਤਿ, ਨਾਨਕੁ ਨਾਮੁ ॥ ਕਰਣੀ ਕੁਤਾ, ਦਰਿ ਫੁਰਮਾਨੁ ॥ ਗੁਰ ਪਰਸਾਦਿ, ਜਾਣੈ ਮਿਹਮਾਨੁ ॥ ਤਾ ਕਿਛੁ, ਦਰਗਹ ਪਾਵੈ ਮਾਨੁ ॥ ੪ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੁਨੀਆਂ, ਵਾਜਹਿੰ, ਕਹਾਂ, ਰਾਖਹਿੰ, ਪਾਉਂ, ਵਿਟਹੁੰ, ਪਾਸਹੁੰ, ਵਰ੍ਹਿਆਂ, ਨਿਆਉਂ, ਤਾਂ।

**ਪਦ ਅਰਥ:** ਤਾਲ=ਖੜਤਾਲਾਂ, ਛੈਣੇ। ਮਦੀਰੇ=(ਮੰਦੀਰੇ) ਪੈਰਾਂ ਦੇ ਘੁੰਗਰੂ, ਝਾਂਜਰਾਂ। ਘਟ=ਹਿਰਦਾ (ਭਾਵ ਮਨ)। ਘਾਟ=ਰਸਤਾ (ਭਾਵ ਮਨ ਦੇ) ਰਸਤੇ, (ਸੰਕਲਪ ਵਿਕਲਪ)। ਵਾਜਹਿ ਵਾਜ=ਵਾਜੇ ਵਜ ਰਹੇ ਹਨ। ਨਾਰਦੁ=ਇਕ ਰਿਖੀ ਦਾ ਨਾਮ ਜੋ ਭਗਤੀ ਮਾਰਗ ਦਾ ਸੰਚਾਲਕ ਹੋਇਆ ਹੈ, ਉਹ ਲੂਤੀ, ਚੁਗਲੀ ਲਾ ਕੇ ਵਿਖਾਦ, ਝਗੜੇ ਝੇੜੇ ਖੜੇ ਕਰਨ ਦੇ ਕੰਮ ਵਿਚ ਪ੍ਰਸਿਧ ਮੰਨਿਆ ਜਾਂਦਾ ਸੀ। ਸੋ ਹੁਣ ਵੀ ਇਹ ਸ਼ਬਦ ਮੁਹਾਵਰੇ ਵਜੋਂ ਅਜਿਹੇ ਚੰਚਲ ਅਤੇ ਝਗੜੇ ਕਰਾਉਣ ਵਾਲੇ ਮਨੁੱਖ ਲਈ ਵਰਤਿਆ ਜਾਂਦਾ ਹੈ, ਪਰ ਇਥੇ 'ਮਨ' ਨੂੰ ਨਾਰਦੁ ਕਿਹਾ ਹੈ 'ਇਹੁ ਮਨੁ ਚੰਚਲੁ ਵਸਿ ਨ ਆਵੈ॥' (ਪੰਨਾ ੧੨੭)। ਨਾਚੈ=ਨਚਦਾ ਹੈ। ਭਾਉ=ਪ੍ਰਭਾਵ, ਵਤੀਰਾ। ਜਤੀ=ਇੰਦਰੀਆਂ ਨੂੰ ਵਿਸ਼ੇ ਵਿਕਾਰਾਂ ਦੇ ਭੋਗ ਤੋਂ ਬਚਾਅ ਕੇ ਰਖਣ ਵਾਲਾ। ਸਤੀ=ਸਤਿਵਾਦੀ, ਸਚ ਬੋਲਣ ਤੇ ਸਚੇ ਸੁਚੇ ਆਚਰਣ ਵਾਲਾ। ਕਹ=ਕਿਥੇ। ਪਾਉ=ਪੈਰ। ਵਿਟਹੁ=ਉਤੋਂ। ਜਾਣੁ=ਜਾਣੀ ਜਾਣ, ਸੁਜਾਣ। ਫਿਰਿ=ਮੁੜ ਕੇ, ਉਲਟਾ। ਤਾਮਿ ਪਰੀਤਿ=ਰੋਟੀ ਦੀ ਪ੍ਰੀਤਿ। ਘਰਿ=ਮਨ ਵਿਚ। ਹਥਿ ਹੋਇ=ਹੱਥ (ਵਸ) ਵਿਚ ਹੋਵੇ। ਮਾਣਸ

ਮੂਰਤਿ=ਮਨੁੱਖ ਦੀ ਸ਼ਕਲ। ਨਾਮੁ=ਨਾਂ। ਕਰਣੀ=ਕ੍ਰਿਆ। ਕੁਤਾ ਦਰਿ ਫੁਰਮਾਨੁ=ਦਰ ਤੇ (ਖੜਾ, ਮਾਲਕ ਦਾ) ਹੁਕਮ (ਮੰਨਦਾ) ਹੈ। ਮਿਹਮਾਨ=ਪ੍ਰਾਹੁਣਾ। ਮਾਨੁ=ਇਜ਼ਤ।

**ਅਰਥ:** (ਮਨ ਦੇ) ਸੰਕਲਪ ਵਿਕਲਪ (ਮਾਨੋ) ਖੜਤਾਲਾਂ (ਛੈਣੇ) ਤੇ ਝਾਂਜਰਾਂ ਹਨ। ਦੁਨੀਆਂ, ਢੋਲਕ ਦੀ (ਨਿਆਈਂ ਮਾਨੋ ਇਹ) ਵਾਜੇ ਵਜ ਰਹੇ ਹਨ। ਨਾਰਦ (ਰੂਪੀ ਮਨ) ਨਚਦਾ ਹੈ, ਇਹ ਕਲਯੁਗ ਦਾ ਪ੍ਰਭਾਵ ਹੈ। (ਦਸੋ) ਜਤੀ ਸਤੀ (ਪੁਰਸ਼) ਕਿਥੇ ਪੈਰ ਰਖਣ (ਭਾਵ ਕਿਥੇ ਟਿਕਾਣਾ ਕਰਨ)।?।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਮੈਂ ਪ੍ਰਭੂ ਦੇ) ਨਾਮ ਤੋਂ ਕੁਰਬਾਨ ਹਾਂ। ਦੁਨੀਆ ਅੰਧੀ (ਭਾਵ ਅਗਿਆਨਤਾ ਵਿਚ ਪਈ ਹੋਈ ਹੈ ਪਰ ਸੱਚਾ) ਸਾਹਿਬ ਜਾਣੀ ਜਾਣ ਹੈ।੧।ਰਹਾਉ।

ਚੇਲੇ ਦਾ ਕੰਮ ਹੈ ਗੁਰੂ ਦੀ ਸੇਵਾ ਕਰਨੀ ਭੋਜਨ ਆਦਿ ਛਕਾਉਣਾ ਪਰ ਇਸ ਕਲਯੁਗ ਵਿਚ ਕੰਮ ਉਲਟ ਹੋ ਰਿਹਾ ਹੈ, ਗੁਰੂ ਚੇਲੇ ਦਾ ਵਪਾਰਕ ਸੰਬੰਧ ਬਣਿਆ ਹੋਇਆ ਹੈ, ਪਹਿਲਾਂ ਚੇਲਾ ਗੁਰੂ ਨੂੰ ਪਦਾਰਥ ਦਿੰਦਾ ਹੈ) ਫਿਰ (ਉਹ ਪਦਾਰਥ) ਗੁਰੂ ਪਾਸੋਂ (ਚੇਲਾ ਆਪਣੀ ਪੇਟ-ਪੂਰਤੀ ਲਈ) ਲੈ ਕੇ ਖਾਂਦਾ ਹੈ। (ਇਹ ਗੁਰੂ ਚੇਲੇ ਵਾਲਾ ਅਸਲੀ ਪ੍ਰੇਮ ਨਹੀਂ, ਇਹ) ਰੋਟੀ ਦੀ ਪ੍ਰੀਤ (ਕਰਕੇ ਹੀ ਗੁਰੂ ਚੇਲੇ ਦੇ) ਘਰ ਵਿਚ ਆ ਕੇ ਵਸਦਾ ਹੈ। (ਇਸ ਤਰ੍ਹਾਂ) ਸੈਂਕੜੇ ਵਰ੍ਹਿਆਂ ਜੇ ਜੀਵਨ ਦਾ ਖਾਣ (ਪੀਣ ਬਣਿਆ ਰਹੇ ਤਾਂ ਉਹ ਕਿਸੇ ਅਰਥ ਨਹੀਂ, ਭਾਵ ਨਿਕੰਮਾ ਹੈ)। (ਸਹੀ ਅਰਥਾਂ ਵਿਚ ਜੀਵਨ ਦਾ) ਉਹ ਦਿਨ ਪ੍ਰਵਾਨ (ਭਾਵ ਲੇਖੇ ਵਿਚ ਹੈ, ਜਿਸ ਦਿਨ ਜੀਵ ਆਪਣੇ) ਖਸਮ ਦੀ ਪਛਾਣ (ਕਰ ਲੈਂਦਾ ਹੈ)।੨।

ਦਰਸ਼ਨ ਵੇਖਣ ਨਾਲ (ਭਾਵ ਨਿਰੇ ਬਾਹਰਲੇ ਮੇਲ-ਮਿਲਾਪ ਤੋਂ ਕਿਸੇ ਮਨੁੱਖ ਅੰਦਰ) ਹਮਦਰਦੀ (ਪੈਦਾ) ਨਹੀਂ ਹੁੰਦੀ (ਕਲਜੁਗੀ ਪ੍ਰਭਾਵ ਵਾਲਾ) ਕੋਈ (ਮਨੁੱਖ ਇਕ ਦੂਜੇ ਤੋਂ ਵੱਢੀ) ਲੈਣ-ਦੇਣ ਬਿਨਾਂ ਨਹੀਂ ਰਹਿੰਦਾ। ਇਥੋਂ ਤੱਕ ਕਿ ਰਾਜਾ ਵੀ (ਉਸੇ ਵਿਅਕਤੀ ਨਾਲ) ਨਿਆਂ (ਇਨਸਾਫ) ਕਰਦਾ ਹੈ (ਜਿਸ ਦੇ) ਹੱਥ ਵਿਚ (ਵੱਢੀ ਦੇਣ ਲਈ ਮਾਇਆ) ਹੋਵੇ। (ਜੇ) ਕੋਈ (ਇਹ) ਆਖੇ ਕਿ ਰੱਬ ਦੇ ਵਾਸਤੇ (ਇਨਸਾਫ ਕਰੋ ਤਾਂ ਉਸ ਦੀ ਇਹ ਗੱਲ) ਕੋਈ ਨਹੀਂ ਮੰਨਦਾ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕਲਜੁਗੀ ਜੀਵ ਦੀ) ਸ਼ਕਲ ਮਨੁੱਖਾਂ ਵਾਲੀ ਹੈ (ਅਤੇ) ਨਾਮ (ਵੀ ਮਨੁੱਖ ਹੈ ਪਰ) ਆਚਰਨ ਕਰਕੇ ਕੁੱਤਾ ਹੈ। ਜੋ ਕੇਵਲ (ਰੋਟੀ ਖਾਤਰ ਮਾਲਕ) ਦੇ ਦਰ ਤੇ ਬੈਠਾ ਹੁਕਮ (ਮੰਨ ਰਿਹਾ ਹੁੰਦਾ ਹੈ)।

ਗੁਰੂ ਦੀ ਕਿਰਪਾ ਨਾਲ (ਜਿਹੜਾ ਜੀਵ ਆਪਣੇ ਆਪ ਨੂੰ ਰੈਣ) ਪ੍ਰਾਹੁਣਾ ਸਮਝਦਾ ਹੈ, ਤਾਂ (ਉਹੀ ਰੱਬੀ-ਦਰਗਾਹ ਵਿਚ) ਕੁਝ ਮਾਣ ਪ੍ਰਾਪਤ ਕਰਦਾ ਹੈ।੪।੪।

## ਅਰਥ ਭੇਦ ਅਤੇ ਨਿਰਣੈ

**ੳ) ਅੰਧੀ ਦੁਨੀਆ ਸਾਹਿਬੁ ਜਾਣੁ ॥**

ਵਖ ਵਖ ਅਰਥ:

੧- ਹੇ ਅੰਧੀ ਬੁਧੀ ਵਾਲੇ ਦੁਨੀਆ ਕੇ ਲੋਕੋ ਤੁਮ ਸਾਹਿਬ ਕੋ ਜਾਣੋ।

[ਫ.ਸ., ਪੰਡਿਤ ਨਰੈਣ ਸਿੰਘ ਅਤੇ ਗਿਆਨੀ ਬਿਸ਼ਨ ਸਿੰਘ

੨- ਸਾਹਬ ਕੇ ਜਾਣਨੇ ਵਾਲੋ ਦੁਨੀਆ ਅੰਧੀ ਹੋ ਰਹੀ ਹੈ ਵਾ ਹੇ ਅੰਧੀ ਦੁਨੀਆ ਸਾਹਿਬ ਨੂੰ ਜਾਣ।

[ਪ੍ਰਿਆਇ ਭਾ. ਸ਼ਾਮ ਸਿੰਘ ਅਤੇ ਸੰ.ਪੋ.

੩- (ਨਾਮ ਤੋਂ ਬਿਨਾਂ) ਦੁਨੀਆ (ਮਾਇਆ ਵਿਚ) ਅੰਨ੍ਹੀ ਹੋ ਰਹੀ ਹੈ, ਇਕ ਮਾਲਕ ਪ੍ਰਭੂ ਆਪ ਹੀ ਸੁਜਾਖਾ ਹੈ। [ਦਰਪਣ

**ਨਿਰਣੈ:** ਇਥੇ 'ਅੰਧੀ ਦੁਨੀਆ' ਸ਼ਬਦ ਸੰਬੋਧਨ ਰੂਪ ਦੇ ਸੂਚਕ ਨਹੀਂ। ਦੁਨੀਆ ਸਾਰੀ ਅੰਨ੍ਹੀ ਤੋਂ ਭਾਵ ਅਗਿਆਨਤਾ ਦੇ ਹਨੇਰੇ ਵਿਚ ਹੈ। ਇਕ ਸਾਹਿਬ ਹੀ ਸੁਘੜ ਸੁਜਾਣ ਹੈ, ਜੋ ਜੋਤਿ ਰੂਪ ਵਿਚ ਹਰੇਕ ਦੇ ਅੰਦਰ ਸਮਾਇਆ ਹੋਇਆ ਹੈ ਅਤੇ ਸਾਰੀ ਦੁਨੀਆ ਨੂੰ ਆਪਣਾ ਚਾਨਣ ਦੇ ਰਿਹਾ ਹੈ। ਕਲਜੁਗੀ ਜੀਵਾਂ ਉਤੇ ਮਾਇਆ ਦਾ ਤਕੜਾ ਪ੍ਰਭਾਵ ਹੈ ਜਿਸ ਕਰਕੇ ਗੁਰੂ ਸਾਹਿਬ ਜੀ ਫੁਰਮਾਉਂਦੇ ਹਨ:-

**੧. ਮਾਇਆ ਧਾਰੀ, ਅਤਿ ਅੰਨ੍ਹਾ ਬੋਲਾ ॥**
**ਸਬਦੁ ਨ ਸੁਣਈ, ਬਹੁ ਰੋਲ ਘਚੋਲਾ ॥** **[ਪੰਨਾ ੩੧੩**

**੨. ਅੰਧੇਰੁ ਅੰਧੀ ਵਾਪਰੈ, ਸਗਲ ਲੀਜੈ ਖੋਇ ॥** **[ਪੰਨਾ ੧੩੨੭**

'ਅੰਧੀ ਦੁਨੀਆ' ਵਾਲੇ ਭਾਵ ਵਿਚ ਵਰਤੀਆਂ ਕੁਝ ਹੋਰ ਪੰਕਤੀਆਂ ਵੀ ਸਾਨੂੰ ਗੁਰਬਾਣੀ ਵਿਚੋਂ ਇਸ ਤਰ੍ਹਾਂ ਮਿਲਦੀਆਂ ਹਨ:-

**੧. ਅੰਧੀ ਨਾਮੁ ਨ ਚੇਤਈ, ਸਭ ਬਾਧੀ ਜਮਕਾਲਿ ॥** **[ਪੰਨਾ ੩੨**

**੨. ਅੰਧੀ ਫੂਕਿ ਮੁਈ, ਦੇਵਾਨੀ ॥** **[ਪੰਨਾ ੧੨੮੯**

ਵਿਚਾਰ ਅਧੀਨ ਪੰਕਤੀ ਵਿਚ 'ਜਾਣੁ' ਪਦ ਕ੍ਰਿਆਵਾਚੀ ਨਹੀਂ, 'ਸਾਹਿਬ' ਪਦ ਦਾ ਵਿਸ਼ੇਸ਼ਣ ਚੰਗੀ ਤਰ੍ਹਾਂ ਜਾਣਨ ਵਾਲਾ, ਅੰਤਰਜਾਮੀ, ਸੁਘੜ ਸੁਜਾਣ ਹੈ।

## ਅ) ਜਤੀ ਸਤੀ ਕਹ ਰਾਖਹਿ ਪਾਉ ॥

ਵਖ ਵਖ ਅਰਥ:

੧- (ਪਰ ਜੀਵ)ਜਤੀ ਸਤੀ ਵਿਚ ਪੈਰ ਰਖਦਾ ਹੈ, ਏਹੋ ਇਸ(ਕਹ) ਦਾ ਨੱਚਨਾ ਹੈ।[ਪੰ. ਨਰੈਣ ਸਿੰਘ

੨- ਕਿਥੇ ਪੈਰ ਰੱਖਣ? [ਸ਼ਬਦਾਰਥ

੩- ਜਤ ਸਤ ਨੂੰ ਸੰਸਾਰ ਵਿਚ ਕਿਤੇ ਥਾਂ ਨਹੀਂ ਰਿਹਾ। [ਦਰਪਣ

੪- (ਅਜਿਹੀ ਹਾਲਤ ਵਿਚ) ਜਤੀ ਸਤੀ ਲੋਕਾਂ ਦਾ ਇਥੇ ਕਿਵੇਂ ਗੁਜ਼ਾਰਾ ਹੋ ਸਕਦਾ ਹੈ, ਉਹ ਕਿਥੇ ਪੈਰ ਰਖਣ। [ਗੁਰੂ ਨਾਨਕ ਬਾਣੀ ਪ੍ਰਕਾਸ਼

**ਨਿਰਣੈ**: ਹਿੰਦੀ ਵਿਚ 'ਕਹ' ਦਾ ਅਰਥ 'ਦਾ' ਹੈ। ਪਰ ਗੁਰਬਾਣੀ ਵਿਚ 'ਕਹ' ਪਦ ਸਥਾਨ ਨਾਲ ਸੰਬੰਧ ਰਖਦਾ ਹੈ ਜਿਵੇਂ ਜਹ, ਤਹ ਆਦਿ ਸ਼ਬਦ ਹਨ। ਵੇਖੋ 'ਕਹ' ਦੀ ਵਰਤੋਂ ਵੀ ਸਾਨੂੰ ਸਪਸ਼ਟ ਅਰਥਾਂ ਵਿਚ ਮਿਲਦੀ ਹੈ:-

੧. **ਮਨ ਕਹ ਅਹੰਕਾਰਿ ਅਫਾਰਾ ॥** [ਪੰਨਾ ੫੩੦

੨. **ਦੀਸੈ ਨਾਹੀ ਕਹ ਚੜਿਆ ॥** [ਪੰਨਾ ੧੪੫

੩. **ਜਹ ਕਹ ਤਹ ਭਰਪੂਰ....॥** [ਪੰਨਾ ੧੩੯੫

੪. **ਕਹ ਉਪਜੈ, ਕਹ ਜਾਇ ਸਮਾਵੈ ॥** [ਪੰਨਾ ੧੫੨

ਸੋ ਇਥੇ 'ਕਹ' ਦੇ ਅਰਥ 'ਕਿਥੇ, ਕਿਸ ਥਾਂ' ਹੀ ਕਰਨੇ ਪ੍ਰਮਾਣੀਕ ਹਨ। ਇਥੇ ਹਿੰਦੀ ਵਾਲੇ ਅਰਥ ਕਰਨੇ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰੂ ਜੀ ਨੇ ਇਸ ਸ਼ਬਦ ਵਿਚ ਲੋਕਾਂ ਦੀ ਰਾਸ-ਪ੍ਰਦਰਸ਼ਨੀ ਨੂੰ ਸਾਹਮਣੇ ਰਖ ਕੇ ਕਲਜੁਗੀ ਪ੍ਰਭਾਵ ਨੂੰ ਨਿਰੂਪਣ ਕੀਤਾ ਹੈ। 'ਜਤੀ ਸਤੀ ਕਹ ਰਾਖਹਿ ਪਾਉ' ਦਾ ਸੰਕੇਤ ਰਾਸ ਦੇ ਸੰਦਰਭ ਵਿਚ ਇਕ ਗੁੱਝੀ ਟਕੋਰ ਸਮਾਨ ਹੈ। ਭਾਵ ਰਾਸ ਧਾਰੀਆਂ ਦਾ ਮੰਡਲ ਇਹੋ ਜਿਹਾ ਹੈ ਜਿਸ ਵਿਚ ਨਿਰਾ ਘੁੰਘਰੂਆਂ, ਝਾਜਰਾਂ, ਛੈਣਿਆਂ ਅਤੇ ਢੋਲਕੀਆਂ ਦੀ ਗੁੰਜਾਰ ਅਥਵਾ ਨਾਚਿਆਂ ਦੇ ਨਾਦ ਦੀ ਝੁਨਕਾਰ ਹੁੰਦੀ ਹੈ। ਉਥੇ ਪ੍ਰਭੂ ਦੇ ਨਾਮ ਬਾਰੇ ਕੋਈ ਗਲਬਾਤ ਨਹੀਂ ਹੁੰਦੀ। ਦੁਨੀਆ ਮਾਇਆ ਮੋਹ ਦੇ ਹਨੇਰੇ ਵਿਚ ਗ਼ਰਕ ਹੋ ਰਹੀ ਹੈ।

ਗੁਰੂ ਬਾਬਾ ਜੀ ਨੇ ਕਲਜੁਗੀ ਸਿੱਖਾਂ ਤੇ ਡੰਮੀ ਗੁਰੂਆਂ ਦੀ ਪ੍ਰੀਤ ਨੂੰ 'ਤਾਮਿ ਪ੍ਰੀਤਿ' ਦਸ ਕੇ ਚੰਗਾ ਪਾਜ ਉਘੇੜਿਆ ਹੈ। ਪਹਿਲੇ ਚੇਲੇ ਅਖੌਤੀ ਗੁਰੂਆਂ ਦੀ ਵਡਿਆਈ ਦੇ ਪੁਲ ਬੰਨ੍ਹਦੇ ਹਨ, ਉਨ੍ਹਾਂ ਦੇ ਕਰਾਮਾਤੀ ਹੋਣ ਦਾ ਢੰਢੋਰਾ ਪਿਟਦੇ ਹਨ। ਫਿਰ ਇਸ ਆੜ ਹੇਠ ਲੋਕਾਂ ਪਾਸੋਂ ਮਾਇਆ ਅਤੇ ਹੋਰ ਪਦਾਰਥ ਬਟੋਰਦੇ ਹਨ। ਦੋਵੇਂ ਰਲ ਮਿਲ ਕੇ ਲੋਕਾਂ ਦਾ ਮਾਲ-ਮਤਾ ਛਕਦੇ-ਛਕਾਂਦੇ, ਗੁਲਸ਼ਰੇ ਉਡਾਉਂਦੇ ਹਨ। ਗੁਰੂ ਸਾਹਿਬ 'ਤਾਮਿ ਪ੍ਰੀਤਿ' ਵਾਲੇ ਆਚਰਨ ਨੂੰ ਭੰਡਦੇ ਹਨ ਕਿਉਂਕਿ ਇਹ ਪ੍ਰੀਤ ਕਲਿਆਣਕਾਰੀ ਸਾਬਤ ਨਹੀਂ ਹੋ ਸਕਦੀ। ਰਬੀ ਦਰਗਾਹ ਵਿਚ ਕੇਵਲ ਸਚੀ ਪ੍ਰੀਤ ਪਰਵਾਣ ਹੁੰਦੀ ਹੈ ਅਤੇ ਉਸ ਦੀ ਕਦਰ ਹੁੰਦੀ ਹੈ। ਅਜ ਕਲ ਵੀ ਅਖੌਤੀ ਸਾਧਾਂ ਸੰਤਾਂ ਦੇ ਆਸ਼ਰਮਾਂ ਅਤੇ ਡੇਰਿਆਂ ਵਿਚ 'ਤਾਮਿ ਪ੍ਰੀਤਿ' ਦਾ ਹੀ ਵਰਤਾਰਾ ਹੈ ਜੋ 'ਭੰਡਾਰਿਆਂ' ਦੇ ਰੂਪ ਵਿਚ ਪ੍ਰਚਲਤ ਹੈ।

ਤੀਜੇ ਅੰਕ ਵਿਚ ਕਲਜੁਗੀ ਰਾਜਿਆਂ ਦੇ ਨਿਆਂ ਨੂੰ ਵਰਣਨ ਕੀਤਾ ਹੈ। ਨਿਆਂ ਉਸ ਨੂੰ ਮਿਲਦਾ ਹੈ ਜੋ ਰਾਜੇ ਨੂੰ ਮਾਇਆ ਦੀ ਵੱਢੀ ਦਿੰਦਾ ਹੈ। ਜੇ ਕੋਈ ਫਰਿਆਦੀ ਕਾਜ਼ੀ ਅਗੇ ਨਿਆਂ ਦਾ ਵਾਸਤਾ ਪਾਏ ਤਾਂ ਉਹ ਦੁਖੀਏ ਦੀ ਗੱਲ ਨੂੰ ਧਿਆਨ ਨਾਲ ਨਹੀਂ ਸੁਣਦਾ। ਭਾਈ ਗੁਰਦਾਸ ਜੀ ਨੇ ਵੀ ਇਨ੍ਹਾਂ ਵੀਚਾਰਾਂ ਨੂੰ ਇਉਂ ਅੰਕਿਤ ਕੀਤਾ ਹੈ:-

**ਕਲਿ ਆਈ ਕੁਤੇ ਮੁਹੀ ਖਾਜੁ ਹੋਆ ਮੁਰਦਾਰ ਗੁਸਾਈ ।**

ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ ।
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤਿ ਮੁਖਹੁ ਆਲਾਈ ।
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ ।
ਸੇਵਕ ਬੈਠਨਿ ਘਰਾ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ ।
ਕਾਜੀ ਹੋਏ ਰਿਸਵਤੀ ਵਢੀ ਲੈਕੈ ਹਕ ਗਵਾਈ ।
ਇਸਤ੍ਰੀ ਪੁਰਖੈ ਦਾਮ ਹਿਤੁ ਭਾਵੈ ਆਇ ਕਿਥਾਊ ਜਾਈ ।
ਵਰਤਿਆ ਪਾਪ ਸਭਸ ਜਗ ਮਾਂਹੀ ॥੩੦॥

ਅੰਤ ਨੂੰ ਇਹ ਨਿਚੋੜ ਕਢਿਆ ਹੈ ਕਿ ਕਲਜੁਗੀ ਜੀਵਾਂ ਦੀ ਸ਼ਕਲ ਸੂਰਤ ਮਨੁੱਖਾਂ ਵਾਲੀ ਹੈ ਪਰ ਕਰਤੂਤ ਕੁਤਿਆਂ ਵਾਲੀ ਹੈ। ਜਿਵੇਂ ਕਿ ਕੁੱਤਾ ਕੇਵਲ ਪੇਟ ਪੂਰਤੀ ਲਈ ਖਸਮ ਦੇ ਦਰ ਉੱਤੇ ਉਸ ਦੇ ਹੁਕਮ ਦੀ ਪਾਲਣਾ ਹਿਤ ਖੜ੍ਹਾ ਰਹਿੰਦਾ ਹੈ, ਇਸੇ ਤਰ੍ਹਾਂ ਕਲਜੁਗੀ ਪ੍ਰਚਾਰਕ* ਰਾਜਿਆਂ ਦੇ ਟੁਕੜੇ ਖਾ ਕੇ ਆਪਣੀਆਂ ਗੋਗੜਾਂ ਵਧਾਉਂਦੇ ਹਨ, ਨਿਆਂ ਵਾਲੀ ਗੱਲ ਨਹੀਂ ਕਰਦੇ।

**ਆਸਾ ਮਹਲਾ ੧ ॥ ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪੁ ਕਾਇਆ ਤੇਰੀ ॥ ਤੂੰ ਆਪੇ ਰਸਨਾ ਆਪੇ ਬਸਨਾ, ਅਵਰੁ ਨ ਦੂਜਾ ਕਹਉ ਮਾਈ ॥ ੧ ॥ ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ॥ ੧ ॥ ਰਹਾਉ ॥ ਆਪੇ ਮਾਰੇ ਆਪੇ ਛੋਡੈ, ਆਪੇ ਲੇਵੈ ਦੇਇ ॥ ਆਪੇ ਵੇਖੈ ਆਪੇ ਵਿਗਸੈ, ਆਪੇ ਨਦਰਿ ਕਰੇਇ ॥ ੨ ॥ ਜੋ ਕਿਛੁ ਕਰਣਾ ਸੋ ਕਰਿ ਰਹਿਆ, ਅਵਰੁ ਨ ਕਰਣਾ ਜਾਈ ॥ ਜੈਸਾ ਵਰਤੈ ਤੈਸੋ ਕਹੀਐ, ਸਭ ਤੇਰੀ ਵਡਿਆਈ ॥ ੩ ॥ ਕਲਿ ਕਲਵਾਲੀ, ਮਾਇਆ ਮਦੁ ਮੀਠਾ, ਮਨੁ ਮਤਵਾਲਾ ਪੀਵਤੁ ਰਹੈ ॥ ਆਪੇ ਰੂਪ ਕਰੇ ਬਹੁ ਭਾਂਤੀਂ, ਨਾਨਕੁ ਬਪੁੜਾ ਏਵ ਕਹੈ ॥ ੪ ॥ ੫ ॥**

---

*ਵਰਤਮਾਨ ਸਮੇਂ ਦੇ ਪਤਰਕਾਰ ਵੀ ਆਪਣੇ ਆਪ ਨੂੰ ਸਮਾਜ ਦੇ ਪ੍ਰਤਿਸ਼ਟ ਪ੍ਰਚਾਰਕ ਸਮਝਦੇ ਹਨ ਪਰ ਇਹ ਵੀ ਸਰਕਾਰੀ ਟੁਕੜਿਆਂ ਤੇ ਪਲਦੇ ਹਨ। ਇਨ੍ਹਾਂ ਨੂੰ ਕਾਰਾਂ, ਕੋਠੀਆਂ ਅਤੇ ਪੈਸੇ ਦੀ ਪਕੜ ਹੈ। ਸੱਚ ਨਿਆਂ ਲਈ ਆਪਣੀ ਕਲਮ ਨੂੰ ਜੁੰਬਸ਼ ਵਿਚ ਨਹੀਂ ਲਿਆਉਂਦੇ। ਜਿਹੜੀ ਪਾਰਟੀ ਸਤਾ ਵਿਚ ਆ ਜਾਵੇ ਉਸ ਦੇ ਸੋਹਿਲੇ ਗਾਉਂਦੇ ਹਨ। ਹੁਣ ਵੀ ਵੇਖ ਲਉ ਕਿ 'ਬਲਿਊ ਸਟਾਰ' ਬਾਰੇ ਕਿਤਨੇ ਕੁ ਪਤਰਕਾਰ ਮੈਦਾਨ ਵਿਚ ਨਿਤਰੇ ਜਿਨ੍ਹਾਂ ਨੇ ਸੱਚ ਲਿਖਣ ਦੀ ਦਲੇਰੀ ਕੀਤੀ ਅਤੇ 'ਏਤੀ ਮਾਰ ਪਈ ਕਰਲਾਣੇ, ਤੈ ਕੀ ਦਰਦੁ ਨ ਆਇਆ' (ਪੰਨਾ ੩੬੦) ਵਾਲੀ ਦਸ਼ਾ ਨੂੰ ਚਿਤਰਣ ਕੀਤਾ? ਇਹ ਸਭ ਕਲਜੁਗੀ-ਪ੍ਰਭਾਵ ਦਾ ਨਮੂੰਨਾ ਹੈ।

'ਬਲਿਊ ਸਟਾਰ' ਸੰਬੰਧੀ ਹੇਠ ਲਿਖੀਆਂ ਪੁਸਤਕਾਂ ਹੋਂਦ ਵਿਚ ਆਈਆਂ ਹਨ ਜਿਨ੍ਹਾਂ ਦਾ ਅਧਿਐਨ ਕਰਕੇ ਪਾਠਕ ਸਮੂਹ ਤੱਥਾਂ ਬਾਰੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰ ਸਕਦੇ ਹਨ:- ੧) ਇੰਦਰਾ ਗਾਂਧੀ ਦੀ ਅੰਤਲੀ ਲੜਾਈ (ਮਾਰ ਟੱਲੀ)। ੨) ਸਾਕਾ ਨੀਲਾ ਤਾਰਾ (ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਜੀ) ੩) ਬਲਿਊ ਸਟਾਰ (ਜਨਰਲ ਕੇ. ਐਸ. ਬਰਾੜ)। ੪) ਬਲਿਊ ਸਟਾਰ (ਡਾ. ਮਹਿੰਦਰ ਸਿੰਘ, ਪਟਿਆਲਾ) ੫) ਪੰਜਾਬ ਸੰਕਟ ਭੁਲੇਖੇ ਦਾ ਦੁਖਾਂਤ (ਸੰਪਾਦਕ ਪਤਵੰਤ ਸਿੰਘ ਅਤੇ ਹਰ ਜੀ ਮਲਿਕ)।

## ਉਚਾਰਨ ਸੇਧ

**ਬਿੰਦੀ ਸਹਿਤ:** ਕਾਇਆਂ, ਕਹਉਂ।

**ਪਦ ਅਰਥ:** ਜੇਤਾ=ਜਿਤਨਾ। ਸਬਦੁ=ਆਵਾਜ਼, ਵਾਕ, ਸਵੱਰ ਰੂਪ। ਧੁਨਿ=(ਸ਼ਬਦ ਦੀ) ਧੁਨੀ। ਰਸਨਾ=ਜੀਭ। ਬਸਨਾ=ਵਸਣ ਵਾਲਾ। ਕਹਉ=(ਮੈਂ) ਆਖ ਸਕਾਂ। ਮਾਈ=ਹੇ ਮਾਤਾ (ਰੂਪ ਪ੍ਰਭੂ!)। ਵਿਗਸੈ=ਖੁਸ਼ ਹੁੰਦਾ ਹੈ। ਨਦਰਿ ਕਰੇਇ=ਮਿਹਰ ਕਰਦਾ ਹੈ। ਕਲਿ=ਕਲਜੁਗ। ਕਲਵਾਲੀ=ਕਲਾਲਨ, ਸ਼ਰਾਬ ਵੇਚਣ ਵਾਲੀ। ਮਦੁ=ਸ਼ਰਾਬ। ਮਤਵਾਲਾ=ਮਸਤ। ਬਪੁੜਾ=ਵਿਚਾਰਾ। ਏਵ=ਇਸ ਤਰ੍ਹਾਂ।

**ਅਰਥ:** (ਹੇ ਪ੍ਰਭੂ!) ਜਿਤਨਾ ਸ਼ਬਦ (ਭਾਵ ਤੇਰਾ ਹੁਕਮਾਉ ਰੂਪ ਬੋਲ ਵਿਸ਼ਾਲ ਹੈ ਉਸ ਨੂੰ ਸੁਣਨ ਵਾਲੀ) ਸੁਰਤਿ (ਸ਼ਕਤੀ ਅਤੇ) ਧੁਨੀ ਵੀ ਉਤਨੀ ਹੀ (ਵਿਸ਼ਾਲ ਹੈ,) ਜਿਤਨਾ ਰੂਪ (ਭਾਵ ਦ੍ਰਿਸ਼ਟਮਾਨ ਪਸਾਰਾ ਅਥਵਾ ਸ਼ਕਲਾਂ ਜੋ ਹੋਂਦ ਵਿਚ ਆਈਆਂ ਹਨ, ਇਹ ਸਭ) ਤੇਰੀ ਕਾਇਆ (ਦਾ ਹੀ ਰੂਪ) ਹੈ। (ਹੇ) ਮਾਤਾ (ਰੂਪ ਪ੍ਰਭੂ!) ਤੂੰ ਆਪੇ ਹੀ ਰਸਨਾ (ਰੂਪ ਹੈਂ ਅਤੇ) ਆਪ ਹੀ (ਰਸਨਾ ਉਤੇ) ਵਸਣ ਵਾਲਾ ਹੈਂ, (ਤੇਰੇ ਤੋਂ ਬਿਨਾਂ) ਹੋਰ ਦੂਜਾ (ਕੋਈ) ਨਹੀਂ ਹੈ (ਜਿਸ ਬਾਰੇ ਮੈਂ ਕੁਝ) ਆਖ ਸਕਾਂ।੧।

ਮੇਰਾ ਮਾਲਕ ਇਕੋ ਹੈ। ਹੇ ਭਾਈ! (ਮੇਰਾ ਮਾਲਕ ਕੇਵਲ) ਇਕੋ ਇਕ ਹੈ।੧।ਰਹਾਉ।

(ਉਹ ਮਾਲਕ) ਆਪ ਹੀ (ਜੀਆਂ ਨੂੰ) ਮਾਰਦਾ ਹੈ, ਆਪ ਹੀ ਛੱਡ ਦਿੰਦਾ ਹੈ, (ਭਾਵ ਮਾਰ ਤੋਂ ਬਚਾਅ ਲੈਂਦਾ ਹੈ) ਆਪ ਹੀ (ਪ੍ਰਾਨ ਲੈ) ਲੈਂਦਾ ਹੈ (ਆਪ ਹੀ ਪ੍ਰਾਣ ਦੇ) ਦਿੰਦਾ ਹੈ। ਆਪ ਹੀ (ਆਪਣਾ ਪਸਾਰਾ) ਵੇਖਦਾ ਹੈ, ਆਪ ਹੀ (ਵੇਖ ਕੇ) ਖੁਸ਼ ਹੁੰਦਾ ਹੈ (ਅਤੇ) ਆਪ ਹੀ (ਸ੍ਰਿਸ਼ਟੀ ਉਤੇ) ਕਿਰਪਾ ਦ੍ਰਿਸ਼ਟੀ ਕਰਦਾ ਹੈ।੨।

ਜੋ ਕੁਝ (ਪ੍ਰਭੂ ਨੇ) ਕਰਨਾ ਹੈ, ਉਹ (ਆਪ ਹੀ) ਕਰ ਰਿਹਾ ਹੈ। (ਉਸ ਤੋਂ ਬਿਨਾਂ) ਹੋਰ ਕਿਸੇ ਪਾਸੋਂ ਕੁਝ ਨਹੀਂ ਕੀਤਾ ਜਾ ਸਕਦਾ। ਜਿਹੋ ਜਿਹਾ (ਉਹ ਪ੍ਰਭੂ) ਵਰਤਦਾ ਹੈ (ਉਸ ਬਾਰੇ) ਉਹੋ ਜਿਹਾ ਹੀ ਕਿਹਾ ਜਾਂਦਾ ਹੈ (ਪਰ ਅੰਤ ਵਿਚ ਹਰੇਕ ਨੂੰ ਇਹੋ ਹੀ ਕਹਿਣਾ ਪੈਂਦਾ ਹੈ ਕਿ ਹੇ ਪ੍ਰਭੂ!) ਜੋ ਕੁਝ (ਸੰਸਾਰ ਚ' ਵਰਤ ਰਿਹਾ ਹੈ ਇਹ) ਸਭ ਤੇਰੀ ਵਡਿਆਈ ਹੈ।੩।

ਕਲਜੁਗ (ਮਾਨੋ ਸ਼ਰਾਬ ਵੇਚਣ ਤੇ ਪਿਲਾਉਣ ਵਾਲੀ ਇਕ) ਕਲਾਲਣ (ਤੁਲ) ਹੈ (ਉਸ ਕੋਲ) ਮਾਇਆ ਮਿੱਠੀ ਸ਼ਰਾਬ ਹੈ, (ਜਿਸ ਨੂੰ) ਮਸਤ ਮਨ ਪੀਂਦਾ ਰਹਿੰਦਾ ਹੈ। ਨਾਨਕ ਵਿਚਾਰਾ ਇਸ ਤਰ੍ਹਾਂ ਕਹਿੰਦਾ ਹੈ ਕਿ (ਪ੍ਰਭੂ) ਆਪ ਹੀ ਭਾਂਤ ਭਾਂਤ ਦੇ ਰੂਪ ਬਣਾ ਰਿਹਾ ਹੈ (ਭਾਵ ਕਲਿਜੁਗ ਦਾ ਵਰਤਾਰਾ ਵੀ ਕਰਤਾ ਪੁਰਖ ਦਾ ਆਪਣਾ ਰਚਾਇਆ ਹੋਇਆ ਇਕ ਅਸਚਰਜ ਕੌਤਕ ਹੈ)।੪।੫।

## ਅਰਥ ਭੇਦ ਅਤੇ ਨਿਰਣੈ

**ੳ) ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪੁ ਕਾਇਆ ਤੇਰੀ ॥**

ਵਖ ਵਖ ਅਰਥ:

੧- ਹੇ ਹਰੀ! ਜਿਤਨਾ (ਸਬਦੁ) ਬੇਦ ਹੈ ਔਰ (ਸੁਰਤਿ) ਗਯਾਤ ਹੈ ਧੁਨਿ ਬਾਣੀ ਹੈ ਜਿਤਨਾ ਸਰੂਪ

ਹੈ ਜਿਤਨੀ ਦੇਹ ਹੈ ਉਤਨੀ ਸਭ ਤੇਰੀ ਸਮੱਗਰੀ ਹੈ। [ਫ.ਸ.

੨- (ਹੇ ਵਾਹਿਗੁਰੂ ਇਹ) ਜਿੰਨ੍ਹਾਂ (ਸਬਦੁ) ਸੰਸਾਰ (ਹੈ, ਇਸ ਵਿਚ ਜੋ) ਦੇਹ, ਰੂਪ, ਸੁਰਤਿ ਅਤੇ ਧੁਨਿ (ਬੋਲਨ ਸ਼ਕਤੀ) ਹੈ, (ਇਹ ਤੇਤੀ) ਸਾਰੀ ਦੀ ਸਾਰੀ ਤੇਰੀ (ਵਸਤੂ) ਹੈ। [ਪੰਡਤ ਨਰੈਣ ਸਿੰਘ

੩- ਜਿਤਨਾ ਰੂਪ ਹੈ (ਅਰਥਾਤ ਰੂਪਵਾਨ ਸੰਸਾਰ ਹੈ ਇਸ ਵਿਚ ਜੋ ਦੇਹ ਹੈ ਅਰਥਾਤ ਦੇਹਧਾਰੀ ਰਚਨਾ ਹੈ ਉਸ ਦੇਹ ਵਿਚ) ਜਿਤਨਾ ਕੁ ਸ਼ਬਦ (ਆਤਮਾ ਹੈ, ਉਸ ਰੂਪ ਤੇ ਸ਼ਬਦ ਦੇ ਮੇਲ ਤੋਂ ਜੋ) ਸੁਰਤਿ (ਬਣੀ) ਹੈ (ਅਰਥਾਤ ਜੋ ਮਨ ਬੁਧੀ ਆਦਿ ਚੇਤਨਤਾ ਹੈ ਉਸ ਤੋਂ ਜੋ) ਧੁਨਿ (ਬਾਣੀ ਹੁੰਦੀ ਹੈ ਅਰਥਾਤ ਉਤਨਾ (ਸਭ ਕੁਛ) ਤੇਰਾ ਹੈ। [ਸੰ.ਪੋ.

੪- ਸਬਦੁ-ਆਵਾਜ਼। [ਸ਼ਬਦਾਰਥ

੫- (ਹੇ ਪ੍ਰਭੂ! ਜਗਤ ਵਿਚ) ਇਹ ਜਿਤਨਾ ਬੋਲਣਾ ਅਤੇ ਸੁਣਨਾ ਹੈ (ਜਿਤਨੀ ਇਹ ਬੋਲਣ ਤੇ ਸੁਣਨ ਦੀ ਕ੍ਰਿਆ ਹੈ), ਇਹ ਸਾਰੀ ਤੇਰੀ ਹੀ ਜੀਵਨ ਰੌ (ਦਾ ਸਦਕਾ) ਹੈ, ਇਹ ਜਿਤਨਾ ਦਿਸਦਾ ਆਕਾਰ ਹੈ, ਇਹ ਸਭ ਤੇਰਾ ਹੀ ਸਰੀਰ ਹੈ (ਤੇਰੇ ਆਪੇ ਦਾ ਵਿਸਥਾਰ ਹੈ)। [ਦਰਪਣ

**ਨਿਰਣੈ:** ਇਸ ਪੰਕਤੀ ਵਿਚ 'ਸਬਦੁ' ਪਦ ਦੇ ਚਾਰ ਅਰਥ ਕੀਤੇ ਗਏ ਹਨ:-

੧. ਬੇਦ ੨. ਸੰਸਾਰ ੩. ਬੋਲਣਾ ੪. ਆਤਮਾ।

ਪਾਠਕਾਂ ਨੂੰ ਇਸ ਗੱਲ ਤੋਂ ਸਾਵਧਾਨ ਕੀਤਾ ਜਾਂਦਾ ਹੈ ਕਿ ਇਕ ਸ਼ਬਦ ਦੇ ਕਈ ਅਰਥ ਹੁੰਦੇ ਹਨ ਪਰ ਉਨ੍ਹਾਂ ਦਾ ਪ੍ਰਯੋਗ ਪ੍ਰਕਰਣ ਅਨੁਸਾਰ ਹੁੰਦਾ ਹੈ। ਇਸ ਲਈ, ਅਰਥ ਵਿਵਸਥਾ ਬਦਲਦੀ ਰਹਿੰਦੀ ਹੈ। ਇਥੇ ਵਿਸ਼ਾ ਰੱਬ ਦੀ ਵਿਸ਼ਾਲਤਾ ਅਤੇ ਵਿਸਥਾਰ ਦਾ ਹੈ। ਸ਼ਬਦ ਦੇ ਅਰਥ, ਆਵਾਜ਼, ਹੁਕਮ, ਜਗਤ ਤੇ ਉਪਦੇਸ਼ ਵੀ ਹਨ ਪਰ ਇਥੇ ਬੋਲ ਤੋਂ ਭਾਵ ਹੁਕਮਾਉ ਰੂਪੀ ਸੱਤਾ-ਬੋਲ, ਆਵਾਜ਼ ਅਥਵਾ ਸਵਰ ਤੋਂ ਹੈ। ਸੁਰਤਿ, ਸੁਣਨ ਵਾਲੀ ਸ਼ਕਤੀ ਹੈ ਅਤੇ 'ਧੁਨਿ' ਤੋਂ ਭਾਵ ਬੋਲ ਹੈ ਜੋ ਆਵਾਜ਼ ਕਾਇਆ ਤੋਂ ਭਾਵ ਸਰੀਰ ਤੋਂ ਨਿਕਲਦੀ ਉਹ ਸਭ ਰਚਨਹਾਰ ਦੀ ਹੈ। ਜੇ 'ਇਥੇ ਨਾਨਾ ਰੂਪ ਸਦਾ ਹਹਿ ਤੇਰੇ, ਤੁਝ ਹੀ ਮਾਹਿ ਸਮਾਹੀ ॥' (ਪੰਨਾ ੧੬੨) ਵਾਲਾ ਗੂੜ੍ਹਾ ਭਾਵ ਹਿਰਦੇ ਵਿਚ ਟਿਕਾ ਲਈਏ ਤਾਂ ਛੇਤੀ ਹੀ ਸ਼ਬਦ ਦੀ ਸੋਝੀ ਆ ਜਾਂਦੀ ਹੈ। ਗੁਰਬਾਣੀ ਵਿਚ ਹੋਰ ਪੰਕਤੀਆਂ ਰਾਹੀਂ ਵੀ ਇਸ ਸਿਧਾਂਤ ਨੂੰ ਹੀ ਦ੍ਰਿੜ ਕਰਵਾਇਆ ਗਿਆ ਹੈ:-

**੧. ਤੇਰਾ ਸਬਦੁ, ਸਭ ਤੂੰ ਹੈ ਵਰਤਹਿ, ਤੂੰ ਆਪੇ ਕਰਹਿ ਸੁ ਹੋਈ॥ [ਪੰਨਾ ੪੪੮**

**੨. ਸਭੁ ਤੇਰਾ ਸਬਦੁ ਵਰਤੈ, ਉਪਾਵਣਹਾਰਿਆ ॥ [ਪੰਨਾ ੬੪੨**

ਸ਼ਬਦ ਸੁਰਤਿ ਅਤੇ ਧੁਨਿ ਇਨ੍ਹਾਂ ਸ਼ਬਦਾਂ ਦੇ ਪ੍ਰਯੋਗ ਤੋਂ ਹੀ ਇਹ ਗੱਲ ਸਪਸ਼ਟ ਹੈ ਕਿ 'ਸਬਦੁ' ਦਾ ਅਰਥ ਹੈ ਬੋਲ 'ਆਵਾਜ਼' ਹੈ।

**ਅ) ਤੂੰ ਆਪੇ ਰਸਨਾ ਆਪੇ ਬਸਨਾ, ਅਵਰੁ ਨ ਦੂਜਾ ਕਹਉ ਮਾਈ॥**

ਇਸ ਪੰਕਤੀ ਵਿਚ 'ਬਸਨਾ' ਸ਼ਬਦ ਦੇ ਅਰਥ ਇਉਂ ਕੀਤੇ ਗਏ ਹਨ:-

੧- ਬਸਨਾ-ਵਾਸ਼ਨਾ ਲੈਣ ਵਾਲਾ, ਨੱਕ [ਸ਼ਬਦਾਰਥ, ਸੰ. ਪੋ.

੨- ਬਸਨਾ-ਜ਼ਿੰਦਗੀ। [ਦਰਪਣ

੩- ਬਸਨਾ-ਵਾਸ਼ਨਾ [ਪੰਡਤ ਨਰੈਣ ਸਿੰਘ

੪- ਬਸਨਾ-ਵਸ ਰਿਹਾ ਹੈ। [ਪ੍ਰਿਯਾ ਭਾ. ਸ਼ਾਮ ਸਿੰਘ ਅਤੇ ਫ. ਸ.

੫- ਸੰਗਯਾ-ਵਿਸ਼ਯ ਤੂੰ ਆਪ ਜ਼ਬਾਨ ਤੇ ਆਪ ਹੀ ਉਸ ਦੁਆਰਾ ਗ੍ਰਹਿਣ ਯੋਗ ਵਿਸ਼ਯ (ਰਸ) ਹੈ। [ਮਹਾਨ ਕੋਸ਼

**ਨਿਰਣੈ:** ਇਥੇ 'ਆਪੇ ਰਸੀਆ ਆਪਿ ਰਸੁ, ਆਪੇ ਰਾਵਣਹਾਰੁ॥' (ਪੰਨਾ ੨੩) ਵਾਲਾ ਭਾਵ ਠੀਕ ਜਾਪਦਾ ਹੈ ਕਿਉਂਕਿ ਕਾਇਆ ਵੀ ਉਸ ਦੀ, ਧੁਨੀ ਵੀ ਉਸ ਦੀ, ਸੁਣਨ ਵਾਲਾ ਵੀ ਓਹੀ ਹੈ। ਸੋ, 'ਬਸਨਾ' ਪਦ ਦੇ ਅਰਥ 'ਵਸਣ ਵਾਲਾ' ਕਰਨੇ ਹੀ ਠੀਕ ਹਨ। ਕਿਉਂਕਿ ਇਸ ਵਿਚ ਰਸ ਲੈਣ ਵਾਲੇ ਅਰਥ ਦੀ ਵੀ ਪੂਰਤੀ ਹੋ ਜਾਂਦੀ ਹੈ। ਜੇ ਨਿਰਾ 'ਨੱਕ' ਅਰਥ ਕਰੀਏ ਤਾਂ ਅੱਖਾਂ, ਪੈਰ ਅਤੇ ਹੋਰ ਅੰਗ ਵੀ ਲੈਣੇ ਪੈਣਗੇ। ਇਸ ਤਰ੍ਹਾਂ ਅਰਥ ਦਾ ਇਕ ਵਾਧੂ ਜਿਹਾ ਵਿਸਥਾਰ ਹੋ ਜਾਵੇਗਾ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਉਚਾਰਨ ਬ੍ਰਹਮ ਦ੍ਰਿਸ਼ਟੀ ਦਾ ਲਖਾਇਕ ਹੈ ਕਿਉਂਕਿ 'ਸਰਬ ਜੋਤਿ ਤੇਰੀ ਪਸਰਿ ਰਹੀ' ਦੇ ਦਰਸ਼ਨ ਉਸੇ ਵਿਅਕਤੀ ਨੂੰ ਹੁੰਦੇ ਹਨ ਜਿਸ ਦੀ ਬ੍ਰਿਤੀ 'ਆਪੇ ਆਪਿ ਸਗਲ ਮਹਿ ਆਪਿ' ਵਿਚ ਰਚ ਮਿਚ ਗਈ ਹੋਵੇ। ਏਕੰਕਾਰ ਦਾ ਫੈਲਾਉ, 'ਇਕ ਭਾਂਤ ਦਾ ਨਹੀਂ' 'ਅਨਿਕ ਭਾਂਤਿ ਹੋਇ ਪਸਰਿਆ, ਨਾਨਕ ਏਕੰਕਾਰੁ' ਹੈ ਅਤੇ ਉਹੀ ਸਰੂਪ ਸੁਰਤਿ ਵਿਚ ਲਿਆਉਣਾ ਹੈ।

ਇਸ ਸ਼ਬਦ ਦਾ ਸਾਰੰਸ਼ ਇਹ ਹੈ ਕਿ ਰਬ ਆਪ ਹੀ ਸ਼ਬਦ, ਸੁਰਤਿ ਅਤੇ ਧੁਨੀ ਦਾ ਮੂਲ ਹੈ। ਆਪੇ ਹੀ ਦਾਤਾ ਹੈ, ਆਪੇ ਹੀ ਭੁਗਤਾ ਹੈ, ਉਸ ਤੋਂ ਬਿਨਾਂ ਕੋਈ ਮਾਰਨ ਅਤੇ ਜੀਵਾਲਣ ਵਾਲਾ ਨਹੀਂ ਹੈ। ਆਪ ਹੀ ਸਭ ਸਰੀਰਾਂ ਵਿੱਚ ਵਸ, ਹੱਸ ਤੇ ਰੱਸ ਰਿਹਾ ਹੈ।

**ਆਸਾ ਮਹਲਾ ੧ ॥ ਵਾਜਾ ਮਤਿ, ਪਖਾਵਜੁ ਭਾਉ ॥ ਹੋਇ ਅਨੰਦੁ, ਸਦਾ ਮਨਿ ਚਾਉ ॥ ਏਹਾ ਭਗਤਿ ਏਹੋ ਤਪ ਤਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥ ੧ ॥ ਪੂਰੇ ਤਾਲ, ਜਾਣੈ ਸਾਲਾਹ ॥ ਹੋਰੁ ਨਚਣਾ, ਖੁਸੀਆ ਮਨ ਮਾਹ ॥ ੧ ॥ ਰਹਾਉ ॥ ਸਤੁ ਸੰਤੋਖੁ, ਵਜਹਿ ਦੁਇ ਤਾਲ ॥ ਪੈਰੀ ਵਾਜਾ, ਸਦਾ ਨਿਹਾਲ ॥ ਰਾਗੁ ਨਾਦੁ, ਨਹੀ ਦੂਜਾ ਭਾਉ ॥ ਇਤੁ ਰੰਗਿ ਨਾਚਹੁ, ਰਖਿ ਰਖਿ ਪਾਉ ॥ ੨ ॥ ਭਉ ਫੇਰੀ ਹੋਵੈ ਮਨ ਚੀਤਿ ॥ ਬਹਦਿਆ ਉਠਦਿਆ, ਨੀਤਾ ਨੀਤਿ ॥ ਲੇਟਣਿ ਲੇਟਿ ਜਾਣੈ ਤਨੁ ਸੁਆਹੁ ॥ ਇਤੁ ਰੰਗਿ**

**ਨਾਚਹੁ ਰਖਿ ਪਾਉ ॥ ੩ ॥ ਸਿਖ ਸਭਾ, ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ, ਸਾਚਾ ਨਾਉ ॥ ਨਾਨਕ, ਆਖਣੁ ਵੇਰਾ ਵੇਰ ॥ ਇਤੁ ਰੰਗਿ ਨਾਚਹੁ, ਰਖਿ ਰਖਿ ਪੈਰ ॥੪॥੬॥**

ਉਚਾਰਨ ਸੇਧ

**ਬਿੰਦੀ ਸਹਿਤ:** ਪਾਉਂ, ਖੁਸ਼ੀਆਂ, ਵਜਹਿਂ, ਪੈਰੀਂ, ਬਹਦਿਆਂ, ਉਠਦਿਆਂ, ਨਾਉਂ।

**ਪਦ ਅਰਥ:** ਮਤਿ=ਬੁਧ। ਪਖਾਵਜੁ=ਤਬਲਾ, ਜੋੜੀ। ਭਾਉ=ਪ੍ਰੇਮ। ਤਪ ਤਾਉ=ਤਪ ਦਾ ਤਪਣਾ। ਇਤੁ ਰੰਗਿ=ਇਸ ਰੰਗ (ਮੌਜ) ਵਿਚ। ਪਾਉ=ਪੈਰ। ਪੂਰੇ ਤਾਲ=ਤਾਲ ਪੂਰਦਾ ਹੈ, ਵਿੰਗਾ ਟੇਢਾ ਹੁੰਦਾ ਹੈ। ਮਨ ਮਾਹ=ਮਨ ਅੰਦਰ। ਸਤੁ=ਦਾਨ। ਤਾਲ=ਛੈਣੇ। ਪੈਰੀ ਵਾਜਾ=ਘੁੰਗਰੂ ਪੈਰਾਂ ਵਿਚ ਛਣਕਣ ਵਾਲੇ। ਨਿਹਾਲ=ਪ੍ਰਸੰਨ। ਫੇਰੀ=ਭੁਆਟਣੀ। ਚੇਤਿ=ਚਿਤ ਵਿਚ। ਨੀਤਾ ਨੀਤਿ=ਨਿਤ ਨਿਤ, ਹਰ ਰੋਜ਼ ਦੀ। ਲੋਟਨਿ=ਲੇਟ, ਲੰਮਾ ਪੈ ਕੇ ਨਾਚ ਕਰਨਾ। ਸੁਆਹੁ=ਨਾਸ਼ਵੰਤ। ਸਿਖ ਸਭਾ=ਗੁਰੂ ਦੇ ਸਿੱਖਾਂ ਦੀ ਸਭਾ (ਸਤਿ ਸੰਗਤ)। ਦੀਖਿਆ ਕਾ ਭਾਉ=ਗੁਰ ਮੰਤਰ (ਉਪਦੇਸ਼) ਦਾ ਪਿਆਰ। ਆਖਣੁ=ਆਖਣਾ, ਜਾਪ। ਵੇਰਾ ਵੇਰ=ਮੁੜ ਮੁੜ, ਘੜੀ ਮੁੜੀ।

**ਅਰਥ:** (ਹੇ ਭਾਈ!) ਬੁਧੀ ਨੂੰ ਵਾਜਾ (ਅਤੇ ਪ੍ਰਭੂ) ਪ੍ਰੇਮ ਨੂੰ ਤਬਲਾ (ਜੋੜੀ ਬਣਾ ਫਿਰ ਤੇਰੇ) ਮਨ ਵਿਚ ਸਦਾ ਅਨੰਦ (ਤੇ) ਉਤਸ਼ਾਹ ਬਣਿਆ ਰਹੇਗਾ। ਇਹ (ਅਸਲ) ਭਗਤੀ (ਅਤੇ) ਤਪਾਂ ਦਾ ਤਪਣਾ ਹੈ। ਇਸ ਰੰਗ (ਮਸਤੀ) ਵਿਚ ਪੈਰ ਰਖ ਰਖ ਕੇ (ਭਾਵ ਸਹਿਜੇ ਸਹਿਜੇ ਸਵਾਰ ਸਵਾਰ ਕੇ ਸੰਮ੍ਹਲ ਕੇ) ਨੱਚੋ।੧।

(ਹੇ ਭਾਈ! ਜਿਹੜਾ ਮਨੁੱਖ ਪ੍ਰਭੂ ਦੀ) ਸਿਫਤਿ ਸਾਲਾਹ (ਕਰਨੀ) ਜਾਣਦਾ ਹੈ, (ਸਹੀ ਅਰਥਾਂ ਵਿਚ ਉਹੀ) ਤਾਲ ਪੂਰਦਾ (ਭਾਵ ਤਾਲ ਸਿਰ ਨਚਦਾ) ਹੈ। (ਭਗਤੀ ਤੋਂ ਬਿਨਾਂ ਜੋ) ਹੋਰ ਨਚਣਾ ਹੈ (ਉਹ ਨਿਰਾ) ਮਨ ਅੰਦਰ (ਦੁਨਿਆਵੀ) ਖੁਸ਼ੀਆਂ (ਦਾ ਸੰਗ੍ਰਹਿ ਕਰਨਾ) 'ਨਚਣੁ ਕੁਦਣੁ ਮਨ ਕਾ ਚਾਉ' (ਪੰਨਾ ੪੬੫) ਹੈ।੧।ਰਹਾਉ।

(ਹੇ ਭਾਈ!) ਦਾਨ (ਅਤੇ) ਸੰਤੋਖ (ਭਾਵ ਸਤਿਵਾਦੀ ਅਤੇ ਸੰਤੋਖੀ ਜੀਵਨ ਇਹ) ਦੋਵੇਂ ਛੈਣੇ ਵਜਣ। ਸਦਾ ਪ੍ਰਸੰਨ ਰਹਿਣਾ (ਇਹ) ਪੈਰਾਂ ਦੀ ਛਣਕਾਰ ਵਾਲੇ ਘੁੰਗਰੂ (ਹੋਣ)। (ਪ੍ਰਭੂ ਤੋਂ ਬਿਨਾਂ ਮਨ ਵਿਚ ਕੋਈ) ਦੂਜਾ ਪਿਆਰ ਨਾ (ਹੋਵੇ), (ਇਹ) ਰਾਗ ਨਾਦ (ਹੋਵੇ)। ਇਸ ਰੰਗ (ਮਸਤੀ) ਵਿਚ (ਸਵਾਰ ਸਵਾਰ ਕੇ) ਪੈਰ ਰੱਖ ਕੇ ਨੱਚੋ।੨।

(ਹੇ ਭਾਈ!) ਉਠਦਿਆਂ ਬਹਿੰਦਿਆਂ ਹਰ ਸਮੇਂ (ਪ੍ਰਭੂ ਦਾ) ਡਰ ਮਨ ਚਿਤ ਵਿਚ (ਇਹ) ਫੇਰੀ (ਭੁਆਟਣੀ) ਹੋਵੇ। ਸਰੀਰ ਨੂੰ ਨਾਸ਼ਵੰਤ ਜਾਣੋ (ਇਹ) ਲੇਟ (ਲੰਮੇ ਪੈ ਕੇ) ਲੇਟਣ ਵਾਲੀ (ਨਿਰਤਕਾਰੀ ਹੋਵੇ)। ਇਸ ਰੰਗ (ਮੌਜ) ਵਿਚ (ਸਵਾਰ ਸਵਾਰ ਕੇ) ਪੈਰ ਰੱਖ ਕੇ ਨੱਚੋ।੩।

(ਹੇ ਭਾਈ! ਜਿਥੇ) ਗੁਰ-ਮੰਤਰ ਗੁਰੂ ਦੀ ਸਿਖਿਆ (ਉਪਦੇਸ਼) ਦਾ ਪਿਆਰ ਹੈ (ਉਥੇ ਹੀ ਗੁਰੂ

ਦੇ) ਸਿੱਖਾਂ ਦੀ ਸਭਾ (ਸਤਿਸੰਗ ਹੈ)। ਗੁਰੂ ਦੁਆਰਾ ਸੱਚਾ ਨਾਮ ਸੁਣਨਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਘੜੀ ਮੁੜੀ, ਲਗਾਤਾਰ ਪ੍ਰਭੂ ਦਾ ਨਾਮ ਆਖਣਾ ਅਸਲੀ ਜਪੁ ਹੈ। ਇਸ ਰੰਗ (ਮੌਜ) ਵਿਚ ਸਵਾਰ ਸਵਾਰ ਕੇ ਪੈਰ ਰੱਖ ਕੇ ਨੱਚੋ। (ਬਸ, ਇਹੋ ਅਸਲੀ ਜੀਵਨ-ਜਾਚ ਸਿਖਾਉਣ ਵਾਲਾ ਨਾਚ ਹੈ)।੪।੬।

## ਅਰਥ ਭੇਦ ਅਤੇ ਨਿਰਣੈ

### ੳ) ਪੈਰੀ ਵਾਜਾ, ਸਦਾ ਨਿਹਾਲ ॥

ਵਖ ਵਖ ਅਰਥ:

੧- ਸਦਾ ਖੁਸ਼ ਰਹਿਣਾ ਘੁੰਗਰੂ ਹਨ। [ਸ਼ਬਦਾਰਥ

੨- ਸਾਈਂ ਦੀ ਹਜ਼ੂਰੀ ਵਿਚ ਸਦਾ ਨਿਹਾਲ ਰਹਿਣਾ (ਇਹ) ਪੈਰਾਂ ਦਾ ਵਾਜਾ (ਭਾਵ ਘੁੰਗਰੂ) ਹੋਣਾ। [ਸੰ. ਪੋ.

੩- ਪੈਰਾਂ ਦਾ ਵਾਜਾ ਘੁੰਗਰੂ ਕਿਹੜਾ ਹੈ? ਸਦਾ ਰੂਪ ਪਰਮਾਤਮਾ ਨੂੰ ਵੇਖ ਕੇ ਦੁਖਾਂ ਤੋਂ ਰਹਿਤ ਹੋਣਾ ਹੀ ਪੈਰਾਂ ਦਾ ਵਾਜਾ ਘੁੰਗਰੂ ਹੈ। [ਸੰ. ਸ.

੪- ਸਦਾ ਹੀ ਸਭਨਾਂ ਵਿਚ ਵਾਹਿਗੁਰੂ ਨੂੰ (ਨਿਹਾਲ) ਵੇਖ ਰਿਹਾ ਹਾਂ, (ਇਹੋ) ਪੈਰਾਂ ਦਾ ਵਾਜਾ (ਘੁੰਗਰੂ) ਹਨ। [ਪੰਡਤ ਨਰੈਣ ਸਿੰਘ

**ਨਿਰਣੈ:** ਇਥੇ 'ਨਿਹਾਲ' ਸ਼ਬਦ ਦੇ ਅਰਥ 'ਨਿਹਾਰਨਾ' (ਵੇਖਣਾ) ਪ੍ਰਸੰਗਕ ਨਹੀਂ ਜਿਵੇਂ ਕਿ ਪੁਰਾਤਨ ਟੀਕਾਕਾਰਾਂ ਨੇ ਕੀਤੇ ਹਨ। 'ਨਿਹਾਲ' ਦਾ ਅਰਥ ਗਦ ਗਦ ਹੋਣਾ, ਕ੍ਰਿਤਾਰਥ ਹੋਣਾ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ 'ਨਿਹਾਲ' ਫ਼ਾਰਸੀ ਦਾ ਸ਼ਬਦ ਦਸਿਆ ਹੈ, ਜਿਸ ਦੇ ਅਰਥ ਹਨ: ਪੂਰਣਕਾਮ, ਕਾਮਯਾਬ, ਮੁਰਾਦਮੰਦ 'ਹਰਿ ਜਪਿ ਭਈ ਨਿਹਾਲ ਨਿਹਾਲ' (ਕਾਨ ਪੜਤਾਲ ਮ: ੪)।

ਵਿਗਿਆਨਕ ਤੌਰ ਤੇ ਵੇਖੀਏ ਤਾਂ ਘੁੰਗਰੂ ਦਾ ਵਜਣਾ ਖੁਸ਼ੀ, ਅਨੰਦ ਦਾ ਪ੍ਰਤੀਕ ਹੈ। ਜਦੋਂ ਕੋਈ ਕਾਮਨਾ ਪੂਰੀ ਹੋ ਜਾਂਦੀ ਹੈ, ਮਨੁਖੀ ਮਨ ਨਿਹਾਲ ਨਿਹਾਲ ਹੋ ਜਾਂਦਾ ਹੈ। ਗੁਰਬਾਣੀ ਵਿਚ 'ਗੁਰ ਕਾ ਦਰਸਨੁ ਦੇਖਿ ਨਿਹਾਲ॥ ਗੁਰ ਕੇ ਸੇਵਕ ਕੀ ਪੂਰਨ ਘਾਲ' (ਪੰਨਾ ੮੬੪) ਇਤਾਦਿ ਹੋਰ ਪੰਕਤੀਆਂ ਵੀ ਸਾਨੂੰ ਇਹੋ ਸੇਧ ਦਿੰਦੀਆਂ ਹਨ। ਗੁਰਬਾਣੀ ਵਿਚ 'ਨਿਹਾਲ' ਸ਼ਬਦ ਅਨੇਕ ਥਾਵਾਂ ਤੇ ਇਸੇ ਭਾਵ ਵਿਚ ਵਰਤਿਆ ਹੋਇਆ ਮਿਲਦਾ ਹੈ ਜੇ ਸਿਧਾਂਤਕ ਭਾਵ ਲਈਏ ਤਾਂ ਵੀ ਉਪ੍ਰੋਕਤ ਕੀਤੇ ਅਰਥਾਂ ਦੀ ਪ੍ਰੋੜਤਾ 'ਘੂੰਘਰ ਖੜਕੁ ਤਿਆਗਿ ਵਿਸੂਰੇ' ਵਾਲੀ ਪੰਕਤੀ ਤੋਂ ਹੋ ਜਾਂਦੀ ਹੈ। ਭਾਵ ਝੋਰਿਆਂ ਦਾ ਤਿਆਗਣਾ, ਇਹ ਘੁੰਗਰੂਆਂ ਦਾ ਖੜਾਕ ਹੋਵੇ। ਜਦੋਂ ਵਿਸੂਰੇ ਮਿੱਟ ਜਾਂਦੇ ਹਨ ਤਾਂ ਮਨੁਖ ਪੂਰਨ ਤੌਰ ਤੇ ਅਨੰਦ ਮਾਣਨ ਲਗ ਜਾਂਦਾ ਹੈ, ਭਾਵ 'ਨਿਹਾਲ' ਹੋ ਜਾਂਦਾ ਹੈ।

### ਅ) ਨਾਨਕ ਆਖਣੁ ਵੇਰਾ ਵੇਰ ॥

ਵਖ ਵਖ ਅਰਥ:

੧- ਨਾਨਕ (ਫੇਰ ਉਸ ਨਾਮ ਨੂੰ) ਬਾਰੰਬਾਰ ਉਚਾਰਨ ਕਰੇ। [ਸੰ.ਪੋ.

੨- ਗੁਰੂ ਸਾਹਿਬ ਜੀ ਕਥਨ ਕਰਦੇ ਹਨ ਜਿਹੜਾ ਵਾਰ ਵਾਰ ਉਸ ਦੇ ਨਾਮ ਦਾ ਆਖਣਾ ਹੈ ਇਹ ਹੀ ਵੇਰ-ਵੇਲ=ਹੈ, ਜਿਵੇਂ ਰਾਸਧਾਰੀ ਰਾਸ ਪਾ ਕੇ ਪਿਛੋਂ ਕਹਿੰਦੇ ਹਨ ਕਿ ਇਹ ਅਮਕੇ ਦੀ ਵੇਲ ਹੈ, ਇਹ ਫਲਾਣੇ ਦੀ ਵੇਲ ਹੈ। [ਸੰਪ੍ਰਦਾਈ ਸਟੀਕ

**ਨਿਰਣੈ:** 'ਵੇਰਾ ਵੇਰ' ਆਖਣ ਤੋਂ ਭਾਵ ਹੈ, ਲਗਾਤਾਰ ਉਚਾਰਨ ਕਰੀ ਜਾਣਾ ਭਾਵ 'ਬਾਰੰਬਾਰ'। ਇਥੇ 'ਵੇਲ' ਵਾਲੇ ਅਰਥ ਕਰਨੇ ਅਪ੍ਰਸੰਗਕ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰੂ ਕਾਲ ਵਿਚ 'ਨਾਰਦੁ ਨਾਚੈ, ਕਲਿ ਕਾ ਭਾਉ' ਵਾਲਾ ਵਰਤਾਰਾ ਜ਼ੋਰਾਂ ਤੇ ਸੀ ਅਤੇ ਪ੍ਰੇਮਾ ਭਗਤੀ ਨਾਂ ਮਾਤਰ ਸੀ। ਰਾਸਾਂ ਤੇ ਨਾਚ, ਨਾਟਕ ਚੇਟਕ ਵਾਲੀ ਬਿਰਤੀ ਪਰਧਾਨ ਸੀ। ਪਰਮਾਰਥ ਦੇ ਪੜਦੇ ਹੇਠਾਂ ਪਾਪਾਂ ਦੀ ਪਰਵਿਰਤੀ ਧਰਮ ਵਿਚ ਗਿਲਾਨੀ ਵਾਲਾ ਵਾਤਾਵਰਣ ਪੈਦਾ ਕਰ ਰਹੀ ਸੀ। ਗੁਰੂ ਬਾਬਾ ਜੀ ਨੇ 'ਨਚਿਐ ਟਪਿਐ, ਭਗਤਿ ਨ ਹੋਇ' ਦਾ ਉਪਦੇਸ਼ ਦੇ ਕੇ ਪ੍ਰੇਮਾ-ਭਗਤੀ ਦੇ ਅੰਗਾਂ ਨੂੰ ਪਰਚਾਰਿਆ। ਪ੍ਰਭੂ ਦੀ ਸਿਫਤਿ ਪ੍ਰੇਮ, ਸਤਿ, ਸੰਤੋਖ ਪ੍ਰਾਪਤ ਕਰਨਾ, ਮਾਣ ਤਾਣ ਤਿਆਗ ਕੇ ਸਭ ਦੀ ਚਰਨ ਧੂੜ ਬਣਨਾ, ਸਿਖ ਸਭਾ (ਸਤਿ ਸੰਗ) ਦਾ ਪਰਚਾ, ਗੁਰ ਦੀਖਿਆ ਦੀ ਕਮਾਈ ਹੈ 'ਬਾਰੰਬਾਰ ਬਾਰ ਪ੍ਰਭੁ ਜਪੀਐ॥ ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥' (ਪੰਨਾ ੨੮੬) ਵਾਲਾ ਉਪਦੇਸ਼ ਕਮਾਉਣਾ ਅਤੇ ਸੇਵਾ ਕਰਨੀ ਸਭ ਤੋਂ ਸ੍ਰੇਸ਼ਟ ਹਨ:-

**ਗੁਰ ਸੇਵਾ, ਤਪਾਂ ਸਿਰਿ ਤਪੁ ਸਾਰੁ ॥** [ਪੰਨਾ ੪੨੩

**ਆਸਾ ਮਹਲਾ ੧ ॥ ਪਉਣੁ ਉਪਾਇ ਧਰੀ ਸਭ ਧਰਤੀ, ਜਲ ਅਗਨੀ ਕਾ ਬੰਧੁ ਕੀਆ ॥ ਅੰਧੁਲੈ ਦਹਸਿਰਿ ਮੂੰਡੁ ਕਟਾਇਆ, ਰਾਵਣੁ ਮਾਰਿ ਕਿਆ ਵਡਾ ਭਇਆ ॥ ੧ ॥ ਕਿਆ ਉਪਮਾ ਤੇਰੀ ਆਖੀ ਜਾਏ ॥ ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥ ੧ ॥ ਰਹਾਉ ॥ ਜੀਅ ਉਪਾਇ ਜੁਗਤਿ ਹਥਿ ਕੀਨੀ, ਕਾਲੀ ਨਥਿ ਕਿਆ ਵਡਾ ਭਇਆ ॥ ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ, ਸਰਬ ਨਿਰੰਤਰਿ ਰਵਿ ਰਹਿਆ ॥ ੨ ॥ ਨਾਲਿ ਕੁਟੰਬੁ ਸਾਥਿ ਵਰਦਾਤਾ, ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥ ਆਗੈ ਅੰਤੁ ਨ ਪਾਇਓ ਤਾ ਕਾ, ਕੰਸੁ ਛੇਦਿ ਕਿਆ ਵਡਾ ਭਇਆ ॥ ੩ ॥ ਰਤਨ ਉਪਾਇ ਧਰੇ ਖੀਰ ਮਥਿਆ, ਹੋਰਿ ਭਖਲਾਏ ਜਿ ਅਸੀ ਕੀਆ ॥ ਕਹੈ ਨਾਨਕੁ ਛਪੈ ਕਿਉ ਛਪਿਆ, ਏਕੀ ਏਕੀ ਵੰਡਿ ਦੀਆ ॥ ੪ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਅਸੀਂ ।

**ਪਦ ਅਰਥ:** ਪਉਣੁ ਉਪਾਇ=ਹਵਾ ਪੈਦਾ ਕਰਕੇ। ਧਰੀ=ਟਿਕਾਈ। ਬੰਧੁ=ਸਨਬੰਧ, ਜੋੜ ਮੇਲ। ਅੰਧੁਲੇ ਦਹਸਿਰਿ=ਅਕਲ ਦੇ ਅੰਨ੍ਹੇ ਦਸ ਸਿਰਾਂ ਵਾਲੇ (ਰਾਵਣ) ਨੇ। ਮੂੰਡੁ=ਸਿਰ। ਉਪਮਾ=ਮਹਿਮਾ, ਵਡਿਆਈ। ਸਰਬੇ=ਸਾਰਿਆਂ ਵਿਚ। ਪੂਰਿ ਰਹਿਆ=ਪਰੀ ਪੂਰਨ (ਵਿਆਪਕ) ਹੋ ਰਿਹਾ ਹੈ। ਹਥਿ=(ਵੱਸ) ਵਿਚ। ਕਾਲੀ=ਕਾਲੀ ਨਾਗ ਜਿਸ ਨੂੰ ਕ੍ਰਿਸ਼ਨ ਜੀ ਨੇ ਨੱਥਿਆ ਸੀ। ਜੋਰੂ=ਇਸਤਰੀ। ਨਿਰੰਤਰਿ=ਲਗਾਤਾਰ, ਇਕ ਰਸ। ਕੁਟੰਬੁ=ਪਰਵਾਰ (ਭਾਵ ਕੰਵਲ ਫੁਲ ਦੀ ਨਾਲੀ)। ਸਾਥਿ=ਨਾਲਿ। ਵਰਦਾਤਾ=ਵਰ ਦੇਣ ਵਾਲਾ (ਵਿਸ਼ਨੂੰ)। ਕੰਸੁ=ਮਥਰਾ ਦਾ ਰਾਜਾ ਉਗ੍ਰਸੈਨ ਦਾ ਪੁੱਤਰ ਅਤੇ ਸ੍ਰੀ ਕ੍ਰਿਸ਼ਨ ਜੀ ਦਾ ਮਾਮਾ। ਇਹ ਆਪਣੇ ਪਿਉ ਨੂੰ ਗੱਦੀਓਂ ਲਾਹ ਕੇ ਆਪ ਰਾਜਾ ਬਣ ਬੈਠਾ ਸੀ ਅਤੇ ਕ੍ਰਿਸ਼ਨ ਜੀ ਨੂੰ ਮਾਰਨਾ ਚਾਹੁੰਦਾ ਸੀ, ਪਰ ਸ੍ਰੀ ਕ੍ਰਿਸ਼ਨ ਜੀ ਨੇ ਇਸ ਨੂੰ ਮਾਰ ਕੇ, ਰਾਜ ਆਪਣੇ ਨਾਨਾ ਉਗ੍ਰਸੈਨ ਜੀ ਨੂੰ ਲੈ ਦਿੱਤਾ। ਰਤਨੁ ਉਪਾਇ ਧਰੇ=(ਸਮੁੰਦਰ ਚੋਂ ੧੪) ਰਤਨ ਕੱਢ ਕੇ ਰੱਖ ਦਿੱਤੇ। ਖੀਰੁ ਮਥਿਆ=ਸਮੁੰਦਰ ਰਿੜਕਿਆ। ਭਖਲਾਏ=ਗੁੱਸੇ ਵਿਚ ਬੋਲੇ। ਅਸੀ ਕੀਆ=ਅਸਾਂ ਕੀਤਾ ਹੈ। ਏਕੀ ਏਕੀ=ਇਕ ਇਕ ਕਰਕੇ।

**ਅਰਥ:** (ਪ੍ਰਭੂ ਤੂੰ!) ਹਵਾ ਪੈਦਾ ਕਰਕੇ ਸਾਰੀ ਧਰਤੀ ਟਿਕਾਈ (ਫਿਰ) ਪਾਣੀ ਅਤੇ ਅੱਗ (ਦੋਹਾਂ ਵਿਰੋਧੀ ਤੱਤਾਂ ਦਾ) ਮੇਲ ਕੀਤਾ। ਅਕਲ ਦੇ ਅੰਨ੍ਹੇ ਰਾਵਣ ਨੇ (ਹੰਕਾਰ ਵਿਚ ਆ ਕੇ ਆਪਣਾ) ਸਿਰ ਕਟਵਾ ਲਿਆ (ਜੇ ਇਹ ਆਖੀਏ ਕਿ ਪ੍ਰਭੂ ਨੇ ਰਾਵਣ ਦਾ ਸਿਰ ਕਟਿਆ ਹੈ ਤਾਂ) ਕੀ ਰਾਵਣ ਨੂੰ ਮਾਰ ਕੇ (ਉਹ) ਵੱਡਾ ਹੋ ਗਿਆ ਹੈ? (ਭਾਵ ਨਹੀਂ ਉਸ ਲਈ ਤਾਂ ਇਹ ਬਹੁਤ ਹੀ ਛੋਟੀ ਜਿਹੀ ਗੱਲ ਹੈ)।੧।

(ਇਸ ਲਈ ਹੇ ਪ੍ਰਭੂ!) ਤੇਰੀ ਕਿਹੜੀ ਵਡਿਆਈ ਆਖੀ ਜਾਏ (ਭਾਵ ਕਥਨ ਤੋਂ ਰਹਿਤ ਹੈ ਕਿਉਂਕਿ ਆਪਣੇ ਸਰੂਪ ਵਿਚ ਲਿਵ ਲਾ ਕੇ) ਤੂੰ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈਂ।੧।ਰਹਾਉ।

ਜੀਵ ਪੈਦਾ ਕਰਕੇ (ਉਨ੍ਹਾਂ ਨੂੰ ਸੰਭਾਲਣ ਵਾਲੀ) ਜੁਗਤੀ (ਤੂੰ ਆਪਣੇ) ਵਸ ਵਿਚ ਕੀਤੀ ਹੋਈ ਹੈ। (ਇਕ) ਕਾਲੀ (ਨਾਗ) ਨੂੰ ਨੱਥ ਕੇ ਕੀ ਤੂੰ ਵੱਡਾ ਹੋ ਗਿਆ ਹੈਂ? (ਨਹੀਂ, ਇਹ ਤੁਛ ਜਿਹੀ ਵਡਿਆਈ ਹੈ)। (ਹੇ ਪ੍ਰਭੂ!) ਤੂੰ ਕਿਸ ਕਿਸ (ਇਸਤਰੀ ਦਾ) ਪਤੀ ਹੈਂ (ਤੇਰੀ) ਕਿਹੜੀ ਕਿਹੜੀ ਇਸਤਰੀ ਕਹੀਏ? (ਸਚਾਈ ਤਾਂ ਇਹ ਹੈ ਕਿ ਤੂੰ ਤਾਂ) ਸਾਰਿਆਂ ਵਿਚ ਇਕ ਰੱਸ ਹੋ ਕੇ ਵਿਚਰ ਰਿਹਾ ਹੈਂ।੨।

(ਹੇ ਭਾਈ!) ਬ੍ਰਹਮਾ (ਕਮਲ ਦੀ) ਨਾਲ (ਹੀ ਜਿਸ ਦਾ) ਪਰਵਾਰ ਹੈ (ਅਤੇ) ਵਿਸ਼ਨੂੰ (ਜਿਸ ਦੇ) ਸੰਗ ਸਾਥ ਹੈ, (ਉਹ ਬ੍ਰਹਮਾ) ਸ੍ਰਿਸ਼ਟੀ (ਦਾ ਮੁੱਢ) ਲੱਭਣ ਲਈ ਨਾਲ ਵਿਚ ਚਲਾ ਗਿਆ (ਪਰ) ਅੱਗੋਂ ਉਸ (ਪ੍ਰਭੂ) ਦਾ ਅੰਤ ਨਾ ਪਾ ਸਕਿਆ (ਨਾਲੀ ਵਿਚ ਹੀ ਭਟਕਦਾ ਰਿਹਾ), ਸੋ ਅਜਿਹੇ ਬੇਅੰਤ ਪ੍ਰਭੂ ਬਾਰੇ ਇਹ ਕਹਿਣਾ ਕਿ ਉਸ ਨੇ ਕ੍ਰਿਸ਼ਨ ਦੇ ਰੂਪ ਵਿਚ) ਕੰਸ ਨੂੰ ਮਾਰਿਆ ਹੈ (ਇਸ ਨਾਲ ਉਹ) ਕਿਹੜਾ ਵੱਡਾ ਹੋ ਗਿਆ ਹੈ? (ਭਾਵ ਕੰਸ ਨੂੰ ਮਾਰਨਾ ਉਸ ਲਈ ਨਿੱਕੀ ਜਿਹੀ ਗੱਲ ਹੈ)।੩।

(ਹੇ ਭਾਈ! ਜਦੋਂ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ) ਸਮੁੰਦਰ ਨੂੰ ਰਿੜਕਿਆ (ਉਸ ਵਿਚ ਪ੍ਰਭੂ ਦੇ)

ਪੈਦਾ ਕੀਤੇ ਹੋਏ (ਚੌਦਾਂ ਰਤਨ ਬਾਹਰ) ਕੱਢੇ, (ਉਹ ਆਪਸ ਵਿਚ) ਹੋਰ ਗੁੱਸੇ ਨਾਲ ਬੋਲੇ ਕਿ ਅਸਾਂ '(ਇਹ ਕੰਮ) ਕੀਤਾ ਹੈ (ਭਾਵ ਉਹ ਛੁੱਪ ਨਹੀਂ ਸਕਦਾ ਕਿਉਂਕਿ ਪ੍ਰਭੂ ਨੇ ਮੋਹਣੀ ਅਵਤਾਰ ਦਾ ਰੂਪ ਧਾਰ ਕੇ ਉਨ੍ਹਾਂ ਰਤਨਾਂ ਨੂੰ) ਇਕ ਇਕ ਕਰਕੇ ਵੰਡ ਦਿੱਤਾ। (ਕੀ ਇਸ ਵਡਿਆਈ ਕਰਕੇ ਉਸ ਨੂੰ ਵੱਡਾ ਕਹੀਏ? ਨਹੀਂ, ਉਹ ਬੇਅੰਤ ਸ਼ਕਤੀਆਂ ਦਾ ਮਾਲਕ ਹੈ, ਉਸ ਦੀ ਅਕਥ ਕਥਾ ਹੈ)।੪।੭।

## ਅਰਥ ਭੇਦ ਅਤੇ ਨਿਰਣੈ

**ਨਾਲਿ ਕੁਟੰਬੁ ਸਾਥਿ ਵਰਦਾਤਾ, ਬ੍ਰਹਮਾ ਭਾਲਣ ਸ੍ਰਿਸਟਿ ਗਇਆ॥**

ਇਸ ਪੰਕਤੀ ਵਿਚ 'ਵਰਦਾਤਾ' ਆਦਿ ਕਈ ਸ਼ਬਦਾਂ ਦੇ ਵਖ ਵਖ ਟੀਕਾਕਾਰਾਂ ਨੇ ਇਉਂ ਅਰਥ ਕੀਤੇ ਹਨ:-

੧- ਹੇ ਬਰਦਾਤਾ ਅਕਾਲ ਪੁਰਖ ਤੇਰੀ ਨਾਭੀ ਕੇ ਸਾਥ ਜੋ ਕਮਲ ਕੀ ਨਾਲਿ ਲਗ ਰਹੀ ਹੈ ਏਹੀ ਕੁਟੰਬ ਇਸ ਕਾ ਐਸਾ, ਬ੍ਰਹਮਾ ਅਪਨੀ (ਸ੍ਰਿਸ਼ਟੀ) ਉਤਪਤੀ ਕੋ (ਭਾਲਣ) ਖੋਜਣ ਵਾਸਤੇ ਕਿ ਮੈਂ ਕਹਾਂ ਸੇ ਹੂਆ ਹੂੰ ਤਿਸ ਕਮਲ ਕੀ ਨਾਲੀ ਮੈ ਕਈ ਜੁਗ ਪ੍ਰਮਾਣ ਚਲਾ ਗਿਆ। [ਫ਼.ਸ.

੨- ਵਰਦਾਤਾ (ਵਰਾਂ ਦੇ ਦੇਣ ਵਾਲਾ) ਬ੍ਰਹਮਾ ਕੁਟੰਬ ਸਮੇਤ (ਕਮਲ ਦੀ) ਨਾਲ ਵਿਚ ਸ੍ਰਿਸ਼ਟੀ (ਦਾ ਕਰਤਾ ਅਤੇ ਉਸ ਦਾ ਅੰਤ) ਭਾਲਣ ਗਿਆ। [ਸੰ.ਪੋ.

੩- ਵੱਡਾ ਦਾਤਾ) ਵਿਸ਼ਨੂੰ ਦੇ ਸਾਥ (ਜੋ ਲਗੀ ਹੈ ਕਮਲ ਦੀ) ਨਾਲੀ, (ਉਸ ਦਾ ਕੁਟੰਬ) ਪੁੱਤਰ ਬ੍ਰਹਮਾ (ਆਪਣੀ ਸ੍ਰਿਸ਼ਟੀ) ਉਤਪਤੀ ਦੀ ਥਾਂ ਢੂੰਡਣ ਵਾਸਤੇ (ਉਸਦੇ ਵਿਚ) ਗਿਆ ਸੀ। [ਪੰਡਤ ਨਰੈਣ ਸਿੰਘ

੪- (ਕਹਿੰਦੇ ਹਨ ਕਿ ਜਿਹੜੀ) ਬ੍ਰਹਮਾ ਕੌਲ ਦੀ ਨਾਲ ਵਿਚੋਂ ਜੰਮਿਆ ਸੀ, ਵਿਸ਼ਨੂੰ ਉਸਦਾ ਹਮਾਇਤੀ ਸੀ, ਉਹ ਬ੍ਰਹਮਾ ਪਰਮਾਤਮਾ ਦੀ ਕੁਦਰਤ ਦਾ ਅੰਤ ਲੱਭਣ ਵਾਸਤੇ ਗਿਆ। [ਦਰਪਣ

**ਨਿਰਣੈ:** ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਰਚਿਤ ਭਾ. ਸ਼ਾਮ ਸਿੰਘ ਅਤੇ ਸੰਪ੍ਰਦਾਈ ਸਟੀਕ ਵਿਚ ਭਾਂਤ ਭਾਂਤ ਦੇ ਅਰਥ ਕੀਤੇ ਹੋਏ ਮਿਲਦੇ ਹਨ ਜਿਨ੍ਹਾਂ ਨੂੰ ਪੜ੍ਹ ਕੇ ਪਾਠਕ ਭੰਬਲ ਭੂਸੇ ਵਿਚ ਪੈ ਜਾਂਦੇ ਹਨ। ਇਸ ਲਈ ਸੰਖੇਪ ਰੂਪ ਵਿਚ ਅਰਥ ਪਿਛੇ ਕਰ ਦਿੱਤੇ ਗਏ ਹਨ। ਹਾਂ, ਇਥੇ 'ਵਰਦਾਤਾ' ਦੇ ਅਰਥ 'ਵਿਸ਼ਨੂੰ' ਹਨ, 'ਬ੍ਰਹਮਾ' ਨਹੀਂ ਜਿਵੇਂ ਕਿ ਸੰ.ਪੋ. ਦੇ ਕਰਤਾ ਨੇ ਕੀਤੇ ਹਨ ਕਿਉਂਕਿ 'ਬ੍ਰਹਮਾ' ਭਾਲਣ 'ਸ੍ਰਿਸ਼ਟ ਗਇਆ' ਅਗੇ ਅੰਕਿਤ ਹੈ। ਬਾਕੀ ਵੇਰਵਾ ਇਸ ਤਰ੍ਹਾਂ ਹੈ:-

ਸ੍ਰਿਸ਼ਟੀ ਰਚਨਾ ਬਾਰੇ ਸੰਸਾਰ ਵਿਚ ਜੋ ਵੀਚਾਰ ਪ੍ਰਚਲਤ ਹਨ, ਉਨ੍ਹਾਂ ਅਨੁਸਾਰ ਜਿਵੇਂ ਇਕਲੇ ਬੈਠੇ ਮਨੁੱਖ ਦਾ ਦਿਲ ਉਕਤਾ ਜਾਂਦਾ ਹੈ ਅਤੇ ਉਹ ਮਨ ਪਰਚਾਉਣ ਹਿਤ ਕੋਈ ਨਾ ਕੋਈ ਖੇਡ ਆਰੰਭ ਦੇਂਦਾ ਹੈ, ਇਸੇ ਤਰ੍ਹਾਂ ਸ੍ਰਿਸ਼ਟੀ ਰਚਨਾ ਦੇ ਆਦਿ ਕਾਲ ਵਿਚ ਪਰਮਾਤਮਾ ਦੇ ਮਨ ਤੋਂ ਫੁਰਨਾ ਉਠਿਆ ਕਿ ਮੈਂ ਏਕ ਤੋਂ ਅਨੇਕ ਹੋ ਜਾਵਾਂ। ਫੁਰਨਾ ਹੋਂਦੇ ਹੀ ਆਪ ਦੀ ਧੁਨੀ ਤੋਂ ਇਕ ਕਮਲ ਪੈਦਾ ਹੋਇਆ ਜਿਸ ਤੋਂ ਬ੍ਰਹਮਾ ਦੀ ਉਤਪਤੀ ਹੋਈ। ਕਮਲ ਤੇ ਬੈਠੇ ਹੋਏ ਬ੍ਰਹਮਾ ਨੇ ਆਪਣੇ ਆਲੇ ਦੁਆਲ ਜਲ ਹੀ ਜਲ

ਵੇਖਿਆ ਤਾਂ ਉਸ ਨੂੰ ਹੈਰਾਨੀ ਹੋਈ ਕਿ ਉਹ ਕਿਥੋਂ ਪੈਦਾ ਹੋਇਆ ਹੈ ਅਤੇ ਉਸ ਨੂੰ ਸਾਜਣ ਵਾਲਾ ਕੌਣ ਹੈ ਅਤੇ ਕਿਉਂ ਸਾਜਿਆ ਗਿਆ ਹੈ? ਇਹ ਫੁਰਨਾ ਉਠਦੇ ਹੀ ਉਸ ਨੇ ਕਮਲ ਵਲ ਵੇਖਿਆ ਤੇ ਖਿਆਲ ਪੈਦਾ ਹੋਂਦੇ ਹੀ ਕਮਲ ਦੀ ਨਾਲੀ ਵਿਚ ਜਾ ਵੜਿਆ। ਕਈ ਜੁਗ ਉਸ ਨਾਲ ਵਿਚ ਹੇਠਾਂ ਹੀ ਹੇਠਾਂ ਚਲਾ ਗਿਆ ਪਰ ਉਸ ਨੂੰ ਉਸ ਕਮਲ ਦੀ ਨਾਲੀ ਦਾ ਅੰਤਲਾ ਸਿਰਾ ਨਾ ਲੱਭਾ। ਗੁਰਵਾਕ ਹਨ:-

**ਨਾਲਿ ਕੁਟੰਬੁ ਸਾਥਿ ਵਰਦਾਤਾ, ਬ੍ਰਹਮਾ ਭਾਲਣ ਸ੍ਰਿਸਟਿ ਗਇਆ॥**
**ਆਗੈ ਅੰਤੁ ਨ ਪਾਇਓ ਤਾ ਕਾ, ਕੰਸੁ ਛੇਦ ਕਿਆ ਵਡਾ ਭਇਆ ॥**

ਜਦੋਂ ਬ੍ਰਹਮਾ ਕਮਲ ਉਤੇ ਬੈਠਾ ਸੀ ਤਾਂ ਆਕਾਸ਼ ਬਾਣੀ ਹੋਈ 'ਹੇ ਬ੍ਰਹਮਾ ਤੂੰ ਤਪ ਕਰ, ਤਪ ਤੋਂ ਤੇਰੇ ਵਿਚ ਸ਼ਕਤੀ ਪੈਦਾ ਹੋਵੇਗੀ' ਤਦ ਤੂੰ ਜਗਤ ਰਚਨਾ ਦੀ ਕਾਰ ਵਿਚ ਲਗੇਂਗਾ। ਸੋ ਬ੍ਰਹਮੇ ਨੇ ਤਪ ਕੀਤਾ ਤੇ ਕਰਤਾ ਪੁਰਖ ਦੀ ਆਗਿਆ ਅਨੁਸਾਰ ਜਗਤ ਦੀ ਰਚਨਾ ਹੋਈ।

ਭਾ. ਸ. ਗੁਰਦਾਸ ਜੀ ਕਰਤਾ ਪੁਰਖ ਜੀ ਦੀ ਉਸਤਤਿ ਕਰਦੇ ਹੋਏ ਲਿਖਦੇ ਹਨ:-

**੧. ਲਖ ਲਖ ਬ੍ਰਹਮੇ ਵੇਦ ਪੜਿ ਇਕਸ ਅਖਰ ਭੇਦੁ ਨ ਜਾਤਾ ॥** [੧੮-੧੩

**੨. ਬ੍ਰਹਮੇ ਬਿਸਨ ਮਹੇਸ ਲਖ ਧਿਆਇਦੇ ॥...**
**ਆਦਿ ਪੁਰਖੁ ਆਦੇਸੁ ਪਾਰ ਨ ਪਾਇਦੇ ॥** [੨੧-੩

**੩. ਬ੍ਰਹਮੇ ਥਕੇ ਬੇਦ ਪੜਿ, ਇੰਦ੍ਰ ਇੰਦਾਸਣ ਰਾਜੁ ਕਰੰਦੇ ।**
**ਮਹਾ ਦੇਵ ਅਵਧੂਤ ਹੋਇ ਦਸ ਅਵਤਾਰੀ ਬਿਸਨ ਭਵੰਦੇ ॥**
**ਸਿਧ ਨਾਥ ਜੋਗੀਸਰਾ, ਦੇਵੀ ਦੇਵ ਨ ਭੇਵ ਲਹੰਦੇ ॥** [੨੬-੧੪

ਇਸੇ ਤਰ੍ਹਾਂ 'ਕੰਸੁ ਛੇਦਿ ਕਿਆ ਵਡਾ ਭਇਆ' ਦੀ ਵਾਰਤਾ ਹੈ।

### *ਵਿਸ਼ੇਸ਼ ਜਾਣਕਾਰੀ*

### ਕੰਸ ਮਾਰਿ ਕਿਆ ਵਡਾ ਭਇਆ

ਪੰਜਾਬੀ ਮਹਾਨ ਕੋਸ਼ ਵਿਚ 'ਕੰਸ' ਬਾਰੇ ਸੰਖਿਪ ਜਿਹਾ ਪਿਛੋਕੜ ਇਉਂ ਦਿੱਤਾ ਹੈ:

"ਰਾਜਾ ਉਗ੍ਰਸੈਨ ਦੀ ਇਸਤਰੀ ਦੇ ਉਦਰੋਂ ਦ੍ਰਮਿਲ ਦੈਤ ਦੇ ਵੀਰਜ ਤੋਂ ਪੈਦਾ ਹੋਇਆ ਇਕ ਮਥੁਰਾ ਦਾ ਰਾਜਾ, ਜੋ ਕ੍ਰਿਸ਼ਨ ਜੀ ਦਾ ਮਾਮਾ ਅਤੇ ਵਡਾ ਦੁਸ਼ਮਨ ਸੀ, ਕੰਸ, ਜਰਾ-ਸੰਧ ਮਗਧਪਤਿ ਦਾ ਜਮਾਈ (ਜਵਾਈ) ਸੀ, ਇਹ ਆਪਣੇ ਸਹੁਰੇ ਦੀ ਸਹਾਇਤਾ ਨਾਲ ਉਗ੍ਰਸੈਨ ਨੂੰ ਗੱਦੀ ਤੋਂ ਲਾਹ ਕੇ ਆਪ ਰਾਜਾ ਬਣ ਗਿਆ, ਕੰਸ ਨੇ ਆਪਣੀ ਭੈਣ ਦੇਵਕੀ, ਵਸੁਦੇਵ ਯਾਦਵ ਨੂੰ ਵਿਆਹੀ ਸੀ, ਵਿਆਹ ਵੇਲੇ ਆਕਾਸ਼ਬਾਣੀ ਹੋਈ ਕਿ ਦੇਵਕੀ ਦੇ ਅੱਠਵੇਂ ਗਰਭ ਤੋਂ ਕੰਸ ਦਾ ਨਾਸ਼ ਹੋਵੇਗਾ, ਇਸ ਲਈ ਕੰਸ ਨੇ ਦੇਵਕੀ ਅਤੇ ਵਸੁਦੇਵ ਨੂੰ ਕੈਦ ਕਰ ਲਿਆ, ਅਤੇ ਜੋ ਪੁਤਰ ਪੈਦਾ ਹੋਏ ਸਭ ਮਾਰ ਦਿੱਤੇ, ਅੱਠਵੇਂ ਗਰਭ ਵਿਚ ਕ੍ਰਿਸ਼ਨ ਜੀ ਆਏ, ਜੋ ਵਸੁਦੇਵ ਨੇ ਜੰਮਦੇ ਸਾਰ ਗੋਕਲ ਵਿੱਚ ਗੋਪਰਾਜ ਨੰਦ ਦੇ ਘਰ ਪਹੁਚਾ ਦਿੱਤੇ, ਅਤੇ ਯਸ਼ੋਦਾ ਦੇ, ਜੋ ਉਸੇ ਦਿਨ ਲੜਕੀ ਪੈਦਾ ਹੋਈ ਸੀ, ਉਹ ਕੰਸ ਨੂੰ ਲਿਆ ਦਿੱਤੀ, ਜੋ ਪੱਥਰ

ਪੁਰ ਪਟਕਾ ਕੇ ਮਾਰੀ ਗਈ. ਕੰਸ ਨੇ ਕ੍ਰਿਸ਼ਨ ਜੀ ਦੇ ਮਾਰਣ ਦੇ ਬਹੁਤ ਉਪਾਉ ਕੀਤੇ, ਜੋ ਨਿਸਫਲ ਹੋਏ. ਅੰਤ ਨੂੰ ਕ੍ਰਿਸ਼ਨ ਜੀ ਨੇ ਧਨੁਖਯਗਯ ਵਿੱਚ ਪਹੁੰਚ ਕੇ ਆਪਣੇ ਮਾਮੇ ਕੰਸ ਨੂੰ ਕੇਸਾਂ ਤੋਂ ਫੜ ਕੇ ਪਛਾੜ ਮਾਰਿਆ, ਅਤੇ ਨਾਨਾ ਉਗ੍ਰਸੈਨ ਰਾਜਗੱਦੀ ਤੇ ਬੈਠਾਇਆ, ''ਦੁਆਪਰਿ ਕ੍ਰਿਸਨ ਮੁਰਾਰਿ ਕੰਸ ਕਿਰਤਾਰਥੁ ਕੀਓ। ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥'' (ਸਵੱਯੇ ਮ:੧ ਕੇ)''

***ਕਾਲੀ ਨਥਿ ਕਿਆ ਵਡਾ ਭਇਆ ॥***

ਗੋਕਲ ਦੇ ਨੇੜੇ ਜਮਨਾ ਵਿਚ ਇਕ ਕੁੰਡ ਸੀ ਜਿਸ ਵਿਚ ਸੌ ਫਨ ਵਾਲਾ ਸਰਪ ਰਹਿੰਦਾ ਸੀ ਉਸ ਨੂੰ 'ਕਾਲੀ ਨਾਗ' ਆਖਿਆ ਜਾਂਦਾ ਸੀ। ਕਹਿੰਦੇ ਹਨ ਕਿ ਉਹ ਗਰੜ ਭਗਵਾਨ ਤੋਂ ਡਰਦਾ ਹੋਇਆ ਇਸ ਕੁੰਡ ਵਿਚ ਆ ਲੁਕਿਆ ਸੀ। ਇਹ ਸਰਪ ਬਹੁਤ ਹੀ ਜ਼ਹਿਰੀਲਾ ਸੀ। ਜਦੋਂ ਫੂੰਕਾਰਾ ਮਾਰਦਾ ਸੀ ਤਾਂ ਕੁੰਡ ਦਾ ਪਾਣੀ ਉਬਾਲੇ ਖਾਣ ਲਗ ਪੈਂਦਾ ਸੀ। 'ਕਾਲੀ ਨਾਗ' ਦੇ ਰਹਿਣ ਕਰਕੇ ਹੀ ਕੁੰਡ ਦਾ ਨਾਮ 'ਕਾਲੀ ਕੁੰਡ' ਪੈ ਗਿਆ। ਉਸ ਦਾ ਸਾਰਾ ਜਲ ਖ਼ਰਾਬ ਹੋ ਗਿਆ ਸੀ। ਕ੍ਰਿਸ਼ਨ ਜੀ ਨੇ ਇਕ ਦਿਨ ਜਾਣ ਬੁਝ ਕੇ ਕਾਲੀ ਕੁੰਡ ਵਿਚ ਛਾਲ ਮਾਰ ਦਿੱਤੀ। ਕਾਲੀ ਨਾਗ ਨਾਲ ਲੜਾਈ ਹੋਈ। ਆਪ ਜੀ ਨੇ ਉਸ ਸਰਪ ਦੇ ਸੌ ਫਨਾਂ ਨੂੰ ਪੈਰਾਂ ਨਾਲ ਮਧ ਸੁਟਿਆ। ਕਾਲੀ ਸਰਪ ਬੇਸੁਰਤਿ ਹੋ ਕੇ ਹਾਰ ਗਿਆ। ਸ੍ਰੀ ਕ੍ਰਿਸ਼ਨ ਜੀ ਨੇ ਉਸ ਨੂੰ ਕਿਹਾ ਕਿ 'ਜਮਨਾ ਕੁੰਡ ਛਡ ਕੇ ਕਿਤੇ ਹੋਰ ਚਲਾ ਜਾ'। ਕਾਲੀ ਨਾਗ ਕੁੰਡ ਛੱਡ ਕੇ ਕਿਤੇ ਹੋਰ ਚਲਾ ਗਿਆ। ਕ੍ਰਿਸ਼ਨ ਰੂਪ ਵਿਚ ਇਹ ਪ੍ਰਭੂ ਦੀ ਤੁੱਛ ਜਿਹੀ ਲੀਲਾ ਹੈ।

## ਸਾਰੰਸ਼ ਅਤੇ ਸਿਧਾਂਤ

ਹਵਾ ਪੈਦਾ ਕਰਕੇ ਉਸ ਵਿਚ ਧਰਤੀ ਨੂੰ ਟਿਕਾਉਣਾ, ਪਾਣੀ ਤੇ ਅੰਗ ਦੋਹਾਂ ਵਿਰੋਧੀ ਤੱਤਾਂ ਨੂੰ ਇਕੱਠਾ ਰਖਣਾ, ਸੰਸਾਰੀ ਲੋਕਾਂ ਲਈ ਤਾਂ ਬਹੁਤ ਅਸਚਰਜਤਾ ਵਾਲੀ ਗੱਲ ਹੈ ਪਰ ਜਿਹੜਾ ਪ੍ਰਭੂ ਸਰਬ ਸ਼ਕਤੀਮਾਨ, ਕਰਣ ਕਾਰਣ ਸਮਰਥ ਹੈ, ਉਸ ਅਰੂਪ ਪ੍ਰਭੂ ਦੀ ਉਸਤਤਿ ਵਿਚ ਅਜਿਹੀ ਸ਼ਬਦਾਵਲੀ ਵੀ ਕਾਫ਼ੀ ਨਹੀਂ। ਉਸ ਅਸੀਮ ਤੇ ਅਰੂਪ ਪ੍ਰਭੂ ਵਿਚ ਜੁੜੀ ਹੋਈ ਗੁਰੂ ਨਾਨਕ ਦੇਵ ਜੀ ਦੀ ਪਵਿਤਰ ਆਤਮਾ 'ਕਿਆ ਉਪਮਾ ਤੇਰੀ ਆਖੀ ਜਾਏ। ਤੂੰ ਸਰਬੇ ਪੂਰਿ ਰਹਿਆ ਲਿਵ ਲਾਇ' ਦਾ ਨਗ਼ਮਾ ਗਾ ਰਹੀ ਹੈ।

ਇਸ ਸ਼ਬਦ ਵਿਚ ਹੰਕਾਰੀ ਰਾਵਣ ਦਾ ਸਿਰ ਕਟਣਾ, ਕਾਲੀ ਨਾਗ ਦਾ ਨਥਣਾ, ਬ੍ਰਹਮੇ ਦਾ ਕਮਲ ਚੋਂ ਪੈਦਾ ਹੋਣਾ ਤੇ ਰਚਨਾ ਦਾ ਮੂਲ ਲਭਣਾ, ਸ੍ਰੀ ਕ੍ਰਿਸ਼ਨ ਜੀ ਦੇ ਰੂਪ ਵਿਚ ਕੰਸ ਨੂੰ ਮਾਰਨਾ, ਮੋਹਣੀ ਰੂਪ ਦਾ ਅਵਤਾਰ ਧਾਰ ਕੇ ਚੌਦਾਂ ਰਤਨਾਂ ਨੂੰ ਵੰਡਣਾ ਉਸ ਬੇਅੰਤ ਸ਼ਕਤੀਆਂ ਦੇ ਮਾਲਕ ਨੂੰ ਇਥੇ ਤਕ ਸੀਮਤ ਕਰਨਾ ਕੋਈ ਵੱਡੀ ਵਡਿਆਈ ਨਹੀਂ ਹੈ। ਗੁਰਵਾਕ ਹਨ:-

**ਤੂ ਸੁਲਤਾਨੁ ਕਹਾ ਹਉ ਮੀਆ, ਤੇਰੀ ਕਵਨ ਵਡਾਈ ॥** [ਪੰਨਾ ੭੯੫

— — — — — —

**ਰਤਨ ਉਪਾਇ ਧਰੇ ਖੀਰੁ ਮਥਿਆ,**
**ਹੋਰਿ ਭਖਲਾਏ ਜਿ ਅਸੀ ਕੀਆ ॥**

ਖੀਰ-ਸਾਗਰ ਦੁਧ ਦਾ ਇਕ ਸਮੁੰਦਰ ਹੈ। ਇਸ ਦੀ ਪੌਰਾਣਿਕ ਕਥਾ ਇਉਂ ਦਸੀ ਜਾਂਦੀ ਹੈ ਕਿ ਦੈਂਤਾਂ ਤੇ ਦੇਵਤਿਆਂ ਨੇ ਆਪਸ ਵਿਚ ਮਿਲ ਕੇ ਖੀਰ ਸਮੁੰਦਰ ਨੂੰ ਰਿੜਕਿਆ ਜਿਸ ਵਿਚੋਂ ੧੪ ਰਤਨ ਨਿਕਲੇ ਸਨ। ਇਹਨਾਂ ਰਤਨਾਂ ਉੱਤੇ ਝਗੜਾ ਹੋ ਪਿਆ, ਦੈਂਤ ਕਹਿਣ ਰਤਨ ਸਾਡੀ ਤਾਕਤ ਨਾਲ ਨਿਕਲੇ ਹਨ, ਦੇਵਤੇ ਕਹਿਣ ਕਿ ਇਹ ਸਾਡੀ ਸ਼ਕਤੀ ਹੈ। ਇਸ ਝਗੜੇ ਨੂੰ ਨਿਪਟਾਉਣ ਲਈ ਵਿਸ਼ਨੂੰ ਨੇ ਮੋਹਣੀ (ਇਸਤ੍ਰੀ) ਰੂਪ ਧਾਰਿਆ ਤੇ ਦੋਹਾਂ ਧਿਰਾਂ ਵਿਚ ਰਤਨ ਵੰਡ ਦਿੱਤੇ। 'ਏਕਾ ਏਕੀ ਵੰਡ ਦੀਆ' ਵਾਲੀ ਕ੍ਰਿਆ ਪ੍ਰਭੂ ਨੇ ਆਪ ਕੀਤੀ। ਰਤਨ ਵੰਡਣ ਤੋਂ ਭਾਵ ਹੈ ਕਿ ਪਰਮੇਸ਼ਰ ਨੇ ਸਾਰੇ ਜੀਆਂ ਨੂੰ ਰਿਜ਼ਕ ਵੰਡ ਦਿੱਤਾ। ਪ੍ਰਭੂ ਦੇ ਇਸ ਕ੍ਰਿਸ਼ਮੇ ਨੂੰ ਜੇ ਕੋਈ ਛੁਪਾਉਣਾ ਚਾਹੇ ਤਾਂ ਵੀ ਇਹ ਨਹੀਂ ਛੁੱਪ ਸਕਦਾ।

ਜੇ ਸਿਧਾਂਤਕ ਪੱਖ ਤੋਂ ਇਸ ਸ਼ਬਦ ਦਾ ਅਧਿਐਨ ਕਰੀਏ ਤਾਂ ਅਵਤਾਰ-ਵਾਦ ਨੂੰ ਛੋੜ ਕੇ ਅਕਾਲ ਪੁਰਖ ਦੀ ਸਰਬ ਵਿਅਪਕਤਾ ਨਾਲ ਜੁੜਨ ਦਾ ਆਦੇਸ਼ ਹੈ। ਅਕਾਲ ਪੁਰਖ ਜੀ ਦੀ ਅਗੰਮੀ ਸ਼ਕਤੀ ਕੀਤੇ ਹੋਏ ਮਨੁੱਖ ਦੀ ਕਲਾ ਨਾਲ ਨਹੀਂ ਛੁਪਾਈ ਜਾ ਸਕਦੀ ਕਿਉਂਕਿ ਗੁਰੂ ਮਹਾਰਾਜ ਜੀ ਦੇ ਪਵਿੱਤਰ ਵਾਕ ਹਨ:-

**ੳ) ਕੀਤਾ ਕਹਾ ਕਰੈ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ॥**
**ਭਾਵੈ ਦੇਇ ਨ ਦੇਈ ਸੋਇ ॥ ਕੀਤੇ ਕੈ ਕਹਿਐ ਕਿਆ ਹੋਇ ॥** [ਪੰਨਾ ੨੫

**ਅ) ਕੀਤਾ ਹੋਆ ਕਰੇ ਕਿਆ ਹੋਇ॥ ਜਿਸਨੌ ਆਪਿ ਚਲਾਏ ਸੋਇ॥** [ਪੰਨਾ ੧੧੬੯

ਇਸ ਪ੍ਰਸੰਗ ਵਿਚ ਇਹੋ ਕਹਿਣਾ ਬਣਦਾ ਹੈ:-

**ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ, ਐਸਾ ਕੋਇ ਬਿਬੇਕੀ ॥**
**ਕਹੁ ਕਬੀਰ ਜਿਨਿ ਦੀਆ ਪਲੀਤਾ, ਤਿਨਿ ਤੈਸੀ ਝਲ ਦੇਖੀ ॥** [ਪੰਨਾ ੩੩੩

ਸੋ ਕੇਵਲ ਵਾਹਿਗੁਰੂ ਜੀ ਹੀ ਦੇਵਤਿਆਂ ਅਤੇ ਦੈਂਤਾਂ ਦੇ ਝਗੜਿਆਂ ਨੂੰ ਮੇਟਣ ਦੇ ਸਮਰਥ ਹਨ। ਸੰਸਾਰ ਵਿਚ ਕੋਈ ਅਜੇਹੀ ਹਸਤੀ ਨਹੀਂ, ਜਿਹੜੀ ਕਿ ਉਸ ਦੇ ਦਰਬਾਰ ਵਿਚ ਸਦਾ ਸਦਾ ਨਿਆਉਂ ਕਰਨ ਵਾਲੇ ਅਟਲ ਨਿਯਮ ਵਿਚ ਦਖਲ ਅੰਦਾਜ਼ੀ ਕਰ ਸਕੇ। ਅੰਤ ਵਿਚ ਭਾ.ਸ. ਗੁਰਦਾਸ ਜੀ ਦਾ ਕਬਤਿ ਨੰਬਰ ੬੭੧ ਜੋ ਇਸ ਵਿਸ਼ੇ ਤੇ ਨਿਰਣੈ ਜਨਕ ਹੈ, ਪਾਠਕਾਂ ਦੀ ਭੇਟ ਹੈ:-

**ਜਾ ਕੋ ਏਕ ਫਨ ਪੈ ਧਰਨਿ ਹੈ ਸੋ ਧਰਨੀਧਰ,**
**ਤਾਹਿ ਗਿਰਧਰ ਕਹੈ ਕੌਨ ਬਡਿਆਈ ਹੈ ॥**
**ਜਾ ਕੋ ਏਕ ਬਾਵਰੋ ਕਹਾਵਤ ਹੈ ਬਿਸ੍ਵਨਾਥ,**
**ਤਾਹਿ ਬ੍ਰਿਜਨਾਥ ਕਹੈ ਕੌਨ ਅਧਿਕਾਈ ਹੈ॥**
**ਸਗਲ ਅਕਾਰ ਓਂਕਾਰ ਕੇ ਬਿਥਾਰੇ ਜਿਨ,**
**ਤਾਹਿ ਨੰਦ ਨੰਦ ਕਹੈ ਕਉਨ ਠਕੁਰਾਈ ਹੈ॥**
**ਉਸਤਤਿ ਜਾਨਿ ਨਿੰਦਾ ਕਰਤ ਅਗਿਆਨ ਅੰਧ,**
**ਐਸੇ ਹੀ ਅਰਾਧਨ ਤੇ ਮੋਨ ਸੁਖਦਾਈ ਹੈ॥**

**ਆਸਾ ਮਹਲਾ ੧ ॥ ਕਰਮ ਕਰਤੂਤਿ ਬੇਲਿ ਬਿਸਥਾਰੀ, ਰਾਮ ਨਾਮੁ ਫਲੁ ਹੂਆ॥ ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ, ਸਬਦੁ ਨਿਰੰਜਨਿ ਕੀਆ ॥ ੧ ॥ ਕਰੇ ਵਖਿਆਣੁ, ਜਾਣੈ ਜੇ ਕੋਈ ॥ ਅੰਮ੍ਰਿਤੁ ਪੀਵੈ ਸੋਈ ॥ ੧ ॥ ਰਹਾਉ ॥ ਜਿਨ੍ ਪੀਆ ਸੇ ਮਸਤ ਭਏ ਹੈ, ਤੂਟੇ ਬੰਧਨ ਫਾਹੇ ॥ ਜੋਤੀ ਜੋਤਿ ਸਮਾਣੀ ਭੀਤਰਿ, ਤਾ ਛੋਡੇ ਮਾਇਆ ਕੇ ਲਾਹੇ ॥ ੨ ॥ ਸਰਬ ਜੋਤਿ ਰੂਪੁ ਤੇਰਾ ਦੇਖਿਆ, ਸਗਲ ਭਵਨ ਤੇਰੀ ਮਾਇਆ ॥ ਰਾਰੈ ਰੂਪਿ ਨਿਰਾਲਮੁ ਬੈਠਾ, ਨਦਰਿ ਕਰੇ ਵਿਚਿ ਛਾਇਆ ॥ ੩ ॥ ਬੀਣਾ ਸਬਦੁ ਵਜਾਵੈ ਜੋਗੀ, ਦਰਸਨਿ ਰੂਪਿ ਅਪਾਰਾ ॥ ਸਬਦਿ ਅਨਾਹਦਿ ਸੋ ਸਹੁ ਰਾਤਾ, ਨਾਨਕੁ ਕਹੈ ਵਿਚਾਰਾ ॥ ੪ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਤਾਂ।

**ਪਦ ਅਰਥ:** ਕਰਮ=ਕੰਮ। ਬੇਲਿ ਬਿਸਥਾਰੀ=ਵੇਲ ਖਿਲਾਰੀ ਹੈ। ਰੇਖ=ਚਿਹਨ। ਅਨਾਹਦ ਵਾਜੇ=(ਜੋ) ਬਿਨਾਂ ਵਜਾਏ ਵਜਦਾ ਹੈ। ਨਿਰੰਜਨਿ=ਮਾਇਆ ਤੋਂ ਰਹਿਤ ਪ੍ਰਭੂ ਨੇ। ਵਖਿਆਣੁ=ਵਰਣਨ। ਜਾਣੈ=ਜਾਣਦਾ ਹੋਵੇ। ਲਾਹੇ=ਲਾਭ। ਰਾਰੈ ਰੂਪਿ=ਝਗੜੇ ਰੂਪ (ਸੰਸਾਰ) ਵਿਚ। ਨਿਰਾਲਮੁ=ਨਿਰਲੇਪ। ਛਾਇਆ=ਸਾਇਆ, ਪ੍ਰਵੇਸ਼। ਬੀਣਾ ਸਬਦੁ=ਸ਼ਬਦ ਰੂਪ ਬੀਨ। ਦਰਸਨਿ ਰੂਪਿ=ਦਰਸ਼ਨ ਤੇ ਰੂਪ ਵਿਚ। ਅਪਾਰਾ=ਪਾਰ ਤੋਂ ਰਹਿਤ, ਬੇਅੰਤ। ਸਬਦਿ ਅਨਾਹਦਿ=ਇਕ ਰਸ ਸ਼ਬਦ ਵਿਚ। ਸੋ ਸਹੁ=ਉਹ ਮਾਲਕ। ਰਾਤਾ=ਰਤਾ (ਲੀਨ) ਹੋਇਆ। ਵਿਚਾਰਾ=ਵਿਚਾਰ, ਖ਼ਿਆਲ।

**ਅਰਥ:** (ਹੇ ਭਾਈ! ਪ੍ਰਭੂ ਨੇ ਸ਼ੁਭ) ਕੰਮ (ਅਤੇ ਸ੍ਰੇਸ਼ਟ) ਕਰਣੀ ਦੀ (ਇਕ) ਵੇਲ ਖਿਲਾਰੀ ਹੈ। (ਉਸ ਨੂੰ) ਰਾਮ ਨਾਮ ਰੂਪ ੀ (ਇਕ) ਫਲ ਲਗਾ ਹੋਇਆ ਹੈ। ਉਸ (ਰਾਮ ਨਾਮ ਦਾ ਕੋਈ) ਰੂਪ ਅਤੇ ਚਿਹਨ ਨਹੀਂ ਹੈ (ਉਸ ਦਾ ਸ਼ਬਦ) ਬਿਨਾਂ ਵਜਾਇਆ ਵਜਦਾ ਹੈ। (ਉਹ) ਸ਼ਬਦ ਮਾਇਆ ਤੋਂ ਰਹਿਤ ਪ੍ਰਭੂ ਨੇ (ਆਪ ਪ੍ਰਗਟ) ਕੀਤਾ ਹੈ।੧।

(ਹੇ ਭਾਈ!) ਜੇ ਕੋਈ (ਮਨੁੱਖ ਉਸ ਸ਼ਬਦ ਨੂੰ) ਜਾਣਦਾ ਹੋਵੇ (ਉਹੀ ਉਸ ਦਾ) ਵਰਣਨ ਕਰੇਗਾ। (ਸਹੀ ਅਰਥਾਂ ਵਿਚ) ਉਹੀ (ਮਨੁੱਖ) ਅੰਮ੍ਰਿਤ ਪੀਂਦਾ ਹੈ।੧।ਰਹਾਉ।

(ਹੇ ਭਾਈ!) ਜਿਨ੍ਹਾਂ (ਜਗਿਆਸੂਆਂ ਨੇ ਨਾਮ ਫਲ ਦਾ ਰਸ) ਪੀਤਾ ਹੈ (ਉਹ) ਮਸਤ ਹੋ ਗਏ ਹਨ, ਉਨ੍ਹਾਂ ਦੇ ਮਾਇਕ ਬੰਧਨ ਅਤੇ ਫਾਹੇ ਟੁੱਟ ਗਏ ਹਨ। (ਜਦ ਉਨ੍ਹਾਂ ਦੀ) ਜੋਤਿ (ਆਤਮਾ, ਅਕਾਲ ਪੁਰਖ ਦੀ ਪਰਮ) ਜੋਤਿ ਵਿਚ ਸਮਾਅ ਗਈ, ਤਦ (ਉਨ੍ਹਾਂ ਨੇ) ਮਾਇਆ ਦੇ (ਅਖੌਤੀ) ਲਾਭ (ਸਹਿਜੇ ਹੀ) ਛੋਡ ਦਿੱਤੇ (ਭਾਵ ਉਹ ਲੋਭ, ਮੋਹ ਤੋਂ ਰਹਿਤ ਹੋ ਗਏ)।੨।

(ਹੇ ਭਾਈ! ਉਸ ਨਾਮ ਦੇ ਮਤਵਾਲੇ ਜਗਿਆਸੂ ਨੇ) ਸਾਰੀਆਂ (ਜੀਵ) ਜੋਤਾਂ ਵਿਚ ਕੇਵਲ ਤੇਰਾ ਹੀ ਰੂਪ ਵੇਖਿਆ (ਅਤੇ) ਸਾਰੇ ਭਵਨਾਂ ਵਿਚ ਤੇਰੀ ਮਾਇਆ ਨੂੰ (ਪਸਰਿਆ ਹੋਇਆ ਵੇਖਿਆ)। (ਉਸ ਨੂੰ ਪਰਮਾਤਮਾ) ਝਗੜੇ ਰੂਪ ਸੰਸਾਰ ਵਿਚ ਨਿਰਲੇਪ ਬੈਠਾ ਹੋਇਆ (ਅਤੇ ਮਾਇਆ ਦੇ ਪ੍ਰਛਾਵੇਂ ਵਿਚ (ਵੀ) ਨਦਰ ਕਰਦਾ (ਦਿਸਿਆ ਹੈ)।੩।

(ਹੇ ਭਾਈ! ਅਸਲ ਵਿਚ ਉਹ) ਜੋਗੀ ਹੈ (ਜੋ) ਪਾਰ ਤੋਂ ਰਹਿਤ (ਪ੍ਰਭੂ ਦੇ) ਦਰਸ਼ਨ ਅਤੇ ਰੂਪ ਵਿਚ ਮਸਤ ਹੋ ਕੇ ਸ਼ਬਦ ਰੂਪੀ ਬੀਨ ਵਜਾਉਂਦਾ ਹੈ। ਨਾਨਕ (ਇਹ) ਵਿਚਾਰ ਕਹਿੰਦਾ ਹੈ ਕਿ ਉਹ ਮਾਲਕ (ਉਸ ਜੋਗੀ ਨੂੰ) ਅਨਾਹਦ ਸ਼ਬਦ ਵਿਚ ਰਤਾ (ਹੋਇਆ ਦਿਸਦਾ ਹੈ))।੪।੮।

## ਅਰਥ ਭੇਦ ਅਤੇ ਨਿਰਣੈ

**ਸਬਦਿ ਅਨਾਹਦਿ ਸੋ ਸਹੁ ਰਾਤਾ, ਨਾਨਕੁ ਕਹੈ ਵਿਚਾਰਾ॥**

ਇਸ ਪੰਕਤੀ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ:-

੧- ਉਹ ਵਾਹਿਗੁਰੂ ਉਸ ਜੋਗੀ ਨੂੰ ਅਨਾਹਦ ਸ਼ਬਦ ਵਿਚ ਰਤਾ ਦਿਸਦਾ ਹੈ, ਭਾਵ ਹਰੀ ਸ਼ਬਦ ਦੁਆਰਾ ਪ੍ਰਗਟ ਹੁੰਦਾ ਹੈ। [ਸ਼ਬਦਾਰਥ

੨- ਨਾਨਕ (ਆਪਣਾ ਇਹ) ਖ਼ਿਆਲ ਦਸਦਾ ਹੈ ਕਿ ਇਕ-ਰਸ ਸਿਫਤਿ-ਸਾਲਾਹ ਵਿਚ ਜੁੜੇ ਰਹਿਣ ਦੇ ਕਾਰਣ ਉਹ ਮਨੁੱਖ ਖਸਮ-ਪ੍ਰਭੂ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। [ਦਰਪਣ

**ਨਿਰਣੈ:** ਸਮੂਹ ਪੁਰਾਤਨ ਟੀਕਾਕਾਰਾਂ ਨੇ ਨੰਬਰ ੨ ਵਾਲੇ ਅਰਥ ਕੀਤੇ ਹਨ ਪਰ ਸ਼ਬਦਾਰਥੀ ਵਿਦਵਾਨਾਂ ਦੀ ਪ੍ਰਚਲਤ ਅਰਥਾਂ ਨਾਲ ਸਹਿਮਤੀ ਨਹੀਂ ਹੈ। ਪਹਿਲੀ ਪੰਕਤੀ ਵਿਚ 'ਜੋਗੀ' ਸ਼ਬਦ ਦੀ ਵਰਤੋਂ ਤੋਂ 'ਸੋ' ਪਦ ਜੋਗੀ ਦਾ ਪ੍ਰਤੀਕ ਦ੍ਰਿਸ਼ਟੀ ਪੈਂਦਾ ਹੈ ਪਰ ਗੁਰਬਾਣੀ ਦੇ ਲਗ-ਮਾਤਰੀ ਨੇਮਾਂ ਅਨੁਸਾਰ 'ਸਹੁ ਰਾਤਾ' ਦੇ ਅਰਥ ਖਸਮ ਪ੍ਰਭੂ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ, ਨਹੀਂ ਹੋ ਸਕਦੇ। ਜੇ 'ਸਹੁ' ਦੀ ਥਾਂ 'ਸਹਿ' ਹੁੰਦਾ ਤਾਂ ਨੰਬਰ ੨ ਵਾਲੇ ਅਰਥ ਗੁਰਬਾਣੀ ਵਿਆਕਰਣ ਦੀ ਕਸਵਟੀ ਤੇ ਪੂਰੇ ਉਤਰਨੇ ਸਨ 'ਸੋ ਸਹੁ' ਦੇ ਅਰਥ ਤਾਂ 'ਉਹ ਖਸਮ' ਹੀ ਹੋ ਸਕਦੇ ਹਨ।

ਪਾਠਕਾਂ ਨੂੰ ਨੰਬਰ ੧ ਦੇ ਅਰਥਾਂ ਬਾਰੇ ਇਹ ਸ਼ੰਕਾ ਉਤਪੰਨ ਹੋ ਸਕਦੀ ਹੈ ਕਿ ਪ੍ਰਭੂ ਆਪਣੇ ਸ਼ਬਦ ਤੇ ਰੂਪ ਵਿਚ ਕਿਵੇਂ ਰਤਾ ਹੋ ਸਕਦਾ ਹੈ ਪਰ ਗੁਰਬਾਣੀ ਵਿਚੋਂ ਅਜਿਹੀ ਭਾਵਨਾ ਦੀ ਪੁਸ਼ਟੀ ਹੋ ਜਾਂਦੀ ਹੈ ਜਿਵੇਂ:-

੧. **ਰੰਗਿ ਰਤਾ ਮੇਰਾ ਸਾਹਿਬੁ, ਰਵਿ ਰਹਿਆ ਭਰਪੂਰਿ॥** [ਪੰਨਾ ੨੩

੨. **ਅਪਨੈ ਰੰਗਿ ਕਰਤਾ ਕੇਲ॥ ਆਪਿ ਬਿਛੋਰੈ ਆਪੇ ਮੇਲ ॥** [ਪੰਨਾ ੮੯੪

## ਸਾਰੰਸ਼ ਅਤੇ ਸਿਧਾਂਤ

ਜਿਵੇਂ ਵੇਲ ਫੁਲਦੀ ਹੈ ਉਸ ਦਾ ਵਿਸਥਾਰ ਹੁੰਦਾ ਹੈ ਤਿਵੇਂ ਕਰਮਾਂ ਦਾ ਵੀ ਵਿਕਾਸ ਹੁੰਦਾ ਹੈ। ਜੀਵਨ ਵਿਚ ਸ਼ੁਭ ਕਰਮ, ਨਿਰਮਲ ਕਰਣੀ ਵਾਹਿਗੁਰੂ ਜੀ ਦੇ ਨਾਮ ਨਾਲ ਲਿਵ ਲਾਉਣ ਵਿਚ ਬਹੁਤ

ਸਹਾਇਕ ਹੁੰਦੀ ਹੈ। 'ਸਗਲ ਧਰਮ ਮਹਿ ਊਤਮ ਧਰਮੁ॥ ਕਰਮ ਕਰਤੂਤਿ ਕੈ ਊਪਰਿ ਕਰਮ॥' (ਪੰਨਾ ੧੧੮੨) ਵਾਲੇ ਆਦੇਸ਼ ਨੂੰ ਸਦਾ ਯਾਦ ਰਖਣਾ ਹੈ, ਜਿਸ ਨੂੰ ਕਿ ਦੈਵੀ ਗੁਣਾਂ ਵਾਲੇ ਮਨੁੱਖ ਤੇ ਦੇਵਤੇ ਦੋਵੇ ਹੀ ਲੋਚਦੇ ਹਨ:-

ਜਿਸ ਕਉ ਚਾਹਹਿ ਸੁਰਿ ਨਰ ਦੇਵ ॥
ਸੰਤ ਸਭਾ ਕੀ ਲਾਗਹੁ ਸੇਵ ॥ [ਪੰਨਾ ੧੧੮੨

ਸੰਸਾਰ ਵਿਚ ਕਈ ਪ੍ਰਕਾਰ ਦੇ ਕੌੜੇ ਅਤੇ ਮਿੱਠੇ ਫਲ ਹਨ ਪਰ ਨਾਮ 'ਅੰਮ੍ਰਿਤ ਫਲ' ਹੈ। ਜਿਸ ਨੇ ਇਹ ਫਲ ਗੁਰੂ ਪਾਸੋਂ ਪ੍ਰਾਪਤ ਕੀਤਾ ਹੈ ਉਸ ਨੇ ਮਾਇਆ ਉਤੇ ਕਾਬੂ ਪਾ ਲਿਆ ਹੈ:-

**ਅੰਮ੍ਰਿਤ ਫਲੁ ਨਾਮੁ, ਜਿਨਿ ਗੁਰ ਤੇ ਪਾਇਆ ॥**
**ਨਾਨਕ ਦਾਸ ਤਰੀ ਤਿਨਿ ਮਾਇਆ ॥** [ਪੰਨਾ ੩੮੫

ਅੰਮ੍ਰਿਤ ਫਲ ਚੱਖਣ ਵਾਲੇ ਮਨੁੱਖ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ, ਉਸ ਦੇ ਮਨ ਵਿਚੋਂ ਸਾਰੇ ਭਰਮ ਭੇਦ ਮਿੱਟ ਜਾਂਦੇ ਹਨ। ਗੁਰੂ ਬਾਬਾ ਜੀ ਦੇ ਪਵਿੱਤਰ ਵਾਕ ਹਨ:-

**ਅੰਮ੍ਰਿਤੁ ਫਲੁ ਜਿਨੀ ਚਾਖਿਆ, ਸਚਿ ਰਹੇ ਅਘਾਈ ॥**
**ਤਿੰਨਾ ਭਰਮੁ ਨ ਭੇਦੁ ਹੈ, ਹਰਿ ਰਸਨ ਰਸਾਈ ॥** [ਪੰਨਾ ੪੨੧

ਇਸ ਫਲ ਨੂੰ ਛੱਕਦਿਆਂ ਇਕ ਅਲੌਕਿਕ ਮਸਤੀ ਚੜ੍ਹਦੀ ਹੈ। ਇਸ ਦੇ ਫਲ ਅਸਰ ਨਾਲ ਹਰ ਪਾਸੇ ਪ੍ਰਭੂ ਜੋਤਿ ਦੇ ਚਮਤਕਾਰ ਵਿਖਾਈ ਦਿੰਦ ਹਨ। ਸ਼ਬਦ ਰੂਪ ਵਿਚ ਬੀਨਾ ਦੇ ਬੈਰਾਗੀ ਨੂੰ ਉਹ ਖਸਮ ਵਿਆਪਕ ਦਰਸ਼ਨ ਅਤੇ ਰੂਪ ਵਿਚ ਇਕ ਰਸ ਰੰਗਿਆ ਦਿਸਦਾ ਹੈ। ਸਿਧਾਂਤ ਇਹ ਹੈ ਕਿ ਨਾਮ ਫਲ ਦੀ ਕੋਈ ਸ਼ਕਲ ਸੂਰਤ ਨਹੀਂ ਹੈ, ਇਹ ਅਰੂਪ ਸ਼ਬਦ ਹੈ ਜਿਸ ਦੀ ਲਗਾਤਾਰ ਧੁਨੀ, ਬਿਨਾਂ ਵਜਾਇਆਂ ਵਜਦੀ ਰਹਿੰਦੀ ਹੈ। ਇਹ ਅਨਹਦ ਸ਼ਬਦ ਕਦੋਂ ਵਜਦਾ ਹੈ? ਇਸ ਬਾਰੇ ਵੀ ਗੁਰਬਾਣੀ ਵਿਚ ਦਰਜ ਹੈ:-

੧. **ਗੁਰ ਸਬਦਿ ਮੇਲਾ ਤਾਂ ਸੁਹੇਲਾ, ਬਾਜੰਤ ਅਨਹਦ ਬੀਣਾ ॥** [ਪੰਨਾ ੭੬੭
੨. **ਕਿਰਪੰਤ ਹਰੀਅੰ, ਮਤਿ ਤਤੁ ਗਿਆਨੰ॥ ਬਿਗਸੀਧ੍ਹਿ ਬੁਧਾ, ਕੁਸਲ ਥਾਨੰ॥**
**ਬਸ੍ਹਿੰਤ ਰਿਖਿਅੰ, ਤਿਆਗਿ ਮਾਨੰ॥ ਸੀਤਲੰਤ ਰਿਦਯੰ, ਦ੍ਰਿੜੁ ਸੰਤ ਗਿਆਨੰ ॥**
**ਰਹੰਤ ਜਨਮੰ, ਹਰਿ ਦਰਸ ਲੀਣਾ॥ ਬਾਜੰਤ ਨਾਨਕ, ਸਬਦ ਬੀਣਾਂ॥** [ਪੰ. ੧੩੫੫

**ਆਸਾ ਮਹਲਾ ੧ ॥ ਮੈ ਗੁਣ ਗਲਾ ਕੇ ਸਿਰਿ ਭਾਰ ॥ ਗਲੀ ਗਲਾ, ਸਿਰਜਣਹਾਰ ॥ ਖਾਣਾ ਪੀਣਾ ਹਸਣਾ ਬਾਦਿ ॥ ਜਬ ਲਗੁ, ਰਿਦੈ ਨ ਆਵਹਿ ਯਾਦਿ ॥ ੧ ॥ ਤਉ ਪਰਵਾਹ ਕੇਹੀ ਕਿਆ ਕੀਜੈ ॥ ਜਨਮਿ ਜਨਮਿ, ਕਿਛੁ ਲੀਜੀ ਲੀਜੈ॥ ੧ ॥ ਰਹਾਉ ॥ ਮਨ ਕੀ ਮਤਿ, ਮਤਾਗਲੁ ਮਤਾ ॥ ਜੋ ਕਿਛੁ ਬੋਲੀਐ ਸਭੁ ਖਤੋ ਖਤਾ ॥ ਕਿਆ ਮੁਹੁ ਲੈ ਕੀਚੈ ਅਰਦਾਸਿ ॥ ਪਾਪੁ ਪੁੰਨੁ**

**ਦੂਇ ਸਾਖੀ ਪਾਸਿ ॥ ੨ ॥ ਜੈਸਾ ਤੂੰ ਕਰਹਿ, ਤੈਸਾ ਕੋ ਹੋਇ॥ ਤੁਝ ਬਿਨੁ, ਦੂਜਾ ਨਾਹੀ ਕੋਇ ॥ ਜੇਹੀ ਤੂੰ ਮਤਿ ਦੇਹਿ, ਤੇਹੀ ਕੋ ਪਾਵੈ ॥ ਤੁਧੁ ਆਪੇ ਭਾਵੈ, ਤਿਵੈ ਚਲਾਵੈ ॥ ੩ ॥ ਰਾਗ ਰਤਨ ਪਰੀਆ ਪਰਵਾਰ ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ॥ ਨਾਨਕ, ਕਰਤੇ ਕਾ ਇਹੁ ਧਨੁ ਮਾਲੁ ॥ ਜੇ ਕੋ ਬੂਝੈ ਏਹੁ ਬੀਚਾਰੁ ॥ ੪ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਗਲਾਂ, ਗਲੀਂ, ਆਵਹਿਂ, ਮੂਹੁਂ, ਕਰਹਿਂ, ਦੇਹਿਂ, ਚਲਾਵੈਂ, ਪਰੀਆਂ।

**ਪਦ ਅਰਥ:** ਗਲੀ ਗਲਾ=ਗੱਲਾਂ ਹੀ ਗੱਲਾਂ। ਸਿਰਜਣਹਾਰ=ਹੇ ਰਚਣਹਾਰ ਪ੍ਰਭੂ!। ਜਬ ਲਗੁ=ਜਦੋਂ ਤੱਕ। ਰਿਦੈ ਨ ਆਵਹਿ ਯਾਦ=(ਤੂੰ) ਹਿਰਦੇ ਵਿਚ ਚੇਤੇ ਨ ਆਵੇਂ। ਤਉ ਪਰਵਾਹ ਕੇਹੀ=ਤਾਂ (ਹੋਰ ਕਿਸੇ ਦੀ) ਕੀ ਪਰਵਾਹ (ਮੁਥਾਜੀ) ਹੈ?। ਕਿਆ ਕੀਜੈ=ਕੀ ਕਰਨੀ ਹੋਈ। ਜਨਮਿ ਜਨਮਿ=(ਮਨੁੱਖ) ਜਨਮ ਵਿਚ। ਲੀਜੀ=ਲੈਣ ਯੋਗ ਭਾਵ ਲਾਭ। ਲੀਜੈ=ਲੈਣਾ ਚਾਹੀਦਾ ਹੈ। ਮਤਾਗਲੁ=ਹਾਥੀ। ਮਤਾ=ਮਸਤ। ਖਤੋ ਖਤਾ=ਖ਼ਤਾਅ, ਭੁੱਲ ਹੀ ਭੁੱਲ। ਕਿਆ ਮੁਹੁ ਲੈ=ਕਿਹੜਾ ਮੂੰਹ ਲੈ ਕੇ। ਸਾਖੀ=ਗਵਾਹ। ਦੇਹਿ=ਦੇਂਦਾ ਹੈ। ਚਲਾਵੈ=ਚਲਾ ਰਿਹਾ ਹੈਂ। ਰਾਗ ਰਤਨ=ਰਾਗਾਂ ਦੇ ਪੁੱਤਰ ਅਥਵਾ ਪਰਵਾਰ। ਪਰੀਆਂ=(ਰਾਗਾਂ ਦੀਆਂ) ਰਾਗਣੀਆਂ। ਸਾਰ=ਸ੍ਰੇਸ਼ਟ।

**ਅਰਥ:** ਹੇ ਰਚਨਹਾਰ ਪ੍ਰਭੂ! (ਮੇਰੇ ਵਿਚ ਇਹੀ ਗੁਣ) ਹੈ ਕਿ ਮੈਂ ਗੱਲਾਂ ਦੇ ਭਾਰ (ਆਪਣੇ) ਸਿਰ ਤੇ (ਚੁਕੀ ਫਿਰਦਾ ਹਾਂ)। ਨਿਰੀਆਂ ਗੱਲਾਂ ਹੀ ਗੱਲਾਂ (ਮੇਰੇ ਪਲੇ ਹਨ, ਅਮਲੀ ਜੀਵਨ ਨਹੀਂ ਹੈ)। (ਯਥਾਰਥ ਗੱਲ ਇਹ ਹੈ ਕਿ) ਜਦ ਤਕ (ਤੂੰ) ਹਿਰਦੇ ਵਿਚ ਯਾਦ ਨਹੀਂ ਆਉਂਦਾ (ਉਦੋਂ ਤੱਕ) ਖਾਣਾ, ਪੀਣਾ, ਹਸਣਾ (ਅਤੇ ਗੱਲਾਂ ਕਰਨੀਆਂ ਸਭ) ਵਿਅਰਥ ਹਨ।੧।

(ਹਾਂ, ਜੇ ਤੂੰ ਹਿਰਦੇ ਵਿਚ ਆ ਜਾਵੇਂ) ਤਦ (ਕਿਸੇ ਹੋਰ ਦੀ) ਕਾਹਦੀ ਪਰਵਾਹ ਹੈ (ਅਤੇ ਪਰਵਾਹ) ਕਰੀਏ ਵੀ ਕਿਉਂ? (ਤਾਂ ਤੇ ਮਨੁੱਖ) ਜਨਮ ਵਿਚ ਲੈਣ ਯੋਗ (ਵਸਤੂ, ਯਾਦ ਰੂਪ ਲਾਹਾ) ਕੁਝ ਲੈਣਾ ਹੀ ਚਾਹੀਦਾ ਹੈ।੧।ਰਹਾਉ।

(ਹੇ ਪ੍ਰਭੂ! ਸਾਡੇ) ਮਨ ਦੀ ਮਤ ਮਸਤ ਹਾਥੀ (ਵਾਂਗੂੰ) ਮਸਤ ਹੈ (ਅਤੇ) ਇਸ ਦੇ ਪ੍ਰਭਾਵ ਹੇਠ) ਜੋ ਕੁਝ ਬੋਲੀਦਾ ਹੈ ਸਭ ਭੁਲ-ਭਰਪੂਰ ਹੁੰਦਾ ਹੈ। (ਆਪਣੀਆਂ ਭੁੱਲਾਂ ਬਖਸ਼ਵਾਉਣ ਲਈ) ਕਿਹੜਾ ਮੂੰਹ ਲੈ ਕੇ (ਤੇਰੇ ਅੱਗੇ) ਅਰਦਾਸ ਕਰੀਏ (ਜਦੋਂ) ਪਾਪ ਅਤੇ ਪੁੰਨ ਦੋਵੇਂ ਗਵਾਹ (ਤੇਰੇ) ਪਾਸ (ਬੈਠੇ ਹਨ)।੨।

(ਹੇ ਪ੍ਰਭੂ! ਸਾਡੇ ਵਸ ਕੁਝ ਨਹੀਂ) ਜਿਹੋ ਜਿਹਾ ਤੂੰ (ਕਿਸੇ ਜੀਵ ਨੂੰ) ਕਰ ਦੇਵੇਂ (ਭਾਵ ਬਣਾ ਦੇਵੇਂ, ਉਹ) ਉਹੋ ਜਿਹਾ ਬਣ ਜਾਂਦਾ ਹੈ। (ਕਿਉਂਕਿ) ਤੇਰੇ ਤੋਂ ਬਿਨਾਂ ਹਰ (ਦੂਜਾ) ਕੋਈ ਵੀ ਬਣਾਉਣ ਵਾਲਾ ਨਹੀਂ ਹੈ। ਜਿਹੀ ਜਿਹੀ ਬੁਧੀ ਤੂੰ ਕਿਸੇ ਨੂੰ ਦਿੰਦਾ ਹੈਂ ਉਹੋ ਜਿਹੀ (ਬੁਧੀ ਉਹ) ਪਾਉਂਦਾ ਹੈ (ਜਿਵੇਂ) ਤੈਨੂੰ ਆਪ ਨੂੰ (ਕੋਈ ਜੀਵ) ਚੰਗਾ ਲਗਦਾ ਹੈ (ਤਿਵੇਂ ਤੂੰ ਉਸ ਨੂੰ) ਚਲਾਉਂਦਾ ਹੈਂ।੩।

ਰਾਗ (ਅਤੇ ਉਨ੍ਹਾਂ ਰਾਗਾਂ ਦੀਆਂ) ਰਾਗਣੀਆਂ ਦੇ ਪਰਵਾਰ (ਤਦ ਹੀ ਸ੍ਰੇਸ਼ਟ ਹਨ ਜੇ) ਉਸ (ਪਰਵਾਰ ਵਿਚ) ਸ੍ਰੇਸ਼ਟ ਅੰਮ੍ਰਿਤ ਨਾਮ ਪੈਦਾ ਹੋਵੇ (ਭਾਵ ਆਤਮਿਕ ਆਨੰਦ ਬਣੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਤਾ (ਪੁਰਖ) ਦਾ ਮਾਲ ਧਨ (ਅੰਮ੍ਰਿਤ ਨਾਮ ਹੈ, ਪਰ) ਜੇ ਕੋਈ ਇਹ ਵੀਚਾਰ ਸਮਝੇ (ਤਾਂ ਉਸ ਦੇ ਹਿਰਦੇ ਵਿਚ ਸਾਈਂ ਦੀ ਯਾਦ ਪੱਕੀ ਹੁੰਦੀ ਹੈ)।੪।੯।

## ਅਰਥ ਭੇਦ ਅਤੇ ਨਿਰਣੈ

**ਮੈ ਗੁਣ ਗਲਾ ਕੇ ਸਿਰਿ ਭਾਰ ॥ ਗਲੀ ਗਲਾ ਸਿਰਜਣਹਾਰ॥**

ਪਹਿਲੀ ਪੰਕਤੀ ਦੇ ਅਰਥਾਂ ਵਿਚ ਸਮੂਹ ਟੀਕਾਕਾਰਾਂ ਦੀ ਸੰਮਤੀ ਹੈ ਪਰ ਦੂਜੀ ਪੰਕਤੀ ਦੇ ਅਰਥ ਇਉਂ ਕੀਤੇ ਹੋਏ ਮਿਲਦੇ ਹਨ:-

੧- ਬਾਤੋਂ ਮੇ ਵਹੁ ਬਾਤ ਸ੍ਰੇਸ਼ਟ ਹੈ ਜੋ ਹੇ (ਸਿਰਜਣਹਾਰ) ਉਤਪੰਨ ਕਰਤਾ ਅਕਾਲ ਪੁਰਖ ਤੇਰੀ ਹੋਵਾਂ ਮੈਂ ਗੱਲਾਂ ਹੀ ਗੱਲਾਂ ਕੇ ਰਚਨੇ ਭਾਵ ਕਰਨੇ ਵਾਲਾ ਹਾਂ। [ਫ਼. ਸ.

੨- (ਗੱਲਾਂ ਵੀ ਮਾੜੀਆਂ ਨਹੀਂ ਪਰ ਸਭ ਪ੍ਰਕਾਰ ਦੀਆਂ) ਗੱਲਾਂ ਵਿਚੋਂ (ਉਤਮ) ਗੱਲਾਂ (ਉਹ ਹਨ ਜੋ ਸਿਰਜਣਹਾਰ) ਸੰਬੰਧੀ ਹੋਣ। [ਸ੍ਰੰ. ਪੋ.

੩- ਸਭ ਵਿਚੋਂ ਉਤਮ ਗੱਲਾਂ ਕਰਤਾਰ ਦੀਆਂ ਹਨ। [ਸ਼ਬਦਾਰਥ

੪- ਗੱਲਾਂ ਵਿਚੋਂ ਸਿਰਫ ਉਹ ਗੱਲਾਂ ਚੰਗੀਆਂ ਹਨ ਜੋ, ਹੇ ਸਿਰਜਣਹਾਰ! ਤੇਰੀਆਂ ਗੱਲਾਂ ਹਨ। [ਦਰਪਣ

੫- ਸੰਸਾਰਕ ਗੱਲਾਂ ਹੀ ਗੱਲਾਂ ਦੇ ਸਿਰਜਨ ਵਾਲਾ ਹੋ ਰਿਹਾ ਹਾਂ। ਵਾ: ਗਲੀਆਂ ਵਿਚ ਜਾਂਦਾ ਹੋਇਆ ਗੱਲਾਂ ਦੇ ਸਿਰਜਨ ਵਾਲਾ ਹੋ ਰਿਹਾ ਹਾਂ। ਵਾ: ਮਾਲਕ ਵਾਲੀਆਂ ਗੱਲਾਂ ਦੇ ਸਿਰਜਨ ਵਾਲਾ ਹੋ ਰਿਹਾ ਹਾਂ। [ਸੰ. ਸ.

**ਨਿਰਣੈ**: 'ਸਿਰਜਣਹਾਰ' ਦਾ ਰਾਰਾ ਅੱਖ ਮੁਕਤਾ ਹੋਣ ਕਰਕੇ ਇਹ ਸ਼ਬਦ ਸੰਬੋਧਨ ਰੂਪ ਦਾ ਲਖਾਇਕ ਹੈ। ਇਸ ਲਈ ਸਿਰਜਣਹਾਰ ਦੀਆਂ ਗੱਲਾਂ ਅਰਥ ਕਰਨੇ ਠੀਕ ਨਹੀਂ। ਬਾਕੀ ਦੇ ਸ਼ਬਦ ਵਿਚ 'ਆਵਹਿ' 'ਤੂੰ' ਆਦਿ ਪਦਾਂ ਦੀ ਵਰਤੋਂ ਵੀ ਸਪਸ਼ਟ ਤੌਰ ਤੇ ਸੰਬੋਧਨ ਰੂਪ ਦੀ ਸਾਖ ਭਰਦੀ ਹੈ। ਪਹਿਲੀ ਪੰਕਤੀ ਵਿਚ 'ਮੈ ਗੁਣ ਗਲਾ ਕੇ ਸਿਰਿ ਭਾਰ' ਦੇ ਭਾਵ ਨੂੰ ਹੀ ਦੂਜੀ ਪੰਕਤੀ ਵਿਚ ਦੁਹਰਾਇਆ ਹੈ। 'ਗਲੀ ਗਲਾ ਸਿਰਜਣਹਾਰ' ਤੋਂ ਭਾਵ ਮੇਰੇ ਕੋਲ ਨਿਰੀਆਂ ਗੱਲਾਂ ਹੀ ਗੱਲਾਂ ਹਨ। ਸੋ ਇਸ ਸ਼ਬਦ ਵਿਚ ਸਿਰਜਣਹਾਰ ਦੀਆਂ ਗੱਲਾਂ ਦਾ ਜ਼ਿਕਰ ਨਹੀਂ ਹੋ ਰਿਹਾ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਜਗਿਆਸੂ ਨੂੰ ਨਿਮਰ ਭਾਵ ਵਿਚ ਆਪਣੀ ਅਸਮਰਥਾ ਅਤੇ ਪ੍ਰਭੂ ਦੀ ਸਮਰਥਾ ਨੂੰ ਸੱਚੇ ਦਿਲੋਂ ਮੰਨਣ ਦੀ ਜਾਚ ਸਿਖਾਉਂਦਾ ਹੈ। ਸਭ ਤੋਂ ਸ੍ਰੇਸ਼ਟ ਵਸਤੂ ਪ੍ਰਭੂ ਦੀ ਯਾਦ ਹੈ। ਜੇ ਹਿਰਦੇ ਵਿਚ ਪ੍ਰਭੂ ਦੀ ਸਿਫਤਿ ਸਲਾਹ ਨਾ ਹੋਵੇ ਤਾਂ ਇਉਂ ਜਾਣੋ ਕਿ ਮਨੁੱਖ ਦਾ ਖਾਣਾ ਪੀਣਾ ਅਤੇ ਹੋਰ ਖੁਸ਼ੀਆਂ

ਆਦਿ ਸਭ ਵਿਅਰਥ ਹਨ। ਜਿਹੜੇ ਪ੍ਰਭੂ ਦੇ ਨਾਮ ਵਿਚ ਰੱਤੇ ਹੋਏ ਹਨ ਉਨ੍ਹਾਂ ਦਾ ਖਾਣਾ ਪੀਣਾ ਹਸਣਾ ਸਫਲ ਹੈ। ਜਿਸ ਜਗਿਆਸੂ ਦੇ ਸਿਰ ਉਤੇ ਸਾਈਂ ਦਾ ਹੱਥ ਹੁੰਦਾ ਹੈ, ਉਹ ਕਿਸੇ ਰਾਜੇ ਮਹਾਰਾਜੇ ਦੀ ਪ੍ਰਵਾਹ ਨਹੀਂ ਕਰਦਾ ਕਿਉਂਕਿ ਹਰੀ ਦੇ ਰੰਗ ਵਿਚ ਰਹਿਣ ਵਾਲੇ ਮਨੁੱਖ ਅੰਦਰ ਹਮੇਸ਼ਾਂ ਬੇ-ਪ੍ਰਵਾਹੀ ਹੁੰਦੀ ਹੈ।

ਜਦੋਂ ਤੱਕ ਦੁਨੀਆ ਵਿਚ ਰਹਿਣਾ ਹੈ, ਉਦੋਂ ਤੱਕ ਕੁਝ ਕਹਿਣਾ ਅਤੇ ਕੁਝ ਸੁਣਨਾ ਹੈ। ਹਾਂ, ਜਿਸ ਨੂੰ ਪ੍ਰਭੂ ਯਾਦ ਹੁੰਦਾ ਹੈ ਉਹ ਗਲਤ ਗੱਲਾਂ ਨਹੀਂ ਕਰਦਾ, ਆਪਣੀ ਜੀਵਨ ਉਸਾਰੀ ਲਈ ਆਪਣੇ ਮਨ ਦੇ ਮਗਰ ਨਹੀਂ ਲਗਦਾ, ਮਾਲਕ ਦਾ ਹੁਕਮ ਮੰਨਦਾ ਹੈ। ਦੂਜੇ ਅੰਗ ਰਾਹੀਂ ਆਪਣੇ ਗਿਰੀਵਾਨ ਵਿਚ ਝਾਤੀ ਪਾਉਣ ਦੀ ਜਾਚ ਸਿਖਾਈ ਹੈ। ਹੇ ਪ੍ਰਭੂ! ਮੈਂ ਗਲੋਖੜ ਹਾਂ, ਗੁਣਵਾਨ ਨਹੀਂ ਹਾਂ, ਇਸ ਲਈ ਕਿਹੜੇ ਮੂੰਹ ਨਾਲ ਤੇਰੇ ਅਗੇ ਅਰਦਾਸ ਕਰਾਂ, ਮੈਨੂੰ ਸ਼ਰਮ ਆਉਂਦੀ ਹੈ ਕਿਉਂਕਿ ਤੂੰ ਅੰਤਰਜਾਮੀ ਹੈਂ:-

**ਤੂੰ ਵੇਖਹਿ ਹਉ ਮੁਕਰਾਂ, ਹਉ ਕਪਟੀ ਤੂੰ ਅੰਤਰਜਾਮੀ॥** [ਭਾ. ਗੁ. ੧੭-੭

ਗੁਰੂ ਬਾਬਾ ਜੀ ਨਿਮਾਣ-ਪੁਣੇ ਵਿਚ ਰਹਿ ਕੇ ਅਕਾਲ ਪੁਰਖ ਦੀ ਮਹਿਮਾ ਕਰਦੇ ਹਨ। ਹੇ ਪ੍ਰਭੂ! ਅਸੀਂ ਆਜਿਜ਼ ਹਾਂ, ਸਾਡਾ ਸੁਭਾਅ ਸਦਾ ਭੁਲਣਾ ਹੈ, ਪਰ ਤੁਹਾਡਾ ਬਿਰਦ ਤਾਂ ਪਤਿਤਾਂ ਨੂੰ ਉਧਾਰਨਾ ਹੈ। ਆਖ਼ਰ ਆਪਣੀ ਬੇਬਸੀ ਪ੍ਰਗਟਾਉਂਦੇ ਹੋਏ ਇਹ ਸਿੱਟਾ ਕੱਢਦੇ ਹਨ ਕਿ ਕਰਤਾ ਪੁਰਖ ਦਾ ਜੋ ਅਸਲੀ ਮਾਲ ਧਨ ਹੈ ਉਹ ਅੰਮ੍ਰਿਤ ਕੀਰਤਨ ਅਤੇ ਨਾਮ ਸਿਮਰਨ ਤੋਂ ਉਪਜਦਾ ਹੈ। ਜਿਸ ਜਗਿਆਸੂ ਨੂੰ ਇਹ ਗੱਲ ਸਮਝ ਆ ਜਾਵੇ ਉਹੋ ਹੀ ਨਾਮ ਰੂਪ ਸੱਚੇ ਧਨ ਦੀ ਕਮਾਈ ਕਰਦਾ ਹੈ ਅਤੇ ਹਜ਼ੂਰੀ ਵਿਚ ਜੋਦੜੀ ਕਰਕੇ ਸਾਈਂ ਨਾਲ ਇਕਮਿਕ ਹੋਇਆ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ 'ਵਿਣੁ ਗੁਣ ਕੀਤੇ ਭਗਤਿ ਨ ਹੋਇ'। ਵਿਅਰਥ ਗੱਲਾਂ ਕਰਨ ਨਾਲ ਕੋਈ ਲਾਭ ਨਹੀਂ ਹੁੰਦਾ, ਸਗੋਂ ਹਾਨੀ ਹੁੰਦੀ ਹੈ। ਸੋ, ਉਹੀ ਗਲਾਂ ਕਰਨੀਆਂ ਅਤੇ ਬੋਲਣਾ ਚੰਗਾ ਹੈ ਜਿਸ ਨਾਲ ਰਬੀ ਦਰਗਾਹ ਵਿਚ ਪਤਿ ਪ੍ਰਾਪਤ ਹੁੰਦੀ ਹੋਵੇ:-

**ਲੋਕੁ ਧਿਕਾਰੁ ਕਹੈ ਮੰਗਤ ਜਨ, ਮਾਗਤ ਮਾਨੁ ਨ ਪਾਇਆ ॥**
**ਸਹ ਕੀਆ ਗਲਾ, ਦਰ ਕੀਆ ਬਾਤਾ, ਤੈ ਤਾ ਕਹਣੁ ਕਹਾਇਆ॥** [ਪੰਨਾ ੮੭੮

**ਆਸਾ ਮਹਲਾ ੧ ॥ ਕਰਿ ਕਿਰਪਾ ਅਪਨੈ ਘਰਿ ਆਇਆ, ਤਾ ਮਿਲਿ ਸਖੀਆ ਕਾਜੁ ਰਚਾਇਆ ॥ ਖੇਲੁ ਦੇਖਿ ਮਨਿ ਅਨਦੁ ਭਇਆ, ਸਹੁ ਵੀਆਹਣ ਆਇਆ ॥ ੧ ॥ ਗਾਵਹੁ ਗਾਵਹੁ ਕਾਮਣੀ, ਬਿਬੇਕ ਬੀਚਾਰੁ ॥ ਹਮਰੈ ਘਰਿ ਆਇਆ, ਜਗ ਜੀਵਨੁ ਭਤਾਰੁ ॥ ੧ ॥ ਰਹਾਉ ॥ ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ, ਜਾਂ ਸਹੁ ਮਿਲਿਆ ਤਾਂ ਜਾਨਿਆ ॥ ਤਿਹੁ ਲੋਕਾ ਮਹਿ ਸਬਦੁ ਰਵਿਆ ਹੈ, ਆਪੁ ਗਇਆ ਮਨੁ ਮਾਨਿਆ॥ ੨ ॥**

**ਆਪਣਾ ਕਾਰਜੁ ਆਪਿ ਸਵਾਰੇ, ਹੋਰਨਿ ਕਾਰਜੁ ਨ ਹੋਈ ॥ ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ ॥ ੩ ॥ ਭਨਤਿ ਨਾਨਕੁ, ਸਭਨਾ ਕਾ ਪਿਰੁ ਏਕੋ ਸੋਇ ॥ ਜਿਸਨੋ ਨਦਰਿ ਕਰੇ, ਸਾ ਸੋਹਾਗਣਿ ਹੋਇ ॥ ੪ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਖੀਆਂ, ਜਾਨਿਆਂ, ਤਿਹੁੰ, ਮਾਨਿਆਂ।

**ਪਦ ਅਰਥ:** ਸਖੀਆਂ=ਸਤਿਸੰਗਣਾਂ, ਸਹੇਲੀਆਂ। ਕਾਜੁ=ਵਿਆਹ। ਖੇਲੁ=ਵਿਆਹ ਦਾ ਤਮਾਸ਼ਾ। ਕਾਮਣੀ=ਹੇ ਇਸਤ੍ਰੀਓ! ਬਿਬੇਕ ਬੀਚਾਰੁ=ਤਤ ਗਿਆਨ ਵਾਲਾ ਵੀਚਾਰ, ਗਿਆਨ ਭਰਪੂਰ ਵੀਚਾਰ। ਘਰਿ=ਘਰ (ਮਨ ਮੰਦਿਰ) ਵਿਚ। ਜਗ ਜੀਵਨੁ=ਜਗਤ ਦਾ ਜੀਵਨ ਪਤੀ। ਭਤਾਰੁ=ਖਸਮ (ਪ੍ਰਭੂ)। ਗੁਰੂ ਦੁਆਰੈ=ਗੁਰੂ (ਵਿਚੋਲੇ) ਦੁਆਰਾ। ਸਬਦੁ=ਬ੍ਰਹਮ, ਅਕਾਲ ਪੁਰਖ। ਆਪੁ=ਹੰਕਾਰ। ਹੋਰਨਿ=(ਕਿਸੇ) ਹੋਰ ਤੋਂ, ਹੋਰਨਾਂ ਦੁਆਰਾ। ਜਿਤੁ ਕਾਰਜਿ=ਜਿਸ ਵਿਆਹ ਨਾਲ। ਭਨਤਿ=ਕਹਿੰਦਾ ਹੈ।

**ਅਰਥ:** ਕਿਰਪਾ ਕਰਕੇ (ਜਦ ਮੇਰਾ ਖਸਮ ਮੈਨੂੰ ਪਰਨਾਉਣ ਲਈ ਮੇਰੇ) ਆਪਣੇ ਘਰ (ਭਾਵ ਹਿਰਦੇ ਵਿਚ) ਆ ਗਿਆ ਤਾਂ (ਮੇਰੀਆਂ ਸਤਿਸੰਗਣਾਂ) ਸਹੇਲੀਆਂ ਨੇ ਮਿਲ ਕੇ (ਉਸ ਖਸਮ ਨਾਲ ਮੇਰਾ) ਵਿਆਹ ਰਚਾ ਦਿੱਤਾ। (ਭਾਵ ਅਨੰਦਮਈ ਆਤਮਿਕ ਗੀਤ ਗਾਣੇ ਸ਼ੁਰੂ ਕਰ ਦਿੱਤੇ)। (ਇਹ ਵਿਆਹ ਰੂਪ) ਤਮਾਸ਼ਾ ਵੇਖ ਕੇ (ਮੇਰੇ) ਮਨ ਵਿਚ ਅਨੰਦ ਆ ਗਿਆ (ਕਿਉਂਕਿ ਮੇਰਾ) ਖਸਮ (ਆਪ ਹੀ ਮੈਨੂੰ) ਵਿਆਹੁਣ ਲਈ ਆ ਗਿਆ ਹੈ।੧।

ਹੇ ਇਸਤ੍ਰੀਓ! (ਭਾਵ ਸਖੀਓ ਸਹੇਲੀਓ! ਤੁਸੀਂ) ਤਤ ਵਿਚਾਰ ਵਾਲਾ (ਗੁਰਬਾਣੀ ਦਾ ਗੀਤ) ਗਾਉ (ਕਿਉਂਕਿ ਸਾਰੇ) ਜਗਤ ਦਾ ਜੀਵਨ ਪਤੀ (ਖਸਮ) ਮੇਰੇ (ਹਿਰਦੇ ਰੂਪੀ) ਘਰ ਵਿਚ ਆ ਵਸਿਆ ਹੈ।੧।ਰਹਾਉ।

ਗੁਰੂ (ਵਿਚੋਲੇ) ਦੁਆਰਾ (ਪ੍ਰਭੂ ਪਤੀ ਨਾਲ) ਜਿਹੜਾ ਮੇਰਾ ਵਿਆਹ ਹੋਇਆ ਹੈ, ਜਦੋਂ (ਮੈਨੂੰ ਆਪਣਾ) ਪਤੀ ਮਿਲਿਆ ਤਾਂ (ਮੈਂ ਇਸ ਰਹੱਸ ਨੂੰ ਚੰਗੀ ਤਰ੍ਹਾਂ) ਜਾਨਿਆ (ਤੇ ਮਾਨਿਆ)। ਉਹ (ਪ੍ਰਭੂ ਰੂਪ) ਮੇਰਾ ਪਤੀ ਤਿੰਨਾਂ ਲੋਕਾਂ ਵਿਚ ਵਸ ਰਿਹਾ ਹੈ। (ਪਰ ਇਹ ਸਮਝ ਉਦੋਂ ਆਈ ਜਦੋਂ ਆਪਾ-) ਭਾਵ (ਮੇਰੇ ਮਨ ਵਿਚੋਂ) ਦੂਰ ਹੋ ਗਿਆ ਅਤੇ (ਦਰਸ਼ਨ ਕਰਕੇ ਮੇਰਾ) ਮਨ ਪਤੀਜ ਗਿਆ।੨।

(ਹੇ ਭਾਈ!) ਜੀਵ-ਇਸਤ੍ਰੀ ਨੂੰ (ਆਪਣੇ ਨਾਲ ਮਿਲਾਉਣ ਵਾਲਾ ਪ੍ਰਭੂ ਪਤੀ) ਆਪਣਾ ਕਾਰਜ ਆਪ ਹੀ ਸਵਾਰਦਾ ਹੈ (ਭਾਵ ਨੇਪਰੇ ਚਾੜ੍ਹਦਾ ਹੈ) ਹੋਰ ਕਿਸੇ ਪਾਸੋਂ (ਇਹ) ਹੋਣਾ ਸੰਭਵ ਨਹੀਂ ਹੈ। ਜਿਸ ਵਿਆਹ ਨਾਲ ਸਤੁ, ਸੰਤੋਖ, ਦਇਆ ਅਤੇ ਧਰਮ (ਆਦਿ ਦੈਵੀ ਗੁਣਾਂ ਦਾ ਸੰਗ੍ਰਹਿ ਗੁਰੂ ਦੁਆਰਾ) ਪੈਦਾ ਹੁੰਦਾ ਹੈ (ਇਸ ਤੱਤ ਨੂੰ ਕੋਈ) ਵਿਰਲਾ ਗੁਰਮੁਖ ਹੀ ਸਮਝਦਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਭ (ਜੀਵ ਇਸਤਰੀਆਂ) ਦਾ ਪਤੀ ਉਹ (ਇਕੋ

ਪਰਮੇਸ਼ਰ) ਹੈ। ਪਰ ਜਿਸ (ਜੀਵ ਇਸਤਰੀ ਉਤੇ ਉਹ ਮਿਹਰ ਦੀ) ਨਜ਼ਰ ਕਰਦਾ ਹੈ (ਉਸ ਨੂੰ ਆਪਣੇ ਨਾਲ ਮਿਲਾਉਂਦਾ ਹੈ,) ਉਹ ਸੁਹਾਗਣਿ (ਭਾਗਸ਼ੀਲ) ਬਣ ਜਾਂਦੀ ਹੈ।੪।੧੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੀਵ-ਇਸਤ੍ਰੀ ਦਾ ਪਤੀ-ਪਰਮਾਤਮਾ ਨਾਲ ਮੇਲ ਵਾਲਾ ਕੌਤਕ ਵਿਆਹ ਦੇ ਅਲੰਕਾਰ ਰੂਪ ਵਿਚ ਵਰਣਨ ਕੀਤਾ ਹੈ। ਵਿਚੋਲਾ ਗੁਰੂ ਹੈ, ਗੁਰੂ ਤੋਂ ਬਿਨਾਂ ਪਰਮੇਸ਼ਰ ਨਾਲ ਮੇਲ ਨਹੀ ਹੋ ਸਕਦਾ ਕਿਉਂਕਿ 'ਗੁਰ ਬਿਨੁ ਘੋਰ-ਅੰਧਾਰੁ' ਗੁਰੂ ਬਿਨੁ ਸਮਝ ਨ ਆਵੈ' ਵਾਲਾ ਵਾਕ ਸਤਿ ਹੈ। ਸਤਿ, ਸੰਤੋਖ, ਦਇਆ, ਧਰਮ ਆਦਿਕ ਦੈਵੀ ਗੁਣਾਂ ਦੀ ਪ੍ਰਾਪਤੀ ਬਿਬੇਕ ਦੀ ਪ੍ਰਤੀਕ ਹੈ। ਜਦੋਂ ਤਕ ਜੀਵ-ਇਸਤਰੀ ਦੇ ਹਿਰਦੇ ਵਿਚ ਇਨ੍ਹਾਂ ਗੁਣਾਂ ਦੀ ਸੰਪਤੀ ਇਕਠੀ ਨਹੀਂ ਹੁੰਦੀ, ਵਿਆਹ ਦੀ ਸਮਗਰੀ ਪੂਰੀ ਨਹੀਂ ਹੁੰਦੀ। ਪਤੀ-ਮਿਲਾਪ ਵਾਲੇ ਗੁਣ ਸਤਿ-ਸੰਗਤ ਵਿਚੋਂ ਪ੍ਰਾਪਤ ਹੁੰਦੇ ਹਨ। ਇਸ ਲਈ ਜੀਵ-ਇਸਤਰੀ ਦੇ ਮਨ ਵਿਚੋਂ ਹੇਠ ਲਿਖੀਆਂ ਉਮੰਗਾਂ ਉਠਦੀਆਂ ਹਨ:-

੧. **ਸਖੀ ਸਹੇਰੀ ਸੰਗ ਕੀ ਸੁਮਤਿ ਦ੍ਰਿੜਾਵਉ ॥**
**ਸੇਵਹੁ ਸਾਧੂ ਭਾਉ ਕਰਿ, ਤਉ ਨਿਧਿ ਹਰਿ ਪਾਵਉ ॥** [ਪੰਨਾ ੪੦੦

੨. **ਮਿਲੁ ਸਖੀ ਸਹੇਲੜੀਹੋ, ਹਮ ਪਿਰੁ ਰਾਵੇਹਾ ॥**
**ਗੁਰ ਪੁਛਿ ਲਿਖਉਗੀ ਜੀਉ, ਸਬਦਿ ਸਨੇਹਾ ॥** [ਪੰਨਾ ੨੪੨

ਇਹ ਗੱਲ ਠੀਕ ਹੈ ਕਿ ਗੁਣਾਂ ਦੀ ਰਾਸ ਨਾਲ ਹੀ ਨਾਮ ਦਾ ਨਿਵਾਸ ਹੁੰਦਾ ਹੈ, ਪਰ ਇਨ੍ਹਾਂ ਸਭਨਾਂ ਗੁਣਾਂ ਤੋਂ ਉਤੇ ਪ੍ਰਭੂ ਦੀ ਨਦਰ ਹੈ। ਜਿਸ ਉਤੇ ਪਤੀ-ਪਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਉਹ ਜੀਵ-ਇਸਤਰੀ ਸੁਹਾਗਣ ਅਤੇ ਵਡਭਾਗਣ ਬਣਦੀ ਹੈ। ਉਸੇ ਨੂੰ ਹੀ ਸ਼ਹੁ ਗਲੇ ਨਾਲ ਲਾ ਕੇ ਪਿਆਰਦਾ ਅਤੇ ਸਵਾਰਦਾ ਹੈ:-

**ਸਾਈ ਸੁਹਾਗਣਿ ਸਾਈ ਭਾਗਣਿ, ਜੈ ਪਿਰਿ ਕਿਰਪਾ ਧਾਰੀ ॥**
**ਪਿਰਿ ਅਉਗਣ ਤਿਸ ਕੇ ਸਭਿ ਗਵਾਏ, ਗਲ ਸੇਤੀ ਲਾਇ ਸਵਾਰੀ॥**[ਪੰਨਾ ੯੫੯

ਸਿਧਾਂਤ ਇਹ ਹੈ ਕਿ ਸਤਿਗੁਰੂ ਤੋਂ ਬਿਨਾਂ ਜੀਵ-ਇਸਤਰੀ ਦਾ ਪਰਮੇਸ਼ਰ ਨਾਲ ਵਿਆਹ ਨਹੀਂ ਹੋ ਸਕਦਾ:-

**ਵੀਆਹੁ ਹੋਆ ਮੇਰੇ ਬਾਬੁਲਾ, ਗੁਰਮੁਖੇ ਹਰਿ ਪਾਇਆ ॥**
**ਅਗਿਆਨੁ ਅੰਧੇਰਾ ਬਿਨਸਿਆ, ਗੁਰ ਗਿਆਨੁ ਪ੍ਰਚੰਡੁ ਬਲਾਇਆ॥** [ਪੰਨਾ ੭੮

**ਆਸਾ ਮਹਲਾ ੧ ॥ ਗ੍ਰਿਹੁ ਬਨੁ ਸਮਸਰਿ, ਸਹਜਿ ਸੁਭਾਇ ॥ ਦੁਰਮਤਿ ਗਤੁ ਭਈ, ਕੀਰਤਿ ਠਾਇ ॥ ਸਚ ਪਉੜੀ, ਸਾਚਉ ਮੁਖਿ ਨਾਂਉ ॥ ਸਤਿਗੁਰੁ ਸੇਵਿ, ਪਾਏ ਨਿਜ ਥਾਉ ॥ ੧ ॥ ਮਨੁ ਚੂਰੇ, ਖਟੁ ਦਰਸਨ ਜਾਣੁ ॥ ਸਰਬ ਜੋਤਿ ਪੂਰਨ ਭਗਵਾਨੁ ॥ ੧ ॥ ਰਹਾਉ ॥ ਅਧਿਕ ਤਿਆਸ ਭੇਖ ਬਹੁ**

**ਕਰੈ ॥ ਦੂਖੁ ਬਿਖਿਆ, ਸੁਖੁ ਤਨਿ ਪਰਹਰੈ ॥ ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥ ਦੁਬਿਧਾ ਛੋਡਿ, ਨਾਮਿ ਨਿਸਤਰੈ ॥ ੨ ॥ ਸਿਫਤਿ ਸਲਾਹਣੁ, ਸਹਜ ਅਨੰਦ ॥ ਸਖਾ ਸੈਨੁ, ਪ੍ਰੇਮੁ ਗੋਬਿੰਦ ॥ ਆਪੇ ਕਰੇ ਆਪੇ ਬਖਸਿੰਦੁ ॥ ਤਨੁ ਮਨੁ ਹਰਿ ਪਹਿ, ਆਗੈ ਜਿੰਦੁ ॥ ੩ ॥ ਝੂਠ ਵਿਕਾਰ ਮਹਾ ਦੁਖੁ ਦੇਹ ॥ ਭੇਖ ਵਰਨ ਦੀਸਹਿ ਸਭਿ ਖੇਹ ॥ ਜੋ ਉਪਜੈ, ਸੋ ਆਵੈ ਜਾਇ ॥ ਨਾਨਕ, ਅਸਥਿਰੁ ਨਾਮੁ ਰਜਾਇ ॥ ੪ ॥ ੧੧ ॥**

### ਉਚਾਰਨ ਸੇਧ

**ਬਿੰਦੀ ਸਹਿਤ:** ਠਾਇਂ, ਨਾਉਂ, ਥਾਉਂ, ਮਹਾਂ ਅਤੇ ਦੀਸਹਿਂ।

**ਫੁਟਕਲ:** ਪੁਰਾਤਨ ਸੰਪ੍ਰਦਾਈ ਟੀਕਿਆਂ ਵਿਚ ਕੀਤੇ ਅਰਥਾਂ ਦੇ ਆਧਾਰ ਤੇ 'ਹਿਰੈ' ਦਾ ਉਚਾਰਨ 'ਹਿਰੈਂ' ਬਹੁ ਬਚਨੀ ਕ੍ਰਿਆ ਰੂਪ ਵਿਚ ਕਰਨ ਦੀ ਸੇਧ ਮਿਲਦੀ ਹੈ ਜੋ ਕਿ ਠੀਕ ਨਹੀਂ ਜਾਪਦੀ ਕਿਉਂਕਿ 'ਹਿਰੈ' ਪਦ ਸਰੂਪ ਇਕ ਬਚਨੀ ਕ੍ਰਿਆ ਦਾ ਲਖਾਇਕ ਹੈ। ਜਦੋਂ ਇਹ ਬਹੁ ਬਚਨੀ ਕ੍ਰਿਆ ਦਾ ਸੂਚਕ ਹੋਵੇ ਤਾਂ ਇਸ ਦਾ ਸਰੂਪ 'ਹਿਰਹਿ' ਹੁੰਦਾ ਹੈ:-'ਹਿਰਹਿ ਪਰ ਦਰਬੁ ਉਦਾਰ ਕੈ ਤਾਈ॥'(ਪੰ ੨੯੮).

**ਪਦ ਅਰਥ:** ਬਨੁ=ਜੰਗਲ। ਸਮਸਰਿ=ਇਕੋ ਜਿਹਾ, ਬਰਾਬਰ। ਗਤਿ ਪਈ=ਦੂਰ ਹੋ ਗਈ। ਠਾਇ=ਥਾਂ ਤੇ। ਪਉੜੀ=ਰਸਤਾ। ਨਿਜ ਥਾਉ=ਅਸਲ ਸਰੂਪ। ਚੂਰੇ=ਮਾਰ ਕੇ ਵਸ ਵਿਚ ਕਰ ਲੈਣਾ। ਖਟੁ ਦਰਸਨ=ਛੇ ਸ਼ਾਸਤਰ। ਜਾਣੁ=ਜਾਣਨ ਵਾਲਾ, ਸਿਆਣਾ। ਅਧਿਕ=ਬਹੁਤ। ਤਿਆਸ=ਤ੍ਰਿਸ਼ਨਾ। ਪਰਹਰੈ=ਦੂਰ ਕਰ ਦੇਂਦਾ ਹੈ। ਧਨੁ ਹਿਰੈ=(ਨਾਮ ਰੂਪੀ) ਧਨ ਚੁਰਾ ਲੈਂਦਾ ਹੈ। ਸੈਨੁ=ਸਾਕ ਸੰਬੰਧੀ। ਅਸਥਿਰੁ=ਸਦਾ ਰਹਿਣ ਵਾਲਾ, ਪੱਕਾ।

**ਅਰਥ:** (ਗੁਰਮੁਖ ਨੂੰ) ਸਹਿਜ ਸੁਭਾਵਕ ਹੀ ਘਰ ਅਤੇ ਜੰਗਲ ਇਕੋ ਜਿਹੇ (ਲਗਣ ਲਗ ਗਏ ਹਨ ਕਿਉਂਕਿ ਉਸ ਦੀ) ਖੋਟੀ ਮਤ ਨਾਸ਼ ਹੋ ਗਈ ਹੈ (ਤੇ ਉਸ ਦੀ) ਥਾਂ ਤੇ (ਉਸ ਅੰਦਰ ਪ੍ਰਭੂ ਦੀ) ਕੀਰਤੀ ਆ ਵਸੀ ਹੈ। (ਉਸ ਦੇ) ਮੂੰਹ ਵਿਚ ਸੱਚਾ ਨਾਮ ਹੁੰਦਾ ਹੈ (ਸਫਲ ਜੀਵਨ ਲਈ ਇਹ) ਸੱਚਾ ਰਸਤਾ ਹੈ। ਸਤਿਗੁਰੂ ਨੂੰ ਸੇਵ ਕੇ (ਉਹ) ਸ੍ਵੈ-ਸਰੂਪ ਦੀ (ਸੋਝੀ) ਪਾ ਲੈਂਦਾ ਹੈ।੧।

(ਹੇ ਭਾਈ!) ਮਨ ਦਾ ਮਾਰਨਾ (ਵਸ ਵਿਚ ਕਰਨਾ), ਪਰਮੇਸ਼ਰ ਨੂੰ ਸਮੂਹ (ਜੀਵਨ ਦੀ) ਜੋਤਿ ਵਿਚ ਪਰੀਪੂਰਨ (ਵੇਖਣਾ, ਇਹ ਮਾਨੋ) ਛੇ ਸ਼ਾਸਤਰਾਂ ਦਾ ਗਿਆਤਾ (ਹੋਣਾ ਹੈ)।੧।ਰਹਾਉ।

(ਹੇ ਭਾਈ! ਜੋ) ਬਹੁਤੇ ਭੇਖ (ਧਾਰਨ) ਕਰਦਾ ਹੈ (ਉਸ ਦੇ ਮਨ ਵਿਚ) ਬਹੁਤ ਹੀ ਤ੍ਰਿਸ਼ਨਾ ਹੁੰਦੀ ਹੈ। ਮਾਇਆ ਦਾ ਦੁਖ ਮਨ ਵਿਚੋਂ ਸੁਖ ਨੂੰ ਦੂਰ ਕਰ ਦੇਂਦਾ ਹੈ। ਕਾਮ, ਕ੍ਰੋਧ (ਰੂਪੀ ਚੋਰਾਂ ਦਾ ਟੋਲਾ) ਅੰਦਰੋਂ (ਨਾਮ ਰੂਪੀ) ਧਨ ਚੁਰਾ ਲੈਂਦਾ ਹੈ। ਦੁਬਿਧਾ ਨੂੰ ਤਿਆਗ ਕੇ (ਜੋ) ਨਾਮ ਵਿਚ (ਜੁੜਦਾ ਹੈ, ਉਹ ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ।੨।

(ਹੇ ਭਾਈ! ਜੋ) ਸਲਾਹੁਣ ਜੋਗ (ਪ੍ਰਭੂ ਦੀ) ਸਿਫਤਿ ਵਿਚ (ਰਤਾ ਰਹਿੰਦਾ ਹੈ, ਉਸ ਨੂੰ) ਸਹਿਜ (ਅਵਸਥਾ ਦਾ) ਅਨੰਦ (ਪ੍ਰਾਪਤ ਹੁੰਦਾ ਹੈ)। ਪ੍ਰਭੂ ਦਾ ਪ੍ਰੇਮ (ਉਸ ਦਾ) ਸਾਕ ਸੰਬੰਧ (ਭਾਵ ਸਹਾਇਕ ਬਣਦਾ ਹੈ)। (ਪ੍ਰਭੂ) ਆਪ ਹੀ (ਜੀਵ ਪੈਦਾ) ਕਰਨ ਵਾਲਾ ਹੈ, ਆਪੇ ਹੀ (ਉਨ੍ਹਾਂ ਨੂੰ) ਬਖਸ਼ਣ ਵਾਲਾ ਹੈ। (ਨਾਮ ਰਤਾ ਮਨੁੱਖ ਆਪਣਾ) ਤਨ, ਮਨ ਅਤੇ ਜਿੰਦ ਪ੍ਰਭੂ ਦੇ ਪਾਸ (ਭਾਵ ਉਸ ਦੇ) ਅੱਗੇ (ਅਰਪਨ ਕਰ ਦਿੰਦਾ ਹੈ)।੩।

(ਹੇ ਭਾਈ!) ਝੂਠ ਅਤੇ ਵਿਕਾਰ (ਅੰਤ ਸਮੇਂ) ਦੇਹ (ਸਰੀਰ ਦੇ ਲਈ) ਵੱਡਾ ਦੁਖ ਹੈ। ਬਾਹਰਲੇ ਧਾਰਮਿਕ ਭੇਖ (ਅਤੇ ਜਾਤ-ਵਰਨਾ (ਦੇ ਅਭਿਮਾਨ) ਸਭ ਨਾਸ਼ਵੰਤ ਹਨ। ਜੋ ਪੈਦਾ ਹੁੰਦਾ ਹੈ, ਉਹ ਆਵਾਗਵਣ ਵਿਚ ਪਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ) ਰਜ਼ਾ ਵਾਲੇ (ਪ੍ਰਭੂ ਦਾ ਇਕ) ਨਾਮ ਹੀ ਸਦਾ ਰਹਿਣ ਵਾਲਾ (ਪਦਾਰਥ) ਹੈ।੪।੧੧।

## ਅਰਥ ਭੇਦ ਅਤੇ ਨਿਰਣੈ

**ਝੂਠ ਵਿਕਾਰ ਮਹਾ ਦੁਖੁ ਦੇਹ ॥**

ਇਸ ਪੰਕਤੀ ਵਿਚ 'ਦੇਹ' ਸ਼ਬਦ ਦੇ ਅਰਥਾਂ ਬਾਰੇ ਟੀਕਾਕਾਰਾਂ, ਦਾ ਪਰਸਪਰ ਮਤ-ਭੇਦ ਹੋਣ ਕਾਰਣ ਹੇਠ ਲਿਖੇ ਅਰਥ ਹੋਂਦ ਵਿਚ ਆਏ ਹਨ:-

੧. ਝੂਠ ਬੋਲਣਾ ਵਿਕਾਰ ਕਰਮ ਕਰਨੇ ਏਹ ਮਹਾਂ ਦੁਖ ਦੇਤੇ ਹੈਂ। [ਫ.ਸ. ਅਤੇ ਸੰ.ਪ.

੨. ਝੂਠ ਆਦਿ ਵਿਕਾਰ, ਦੇਹ ਲਈ ਵੱਡਾ ਕਸ਼ਟ ਹਨ। [ਸ਼ਬਦਾਰਥ

੩. ਝੂਠੁ ਆਦਿਕ ਵਿਕਾਰ ਸਰੀਰ ਵਾਸਤੇ ਭਾਰੀ ਕਸ਼ਟ ਦਾ ਮੂਲ ਜਾਪਦੇ ਹਨ। [ਦਰਪਣ

**ਨਿਰਣੈ:** ਜੇ 'ਦੇਹ' ਪਦ ਬਹੁ ਬਚਨੀ ਕ੍ਰਿਆ ਰੂਪ ਦਾ ਲਖਾਇਕ ਹੁੰਦਾ ਤਾਂ ਇਸ ਦਾ ਸਰੂਪ 'ਦੇਹਿ' ਸਿਹਾਰੀ ਸਹਿਤ ਹੋਣਾ ਸੀ। ਹਾਹੇ ਮੁਕਤੇ ਵਾਲਾ 'ਦੇਹ' ਸਰੂਪ ਹਮੇਸ਼ਾਂ ਕਾਇਆ ਦੇ ਅਰਥਾਂ ਲਈ ਆਉਂਦਾ ਹੈ, ਜਿਵੇਂ:- ੧. **ਦੇਹ ਕੰਚਨ ਵੇ ਵੰਨੀਆ.... ॥** [ਪੰਨਾ ੭੭੬

੨. **ਦੇਹ ਘੋੜੀ ਜੀ... ॥** [ਪੰਨਾ ੫੭੬

ਤੱਤ ਇਹ ਹੈ ਕਿ ਝੂਠ ਤੇ ਵਿਕਾਰਾਂ ਦਾ ਵੱਡਾ ਦੁਖ ਦੇਹੀ ਨੂੰ ਹੀ ਭੁਗਤਣਾ ਪੈਂਦਾ ਹੈ:-

**ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥** [ਪੰਨਾ ੧੨੫੬

## ਸਾਰੰਸ਼ ਅਤੇ ਸਿਧਾਂਤ

ਜਦੋਂ ਤਕ ਮਨੁੱਖ ਮਨ ਤੋਂ ਭਟਕਣਾ ਦੂਰ ਨਹੀਂ ਹੁੰਦੀ, ਛੇ ਦਰਸ਼ਨਾਂ ਦਾ ਗਿਆਤਾ ਨਹੀਂ ਬਣ ਸਕੀਦਾ। ਨਿਜ ਸਰੂਪ ਦੀ ਲਖਤਾ ਆਪਣੇ ਆਪ ਨਹੀਂ ਆ ਸਕਦੀ, ਉਸ ਲਈ ਉਦਮ ਅਤੇ ਉਪਰਾਲਾ ਕਰਨਾ ਪੈਂਦਾ ਹੈ। ਸਤਿਗੁਰ ਦੀ ਸੇਵਾ ਅਤੇ ਸਿਮਰਨ ਹੀ ਨਿਜ ਅਸਥਾਨ ਤੇ ਪਹੁੰਚਣ ਦਾ ਹੀਲਾ-ਵਸੀਲਾ ਹਨ। ਸੇਵਾ ਨੇ ਮਨ ਦੀ ਮੈਲ ਨੂੰ ਕੱਟਣਾ ਹੈ, ਖੋਟੀ ਮਤਿ ਨੂੰ ਨਾਸ਼ ਕਰਨਾ ਹੈ ਅਤੇ ਸਿਮਰਨ ਨੇ ਸਮ-ਦ੍ਰਿਸ਼ਟਾ ਬਣਾਉਣਾ ਹੈ। ਇਹ ਸੱਚ ਦੀ ਪਉੜੀ ਤੇ ਚੜ੍ਹਨਾ ਹੈ। ਇਥੇ ਅਪੜ ਕੇ ਘਰ ਅਤੇ ਜੰਗਲ ਵਿਚ

ਕੋਈ ਭਿੰਨ ਭੇਦ ਨਹੀਂ ਦਿਸਦਾ, ਸਗੋਂ 'ਦਸੇ ਦਿਸਾ ਰਵਿਆ ਪ੍ਰਭੁ ਏਕੁ' (ਪੰਨਾ ੨੯੯) ਦਾ ਨਜ਼ਾਰਾ ਝਲਕਾਰੇ ਮਾਰਦਾ ਹੈ।

ਜਿਹੜੇ ਮਨੁੱਖ ਸੇਵਾ ਅਤੇ ਸਿਮਰਨ ਨੂੰ ਛੱਡ ਕੇ ਹੋਰ ਸਾਧਨ ਕਰਦੇ ਹਨ ਉਨ੍ਹਾਂ ਨੂੰ ਆਤਮਿਕ ਸੁਖ ਪ੍ਰਾਪਤ ਨਹੀਂ ਹੁੰਦਾ, ਉਹ ਕਾਮ, ਕ੍ਰੋਧ ਅਤੇ ਦੁਬਿਧਾ ਦੇ ਸ਼ਿਕੰਜੇ ਵਿਚ ਫਸੇ ਰਹਿੰਦੇ ਹਨ। ਅਨੇਕ ਪ੍ਰਕਾਰ ਦੇ ਭੇਖਾਂ ਅਤੇ ਜਾਤ ਵਰਨਾ ਦਾ ਮਾਣ ਵੀ ਹਾਨੀਕਾਰਕ ਹੈ ਕਿਉਂਕਿ ਇਨ੍ਹਾਂ ਵਿਚ ਪਰਵਿਰਤ ਹੋਇਆਂ ਸਰੀਰ ਲਈ ਸਦਾ ਖੇਦ ਬਣਿਆ ਰਹਿੰਦਾ ਹੈ। ਜੇ ਸੰਸਾਰ ਵਿਚ ਸਦਾ ਲਈ ਰਹਿਣ ਵਾਲੀ ਕੋਈ ਵਸਤੂ ਹੈ ਤਾਂ ਉਹ ਕੇਵਲ ਪ੍ਰਭੂ ਦਾ ਨਾਮ ਹੀ ਹੈ, ਬਾਕੀ ਸਭ ਕੁਝ ਆਵਾਗਵਣ ਵਿਚ ਪਾਉਣ ਵਾਲਾ ਚੱਕਰ ਹੈ। ਸੋ ਸਿਧਾਂਤ ਇਹ ਹੈ ਕਿ ਗੁਰਮਤਿ ਸੱਚੀ ਹੈ, ਦੁਰਮਤਿ ਕੱਚੀ ਹੈ। ਸੇਵਾ ਅਤੇ ਸਿਮਰਨ ਰਾਹੀਂ ਮਾਨਸਿਕ ਅਵਸਥਾ ਵਿਚ ਉਦੋਂ ਪਰੀਵਰਤਨ ਆਉਂਦਾ ਹੈ ਜਦੋਂ ਝੂਠ ਤੇ ਵਿਕਾਰ ਦੀ ਥਾਂ ਪ੍ਰਭੂ ਦੀ ਕੀਰਤੀ ਮਲ ਲੈਂਦੀ ਹੈ, ਜਿਸ ਨਾਲ ਜੀਵਨ ਵਿਚ ਸਦੀਵੀ ਅਨੰਦ ਬਣਿਆ ਰਹਿੰਦਾ ਹੈ:-

**ਸਭ ਰਸ ਤਿਨ ਕੈ ਰਿਦੈ ਹਹਿ, ਜਿਨ ਹਰਿ ਵਸਿਆ ਮਨ ਮਾਹਿ ॥**
**ਹਰਿ ਦਰਗਹਿ ਤੇ ਮੁਖ ਉਜਲੇ, ਤਿਨ ਕਉ ਸਭਿ ਦੇਖਣ ਜਾਹਿ ॥** [ਪੰਨਾ ੩੧੦

**ਆਸਾ ਮਹਲਾ ੧ ॥ ਏਕੋ ਸਰਵਰੁ, ਕਮਲ ਅਨੂਪ ॥ ਸਦਾ ਬਿਗਾਸੈ, ਪਰਮਲ ਰੂਪ ॥ ਊਜਲ ਮੋਤੀ, ਚੂਗਹਿ ਹੰਸ ॥ ਸਰਬ ਕਲਾ ਜਗਦੀਸੈ ਅੰਸ ॥ ੧ ॥ ਜੋ ਦੀਸੈ, ਸੋ ਉਪਜੈ ਬਿਨਸੈ ॥ ਬਿਨੁ ਜਲ, ਸਰਵਰਿ ਕਮਲੁ ਨ ਦੀਸੈ ॥ ੧ ॥ ਰਹਾਉ ॥ ਬਿਰਲਾ ਬੂਝੈ, ਪਾਵੈ ਭੇਦੁ ॥ ਸਾਖਾ ਤੀਨਿ ਕਹੈ ਨਿਤ ਬੇਦੁ ॥ ਨਾਦ ਬਿੰਦ ਕੀ ਸੁਰਤਿ ਸਮਾਇ ॥ ਸਤਿਗੁਰੁ ਸੇਵਿ, ਪਰਮ ਪਦੁ ਪਾਇ ॥ ੨ ॥ ਮੁਕਤੋ ਰਾਤਉ, ਰੰਗਿ ਰਵਾਂਤਉ ॥ ਰਾਜਨ ਰਾਜਿ, ਸਦਾ ਬਿਗਸਾਂਤਉ ॥ ਜਿਸੁ ਤੂੰ ਰਾਖਹਿ ਕਿਰਪਾ ਧਾਰਿ ॥ ਬੂਡਤ ਪਾਹਨ ਤਾਰਹਿ ਤਾਰਿ ॥ ੩ ॥ ਤ੍ਰਿਭਵਣ ਮਹਿ ਜੋਤਿ, ਤ੍ਰਿਭਵਣ ਮਹਿ ਜਾਣਿਆ ॥ ਉਲਟ ਭਈ, ਘਰੁ ਘਰ ਮਹਿ ਆਣਿਆ ॥ ਅਹਿਨਿਸਿ ਭਗਤਿ ਕਰੇ, ਲਿਵ ਲਾਇ ॥ ਨਾਨਕੁ, ਤਿਨ ਕੈ ਲਾਗੈ ਪਾਇ ॥ ੪ ॥ ੧੨ ॥**

ਉਚਾਰਨ ਸੇਧ

**ਬਿੰਦੀ ਸਹਿਤ:** ਚੁਗਹਿੰ, ਰਾਖਹਿੰ, ਤਾਰਹਿੰ, ਪਾਇੰ।

**ਪਦ ਅਰਥ:** ਸਰਵਰੁ=(ਸਤਿਸੰਗ ਰੂਪੀ) ਸਰੋਵਰ। ਕਮਲ=(ਗੁਰਮੁਖ ਰੂਪੀ) ਕੰਵਲ। ਅਨੂਪ=ਸੋਹਣੇ। ਬਿਗਾਸੈ=ਖਿੜਾਉਂਦਾ ਹੈ। ਪਰਮਲ=ਸੁਗੰਧੀ। ਰੂਪ=ਸੁੰਦਰਤਾ। ਅੰਸ=ਹਿੱਸਾ, ਸੰਤਾਨ। ਸਾਖਾ ਤੀਨਿ=ਤਿੰਨ ਸ਼ਾਖਾਂ ਦਾ ਤ੍ਰੈ ਗੁਣੀ ਸੰਸਾਰ ਦਾ। ਨਾਦ=ਸ਼ਬਦ। ਬਿੰਦ=ਜਾਣਨਾ। ਨਾਦ ਬਿੰਦ ਕੀ

ਸੁਰਤਿ=ਸ਼ਬਦ ਨੂੰ ਜਾਣਨ ਵਾਲੀ ਸੁਰਤਿ ਰਾਹੀਂ। ਪਰਮਪਦੁ=ਬਹੁਤ ਉਚਾ (ਵੱਡਾ) ਆਤਮਿਕ ਦਰਜਾ। ਰਾਤਉ=ਰੱਤਾ ਰਹਿੰਦਾ ਹੈ। ਰਵਾਂਤਉ=ਸਿਮਰਦਾ ਹੈ। ਰਾਜਨ ਰਾਜਿ=ਰਾਜਿਆਂ ਦੇ ਰਾਜੇ (ਹਰੀ) ਵਿਚ। ਬਿਗਸਾਂਤਉ=ਖਿੜਿਆ ਰਹਿੰਦਾ ਹੈ। ਬੂਡਤ=ਡੁਬਦਾ ਹੋਇਆ। ਪਾਹਨ=ਪੱਥਰ। ਤਾਰਿ=ਤਾਰਨ ਵਾਲੀ ਨਾਮ ਰੂਪ ਬੇੜੀ। ਤ੍ਰਿਭਵਣ ਮਹਿ=ਤਿੰਨਾਂ ਲੋਕਾਂ ਵਿਚ। ਉਲਟ ਭਈ=(ਸੁਰਤਿ ਮਾਇਆ ਵਲੋਂ) ਪਰਤ ਪਈ, ਉਲਟੀ ਹੋ ਗਈ। ਘਰੁ=(ਪਰਮਾਤਮਾ ਰੂਪੀ) ਪ੍ਰਭੂ ਸਰੂਪ ਨੂੰ। ਘਰ ਮਹਿ=(ਹਿਰਦੇ ਰੂਪੀ) ਘਰ ਵਿਚ। ਅਹਿ ਨਿਸਿ=ਦਿਨ ਰਾਤ। ਪਾਇ=ਪੈਰੀਂ, ਚਰਨੀ।

**ਅਰਥ:** (ਹੇ ਭਾਈ! ਸਤਿਸੰਗ ਰੂਪੀ) ਇਕ ਸਰੋਵਰ ਹੈ (ਜਿਸ ਵਿਚ ਗੁਰਮੁਖ ਰੂਪੀ) ਸੋਹਣੇ ਕੌਲ (ਫੁੱਲ) ਹਨ। (ਸਤਿਸੰਗ ਦਾ ਨਾਮ ਜਲ ਉਨ੍ਹਾਂ ਕੌਲ ਫੁੱਲਾਂ ਨੂੰ) ਸਦਾ ਖਿੜਾਉਂਦਾ, ਸੁਗੰਧੀ (ਅਤੇ) ਸੁੰਦਰਤਾ (ਦਿੰਦਾ ਹੈ)। (ਗੁਰਮੁਖ ਰੂਪੀ) ਹੰਸ (ਸਿਫਤਿ ਸਾਲਾਹ ਦੇ) ਸੋਹਣੇ ਮੋਤੀ ਚੁਗਦੇ ਹਨ (ਅਤੇ) ਸਮੂਹ ਸ਼ਕਤੀ ਦੇ ਮਾਲਕ ਦੀ ਅੰਸ (ਸੰਤਾਨ) ਬਣੇ ਰਹਿੰਦੇ ਹਨ।੧।

(ਹੇ ਭਾਈ!) ਜੋ ਕੁਝ ਦਿਸਦਾ ਹੈ ਉਹ ਪੈਦਾ ਹੁੰਦਾ ਹੈ ਅਤੇ ਨਾਸ਼ ਹੋ ਜਾਂਦਾ ਹੈ (ਪਰ) ਨਾਮ-ਜਲ ਤੋਂ ਬਿਨਾਂ ਗੁਰਮੁਖ (ਰੂਪੀ) ਕੌਲ ਫੁੱਲ (ਜੀਊਂਦਾ) ਨਹੀਂ ਰਹਿ ਸਕਦਾ। 'ਨਾਮ ਬਿਨਾ ਨਹੀ ਜੀਵਿਆ ਜਾਇ' ।੧।ਰਹਾਉ।

(ਹੇ ਭਾਈ! ਇਸ ਸਤਿਸੰਗ ਰੂਪੀ ਸਰੋਵਰ ਦਾ) ਭੇਦ ਕੋਈ ਵਿਰਲਾ (ਗੁਰਮੁਖ ਜੀਉੜਾ ਹੀ) ਬੁਝਦਾ ਹੈ (ਬਾਕੀ) ਵੇਦ ਤਾਂ ਤ੍ਰੈਗੁਣੀ ਸੰਸਾਰ ਦਾ ਹੀ ਕਥਨ ਕਰਦਾ ਹੈ। (ਜਿਹੜਾ ਮਨੁੱਖ) ਸ਼ਬਦ ਅਤੇ ਗਿਆਨ ਦੀ ਸੁਣਨ ਵਾਲੀ ਸੁਰਤਿ ਰਾਹੀਂ (ਪ੍ਰੇਮ ਵਿਚ) ਸਮਾਅ ਜਾਵੇ (ਉਹ) ਸਤਿਗੁਰੂ ਨੂੰ ਸੇਵ ਕੇ ਪਰਮਪਦ ਪ੍ਰਾਪਤ ਕਰ ਲੈਂਦਾ ਹੈ।੨।

(ਹੇ ਭਾਈ! ਜਿਹੜਾ ਮਨੁੱਖ ਤ੍ਰੈਗੁਣੀ ਮਾਇਆ ਦੇ ਪ੍ਰਭਾਵ ਤੋਂ) ਮੁਕਤ (ਹੋਇਆਂ ਨਾਲ) ਰੱਤਾ ਰਹਿੰਦਾ ਹੈ (ਉਹ) ਪ੍ਰੇਮ ਨਾਲ (ਪ੍ਰਭੂ ਨੂੰ) ਸਿਮਰਦਾ ਹੈ। (ਉਹ) ਰਾਜਿਆਂ ਦੇ ਰਾਜੇ (ਹਰੀ) ਵਿਚ (ਟਿਕ ਕੇ) ਸਦਾ ਖਿੜਿਆ ਭਾਵ ਪ੍ਰਸੰਨ ਹੋਇਆ ਰਹਿੰਦਾ ਹੈ। (ਹੇ ਪ੍ਰਭੂ!) ਜਿਸ (ਮਨੁੱਖ) ਨੂੰ ਤੂੰ (ਆਪਣੀ ਕਿਰਪਾ ਕਰਕੇ ਮਾਇਆ ਦੇ ਪ੍ਰਭਾਵ ਤੋਂ ਬਚਾਅ ਲਵੇਂ, (ਉਹੀ ਬਚਦਾ ਹੈ)। (ਪਾਪਾਂ ਨਾਲ) ਭਾਰੇ ਪੱਥਰ (ਵਤ) ਜੀਵਾਂ ਨੂੰ ਵੀ (ਤੂੰ ਨਾਮ ਰੂਪੀ) ਬੇੜੀ ਦੁਆਰਾ ਤਾਰ ਲੈਂਦਾ ਹੈਂ।੩।

(ਹੇ ਭਾਈ! ਜਿਹੜਾ ਮਨੁੱਖ ਸਤਿਸੰਗ ਸਰੋਵਰ ਵਿਚ ਵਸ ਰਿਹਾ ਹੈ ਉਸ ਨੇ) ਤਿੰਨ ਭਵਣਾਂ ਵਿਚ (ਵਿਆਪਕ ਹਰੀ) ਜੋਤਿ ਨੂੰ (ਹਰ ਥਾਂ ਤੇ) ਜਾਣ ਪਛਾਣ ਲਿਆ ਹੈ (ਉਸ ਦੀ ਸੁਰਤਿ ਮਾਇਆ ਵਲੋਂ) ਪਰਤ ਪਈ ਹੈ ਅਤੇ ਪ੍ਰਭੂ ਰੂਪੀ ਸਰੂਪ ਨੂੰ (ਹਿਰਦੇ ਰੂਪੀ) ਘਰ ਵਿਚ ਲਿਆਂਦਾ ਹੈ। (ਜਿਹੜਾ) ਦਿਨ ਰਾਤ ਸੁਰਤਿ ਜੋੜ ਕੇ ਭਗਤੀ ਕਰਦਾ ਹੈ, (ਅਤੇ) ਨਾਨਕ ਤਿੰਨ੍ਹਾਂ (ਜਨਾਂ) ਦੀ ਚਰਨੀ ਲਗਦਾ ਹੈ।੪।੧੨।

## ਅਰਥ ਭੇਦ ਅਤੇ ਨਿਰਣੈ

**ਨਾਦ ਬਿੰਦ ਕੀ ਸੁਰਤਿ ਸਮਾਇ ॥**

ਵਖ ਵਖ ਅਰਥ:

੧- ਨਾਦ-ਸ਼ਬਦ ਬਿੰਦ ਜਾਣਨਾ ਬੇਦ ਕੇ ਕਹਣੇ ਕਾ ਜੋ ਤਾਤਪਰਯ ਤਿਸ ਕੌ ਜਾਣਨੇ ਕੀ ਸੁਰਤਿ ਸਮਾਈ ਜਿਸ ਕੇ ਰਿਦੇ ਮੈ ਵਾ ਨਾਦ ਸਬਦ ਬ੍ਰਹਮ ਕੇ ਜਾਣਨੇ ਕੀ ਸੁਰਤਿ। [ਪ੍ਰਿਯਾ ਰਚਿਤ ਭਾ ਸ਼ਾਮ ਸਿੰਘ

੨- ਨਾਦ ਗੁਰ ਉਪਦੇਸ਼ ਬਿੰਦ ਜਾਨ ਕਰ ਵਾ ਗੁਰ ਉਪਦੇਸ਼ ਕੀ (ਬਿੰਦ) ਥੋੜਾ ਕਾਲ ਭੀ (ਸੁਰਤਿ) ਰਿਦੇ ਮੈ ਸਮਾਇ ਜਾਵੇ। [ਫ. ਸ.

੩- ਨਾਦ-ਸ਼ਬਦ ਰੂਪ, ਬਿੰਦ-ਪੈਦਾ ਕਰਨ ਵਾਲੇ ਦੇ ਰੂਪ ਹਨ। ਉਹ ਅਵਸਥਾ ਜਦੋਂ ਸ੍ਰਿਸ਼ਟੀ ਨਹੀਂ ਸੀ ਤੇ ਵਾਹਿਗੁਰੂ ਸ਼ਬਦ ਰੂਪ ਹੀ ਸੀ। ਫਿਰ ਉਸ ਨੇ ਰਚਨਹਾਰ ਦਾ ਰੂਪ ਧਾਰਿਆ। ਇਨ੍ਹਾਂ ਦੋਹਾਂ ਰੂਪਾਂ ਦੀ ਸੋਝੀ ਨੂੰ ਇਕ ਕਰ ਦੇਵੇ ਭਾਵ ਇਨ੍ਹਾਂ ਦੋਹਾਂ ਰੂਪਾਂ ਨੂੰ ਇਕੋ ਹੀ ਸਮਝੇ। ਤਦੇ ਤਿੰਨਾਂ ਗੁਣਾਂ ਵਾਲੀ ਹਾਲਤ ਤੋਂ ਉਤਾਂਹ ਪੁਜ ਕੇ ਆਪਣੀ ਬਿਰਤੀ ਨੂੰ ਸਹਜ ਅਵਸਥਾ ਵਾਲੀ ਕਰ ਸਕੇਗਾ। [ਸ਼ਬਦਾਰਥ

੪- (ਪਰਮ ਪਦ ਕੀ ਹੈ?) ਨਾਦ ਬਿੰਦ ਦੀ ਸੁਰਤ ਵਿਚ ਸਮਾਈ ਹੋ ਜਾਵੇ। (ਅਥਵਾ ਨਾਦ ਬਿੰਦ ਰੂਪ) ਵਾਲੇ ਸ਼ਬਦ ਬ੍ਰਹਮ ਦੁਆਰਾ ਪਰਮਾਤਮਾ ਦੇਵ (ਵਿਚ ਸਮਾਈ ਹੋ ਜਾਵੇ)। [ਸੰ. ਪੋ.

੫- ਸ਼ਬਦ, ਸਿਫਤਿ ਸਾਲਾਹ ਦੀ ਬਾਣੀ। ਬਿੰਦ-ਜਾਣਨਾ। ਨਾਦ ਬਿੰਦ ਕੀ ਸੁਰਤਿ-ਸ਼ਬਦ ਨੂੰ ਜਾਣਨ ਵਾਲੀ ਸੁਰਤਿ ਵਿਚ। ਜਿਸ ਮਨੁੱਖ ਦੀ ਸੁਰਤਿ ਪਰਮਾਤਮਾ ਦੀ ਸਿਫਤਿ ਸਾਲਾਹ ਦੀ ਬਾਣੀ ਸੁਝ ਵਿਚ ਲੀਨ ਰਹਿੰਦੀ ਹੈ। [ਦਰਪਣ

੬- ਜੋ ਨਾਦ-ਰੂਪ (ਨਿਰੰਕਾਰ) ਅਤੇ ਬਿੰਦ ਰੂਪ ਬ੍ਰਹਮ (ਨਿਰਗੁਣ ਅਤੇ ਸਰਗੁਣ) ਦੇ ਫਰਕ ਦੀ ਸੋਝੀ ਨੂੰ ਮੁਕਾ ਦੇਵੇ, ਅਰਥਾਤ ਪ੍ਰਭੂ ਦੀ ਏਕਤਾ ਨੂੰ ਬੁਝੇ। [ਗੁਰੂ ਨਾਨਕ ਬਾਣੀ ਪ੍ਰਕਾਸ਼

੭- ਸੰ. ਨਾਦ ਵਿੰਦ-ਯੋਗ ਮਤ ਅਨੁਸਾਰ ਨਾਦ ਵਿੰਦੁ, ਦਾ ਅਰਥ ਹੈ-ਨਾਦ (ਧੁਨਿ) ਤੋਂ ਉਤਪੰਨ ਹੋਈ ਲਹਿਰ ਰੂਪੀ ਪ੍ਰਤਿ ਧੁਨਿ। ਦਸਮ ਦੁਆਰ ਵਿਚ ਜੋ ਅਨੇਕ ਪ੍ਰਕਾਰ ਦੇ ਨਾਦ ਹੁੰਦੇ ਹਨ, ਉਨ੍ਹਾਂ ਤੋਂ ਉਪਜੀ ਅਖੰਡ ਗੂੰਜ, ਜਿਸ ਦੇ ਅਨੰਦ ਵਿਚ ਯੋਗੀ ਮਗਨ ਰਹਿੰਦਾ ਹੈ। ਗੁਰਮਤ ਅਨੁਸਾਰ ਨਾਦ ਬਿੰਦ ਦਾ ਅਰਥ ਗੁਰ ਉਪਦੇਸ਼ ਦਾ ਮਨ ਵਿਚ ਨਿਰੰਤਰ ਸਿਮਰਨ 'ਨਾਦ ਬਿੰਦ ਕੀ ਸੁਰਤਿ ਸਮਾਇ' (ਆਸਾ ਮ:੧) ੨. ਦੇਖੋ ਨਾਦੀ ਬਿੰਦੀ ੩. ਸੰਗੀਤ ਅਨੁਸਾਰ, ਸੱਵਰ ਦਾ ਉਚ ਸਵਰ (ਟੀਪ) ਪੁਰ ਜਾ ਕੇ ਅਖੰਡ ਠਹਿਰਨਾ ਨਾਦ ਵਿੰਦੂ ਹੈ। ਭਾਗਵਤ ਵਿਚ ਲਿਖਿਆ ਹੈ, ਸੱਚਿਦਾਨੰਦ ਪ੍ਰਮੇਸਵਰ ਤੋਂ ਸ਼ਕਿਤ, ਸ਼ਕਿਤ ਤੋਂ ਨਾਦ, ਨਾਦ ਤੋਂ ਵਿੰਦ (ਵੀਜ ਰੂਪ ਪ੍ਰਣਵ ਓਅੰ) ਉਤਪੰਨ ਹੋਇਆ। [ਮਹਾਨ ਕੋਸ਼

**ਨਿਰਣੈ**: 'ਨਾਦ' ਪਦ ਦਾ ਦਦਾ ਅੱਖਰ ਮੁਕਤਾ ਸਾਨੂੰ ਇਹ ਸੇਧ ਦਿੰਦਾ ਹੈ ਕਿ ਇਸ ਦਾ ਸੰਬੰਧ 'ਬਿੰਦ' ਪਦ ਨਾਲ ਹੈ। ਇਹੋ ਕਾਰਨ ਹੈ ਕਿ ਖੋਜੀਆਂ ਨੇ ਇਹ ਦੋਵੇਂ ਸ਼ਬਦ 'ਨਾਦਬਿੰਦ' ਇਕਠੇ ਰਖੇ ਹਨ ਨਾਦ ਦਾ ਭਾਵ ਸ਼ਬਦ, ਉਪਦੇਸ਼। ਜਿਹੜਾ ਮਨੁੱਖ (ਗੁਰੂ) ਉਪਦੇਸ਼ ਸਮਝਣ ਵਾਲੀ ਸੁਰਤਿ ਰਾਹੀਂ (ਸਾਈਂ

ਵਿਚ) ਸਮਾਅ ਜਾਵੇ ਓਹ ਸਤਿਗੁਰ ਦੀ ਸੇਵਾ ਕਰਕੇ ਪਰਮ-ਪਦਵੀ ਪਾ ਲੈਂਦਾ ਹੈ।

ਇਥੇ ਸੁਞ ਵਿਚ ਲੀਨ ਹੋਣ ਵਾਲੀ ਗੱਲ ਨਹੀਂ, ਸੂਝ ਬੂਝ ਵਾਲੀ ਸੁਰਤ ਰਾਹੀਂ (ਸਾਈਂ ਵਿਚ) ਲੀਨ ਹੋਣਾ ਹੈ। ਨਿਰਗੁਣ ਅਤੇ ਸਰਗੁਣ ਦੋਹਾਂ ਅਵਸਥਾਵਾਂ ਨੂੰ ਇਕੋ ਜਾਣਨ ਵਾਲੀ ਗੱਲ ਵੀ ਮਨੋਕਲਪਿਤ ਜਿਹੀ ਵਿਆਖਿਆ ਹੈ। ਸਪਸ਼ਟ ਅਰਥ ਜੋ ਬਣਦੇ ਹਨ ਉਹ ਅੰਕਿਤ ਕਰ ਦਿੱਤੇ ਹਨ।

## ਸਾਰੰਸ਼ ਅਤੇ ਸਿਧਾਂਤ

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਲਿਖਤ ਸ੍ਰੀ ਮਿਹਰਬਾਨ ਸੋਢੀ) ਵਿਚ ਇਸ ਸ਼ਬਦ ਦੀ ਉਥਾਨਕਾ 'ਰਾਜਾ ਜਗਨਨਾਥ ਨਿਸਤਾਰਾ' ਨਾਲ ਜੋੜੀ ਹੈ। ਜਿਵੇਂ ਸਰੋਵਰ ਵਿਚ ਸੁੰਦਰ ਕਮਲ ਖਿੜੇ ਰਹਿੰਦੇ ਹਨ ਤਿਵੇਂ ਗੁਰਮੁਖ ਹੰਸ ਸਤਿਸੰਗ ਰੂਪ ਸਰੋਵਰ ਵਿਚ ਸ਼ੁਭ ਗੁਣਾਂ ਦੀ ਚੋਗ ਚੁਗਦੇ ਹਨ। ਆਤਮਾ ਅਕਾਲ ਪੁਰਖ ਦੀ ਅੰਸ ਹੈ ਜਿਸ ਸਦਕਾ ਆਤਮਿਕ ਗੁਣਾਂ ਵਾਲਾ ਜੀਵਨ ਪ੍ਰਫੁਲਤ ਰਖਦੇ ਹਨ। ਗੁਰਵਾਕ ਹਨ:-

**ਗੁਰ ਸਰਵਰ ਰਤਨੀ ਭਰਪੂਰੇ।। ਅੰਮ੍ਰਿਤੁ ਸੰਤ ਚੁਗਹਿ, ਨਹੀ ਦੂਰੇ।।**

**ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ।। ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ।।**[ਪੰ. ੬੮੫

ਜੋ ਦਿਸਦੇ ਪਸਾਰੇ ਵਲ ਨਿਗਾਹ ਮਾਰੀਏ ਤਾਂ ਹਰੇਕ ਵਸਤੂ ਨਾਸ਼ਵੰਤ ਹੈ ਪਰ ਮਨੁੱਖ ਸਚ ਬੁਝੇ ਬਿਨ ਇਧਰ-ਉਧਰ ਡਕੇ ਡੋਲੇ ਖਾਂਦਾ ਰਹਿੰਦਾ ਹੈ। ਭਗਤੀ ਦਾ ਸਦਕਾ ਜਿਸ ਦੇ ਹਿਰਦੇ ਵਿਚ ਰਬੀ ਜੋਤਿ ਦਾ ਪ੍ਰਕਾਸ਼ ਹੋ ਗਿਆ ਹੋਵੇ ਉਸ ਦੀ ਸੁਰਤਿ ਸੰਸਾਰ ਵਲੋਂ ਉਲਟ ਜਾਂਦੀ ਹੈ। ਉਹ ਨਿਜ ਸਰੂਪ ਵਿਚ ਟਿਕ ਕੇ ਦਿਨ ਰਾਤ ਲਿਵ ਲਾ ਕੇ ਭਗਤੀ ਕਰਦਾ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਪਰਮਾਤਮਾ ਦੀ ਸੋਭਾ ਤਿੰਨਾਂ ਭਵਨਾਂ ਵਿਚ ਵਿਆਪਕ ਹੈ। ਉਹ ਤਿੰਨ ਭਵਨਾਂ ਦਾ ਮਾਲਕ ਹਰੇਕ 'ਜੀਵ-ਆਤਮਾ' ਵਿਚ ਨਿਵਾਸ ਰਖਦਾ ਹੈ। ਪ੍ਰਭੂ ਦੀ ਕਿਰਪਾ ਨਾਲ ਗੁਰਮੁਖਾਂ ਦੀ ਸੰਗਤ ਸਦਕਾ ਜਿਸ ਦਾ ਮਨ ਨਾਮ ਵਿਚ ਰੰਗਿਆ ਗਿਆ ਹੈ, ਉਸ ਦਾ ਜੀਵਨ ਸੁਖੀ ਹੋ ਜਾਂਦਾ ਹੈ। ਸਹੀ ਅਰਥਾਂ ਵਿਚ ਉਸ ਦਾ ਜੀਵਨ ਸਫਲ ਹੈ ਜਿਸ ਦਾ ਮਨ ਦਿਨ ਰਾਤ ਨਾਮ ਦੇ ਧਿਆਨ ਵਿਚ ਲੀਨ ਰਹਿੰਦਾ ਹੈ:-

**ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ।।**

**ਆਇ ਬਸਹਿ ਸਾਧੂ ਕੈ ਸੰਗੇ।। ਅਨਦਿਨੁ ਨਾਮੁ ਧਿਆਵਹਿ ਰੰਗੇ ॥** [ਪੰਨਾ ੨੫੨

ਸਿਧਾਂਤ ਇਹ ਹੈ ਕਿ ਪਰਮਾਤਮਾ ਦੀ ਮਰਯਾਦਾ ਦਾ ਵਰਣਨ ਕਰਨਾ ਕਠਿਨ ਹੈ।

**ਆਸਾ ਮਹਲਾ ੧ ॥ ਗੁਰਮਤਿ ਸਾਚੀ, ਹੁਜਤਿ ਦੂਰਿ ॥ ਬਹੁਤੁ ਸਿਆਣਪ, ਲਾਗੈ ਧੂਰਿ ॥ ਲਾਗੀ ਮੈਲੁ ਮਿਟੈ ਸਚ ਨਾਇ ॥ ਗੁਰ ਪਰਸਾਦਿ ਰਹੈ ਲਿਵ ਲਾਇ ॥ ੧ ॥ ਹੈ ਹਜੂਰਿ, ਹਾਜਰੁ ਅਰਦਾਸਿ ॥ ਦੁਖੁ ਸੁਖੁ, ਸਾਚੁ ਕਰਤੇ ਪ੍ਰਭ ਪਾਸਿ ॥ ੧ ॥ ਰਹਾਉ ॥ ਕੂੜੁ ਕਮਾਵੈ, ਆਵੈ ਜਾਵੈ ॥ ਕਹਣਿ**

**ਕਥਨਿ ਵਾਰਾ ਨਹੀ ਆਵੈ ॥ ਕਿਆ ਦੇਖਾ, ਸੂਝ ਬੂਝ ਨ ਪਾਵੈ ॥ ਬਿਨੁ ਨਾਵੈ, ਮਨਿ ਤ੍ਰਿਪਤਿ ਨ ਆਵੈ ॥ ੨ ॥ ਜੋ ਜਨਮੇ, ਸੇ ਰੋਗਿ ਵਿਆਪੇ ॥ ਹਉਮੈ ਮਾਇਆ ਦੂਖਿ ਸੰਤਾਪੇ ॥ ਸੇ ਜਨ ਬਾਂਚੇ, ਜੋ ਪ੍ਰਭਿ ਰਾਖੇ ॥ ਸਤਿਗੁਰ ਸੇਵਿ ਅੰਮ੍ਰਿਤ ਰਸੁ ਚਾਖੇ ॥ ੩ ॥ ਚਲਤਉ ਮਨੁ ਰਾਖੈ, ਅੰਮ੍ਰਿਤੁ ਚਾਖੈ ॥ ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ ॥ ਸਾਚੈ ਸਬਦਿ ਮੁਕਤਿ ਗਤਿ ਪਾਏ ॥ ਨਾਨਕ, ਵਿਚਹੁ ਆਪੁ ਗਵਾਏ ॥ ੪ ॥ ੧੩ ॥**

ਉਚਾਰਨ ਸੇਧ

**ਬਿੰਦੀ ਸਹਿਤ:** ਨਾਇੰ, ਵਿਚਹੁੰ, 'ਦੇਖਾ' ਦਾ ਉਚਾਰਨ 'ਦੇਖਾਂ' ਨਹੀਂ ਕਰਨਾ।

**ਪਦ ਅਰਥ:** ਹੁਜਤਿ=ਤਰਕ, ਉਟੰਕਣ ਵਾਲੀ ਦਲੀਲਬਾਜ਼ੀ। ਧੂਰਿ=ਮੈਲ। ਹਜੂਰਿ=ਆਦਰ ਵਾਚੀ ਸ਼ਬਦ ਹਜੂਰੀ ਵਿਚ। ਹਾਜਰੁ=ਸਾਹਮਣੇ, ਪਰਤੱਖ। ਵਾਰਾ=ਓੜਕ, ਅੰਤ। ਸੰਤਾਪੇ=ਦੁੱਖੀ। ਬਾਂਚੇ=ਬਚ ਗਏ। ਚਲਤਉ=ਚੰਚਲ। ਭਾਖੈ=ਉਚਾਰਦਾ ਹੈ।

**ਅਰਥ:** (ਹੇ ਭਾਈ!) ਗੁਰੂ ਦੀ ਮਤਿ ਸਦਾ ਸਥਿਰ ਰਹਿਣ ਵਾਲੀ ਹੈ (ਭਾਵ ਨਿਹਚਲ ਹੈ ਅਤੇ) ਤਰਕ (ਸ਼ੰਕੇ ਆਦਿ) ਕਰਨ ਵਾਲੀ ਹੈ। (ਜਿਹੜਾ ਮਨੁੱਖ) ਬਹੁਤੀਆਂ ਸਿਆਣਪਾਂ (ਉਕਤੀਆਂ ਜੁਗਤੀਆਂ ਜਾਣਦਾ ਹੈ, ਉਸ ਦੇ) ਮਨ ਨੂੰ (ਹੰਕਾਰ ਦੀ) ਮੈਲ ਲਗਦੀ ਹੈ। (ਮਨ ਨੂੰ) ਲਗੀ ਹੋਈ (ਹਉਮੈ ਦੀ ਮੈਲ) ਸਚੇਂ ਨਾਮ ਦੁਆਰ ਮਿਟਦੀ ਹੈ। ਗੁਰੂ ਦੀ ਕਿਰਪਾ ਨਾਲ ਫਿਰ (ਜਗਿਆਸੂ) ਸੁਰਤਿ ਜੋੜ ਕੇ (ਟਿਕਾਉ ਵਿਚ) ਰਹਿੰਦਾ ਹੈ।੧।

(ਹੇ ਭਾਈ! ਉਹ ਸਾਹਿਬ ਸਦਾ) ਪਰਤੱਖ ਹੈ (ਉਸ ਦੇ ਸਾਹਮਣੇ) ਹਾਜ਼ਰ (ਹੋ ਕੇ) ਹਜੂਰੀ ਵਿਚ ਅਰਦਾਸਿ (ਬੇਨਤੀ ਕਰਨੀ ਚਾਹੀਦੀ ਹੈ)। (ਆਪਣਾ) ਦੁਖ, ਸੁਖ ਸਤਿ-ਸਰੂਪ ਕਰਤਾ ਪੁਰਖ ਦੇ ਪਾਸ (ਦਸਣਾ ਚਾਹੀਦਾ ਹੈ)।੧ਰਹਾਉ।

(ਹੇ ਭਾਈ! ਜੋ ਮਨੁੱਖ ਨਿਰੇ) ਕੂੜੇ ਕੰਮ ਕਰਦਾ ਹੈ, ਉਹ ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ ਰਹਿੰਦਾ) ਹੈ। (ਬਾਹਰਮੁੱਖੀ) ਕਹਿਣੀ ਅਤੇ ਕਥਨੀ ਨਾਲ (ਉਸ ਬੇਅੰਤ ਪ੍ਰਭੂ ਦਾ) ਅੰਤ ਨਹੀਂ ਆ ਸਕਦਾ। (ਫੋਕੀ ਕਥਨੀ ਕਰਨ ਵਾਲੇ ਮਨੁੱਖ ਨੇ ਉਸ ਪ੍ਰਭੂ ਦਾ) ਕੀ ਵੇਖਿਆ ਹੈ? (ਭਾਵ ਕੁਝ ਨਹੀਂ ਵੇਖਿਆ ਇਸ ਲਈ ਉਹ ਮਨੁੱਖ ਤੱਤ ਵਸਤੂ ਦੀ) ਸੂਝ ਬੂਝ ਪ੍ਰਾਪਤ ਨਹੀਂ ਕਰ ਸਕਦਾ। (ਪ੍ਰਭੂ ਦੇ) ਨਾਮ ਤੋਂ ਬਿਨਾਂ (ਉਸ ਦੇ) ਮਨ ਵਿਚ ਸ਼ਾਂਤੀ ਨਹੀਂ ਆਉਂਦੀ।੨।

(ਹੇ ਭਾਈ!) ਜਿਹੜੇ (ਜੀਵ ਜਗਤ ਵਿਚ) ਪੈਦਾ ਹੋਏ ਹਨ ਉਹ ਹਉਮੈ ਦੇ ਰੋਗ ਵਿਚ ਗ੍ਰਸੇ ਪਏ ਹਨ। (ਉਹੀ ਜੀਵ ਹਉਮੈ ਅਤੇ ਮਾਇਆ ਦੇ ਦੁਖ ਤੋਂ) ਬਚੇ ਹਨ ਜੋ ਪ੍ਰਭੂ ਨੇ (ਆਪ) ਰਖ ਲਏ ਹਨ। (ਉਨ੍ਹਾਂ ਨੇ ਹੀ) ਸਤਿਗੁਰੂ ਨੂੰ ਸੇਵ ਕੇ ਅੰਮ੍ਰਿਤ ਰਸ ਚਖਿਆ ਹੈ।੩।

(ਹੇ ਭਾਈ! ਜੇ ਮਨੁੱਖ) ਚੰਚਲ ਮਨ ਨੂੰ (ਰੋਕ ਕੇ ਵਸ ਵਿਚ) ਰਖਦਾ ਹੈ, (ਉਹੀ ਨਾਮ ਰੂਪੀ) ਅੰਮ੍ਰਿਤ ਚਖਦਾ ਹੈ (ਉਹੀ) ਸਤਿਗੁਰੂ ਦੀ ਸੇਵਾ ਕਰਕੇ ਅੰਮ੍ਰਿਤ ਸ਼ਬਦ ਨੂੰ ਉਚਾਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ ਆਪਣੇ) ਅੰਦਰੋਂ ਹੰਕਾਰ ਦੂਰ ਕਰ ਲਵੇਗਾ (ਉਹ ਗੁਰੂ ਦੇ) ਸੱਚੇ ਸ਼ਬਦ ਦੁਆਰਾ ਮੁਕਤੀ ਵਾਲੀ ਅਵਸਥਾ ਪ੍ਰਾਪਤ ਕਰ ਲਵੇਗਾ।੪।੧੩।

## ਅਰਥ ਭੇਦ ਅਤੇ ਨਿਰਣੈ

**ਦੂਖੁ ਸੁਖੁ, ਸਾਚੁ ਕਰਤੇ ਪ੍ਰਭ ਪਾਸਿ ॥**

ਵਖ ਵਖ ਅਰਥ:

੧- (ਆਪਣਾ) ਦੁਖ ਸੁਖ (ਉਸ) ਸਤਿ ਸਰੂਪ ਕਰਤਾਰ ਅਤੇ ਪ੍ਰਭੂ ਦੇ ਪਾਸ ਆਖ। [ਸੰ. ਪੋ.

੨- ਸਭ ਦੁਖ ਸੁਖ ਸੱਚ ਮੁੱਚ ਉਸੇ ਪਾਸ ਹਨ। [ਸ਼ਬਦਾਰਥ

੩- ਇਹ ਯਕੀਨ ਜਾਣੋ ਕਿ ਹਰੇਕ ਜੀਵ ਦਾ ਦੁਖ ਸੁਖ ਉਹ ਕਰਤਾਰ ਪ੍ਰਭੂ ਜਾਣਦਾ ਹੈ। [ਦਰਪਣ

**ਨਿਰਣੈ:** ਇਸ ਪੰਕਤੀ ਤੋਂ ਪਹਿਲੀ ਪੰਕਤੀ 'ਹੈ ਹਜੂਰਿ ਹਾਜਰੁ ਅਰਦਾਸਿ' ਤੋਂ ਇਹ ਸੇਧ ਮਿਲਦੀ ਹੈ ਕਿ ਦੁਖ ਸੁਖ ਦਾ ਕਰਤਾ ਪ੍ਰਭੂ ਆਪ ਹੈ। ਇਸ ਲਈ ਜੀਵ ਨੂੰ ਇਉਂ ਅਰਦਾਸਿ ਕਰਨੀ ਬਣਦੀ ਹੈ:-

**ਮੈ ਤਾਣੁ ਦੀਬਾਣੁ ਤੂੰ ਹੈ ਮੇਰੇ ਸੁਆਮੀ, ਮੈ ਤੁਧੁ ਆਗੈ ਅਰਦਾਸਿ ॥**
**ਮੈ ਹੋਰੁ ਥਾਉ ਨਹੀ ਜਿਸੁ ਪਹਿ ਕਰਉ ਬੇਨੰਤੀ,**
**ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥** [ਪੰਨਾ ੭੩੫

ਇਥੇ 'ਪਾਸਿ' ਪਦ ਦਾ ਭਾਵ ਕੇਵਲ ਪ੍ਰਭੂ ਦੀ ਅੰਤਰ-ਜਾਮਤਾ ਤੋਂ ਨਹੀਂ ਹੈ ਕਿ ਉਹ ਪ੍ਰਭੂ ਜੀਵ ਦੇ ਦੁਖ ਸੁਖ ਨੂੰ ਜਾਣਦਾ ਹੈ। ਸਗੋਂ ਯਥਾਰਥ ਗੱਲ ਹੈ ਦੁਖ ਸੁਖ ਕਰਤਾ ਪੁਰਖ ਦੇ ਪਾਸ ਹੀ ਆਖਣੇ ਚਾਹੀਦੇ ਹਨ, ਜਣੇ-ਖਣੇ ਅਗੇ ਦੁਖਾਂ ਦਾ ਰੋਣਾ ਮਨਮਤਿ ਹੈ। ਸ਼ਬਦਾਰਥੀ ਵਿਦਵਾਨਾਂ ਦੇ ਇਹ ਅਰਥ ਕਿ 'ਸਭ ਦੁਖ ਸੁਖ ਸਚ ਮੁਚ ਉਸ ਪਾਸ ਹਨ' ਨਿਰੇ ਅਖਰੀ ਅਰਥ ਹਨ। ਅਸਲੀ ਭਾਵ ਇਹ ਹੈ ਕਿ ਕਰਤਾ ਪੁਰਖ ਤੋਂ ਬਿਨਾਂ ਆਪਣੇ ਦੁਖ ਸੁਖ ਕਿਸੇ ਹੋਰ ਅੱਗੇ ਨਹੀਂ ਰਖਣੇ ਚਾਹੀਦੇ। ਗੁਰਬਾਣੀ ਵਿਚੋਂ ਸਾਨੂੰ ਇਹੋ ਸੇਧ ਮਿਲਦੀ ਹੈ:-

**ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ,**
**ਤਾ ਸਰਬ ਸੁਖੁ ਪਾਈਐ ॥** [ਪੰਨਾ ੮੫੦

ਨੰਬਰ ੩ ਦੇ ਸਾਹਮਣੇ ਦਿੱਤੇ ਹੋਏ ਅਰਥ ਪ੍ਰੋਫੈਸਰੀ ਰੰਗਤ ਵਾਲੇ ਹਨ। ਜੀਵ ਪ੍ਰਭੂ ਪਾਸੋਂ ਦੁਖ ਸੁਖ ਦੇ ਕਾਰਨ ਕਿਵੇਂ ਪੁਛ ਸਕਦਾ ਹੈ? ਪ੍ਰਭੂ ਅਗੇ ਕਹਿਣਾ ਹੈ, ਕਿ ਪੁਛ ਕਰਨੀ ਹੈ? ਸਵਾਲ ਅਤੇ ਜਵਾਬ ਦੋਵੇਂ ਕਰਨੇ ਮੁਢਹੁੰ ਘੁਥੇ ਹੋਣ ਦੀ ਨਿਸ਼ਾਨੀ ਹੈ। ਸਿਖ ਨੇ ਤਾਂ ਗੁਰੂ ਦਾ ਪੱਲਾ ਫੜਨਾ ਹੈ ਅਤੇ ਜੋਦੜੀ ਕਰਨੀ ਹੈ:-

**ਅਪਨੀ ਕਰਨੀ ਕਰਿ ਨਰਕ ਹੂੰ ਨ ਪਾਵਉ ਠਉਰ,**

**ਡੂਮਰੇ ਬਿਰਦ ਕਰਿ ਆਸਰੋ ਸਮਾਰ ਹੋ॥** [ਭਾ. ਗੁ. ਕਬਿਤ ਨੰਬਰ ੫੦੩

## ਸਾਰੰਸ਼ ਅਤੇ ਸਿਧਾਂਤ

ਬਹੁਤੀ ਪੰਡਤਾਈ ਅਤੇ ਚਤੁਰਾਈ ਹੁਜਤਾਂ ਨੂੰ ਜਨਮ ਦੇਂਦੀ ਹੈ। ਹੁਜਤਾਂ ਮਨੁੱਖ ਨੂੰ ਗੁਰਮਤਿ ਦੇ ਨੇੜੇ ਨਹੀਂ ਆਉਣ ਦਿੰਦੀਆਂ, ਸਗੋਂ ਬੇਅਦਬ ਬਣਾਉਂਦੀਆਂ ਹਨ। ਹੁਜਤਾਂ ਹਜੂਰੀ ਵਿਚ ਰਹਿਣ ਦਾ ਸਬਕ ਨਹੀਂ ਸਿਖਾਉਂਦੀਆਂ, ਸਗੋਂ ਜੋਦੜੀ ਕਰਨ ਤੋਂ ਜੁਦਾ ਕਰਦੀਆਂ ਹਨ। ਤਰਕ ਅਥਾ ਫੋਕੀ ਦਲੀਲਬਾਜੀ ਅਤੇ ਹਉਮੈ ਦੀ ਮੈਲ ਨਾਲ ਮਨ ਮੈਲਾ ਹੁੰਦਾ ਹੈ। ਇਹ ਮੈਲ ਸੱਚੇ ਨਾਮ ਦੀ ਕਮਾਈ ਤੋਂ ਬਿਨਾਂ ਦੂਰ ਨਹੀਂ ਹੋ ਸਕਦੀ। ਗੁਰੂ ਮਹਾਰਾਜ ਦੇ ਬਚਨ ਹਨ:-

**ਲਖ ਸਿਆਣਪ ਜੇ ਕਰੀ, ਲਖ ਸਿਉ ਪ੍ਰੀਤਿ ਮਿਲਾਪੁ ॥**
**ਬਿਨੁ ਸੰਗਤਿ ਸਾਧ ਨ ਧ੍ਰਾਪੀਆ, ਬਿਨੁ ਨਾਵੈ ਦੂਖ ਸੰਤਾਪੁ ॥** [ਪੰਨਾ ੨੦

ਮੁਕਤੀ ਦਾ ਮਾਰਗ ਗੁਰਮਤਿ ਸਿਖਿਆ ਉਤੇ ਅਮਲ ਕਰਨ ਨਾਲ ਪ੍ਰਾਪਤ ਹੁੰਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਦੀ ਕਮਾਈ ਅਤੇ ਸੇਵਾ ਤੋਂ ਬਿਨਾਂ ਸੰਕਲਪਾਂ, ਵਿਕਲਪਾਂ ਵਿਚ ਵਿਲਕ ਰਹੇ ਚੰਚਲ ਮਨ ਨੂੰ ਕਾਬੂ ਨਹੀਂ ਕੀਤਾ ਜਾ ਸਕਦਾ। ਨਾਮ ਤੋਂ ਬਿਨਾਂ ਨਾ ਮਨ ਦੀ ਤ੍ਰਿਪਤੀ ਹੁੰਦੀ ਹੈ ਅਤੇ ਨਾ ਹੀ ਆਤਮਿਕ ਉਚਤਾ ਦੀ ਟੀਸੀ ਤੇ ਚੜ੍ਹ ਸਕੀਦਾ ਹੈ। ਸਭ ਤੋਂ ਚੰਗੀ ਗੱਲ ਇਹ ਹੈ ਕਿ ਮਨੁੱਖ ਆਪਣੇ ਪ੍ਰਭੂ ਅਗੇ ਇਉਂ ਬੇਨਤੀ ਕਰਦਾ ਰਹੇ:-

**ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ॥**
**ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ॥** [ਪੰਨਾ ੧੬੬
**ਮੈ ਮੂਰਖ ਮੁਗਧ ਊਪਰਿ ਕਰਹੁ ਦਇਆ ॥**
**ਤਉ ਸਰਣਾਗਤਿ ਰਹਉ ਪਇਆ ॥** [ਪੰਨਾ ੧੧੭੦

ਵੱਡੀ ਸਿਧਾਂਤਕ ਗੱਲ ਇਹ ਹੈ ਕਿ ਆਪਣੇ ਦੁਖ ਸੁਖ ਦੀ ਸਾਂਝ ਕੇਵਲ ਪ੍ਰਭੂ ਨਾਲ ਬਣਾਉਣੀ ਹੈ। ਜੀਵ ਜਦੋਂ ਖਸਮ ਨੂੰ ਛੱਡ ਕੇ ਹੋਰ ਆਸਰੇ ਵੇਖਦਾ ਹੈ ਤਾਂ ਖਜਲ ਖੁਆਰ ਹੁੰਦਾ ਹੈ:-

**ਖਸਮੁ ਛੋਡਿ ਦੂਜੈ ਲਗੇ, ਡੂਬੇ ਸੇ ਵਣਜਾਰਿਆ ॥** [ਪੰਨਾ ੪੭੦

**ਆਸਾ ਮਹਲਾ ੧ ॥ ਜੋ ਤਿਨਿ ਕੀਆ, ਸੋ ਸਚੁ ਥੀਆ ॥ ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥ ਹਿਰਦੈ ਨਾਮੁ, ਨਾਹੀ ਮਨਿ ਭੰਗੁ ॥ ਅਨਦਿਨੁ ਨਾਲਿ ਪਿਆਰੇ ਸੰਗੁ ॥੧॥ ਹਰਿ ਜੀਉ, ਰਾਖਹੁ ਅਪਨੀ ਸਰਣਾਈ ॥ ਗੁਰ ਪਰਸਾਦੀ ਹਰਿ ਰਸੁ ਪਾਇਆ, ਨਾਮੁ ਪਦਾਰਥੁ ਨਉਨਿਧਿ ਪਾਈ ॥ ੧ ॥ ਰਹਾਉ ॥ ਕਰਮ ਧਰਮ ਸਚੁ ਸਾਚਾ ਨਾਉ ॥ ਤਾ ਕੈ ਸਦ ਬਲਿਹਾਰੈ ਜਾਉ ॥ ਜੋ ਹਰਿ ਰਾਤੇ, ਸੇ ਜਨ ਪਰਵਾਣੁ ॥ ਤਿਨ ਕੀ ਸੰਗਤਿ ਪਰਮ ਨਿਧਾਨੁ ॥ ੨**

॥ ਹਰਿਵਰੁ ਜਿਨਿ ਪਾਇਆ ਧਨ ਨਾਰੀ ॥ ਹਰਿ ਸਿਉ ਰਾਤੀ ਸਬਦੁ ਵੀਚਾਰੀ ॥ ਆਪਿ ਤਰੈ ਸੰਗਤਿ ਕੁਲ ਤਾਰੈ ॥ ਸਤਿਗੁਰੁ ਸੇਵਿ, ਤਤੁ ਵੀਚਾਰੈ ॥ ੩ ॥ ਹਮਰੀ ਜਾਤਿ ਪਤਿ, ਸਚੁ ਨਾਉ ॥ ਕਰਮ ਧਰਮ ਸੰਜਮੁ, ਸਤ ਭਾਉ ॥ ਨਾਨਕ, ਬਖਸੇ ਪੂਛ ਨ ਹੋਇ ॥ ਦੂਜਾ ਮੇਟੇ ਏਕੋ ਸੋਇ ॥ ੪ ॥ ੧੪ ॥

ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਜਾਉਂ, ਸਿਉਂ।

**ਪਦ ਅਰਥ:** ਤਿਨਿ=ਉਸ (ਪਰਮਾਤਮਾ) ਨੇ। ਕੀਆ=ਕੀਤਾ, ਬਣਾਇਆ। ਭੰਗੁ=ਵਿਘਨ, ਨਾਸ਼। ਕਰਮ=ਯੱਗ, ਪੂਜਾ ਆਦਿ ਕਰਮ। ਧਰਮ=ਵਰਣ ਆਸ਼ਰਮ ਅਨੁਸਾਰ ਮੁਕਤੀ ਪ੍ਰਾਪਤ ਕਰਨ ਦੇ ਸਾਧਨ। ਵਰੁ=ਪਤੀ, ਖਸਮ। ਧਨ ਨਾਰੀ=ਭਾਗਾਂ ਵਾਲੀ ਇਸਤਰੀ। ਰਾਤੀ=ਰੱਤੀ (ਰੰਗੀ) ਹੋਈ। ਤਤੁ=ਸਾਰ, ਨਿਚੋੜ। ਸਤ ਭਾਉ=ਸਚ ਦਾ ਪ੍ਰੇਮ।

**ਅਰਥ:** ਜਿਸ (ਜੀਵ) ਨੂੰ ਉਸ (ਪ੍ਰਭੂ) ਨੇ (ਆਪਣਾ) ਬਣਾ ਲਿਆ ਹੈ, ਉਹ (ਜੀਵ) ਸੱਚ ਸਰੂਪ ਹੋ ਗਿਆ ਹੈ। ਸਤਿਗੁਰੂ ਨੇ (ਉਸ ਜੀਵ ਨੂੰ) ਅੰਮ੍ਰਿਤ ਨਾਮ (ਬਖਸ਼) ਦਿੱਤਾ ਹੈ। (ਉਸ ਜੀਵ ਦੇ) ਹਿਰਦੇ ਵਿਚ ਨਾਮ (ਵਸ ਜਾਂਦਾ ਹੈ ਅਤੇ ਨਾਮ ਜਪਣ ਦਾ ਸਦਕਾ ਉਸ ਦੇ) ਮਨ ਵਿਚ (ਕਿਸੇ ਪ੍ਰਕਾਰ ਦਾ) ਵਿਘਨ ਨਹੀਂ ਪੈਂਦਾ। (ਕਿਉਂਕਿ ਉਸ ਦਾ) ਦਿਨ ਰਾਤ ਪਿਆਰੇ (ਪ੍ਰਭੂ) ਨਾਲ ਸੰਗ (ਬਣਿਆ ਰਹਿੰਦਾ ਹੈ)।੧।

ਹੇ ਹਰੀ ਜੀਉ! (ਸਾਨੂੰ ਸਦਾ) ਆਪਣੀ ਸ਼ਰਨ (ਭਾਵ ਸੰਗਤ) ਵਿਚ ਰਖੋ। ਗੁਰੂ ਦੀ ਕਿਰਪਾ ਨਾਲ (ਅਸਾਂ ਜੋ) ਹਰੀ ਰਸ ਪਾਇਆ ਹੈ (ਇਹ ਅਸਾਂ) ਨਾਮ ਰੂਪ (ਅਮੋਲਕ) ਪਦਾਰਥ ਪਾਇਆ ਹੈ, (ਮਾਨੋ) ਨਉ ਨਿਧਿ ਪਾਈ ਹੈ।੧।ਰਹਾਉ।

(ਜਿਨ੍ਹਾਂ ਮਨੁੱਖਾਂ ਨੇ) ਸਚ ਸਰੂਪ ਵਾਹਿਗੁਰੂ (ਅਤੇ ਉਸ ਦੇ ਵਿਆਪਕ) ਨਾਮ ਨੂੰ ਹੀ ਕਰਮ, ਧਰਮ (ਸਮਝਿਆ ਹੈ, ਮੈਂ) ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ। ਜੋ (ਸੇਵਕ) ਸਦਾ ਹਰੀ ਵਿਚ ਰੰਗੇ ਰਹਿੰਦੇ ਹਨ ਉਹ ਸੇਵਕ ਸਦਾ (ਰਬੀ ਦਰਗਾਹ ਵਿਚ) ਪਰਵਾਨ ਹਨ। ਉਨ੍ਹਾਂ ਦੀ ਸੰਗਤ ਵਿਚੋਂ ਵੱਡਾ (ਨਾਮ ਰੂਪੀ) ਖਜ਼ਾਨਾ (ਮਿਲਦਾ ਹੈ)।੨।

(ਉਹ ਜੀਵ) ਇਸਤਰੀ ਭਾਗਾਂ ਵਾਲੀ ਹੈ ਜਿਸ ਨੇ ਹਰੀ ਰੂਪ ਪਤੀ ਨੂੰ ਪ੍ਰਾਪਤ ਕਰ ਲਿਆ ਹੈ। (ਉਹ ਇਸਤਰੀ) ਹਰੀ ਨਾਲ ਰਤੀ ਹੋਈ ਹੈ (ਤੇ ਹਰੀ ਦੇ) ਸ਼ਬਦ ਨੂੰ ਵਿਚਾਰਦੀ ਹੈ। (ਉਹ) ਆਪ (ਸੰਸਾਰ ਸਾਗਰ ਤੋਂ) ਤਰਦੀ ਹੈ, (ਆਪਣੀ) ਕੁਲ (ਅਤੇ ਹੋਰ) ਸਖੀਆਂ ਸਹੇਲੀਆਂ ਨੂੰ ਤਾਰ ਲੈਂਦੀ ਹੈ। (ਉਹ) ਸਤਿਗੁਰੂ ਨੂੰ ਸੇਵ ਕੇ ਤਤ ਵਸਤੂ (ਭਾਵ ਆਦਰਸ਼ਕ ਜੀਵਨ) ਨੂੰ ਵਿਚਾਰਦੀ ਹੈ।੩।

(ਹੇ ਪ੍ਰਭੂ! ਤੇਰਾ) ਸਦਾ ਥਿਰ ਰਹਿਣ ਵਾਲਾ ਨਾਮ ਹੀ ਮੇਰੇ ਲਈ ਜਾਤਿ ਅਤੇ ਕੁਲ ਹੈ। ਸੱਚ ਦਾ ਪ੍ਰੇਮ ਹੀ (ਮੇਰੇ ਲਈ) ਕਰਮ ਧਰਮ ਅਤੇ ਜੀਵਨ ਜੁਗਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ

ਵਾਹਿਗੁਰੂ ਜਿਸ ਜੀਵ ਨੂੰ ਆਪਣਾ ਨਾਮ) ਬਖਸ਼ ਦੇਵੇ (ਉਸ ਤੋਂ ਕਿਸੇ ਪ੍ਰਕਾਰ ਦੇ ਹਿਸਾਬ ਦੀ) ਪੁਛ ਗਿੱਛ ਨਹੀਂ ਹੁੰਦੀ (ਕਿਉਂਕਿ ਉਹ ਹਿਰਦੇ ਵਿਚੋਂ) ਦੂਜਾ-ਪਨ ਮਿਟਾ ਦਿੰਦਾ ਹੈ, (ਉਸ ਨੂੰ ਹਰ ਪਾਸੇ) ਉਹ ਇਕੋ (ਪ੍ਰਭੂ ਹੀ) ਨਜ਼ਰ ਆਉਂਦਾ ਹੈ।੪।੧੪।

## ਅਰਥ ਭੇਦ ਅਤੇ ਨਿਰਣੈ

**ਹਰਿ ਜੀਉ ਰਾਖਹੁ ਅਪਨੀ ਸਰਣਾਈ ॥**

**ਗੁਰ ਪਰਸਾਦੀ ਹਰਿ ਰਸੁ ਪਾਇਆ, ਨਾਮੁ ਪਦਾਰਥੁ ਨਉ ਨਿਧਿ ਪਾਈ॥**

ਵਖ ਵਖ ਅਰਥ:

੧- ਹੇ ਹਰੀ ਜੀ! ਮੇਰੇ ਕੋ ਆਪਣੀ ਸ਼ਰਣ ਮੇਂ ਰਾਖਹੁ ਜਿਨੋਂ ਗੁਰੋਂ ਨੇ ਨਾਮ ਪਦਾਰਥ ਪਾਇਆ ਹੈ ਤਿਨ ਕੀ ਕ੍ਰਿਪਾ ਸੇ ਨਉ ਨਿਧਿ ਰੂਪ ਹਰਿ ਰਸ ਕੋ ਪਾਈਤਾ ਹੈ। [ਫ.ਸ.

੨- ਹੇ ਪ੍ਰਭੂ ਜੀ! ਜਿਸ ਮਨੁੱਖ ਨੂੰ ਤੂੰ ਆਪਣੀ ਸ਼ਰਨ ਵਿਚ ਰਖਦਾ ਹੈਂ, ਗੁਰੂ ਦੀ ਕਿਰਪਾ ਨਾਲ ਉਹ ਤੇਰੇ ਨਾਮ ਦਾ ਸੁਆਦ ਚਖ ਲੈਂਦਾ ਹੈ, ਉਸ ਨੂੰ ਤੇਰਾ ਉਤਮ ਨਾਮ ਮਿਲ ਜਾਂਦਾ ਹੈ। (ਜੋ ਉਸ ਦੇ ਵਾਸਤੇ) ਮਾਨੋਂ ਨੌਂ ਖਜ਼ਾਨੇ ਹਨ। [ਦਰਪਣ

੩- ਹੇ ਹਰਿ ਜੀਉ! (ਮੈਨੂੰ) ਆਪਣੀ ਸ਼ਰਣ ਵਿਚ ਰਖੋ। (ਇਹ ਜੋ) ਗੁਰੂ ਦੀ ਕਿਰਪਾ ਨਾਲ (ਮੈਂ) ਹਰੀ ਰਸ (ਜਾਂ) ਨਾਮ ਪਦਾਰਥ ਪਾਇਆ ਹੈ ਸੋ (ਮਾਨੋਂ) ਨੌਂ ਨਿਧਾਂ ਪਾ ਲਈਆਂ ਹਨ (ਇਹ ਹੁਣ ਨਾ ਵਿਛੜੇ)। [ਸ਼ਬਦਾਰਥ, ਸੰ.ਪੋ.

**ਨਿਰਣੈ:** ਟੀਕਾਕਾਰਾਂ ਨੇ ਆਪੋ ਆਪਣੀ ਬੁਧੀ ਅਨੁਸਾਰ ਇਸ ਪੰਕਤੀ ਦੇ ਬਹੁ ਭਾਂਤ਼ੀ ਅਰਥ ਕੀਤੇ ਹਨ। ਜੇ ਪਹਿਲੀ ਪੰਕਤੀ ਦੇ ਅਰਥ ਅਨ-ਪੁਰਖ ਵਿਚ ਹੋਣ ਤਾਂ ਇਹ ਜ਼ਰੂਰੀ ਨਹੀਂ ਕਿ ਰਹਾਉ ਵਾਲੀ ਪੰਕਤੀ ਦੇ ਅਰਥ ਵੀ ਉਸੇ ਪੁਰਖ ਵਿਚ ਹੀ ਕੀਤੇ ਜਾਣ। ਇਹ ਪੰਕਤੀ 'ਹਰਿ ਜੀਉ' ਨੂੰ ਸੰਬੋਧਨ ਰੂਪ ਵਿਚ ਅੰਕਿਤ ਹੈ। ਕਹਿਣ ਵਾਲਾ ਉਤਮ ਪੁਰਖ ਹੈ। 'ਰਾਖਹੁ' ਪਦ ਦੇ ਅਰਥ ਇਥੇ 'ਰਖੋ' ਹਨ, 'ਰਖਦੇ ਹੋ' ਕਰਨੇ ਠੀਕ ਨਹੀਂ ਹਨ। ਫਿਰ ਇਸ ਸ਼ਬਦ ਦੇ ਚੌਥੇ ਪਦੇ ਵਿਚ 'ਹਮਰੀ ਜਾਤਿ ਪਤਿ ਸਚੁ ਨਾਉ' ਵਾਲੀ ਪੰਕਤੀ ਵਿਚ 'ਹਮਰੀ' ਪਦ ਤੋਂ ਉਤਮ ਪੁਰਖ ਦਾ ਨਿਰਣਾ ਹੋ ਜਾਂਦਾ ਹੈ। ਇਸ ਲਈ ਨੰਬਰ ੩ ਵਾਲੇ ਅਰਥ ਸ਼ਬਦ ਸਰੂਪ ਅਨੁਸਾਰ ਠੀਕ ਨਹੀਂ ਮੰਨੇ ਜਾ ਸਕਦੇ। 'ਰਾਖਹੁ' ਪਦ ਦੀ ਵਰਤੋਂ ਗੁਰਬਾਣੀ ਵਿਚ ਅਨੇਕ ਥਾਂਵਾਂ ਤੇ ਮਿਲਦੀ ਹੈ ਜੋ ਇਸ ਭਾਵ-ਅਰਥ ਨੂੰ ਨਿਰੂਪਣ ਕਰਦੀ ਹੈ:-

**ਰਾਖਹੁ ਅਪਣੀ ਸਰਣਿ ਪ੍ਰਭ,ਮੋਹਿ ਕਿਰਪਾ ਧਾਰੇ ॥** [ਪੰਨਾ ੮੦੯

**ਰਾਖਹੁ ਰਾਖਹੁ ਕਿਰਪਾ ਧਾਰਿ ॥ ਤੇਰੀ ਸਰਣਿ ਤੇਰੈ ਦਰਵਾਰਿ ॥** **[ਪੰਨਾ ੧੧੩੯**

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਨੂੰ ਪ੍ਰਭੂ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ ਉਹ ਸਦਾ ਗੁਰੂ ਦੀ ਕਿਰਪਾ ਅਥਵਾ ਪ੍ਰਭੂ ਦੀ ਸ਼ਰਨ ਵਿਚ ਰਹਿ ਕੇ ਉਸਦੀ ਕਿਰਪਾ ਦਾ ਪਾਤਰ ਬਣਿਆ ਰਹਿੰਦਾ ਹੈ ਅਤੇ ਉਸ ਲਈ ਕਰਮ-

ਧਰਮ, ਜਾਤ-ਪਾਤ, ਸਤ-ਸੰਜਮ ਸਭ ਕੁਝ ਨਾਮ ਹੀ ਹੁੰਦਾ ਹੈ। ਨਾਮ ਵਿਚ ਰੰਗੇ ਹੋਏ ਪੁਰਸ਼ ਹੀ ਰਬੀ ਦਰਗਾਹ ਵਿਚ ਪਰਵਾਨ ਹੁੰਦੇ ਹਨ ਅਤੇ ਅਜਿਹੇ ਆਦਰਸ਼ਕ ਜੀਵਨ ਵਾਲੇ ਜਗਿਆਸੂਆਂ ਦੀ ਸੰਗਤ ਵਿਚ ਰਹਿ ਕੇ ਅੰਮ੍ਰਿਤ ਨਾਮ ਦਾ ਅਮੋਲਕ ਖਜ਼ਾਨਾ ਮਿਲਦਾ ਹੈ। ਇਥੋਂ ਤੱਕ ਕਿ ਉਹ ਆਪ ਸਤਿਗੁਰ ਦੀ ਸੇਵਾ ਤੇ ਸਿਮਰਨ ਕਰਦੇ ਹੋਏ ਸੰਸਾਰ ਸਾਗਰ ਤੋਂ ਪਾਰ ਹੋ ਜਾਂਦੇ ਹਨ ਅਤੇ ਆਪਣੇ ਕੁਝ ਸੰਗੀਆਂ ਸਾਥੀਆਂ ਨੂੰ ਤਾਰਨ ਵਾਲੇ ਬਣ ਜਾਂਦੇ ਹਨ। ਯਥਾ:-

**੧. ਤਿਨ ਕੇ ਸੰਗਿ ਨਾਨਕ ਨਿਸਤਰੀਐ,**
**ਜੋ ਰਸਿ ਰਸਿ ਹਰਿ ਗੁਨ ਗਾਈ ॥** [ਪੰਨਾ ੭੦੧

**੨. ਬਲਿਹਾਰੀ ਤਿਨਾ ਗੁਰਸਿਖਾਂ, ਆਪ ਤਰੇ ਤਾਰੇਨਿ ਸਰਿਨਾ॥** [ਭਾ.ਗੁ. ਵਾ. ੨

**ਆਸਾ ਮਹਲਾ ੧ ॥ ਇਕਿ ਆਵਹਿ, ਇਕਿ ਜਾਵਹਿ ਆਈ ॥ ਇਕਿ ਹਰਿ ਰਾਤੇ, ਰਹਹਿ ਸਮਾਈ ॥ ਇਕਿ ਧਰਨਿ ਗਗਨ ਮਹਿ ਠਉਰ ਨ ਪਾਵਹਿ ॥ ਸੇ ਕਰਮਹੀਣ ਹਰਿਨਾਮੁ ਨ ਧਿਆਵਹਿ ॥ ੧ ॥ ਗੁਰ ਪੂਰੇ ਤੇ ਗਤਿ ਮਿਤਿ ਪਾਈ ॥ ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ, ਗੁਰ ਸਬਦੀ ਹਰਿ ਪਾਰਿ ਲੰਘਾਈ ॥ ੧ ॥ ਰਹਾਉ ॥ ਜਿਨ੍ ਕਉ ਆਪਿ ਲਏ ਪ੍ਰਭੁ ਮੇਲਿ ॥ ਤਿਨ ਕਉ ਕਾਲੁ ਨ ਸਾਕੈ ਪੇਲਿ ॥ ਗੁਰਮੁਖਿ ਨਿਰਮਲ ਰਹਹਿ ਪਿਆਰੇ ॥ ਜਿਉ ਜਲ ਅੰਭ ਊਪਰਿ ਕਮਲ ਨਿਰਾਰੇ ॥ ੨ ॥ ਬੁਰਾ ਭਲਾ ਕਹੁ ਕਿਸ ਨੋ ਕਹੀਐ ॥ ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ ॥ ਅਕਥੁ ਕਥਉ ਗੁਰਮਤਿ ਵੀਚਾਰੁ ॥ ਮਿਲਿ ਗੁਰ ਸੰਗਤਿ ਪਾਵਉ ਪਾਰੁ ॥ ੩ ॥ ਸਾਸਤ ਬੇਦ ਸਿੰਮ੍ਰਿਤਿ ਬਹੁ ਭੇਦ ॥ ਅਠਸਠਿ ਮਜਨੁ, ਹਰਿ ਰਸੁ ਰੇਦ ॥ ਗੁਰਮੁਖਿ ਨਿਰਮਲੁ, ਮੈਲੁ ਨ ਲਾਗੈ ॥ ਨਾਨਕ, ਹਿਰਦੈ ਨਾਮੁ ਵਡੇ ਧੁਰਿ ਭਾਗੈ ॥ ੪ ॥ ੧੫ ॥**

ਉਚਾਰਨ ਸੇਧ

**ਬਿੰਦੀ ਸਹਿਤ:** ਆਵਹਿਂ, ਜਾਵਹਿਂ, ਪਾਵਹਿਂ, ਧਿਆਵਹਿਂ, ਕਥਉਂ, ਪਾਵਉਂ।

**ਪਦ ਅਰਥ:** ਇਕਿ=ਕਈ। ਆਵਹਿ=ਆਉਂਦੇ ਹਨ (ਭਾਵ ਜੰਮਦੇ ਹਨ)। ਜਾਵਹਿ=ਜਾਂਦੇ ਹਨ (ਭਾਵ ਮਰਦੇ ਹਨ)। ਠਉਰ=ਟਿਕਾਣਾ, ਥਾਂ। ਗਤਿ=ਗਤੀ, ਉਚੀ ਆਤਮਿਕ ਅਵਸਥਾ। ਮਿਤਿ=ਮਰਯਾਦਾ। ਬਿਖੁ ਵਤ=ਜ਼ਹਰ ਵਾਂਗੂੰ। ਅਤਿ=ਅਤੀ, ਬਹੁਤ। ਭਉਜਲ=ਡਰਾਉਣਾ ਸਮੁੰਦਰ। ਨ ਸਾਕੈ ਪੇਲਿ=ਪੀੜ ਨਹੀਂ ਸਕਦਾ, ਦੁਖ ਨਹੀਂ ਦੇ ਸਕਦਾ। ਜਲ ਅੰਭ ਊਪਰਿ=ਪਾਣੀ ਵਿਚ ਜਾਂ ਪਾਣੀ ਉਤੇ। ਨਿਰਾਰੇ=ਨਿਰਲੇਪ। ਕਥਉ=(ਮੈਂ) ਕਹਿੰਦਾ ਹਾਂ। ਬਹੁ ਭੇਦ=ਬਹੁਤ ਫਰਕ, ਵਖ ਵਖ ਕਿਸਮ ਦੇ ਵਿਚਾਰ। ਮਜਨੁ=ਇਸ਼ਨਾਨ। ਰੇਦ=ਹਿਰਦੇ ਵਿਚ।

**ਅਰਥ:** (ਹੇ ਭਾਈ! ਸੰਸਾਰ ਵਿਚ) ਕਈ (ਜੀਵ) ਆਉਂਦੇ ਹਨ, ਕਈ ਸੰਸਾਰ ਵਿਚੋਂ ਚਲੇ ਜਾਂਦੇ ਹਨ (ਕਈ ਜਾ ਕੇ ਫਿਰ ਸੰਸਾਰ ਵਿਚ) ਆਉਂਦੇ ਹਨ। ਕਈ (ਜੀਵ) ਹਰੀ ਦੇ (ਨਾਮ ਰੰਗ ਵਿਚ) ਰੰਗੇ ਹੋਏ (ਉਸ ਵਿਚ) ਲੀਨ ਹੋਏ ਰਹਿੰਦੇ ਹਨ। ਕਈ (ਜੀਵ ਐਸੇ ਹਨ ਜਿਹੜੇ) ਧਰਤੀ (ਅਤੇ) ਅਸਮਾਨ ਵਿਚ ਟਿਕਾਣਾ ਹੀ ਨਹੀਂ ਪਾਉਂਦੇ ਹਨ (ਭਾਵ ਜੰਮਦੇ ਸਾਰ ਹੀ ਮਰ ਜਾਂਦੇ ਹਨ)। (ਅਸਲ ਵਿਚ) ਉਹ ਭਾਗਹੀਣ ਹਨ (ਜੋ) ਹਰੀ ਦਾ ਨਾਮ ਨਹੀਂ ਧਿਆਉਂਦੇ।੧।

(ਹੇ ਭਾਈ!) ਪੂਰੇ ਗੁਰੂ ਤੋਂ ਉੱਚੀ ਆਤਮਿਕ ਅਵਸਥਾ ਦੀ ਮਰਯਾਦਾ ਪ੍ਰਾਪਤ ਹੁੰਦੀ ਹੈ। ਇਹ ਸੰਸਾਰ ਜ਼ਹਰੀਲਾ ਬਹੁਤ ਹੀ ਡਰਾਉਣਾ (ਭਾਵ ਮਾਰੂ) ਸਮੁੰਦਰ ਹੈ, ਗੁਰੂ ਦੇ ਸ਼ਬਦ ਦੁਆਰਾ (ਨਾਮ ਦੀ ਕਮਾਈ ਕਰਨ ਵਾਲਿਆਂ ਨੂੰ) ਪਰਮਾਤਮਾ (ਇਸ ਡਰਾਉਣੇ ਸਮੁੰਦਰੋਂ) ਪਾਰ ਲੰਘਾਉਂਦਾ ਹੈ।੧।ਰਹਾਉ।

(ਹੇ ਭਾਈ!) ਜਿਨ੍ਹਾਂ (ਮਨੁੱਖਾਂ ਨੂੰ) ਪ੍ਰਭੂ ਆਪ (ਆਪਣੇ ਨਾਲ) ਮੇਲ ਲੈਂਦਾ ਹੈ, ਉਨ੍ਹਾਂ ਨੂੰ ਕਾਲ (ਆਪਣੀ ਮੌਤ ਰੂਪੀ ਘਾਣੀ ਵਿਚ) ਨਹੀਂ ਪੀੜ ਸਕਦਾ। (ਇਸ ਸੰਸਾਰ ਵਿਚ ਗੁਰਮੁਖ ਪਿਆਰੇ ਇਸ ਤਰ੍ਹਾਂ ਨਿਰਲੇਪ ਤੇ) ਨਿਰਮਲ ਰਹਿੰਦੇ ਹਨ ਜਿਸ ਤਰ੍ਹਾਂ ਕੋਮਲ (ਫੁਲ) ਪਾਣੀ ਦੇ ਵਿਚ (ਰਹਿੰਦੇ ਹੋਏ ਜਲ) ਉਪਰ ਨਿਰਲੇਪ ਰਹਿੰਦੇ ਹਨ।੨।

(ਹੇ ਭਾਈ!) ਦਸੋ, ਮੰਦਾ (ਜਾਂ) ਚੰਗਾ ਕਿਸ ਨੂੰ ਆਖੀਏ (ਜਦੋਂ ਹਰ ਪਾਸੇ) ਬ੍ਰਹਮ ਹੀ ਦਿਸਦਾ ਹੈ। ਸਚ ਰੂਪ (ਬ੍ਰਹਮ) ਦੁਆਰਾ ਹੀ ਲਭਦਾ ਹੈ। (ਜੋ) ਕਥਨ ਤੋਂ ਰਹਿਤ (ਪ੍ਰਭੂ ਹੈ, ਉਸ ਦੇ ਗੁਣ ਮੈਂ) ਗੁਰੂ ਦੀ ਮਤਿ ਦੁਆਰਾ ਹੀ ਵੀਚਾਰ ਸਕਦਾ ਹਾਂ। ਗੁਰੂ ਦੀ ਸੰਗਤ ਵਿਚ ਮਿਲ ਕੇ (ਹੀ ਮੈਂ ਸੰਸਾਰ ਸਾਗਰ ਤੋਂ) ਪਾਰ ਹੋ ਸਕਦਾ ਹਾਂ।੩।

(ਹੇ ਭਾਈ!) ਹਰੀ ਦੇ (ਨਾਮ) ਰਸ ਦਾ ਹਿਰਦੇ (ਵਿਚ ਆ ਜਾਣਾ ਇਹ) ਸ਼ਾਸਤਰਾਂ, ਵੇਦਾਂ ਅਤੇ ਸਿਮਰਤੀਆਂ ਦੇ ਵੱਖ ਵੱਖ ਕਿਸਮ ਦੇ ਵੀਚਾਰ, ਅਠਾਹਠ ਤੀਰਥਾਂ ਦੇ ਇਸ਼ਨਾਨ (ਸਮਾਨ) ਹੈ। ਗੁਰਮੁਖ (ਜੀਉੜਾ ਸਦਾ) ਪਵਿਤਰ ਰਹਿੰਦਾ ਹੈ (ਉਸ ਨੂੰ ਪਾਪਾਂ ਰੂਪੀ) ਮੈਲ ਨਹੀਂ ਲਗਦੀ। ਨਾਨਕ, (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਵਲੋਂ) ਧੁਰੋਂ ਵੱਡੇ ਭਾਗ ਹੋਣ (ਤਾਂ) ਹਿਰਦੇ ਵਿਚ ਨਾਮ ਵਸਦਾ ਹੈ।੪।੧੫।

## ਅਰਥ ਭੇਦ ਅਤੇ ਨਿਰਣੈ

**ਅਠਸਠਿ ਮਜਨੁ ਹਰਿ ਰਸੁ ਰੇਦ ॥**

ਵਖ ਵਖ ਅਰਥ:

੧- ਸੰਗਯਾ-ਹ੍ਰਿਦਯ, ਸੰ. ਰਿਦਾ, ਤਾਲ, ਸਰੋਵਰ 'ਅਠਸਠਿ ਮਜਨੁ ਹਰਿ ਰਸੁ ਰੇਦ' (ਆਸਾ ਮ: ੧) ਹਰਿ ਨਾਮ ਰਸ (ਜਲ) ਪਰਿ ਪੂਰਿਤ ਹ੍ਰਦ (ਤਾਲ) ਵਿਚ ਮਜਨ ਅਠਸਠ ਤੀਰਥਾਂ ਦਾ ਸਨਾਨ ਹੈ। [ਮਹਾਨ ਕੋਸ਼

੨- ਅਠਾਹਠ (ਤੀਰਥਾਂ ਦਾ) ਇਸ਼ਨਾਨ ਹਰੀ ਰਸ ਰੂਪੀ ਸਰੋਵਰ (ਦੇ ਇਸ਼ਨਾਨ ਵਿਚ ਆ ਜਾਂਦਾ ਹੈ)। ਰੇਦ-(ਸੰਸ. । ਹ੍ਰਦ-ਡੂੰਘਾ ਛੰਭ) ਵੱਡਾ ਸਰੋਵਰ। [ਸੰ. ਪੋ.

੩- ਹਰੀ ਰਸ ਨੂੰ ਹਿਰਦੇ ਵਿਚ ਵਸਾਉਣਾ, ਇਹ ਹੈ ੬੮ ਤੀਰਥਾਂ ਦਾ ਇਸ਼ਨਾਨ ਅਤੇ ਸ਼ਾਸਤਰ ਆਦਿ ਦਾ ਭੇਦ ਲਭਣਾ। [ਸ਼ਬਦਾਰਥ

**ਨਿਰਣੈ:** ਇਸ ਪੰਕਤੀ ਵਿਚ 'ਰੇਦ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਫਰੀਦਕੋਟ ਸਟੀਕ ਅਤੇ ਹੋਰ ਸੰਪ੍ਰਦਾਈ ਸਟੀਕਾਂ ਵਿਚ ਇਸ ਪਦ ਦੇ ਅਰਥ ਹਿਰਦੇ ਵਿਚ ਹੀ ਕੀਤੇ ਹਨ। ਆਦਿ ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਕੋਸ਼ (ਰਚਿਤ ਗਿ. ਭਗਵਾਨ ਸਿੰਘ ਜੀ) ਵਿਚ ਵੀ ਇਸ ਦੇ ਅਰਥ 'ਹਿਰਦਾ' ਹੀ ਕੀਤੇ ਹਨ ਪਰ ਮਹਾਨ ਕੋਸ਼ ਅਤੇ ਸੰਪ੍ਰਦਾਈ ਸਟੀਕ ਦੇ ਕਰਤਿਆਂ ਨੇ 'ਰੇਦ' ਦਾ ਮੂਲ 'ਹ੍ਰਦ' ਲੈ ਕੇ ਅਰਥ ਵੱਡਾ ਸਰੋਵਰ (ਤਾਲ) ਕੀਤੇ ਹਨ। ਸਮਗਰ ਗੁਰਬਾਣੀ ਵਿਚ ਕੇਵਲ ਇਸ ਪੰਕਤੀ ਵਿਚ ਹੀ 'ਰੇਦ' ਪਦ ਵਰਤਿਆ ਗਿਆ ਹੈ। 'ਰੇਦ' ਤੋਂ ਰਿਦਾ, ਹਿਰਦਾ ਇਹ ਵਿਆਪਕ ਅਰਥ ਅਪਨਾਉਣੇ ਹੀ ਠੀਕ ਲਗਦੇ ਹਨ।

## ਸਾਰੰਸ਼ ਅਤੇ ਸਿਧਾਂਤ

ਪੂਰੇ ਗੁਰੂ ਤੋਂ ਮੁਕਤੀ ਮਾਰਗ ਦਾ ਪਤਾ ਲਗਦਾ ਹੈ। ਸੰਸਾਰ ਵਲ ਓਪਰੀ ਜਿਹੀ ਨਜ਼ਰ ਮਾਰਿਆਂ ਤਾਂ ਇਤਨਾ ਕੁ ਪਤਾ ਲਗਦਾ ਹੈ ਕਿ ਕੋਈ ਜੰਮ ਰਿਹਾ ਹੈ, ਕੋਈ ਮਰ ਰਿਹਾ ਹੈ। ਕਈ ਅਜਿਹੇ ਜੀਵ ਵੀ ਹਨ ਜਿਨ੍ਹਾਂ ਨੂੰ ਨਾ ਧਰਤੀ ਝਲਦੀ ਹੈ ਅਤੇ ਨਾ ਹੀ ਅਸਮਾਨ:-

**ਸਤਿਗੁਰ ਤੇ ਜੋ ਮੁਹੁ ਫੇਰੇ, ਓਇ ਭ੍ਰਮਦੇ ਨਾ ਟਿਕੰਨਿ ॥**

**ਧਰਤਿ ਅਸਮਾਨੁ ਨ ਝਲਈ, ਵਿਚਿ ਵਿਸਟਾ ਪਏ ਪਚੰਨਿ ॥** [ਪੰਨਾ ੨੩੩

ਇਹ ਸੰਸਾਰ ਡਰਾਉਣਾ ਸਮੁੰਦਰ ਹੈ। ਹਾਂ, ਜਿਨ੍ਹਾਂ ਨੂੰ ਗੁਰੂ ਦੁਆਰਾ ਮੁਕਤੀ ਦੀ ਮਰਯਾਦਾ ਪਤਾ ਲਗ ਜਾਂਦੀ ਹੈ ਉਹ ਕਮਲ ਫੁੱਲ ਵਾਂਗ ਜਲ ਵਿਚ ਰਹਿੰਦਿਆਂ ਵੀ ਨਿਰਲੇਪ ਰਹਿੰਦੇ ਹਨ। ਗੁਰਮੁਖ ਸਮਦ੍ਰਿਸ਼ਟੇ ਹੁੰਦੇ ਹਨ। ਉਹ ਪਾਪ ਪੁੰਨ, ਚੰਗੇ ਮੰਦੇ ਕਰਮਾਂ ਵਿਚ ਪਰਵਿਰਤ ਨਹੀਂ ਹੁੰਦੇ। ਜਿਨ੍ਹਾਂ ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ, ਉਨ੍ਹਾਂ ਲਈ ਸ਼ਾਸਤਰ, ਸਿਮ੍ਰਤੀਆਂ, ਵੇਦ-ਪਾਠਾਂ ਅਤੇ ਤੀਰਥ-ਇਸ਼ਨਾਨਾਂ ਦੀ ਲੋੜ ਨਹੀਂ ਰਹਿੰਦੀ। ਸਿਧਾਂਤ ਇਹ ਹੈ ਕਿ ਨਾਮ ਦਾ ਹਿਰਦੇ ਵਿਚ ਵਸਣਾ ਹੀ ਵਡਭਾਗੀ ਪੁਰਸ਼ ਹੋਣ ਦਾ ਪ੍ਰਤੀਕ ਹੈ:-

੧. **ਧਨੁ ਵਡਭਾਗੀ ਵਡਭਾਗੀਆ, ਜੋ ਆਇ ਮਿਲੇ ਗੁਰ ਪਾਸਿ ॥** [ਪੰਨਾ ੧੦੮

੨. **ਨਾਨਕ, ਸੇ ਵਡੇ ਵਡਭਾਗੀ, ਜਿ ਗੁਰਮੁਖਿ ਨਾਮਿ ਸਮਾਇ ॥** [ਪੰਨਾ ੧੪੧੪

**ਆਸਾ ਮਹਲਾ ੧ ॥ ਨਿਵਿ ਨਿਵ ਪਾਇ ਲਗਉ ਗੁਰ ਅਪੁਨੇ, ਆਤਮਰਾਮੁ ਨਿਹਾਰਿਆ ॥ ਕਰਤ ਬੀਚਾਰੁ ਹਿਰਦੈ ਹਰਿ ਰਵਿਆ, ਹਿਰਦੈ ਦੇਖਿ ਬੀਚਾਰਿਆ ॥ ੧ ॥ ਬੋਲਹੁ ਰਾਮੁ, ਕਰੇ ਨਿਸਤਾਰਾ ॥ ਗੁਰ ਪਰਸਾਦਿ ਰਤਨੁ ਹਰਿ ਲਾਭੈ, ਮਿਟੈ ਅਗਿਆਨੁ ਹੋਇ ਉਜੀਆਰਾ ॥੧॥ ਰਹਾਉ ॥**

**ਰਵਨੀ ਰਵੈ ਬੰਧਨ ਨਹੀ ਤੂਟਹਿ, ਵਿਚਿ ਹਉਮੈ ਭਰਮੁ ਨ ਜਾਈ ॥ ਸਤਿਗੁਰੁ ਮਿਲੈ ਤ ਹਉਮੈ ਤੂਟੈ, ਤਾ ਕੋ ਲੇਖੈ ਪਾਈ ॥੨॥ ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ, ਸੁਖ ਸਾਗਰੁ ਉਰਧਾਰੇ ॥ ਭਗਤਿ ਵਛਲੁ ਜਗ ਜੀਵਨੁ ਦਾਤਾ, ਮਤਿ ਗੁਰਮਤਿ ਹਰਿ ਨਿਸਤਾਰੇ ॥੩॥ ਮਨ ਸਿਉ ਜੂਝਿ ਮਰੈ ਪ੍ਰਭੁ ਪਾਏ, ਮਨਸਾ ਮਨਹਿ ਸਮਾਏ ॥ ਨਾਨਕ, ਕ੍ਰਿਪਾ ਕਰੇ ਜਗ ਜੀਵਨੁ, ਸਹਜ ਭਾਇ ਲਿਵ ਲਾਏ ॥੪॥੧੬॥**

ਉਚਾਰਨ ਸੇਧ

**ਬਿੰਦੀ ਸਹਿਤ:** ਪਾਇੰ, ਲਗਉਂ, ਤੂਟਹਿੰ, ਤਾਂ, ਸਿਉਂ, ਮਨਹਿੰ।

**ਪਦ ਅਰਥ:** ਨਿਵਿ ਨਿਵ=ਨਿਉਂ ਨਿਉਂ ਕੇ। ਪਾਇ=ਪੈਰੀਂ, ਚਰਨੀ। ਲਗਉ=ਮੈਂ ਲਗਦਾ ਹਾਂ। ਆਤਮ ਰਾਮੁ=ਵਾਹਿਗੁਰੂ। ਨਿਹਾਰਿਆ=ਵੇਖਿਆ। ਰਵਿਆ=ਸਿਮਰਿਆ ਹੈ।੧। ਨਿਸਤਾਰਾ=ਤਾਰਨ ਵਾਲਾ, ਪਾਰ ਕਰਨ ਵਾਲਾ। ਲਾਭੈ=ਲਭਦਾ ਹੈ। ਉਜੀਆਰਾ=ਚਾਨਣਾ।੧।ਰਹਾਉ। ਰਵਨੀ=ਰਵਾਨੀ, ਜ਼ਬਾਨੀ ਜ਼ਬਾਨੀ, ਨਿਰੇ ਰਟਨ ਨਾਲ। ਰਵੈ=ਜੋ ਸਿਮਰਦਾ ਹੈ। ਬੰਧਨ=(ਮਾਇਆ ਮੋਹ ਦੇ) ਬੰਧਨ। ਨਹੀ ਤੂਟਹਿ=ਨਹੀਂ ਟੁੱਟਦੇ ਹਨ। ਲੇਖੈ ਪਾਈ=ਪਰਵਾਨ ਹੁੰਦਾ ਹੈ।੨। ਤਾ ਕੋ=ਤਦੋਂ ਕੋਈ (ਮਨੁੱਖ)। ਭਗਤਿ ਪ੍ਰਿਅ=ਪਿਆਰੇ ਦੀ ਭਗਤੀ। ਸੁਖ ਸਾਗਰ=ਸੁਖਾਂ ਦਾ ਸਮੁੰਦਰ ਪਰਮਾਤਮਾ। ਉਰਧਾਰੇ=ਹਿਰਦੇ ਵਿਚ ਵਸਾਉਂਦਾ ਹੈ। ਭਗਤਿ ਵਛਲੁ=ਭਗਤੀ ਦਾ ਪਿਆਰਾ, ਵਾਹਿਗੁਰੂ। ਨਿਸਤਾਰੇ=ਤਾਰਦਾ ਹੈ।੩। ਜੂਝਿ=ਲੜ ਕੇ, ਟਾਕਰਾ ਕਰਕੇ। ਮਨਸਾ=ਕਾਮਨਾ, ਇਛਾ। ਮਨਹਿ=ਮਨ ਵਿਚ ਹੀ। ਸਮਾਏ=ਲੀਨ ਕਰ ਦੇਵੇ, ਮੁਕਾ ਦੇਵੇ। ਸਹਜ ਭਾਇ=ਸਹਜ ਸੁਭਾਵਕ, ਸੌਖੇ ਤਰੀਕੇ ਨਾਲ। ਲਿਵ ਲਾਇ=ਸੁਰਤਿ ਜੋੜੀ ਰਖਦਾ ਹੈ।੪।

**ਅਰਥ:** (ਹੇ ਭਾਈ! ਮੈਂ) ਨਿਉਂ ਨਿਉਂ ਕੇ (ਭਾਵ ਸਤਿਕਾਰ ਸਹਿਤ) ਆਪਣੇ ਗੁਰੂ ਦੇ ਚਰਨੀ ਲਗਦਾ ਹਾਂ (ਜਿਸ ਦੀ ਕਿਰਪਾ ਨਾਲ ਮੈਂ) ਆਤਮਰਾਮ (ਵਾਹਿਗੁਰੂ) ਨੂੰ ਵੇਖਿਆ ਹੈ। ਵੀਚਾਰ ਕਰਦਿਆਂ (ਆਪਣੇ) ਹਿਰਦੇ ਵਿਚ ਹਰੀ ਨੂੰ ਸਿਮਰਿਆ ਹੈ (ਅਤੇ ਉਸ ਨੂੰ) ਹਿਰਦੇ ਵਿਚ ਵੇਖ ਕੇ (ਉਸ ਦੇ ਗੁਣਾਂ ਨੂੰ) ਵੀਚਾਰਿਆ ਹੈ।੧।

(ਹੇ ਭਾਈ!) ਰਾਮ ਉਚਾਰਨ ਕਰੋ (ਜੋ ਸੰਸਾਰ ਸਾਗਰ ਤੋਂ) ਪਾਰ ਕਰਨ ਵਾਲਾ ਹੈ। ਗੁਰੂ ਦੀ ਕਿਰਪਾ ਨਾਲ (ਜਦੋਂ) ਹਰੀ ਰੂਪ ਰਤਨ ਲਭ ਪੈਂਦਾ ਹੈ, ਅਗਿਆਨਤਾ ਰੂਪੀ (ਹਨੇਰਾ) ਮਿਟ ਜਾਂਦਾ ਹੈ (ਅਤੇ ਗੁਰੂ ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ।੧।ਰਹਾਉ।

ਨਿਰਾ ਬਾਹਰਮੁਖੀ (ਰਟਨ) ਕਰਨ ਨਾਲ ਬੰਧਨ ਨਹੀਂ ਟੁੱਟਦੇ (ਅਤੇ) ਨਾ ਹੀ ਹਉਮੈ ਵਿਚ ਭਰਮ (ਭਟਕਣਾ) ਦੂਰ ਹੁੰਦੀ ਹੈ। (ਜਦੋਂ ਸੱਚਾ) ਸਤਿਗੁਰੂ ਮਿਲਦਾ ਹੈ ਤਾਂ ਹਉਮੈ ਟੁੱਟਦੀ ਹੈ, ਤਦੋਂ ਕੋਈ (ਮਨੁੱਖ) ਲੇਖੇ ਵਿਚ ਪੈਂਦਾ ਹੈ (ਭਾਵ ਪਰਵਾਨ ਹੁੰਦਾ ਹੈ)।੨।

(ਜਿਹੜਾ ਮਨੁੱਖ) ਹਰੀ ਪ੍ਰੀਤਮ ਪਿਆਰੇ ਦਾ ਹਰੀ ਨਾਮ (ਸਿਮਰਦਾ ਅਤੇ) ਭਗਤੀ ਕਰਦਾ ਹੈ, (ਉਹ) ਸੁਖਾਂ ਦੇ ਸਾਗਰ (ਪਰਮਾਤਮਾ) ਨੂੰ (ਆਪਣੇ) ਹਿਰਦੇ ਵਿਚ ਵਸਾਉਂਦਾ ਹੈ। (ਇਸ ਦੇ ਫਲ ਸਰੂਪ ਜੋ) ਭਗਤੀ ਦਾ ਪਿਆਰਾ, ਜਗਤ ਦਾ ਜੀਵਨ ਦਾਤਾ ਹੈ, (ਉਹ) ਹਰੀ (ਜਗਿਆਸੂ ਦੀ) ਗੁਰਮਤਿ ਵਾਲੀ ਬੁਧੀ ਹੋਣ ਕਰਕੇ (ਉਸ ਨੂੰ ਸੰਸਾਰ ਤੋਂ) ਤਾਰ ਦੇਂਦਾ ਹੈ।੩।

(ਜਿਹੜਾ ਮਨੁੱਖ ਆਪਣੇ) ਮਨ ਨਾਲ ਟਾਕਰਾ ਕਰਕੇ (ਮੈਂ ਮੇਰੀ ਵਲੋਂ) ਮਰਦਾ ਹੈ (ਉਹ) ਪ੍ਰਭੂ ਨੂੰ ਪਾ ਲੈਂਦਾ ਹੈ (ਕਿਵੇਂ? ਆਪਣੇ ਮਨ ਦੀ) ਕਾਮਨਾ ਮਨ ਵਿਚ ਹੀ ਲੀਨ ਕਰ ਲੈਂਦਾ ਹੈ (ਭਾਵ ਆਸਾ ਤ੍ਰਿਸ਼ਨਾ ਤੋਂ ਮੁਕਤ ਹੋ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਉਤੇ) ਜਗ ਜੀਵਨ (ਪੁਰਖ) ਆਪਣੀ (ਕਿਰਪਾ ਕਰ ਦੇਵੇ (ਉਹ) ਸਹਜ ਸੁਭਾਵਕ ਹੀ (ਵਾਹਿਗੁਰੂ ਜੀ ਵਿਚ) ਆਪਣੀ ਲਿਵ ਲਾਈ ਰਖਦਾ ਹੈ।੪।੧੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਸਿਮਰਨ ਦੀ ਕਮਾਈ ਅਤੇ ਗੁਰੂ ਦੀ ਮਹਿਮਾ ਦਾ ਵਰਣਨ ਹੈ। ਜਿਹੜੇ ਲੋਕ ਹਉਮੈ ਵਿੱਚ ਪਰਵਿਰਤ ਹੋ ਕੇ ਬਾਹਰਮੁਖੀ ਨਿਰਾ ਤੋਤੇ ਵਾਂਗ 'ਰਾਮ ਰਾਮ' ਦੀ ਰਟ ਲਾਉਂਦੇ ਹਨ ਉਹ ਭਰਮ ਭੇਦ ਤੋਂ ਮੁਕਤ ਨਹੀਂ ਹੋ ਸਕਦੇ ਅਤੇ ਨਾ ਹੀ ਉਨ੍ਹਾਂ ਦੀ ਹਉਮੈ ਨਾਸ਼ ਹੁੰਦੀ ਹੈ। ਤੱਤ ਵਸਤੂ ਪ੍ਰੇਮਾ-ਭਗਤੀ ਹੈ ਅਤੇ ਵਾਹਿਗੁਰੂ ਜੀ ਭਗਤ ਵਛਲ ਹਨ ਜੋ ਸਦਾ ਹੀ ਆਪਣੇ ਪਿਆਰੇ ਭਗਤਾਂ ਦੀ ਸਦਾ ਲਾਜ ਰਖਦੇ ਹਨ:-

**ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ॥** [ਪੰਨਾ ੪੪੯

ਸਭ ਤੋਂ ਵੱਡੀ ਲੋੜ ਗੁਰੂ ਕਿਰਪਾ ਦੀ ਹੈ। ਜਿਹੜਾ ਜਗਿਆਸੂ ਗੁਰੂ ਦੀ ਕਿਰਪਾ ਦਾ ਪਾਤਰ ਬਣਦਾ ਹੈ ਉਸ ਦੇ ਹਿਰਦੇ ਵਿਚ ਨਾਮ ਰਤਨ ਦਾ ਚਾਨਣ ਹੋ ਜਾਂਦਾ ਹੈ। ਸੋ ਕਿਰਪਾ ਦਾ ਪਾਤਰ ਬਣਨ ਲਈ ਗੁਰੂ ਦੇ ਦਸੇ ਉਪਦੇਸ਼ ਨੂੰ ਕਮਾਉਣ ਦੀ ਲੋੜ ਹੈ ਜਿਸ ਦਾ ਸਦਕਾ ਮਨ ਦੀਆਂ ਮਲੀਨ ਵਾਸ਼ਨਾਵਾਂ ਸਦਾ ਲਈ ਮੁਕ ਜਾਂਦੀਆਂ ਹਨ ਅਤੇ ਸੁਰਤਿ ਨਾਮ ਵਿਚ ਜੁੜ ਜਾਂਦੀ ਹੈ।

**ਆਸਾ ਮਹਲਾ ੧ ॥ ਕਿਸ ਕਉ ਕਹਹਿ, ਸੁਣਾਵਹਿ ਕਿਸ ਕਉ, ਕਿਸੁ ਸਮਝਾਵਹਿ, ਸਮਝਿ ਰਹੇ ॥ ਕਿਸੈ ਪੜਾਵਹਿ, ਪੜਿ ਗੁਣਿ ਬੂਝੇ, ਸਤਿਗੁਰ ਸਬਦਿ ਸੰਤੋਖਿ ਰਹੇ ॥ ੧ ॥ ਐਸਾ, ਗੁਰਮਤਿ ਰਮਤੁ ਸਰੀਰਾ ॥ ਹਰਿ ਭਜੁ ਮੇਰੇ ਮਨ, ਗਹਿਰ ਗੰਭੀਰਾ ॥ ੧ ॥ ਰਹਾਉ ॥ ਅਨਤ ਤਰੰਗ ਭਗਤਿ ਹਰਿ ਰੰਗਾ ॥ ਅਨਦਿਨੁ ਸੂਚੇ ਹਰਿਗੁਣ ਸੰਗਾ ॥ ਮਿਥਿਆ ਜਨਮੁ ਸਾਕਤ ਸੰਸਾਰਾ ॥ ਰਾਮ ਭਗਤਿ ਜਨੁ ਰਹੈ ਨਿਰਾਰਾ ॥ ੨ ॥ ਸੂਚੀ ਕਾਇਆ, ਹਰਿ ਗੁਣ ਗਾਇਆ ॥ ਆਤਮੁ ਚੀਨਿ ਰਹੈ ਲਿਵ ਲਾਇਆ॥ ਆਦਿ ਅਪਾਰੁ ਅਪਰੰਪਰੁ**

**ਹੀਰਾ ॥ ਲਾਲਿ ਰਤਾ ਮੇਰਾ ਮਨੁ ਧੀਰਾ ॥ ੩ ॥ ਕਥਨੀ ਕਹਹਿ, ਕਹਹਿ ਸੇ ਮੂਏ ॥ ਸੋ ਪ੍ਰਭੁ ਦੂਰਿ ਨਾਹੀ, ਪ੍ਰਭੁ ਤੂੰ ਹੈ॥ ਸਭੁ ਜਗੁ ਦੇਖਿਆ ਮਾਇਆ ਛਾਇਆ ॥ ਨਾਨਕ, ਗੁਰਮਤਿ ਨਾਮੁ ਧਿਆਇਆ ॥ ੪ ॥ ੧੭ ॥**

ਉਚਾਰਨ ਸੇਧ

**ਬਿੰਦੀ ਸਹਿਤ:** ਕਹਹਿਂ, ਸੁਣਾਵਹਿਂ, ਸਮਝਾਵਹਿਂ, ਪੜਾਵਹਿਂ, ਨਾਹੀਂ, ਤੂੰ ਹੈਂ।

**ਪਦ ਅਰਥ:** ਕਹਹਿ=ਕਹਿਣ, ਆਖਣ। ਸੁਣਾਵਹਿ=ਸੁਣਾਉਣ। ਸਮਝਾਵਾਹਿ=ਸਮਝਾਉਣ। ਸਮਝਿ ਰਹੇ=ਸਮਝ ਕੇ (ਸਥਿਰ ਹੋ) ਰਹੇ ਹਨ। ਪੜਾਵਹਿ=ਪੜ੍ਹਾਉਣਾ। ਪੜਿ ਗੁਨਿ=ਪੜ੍ਹ ਕੇ, ਗੁਣ-ਵਿਚਾਰ ਕਰਕੇ। ਬੂਝੇ=ਸਮਝ ਚੁੱਕੇ ਹਨ। ਸੰਤੋਖਿ=ਸਬਰ ਵਿੱਚ।੧। ਰਮਤੁ=ਰਮਿਆ ਹੋਇਆ। ਗਹਿਰ ਗੰਭੀਰਾ=ਡੂੰਘਾ ਅਤੇ ਅਥਾਹ।੧।ਰਹਾਉ। ਅਨਤ ਤਰੰਗ=ਅਨੰਤ ਲਹਿਰਾਂ। ਰੰਗਾ=ਰੰਗ ਲਿਆ ਹੈ। ਅਨਦਿਨੁ=ਹਰ ਰੋਜ਼। ਮਿਥਿਆ=ਕੂੜਾ, ਨਾਸ਼ਵੰਤ। ਸਾਕਤ=ਸ਼ਕਤੀ (ਮਾਇਆ) ਦਾ ਉਪਾਸ਼ਕ, ਪ੍ਰਭੂ ਤੋਂ ਬੇਮੁਖ। ਨਿਰਾਰਾ=ਨਿਰਲੇਪ।੨। ਚੀਨਿ=ਸਮਝ ਕੇ। ਆਦਿ=ਮੁੱਢ ਤੋਂ। ਆਪਾਰ=ਪਾਰ ਤੋਂ ਰਹਿਤ, ਬੇਅੰਤ। ਧੀਰਾ=ਧੀਰਜ, ਸਬਰ ਵਾਲਾ, ਟਿਕਿਆ ਹੋਇਆ। ਕਥਨੀ=ਬਿਆਨਬਾਜ਼ੀ, ਮੂੰਹ ਜ਼ਬਾਨੀ, ਫੋਕੀਆਂ ਗੱਲਾਂ। ਕਹਹਿ=ਕਹਿੰਦੇ ਹਨ। ਸੇ=ਓਹ। ਮੂਏ=ਮਰਦੇ (ਜੰਮਦੇ ਰਹਿੰਦੇ ਹਨ)। ਛਾਇਆ=ਪਰਛਾਵਾਂ, ਪ੍ਰਭਾਵ।੪।

**ਅਰਥ:** (ਜਿਹੜੇ ਮਨੁੱਖ ਨਾਮ ਸਿਮਰਨ ਦੇ ਅਭਿਆਸ ਦੁਆਰਾ ਪ੍ਰਭੂ ਬਾਰੇ ਕੁਝ) ਸਮਝ ਚੁਕੇ ਹਨ (ਉਹ) ਕਿਸੇ ਨੂੰ (ਕੀ) ਦਸਣ? ਕਿਸੇ ਨੂੰ (ਕੀ) ਸੁਣਾਉਣ? (ਅਤੇ) ਕਿਸ ਨੂੰ ਸਮਝਾਉਣ? (ਉਹ ਜੋ ਕੁਝ) ਪੜ੍ਹ ਕੇ, ਵਿਚਾਰ ਕੇ ਬੁਝ ਚੁੱਕੇ ਹਨ (ਕਿਸ ਨੂੰ) ਪੜ੍ਹਾਉਣ? (ਭਾਵ ਉਹ ਪੜ੍ਹਨ ਪੜ੍ਹਾਉਣ ਤੋਂ ਰਹਿਤ ਹੋ ਗਏ ਹਨ ਅਤੇ) ਗੁਰੂ ਦੇ ਸ਼ਬਦ ਦੁਆਰਾ ਸੰਤੋਖ (ਸਬਰ ਸ਼ਾਂਤੀ) ਵਿਚ (ਵਿਚਰ) ਰਹੇ ਹਨ।੧।

ਹੇ ਮੇਰੇ ਮਨ! ਗੁਰੂ ਦੀ ਮਤਿ ਦੁਆਰਾ ਐਸਾ ਪ੍ਰਭੂ (ਜੋ) ਸਭ ਵਿਚ ਰਵਿਆ ਹੋਇਆ ਹੈ, ਜੋ ਅਥਾਹ ਅਤੇ ਡੂੰਘਾ ਹੈ (ਤੂੰ ਉਸ ਨੂੰ) ਸਿਮਰ।੧।ਰਹਾਉ।

(ਜਿਨ੍ਹਾਂ ਜਗਿਆਸੂਆਂ ਨੇ) ਅਨੰਤ ਲਹਿਰ ਵਾਲੇ ਹਰੀ ਦੀ ਭਗਤੀ ਨਾਲ (ਆਪਣੇ ਮਨ ਨੂੰ) ਰੰਗ ਲਿਆ ਹੈ, (ਉਹ) ਦਿਨ ਰਾਤ ਹਰੀ ਦੇ ਗੁਣਾਂ (ਸਿਫਤਾਂ ਦੁਆਰਾ) ਸੰਗ ਕਰਕੇ ਸੁੱਚੇ (ਪਵਿੱਤਰ ਹੋ ਗਏ) ਹਨ। ਸੰਸਾਰ ਉਤੇ ਸਾਕਤ (ਸ਼ਕਤੀ ਦੇ ਉਪਾਸ਼ਕ ਰਬ ਤੋਂ ਬੇਮੁਖ ਮਨੁੱਖ) ਦਾ ਜਨਮ ਨਿਸਫਲ ਜਾਂਦਾ ਹੈ (ਪਰ) ਰਾਮ ਦੀ ਭਗਤੀ ਕਰਨ ਵਾਲਾ (ਜੋ) ਸੇਵਕ ਹੈ (ਉਹ) ਭਗਤੀ ਕਰਦਾ ਹੋਇਆ ਸੰਸਾਰ ਤੋਂ ਸਦਾ ਨਿਰਲੇਪ ਰਹਿੰਦਾ ਹੈ।੨।

(ਜੋ ਮਨੁੱਖ) ਹਰੀ ਦੇ ਗੁਣ ਗਾਉਂਦਾ ਹੈ। ਉਸ ਦੀ ਕਾਇਆ ਸੁਚੀ ਰਹਿੰਦੀ ਹੈ, ਭਾਵ ਵਿਸ਼ਿਆਂ ਤੋਂ ਬਚੀ ਰਹਿੰਦੀ ਹੈ)। (ਉਹ) ਆਤਮਾ ਨੂੰ ਪਛਾਣ ਕੇ (ਪ੍ਰਭੂ ਨਾਲ) ਲਿਵ ਲਾਈ ਰਖਦਾ ਹੈ। (ਉਹ)

ਹੀਰਾ ਪ੍ਰਭੂ ਜੋ ਆਦਿ ਤੋਂ ਬੇਅੰਤ ਹੈ, ਪਰੇ ਤੋਂ ਪਰੇ ਹੈ, (ਉਸ) ਲਾਲ (ਪਿਆਰੇ ਹਰੀ) ਵਿਚ ਮੇਰਾ ਮਨ ਰੰਗਿਆ ਹੋਇਆ ਧੀਰਜਵਾਨ (ਹੋ ਗਿਆ ਹੈ)।੧।

ਉਹ ਪ੍ਰਭੂ (ਤੈਥੋਂ) ਦੂਰ ਨਹੀਂ ਤੂੰ (ਆਪ ਹੀ) ਪ੍ਰਭੂ ਹੈਂ (ਜੋ ਅਜਿਹੀ ਬ੍ਰਹਮ ਅਸਮੀਆਂ ਵਾਲੀ ਫੋਕੀ) ਕਥਨੀ ਕਰਦੇ ਹਨ (ਅਰਥਾਤ ਜ਼ਬਾਨੀ ਫੜਾਂ ਮਾਰਦੇ ਹਨ), ਉਹ (ਜੰਮਦੇ) ਮਰਦੇ (ਰਹਿੰਦੇ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਆਪਣੇ) ਗੁਰੂ ਦੀ ਮਤਿ ਦੁਆਰਾ (ਪ੍ਰਭੂ) ਦਾ ਨਾਮ ਸਿਮਰਿਆ ਹੈ। (ਉਨ੍ਹਾਂ ਨੇ) ਸਾਰੇ ਸੰਸਾਰ ਨੂੰ (ਗਹੁ ਨਾਲ) ਵੇਖਿਆ ਹੈ ਅਤੇ ਇਹ ਤੱਤ ਕੱਢਿਆ ਹੈ ਕਿ ਸਾਰੇ ਸੰਸਾਰ ਉਤੇ ਮਾਇਆ ਦਾ (ਪ੍ਰਭਾਵ ਛਾਇਆ ਹੋਇਆ) ਹੈ।੪।੧੭।

## ਅਰਥ ਭੇਦ ਅਤੇ ਨਿਰਣੈ

**ਕਥਨੀ ਕਹਹਿ, ਕਹਹਿ ਸੇ ਮੂਏ ॥ ਸੋ ਪ੍ਰਭੁ ਦੂਰਿ ਨਾਹੀ, ਪ੍ਰਭੁ ਤੂੰ ਹੈ॥**

ਵਖ ਵਖ ਅਰਥ:

੧- ਕਥਨੀ ਕਹਿਨ ਵਾਲੇ ਕਹੀ ਹੋਈ ਧਾਰੇ ਤੋਂ ਬਿਨਾਂ ਮਰਤੇ, ਜਨਮਤੇ ਹੈਂ ਸੋ ਹੇ ਪ੍ਰਭੂ ਤੂੰ ਉਨ ਤੇ ਦੂਰ ਹੈਂ। ਹੇ (ਪ੍ਰਭੂ) ਸਮਰਥ ਤੂੰ ਤਿਨ ਕੋ ਨਹੀਂ ਪ੍ਰਾਪਤ ਹੋਤਾ ਹੈਂ ਵਾ ਕਥਨੀ ਕਹੀ ਹੋਈ ਜੋ ਕਹਿ, ਕਹਿ ਕਰ ਮੂਏ ਹੈਂ ਦੇਹ ਅਭਿਮਾਨ ਤੇ ਰਹਤ ਸੋ ਹੇ ਪ੍ਰਭੂ ਤੂੰ ਤਿਨਕਾ ਅਪਨਾ ਆਪੁ ਹੈਂ ਤਿਨ ਤੇ ਦੂਰ ਨਹੀਂ ਜੋ ਐਸਾ ਜਾਨੇ ਸੋ ਸਮਰਥ ਹੈ। [ਫ.ਸ.

੨- ਜੋ ਕਥਨੀ ਨੂੰ ਕਹਤੇ ਹੈਨ ਸੋ ਕਹ ਕਹ ਕਰਕੇ ਮੂਏ ਹੈ ਤਾਂ ਤੇ ਹੇ ਭਾਈ! ਤੂੰ ਬਹੁਤੀ ਕਥਨੀ ਮਤ ਕਰ ਸੋ ਪ੍ਰਭੂ ਦੂਰ ਨਹੀਂ ਤਾ ਤੂੰ ਆਪ ਹੈਂ ਹੇ ਭਾਈ!। [ਪ੍ਰਿਯਾ ਭਾ. ਸ਼ਾਮ ਸਿੰਘ ਜੀ

੩- ਜੋ ਹਰੀ ਬਾਬਤ ਨਿਰੀਆਂ ਗੱਲਾਂ ਕਰਦੇ ਰਹਿੰਦੇ ਹਨ, ਉਹ ਖੁਆਰ ਹੁੰਦੇ ਹਨ, ਕਿਉਂਕਿ ਰੱਬ ਕੋਈ ਦੂਰ ਨਹੀਂ, ਉਹ ਤਾਂ ਪ੍ਰਤੱਖ ਸਾਹਮਣੇ ਹੈ। [ਸ਼ਬਦਾਰਥ

੪- ਜੋ ਕਥਨੀਆਂ ਨੂੰ ਹੀ ਕਹਿੰਦੇ ਰਹਿੰਦੇ ਹਨ ਉਹ ਮਰਦੇ ਜੰਮਦੇ ਰਹਿੰਦੇ ਹਨ। (ਹੇ ਕਥਨੀ ਦੇ ਸੂਰੇ!) ਤੂੰ ਪ੍ਰਭੂ ਨਹੀਂ ਹੈਂ ਉਹ ਪ੍ਰਭੂ (ਤੈਥੋਂ) ਦੂਰ ਹੈ। [ਸੰ.ਪੋ.

੫- ਜੋ ਸ਼ਖਸ਼ (ਆਨਮਤਿ ਸੁਸ਼ਕ ਵੇਦਾਂਤੀ) ਇਹ ਕਥਨੀ ਕਰਦੇ (ਕਹਿੰਦੇ) ਹਨ ਕਿ ਸੋ ਪ੍ਰਭੂ ਦੂਰ ਨਹੀਂ ਹੈ, ਤੂੰ ਹੀ ਪ੍ਰਭੂ ਹੈਂ। ਮੈਂ ਹੀ ਪ੍ਰਭੂ ਹਾਂ ਆਦਿ, ਉਹ ਪੁਰਸ਼ ਇਹ ਫੋਕੀ ਕਥਨੀ ਕਹਿ ਕੇ ਹੀ ਮਰ ਜਾਂਦੇ ਹਨ। ਉਨ੍ਹਾਂ ਦੇ ਪਲੇ ਕੁਝ ਨਹੀਂ ਪੈਂਦਾ। [ਗੁਰਬਾਣੀ ਵਿਲਖਣਤਾ

**ਨਿਰਣੈ:** ਇਸ ਪੰਕਤੀ ਵਿੱਚ 'ਤੂੰ ਹੈਂ' ਪਦ ਜੇ ਸੰਬੋਧਨ ਰੂਪ ਹੁੰਦੇ ਤਾਂ 'ਪ੍ਰਭੂ' ਦਾ ਸਰੂਪ 'ਪ੍ਰਭ' ਭੱਭੇ ਮੁਕਤੇ ਵਾਲੀ ਹੋਣਾ ਸੀ ਅਤੇ 'ਸੋ ਪ੍ਰਭੁ' ਦੀ ਥਾਂ ਤੇ 'ਤੂੰ ਪ੍ਰਭ' ਪਾਠ ਹੁੰਦਾ। ਨੰਬਰ ੫ ਵਾਲੇ ਅਰਥ ਗੁਰਮਤਿ ਦੇ ਆਸ਼ੇ ਅਨੁਸਾਰ ਹਨ। 'ਸੋ ਪ੍ਰਭੂ ਦੂਰ ਨਹੀਂ, ਪ੍ਰਭੂ ਤੂੰ ਹੀ ਹੈਂ', ਇਹ ਵੀਚਾਰ ਗੁਰੂ ਜੀ ਦੇ ਆਪਣੇ ਨਹੀਂ 'ਅਹੰ ਬ੍ਰਹਮ ਅਸਮੀ' ਵਾਲੇ ਅਨੁਆਈਆਂ ਦੇ ਹਨ। ਅਜਿਹੀ ਫੋਕੀ ਕਥਨੀ ਕਰਨ ਵਾਲੇ ਮਨ ਮਤੀਏ ਹੰਕਾਰ ਵਿਚ ਹੀ ਮਰ ਜਾਂਦੇ ਹਨ। ਬਾਕੀ ਵੇਰਵੇ ਸਹਿਤ ਵੀਚਾਰ ਅੱਗੇ ਪੜ੍ਹੋ 'ਸਾਰੰਸ਼ ਅਤੇ ਸਿਧਾਂਤ'।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਤਿ ਪੁਰਸ਼ ਅਤੇ ਸਾਕਤ ਮਨੁੱਖ ਦੀ ਅਵਸਥਾ ਦਾ ਵਰਣਨ ਹੈ। ਸਤਿਗੁਰੂ ਦੇ ਸ਼ਬਦ ਵਿਚ ਇਤਨੀ ਸ਼ਕਤੀ ਹੈ ਕਿ ਸ਼ਬਦ ਨੂੰ ਵਸਾਉਣ ਵਾਲੇ ਮਨ ਵਿਚ ਸਦਾ ਸੰਤੋਖ ਰਹਿੰਦਾ ਹੈ, ਉਸ ਦੀ ਦੁਨਿਆਵੀ ਭਟਕਣਾ ਮੁੱਕ ਜਾਂਦੀ ਹੈ। ਉਹ ਨਾਮ ਸਿਮਰਨ ਵਿਚ ਇਤਨਾ ਲੀਨ ਹੋ ਜਾਂਦਾ ਹੈ ਕਿ ਉਸ ਦੀ ਬ੍ਰਿਤੀ ਕਿਸੇ ਨੂੰ ਕੁਝ ਆਖਣ ਵੇਖਣ ਤੋਂ ਮੁਕਤ ਹੋ ਜਾਂਦੀ ਹੈ। ਉਹ ਹਰੀ ਦੇ ਰਾਮ-ਨਾਮ ਰੰਗ ਵਿਚ ਸਾਈਂ ਦੀਆਂ ਸਿਫਤਾਂ ਦੇ ਸਰੋਵਰ ਵਿਚ ਇਸ਼ਨਾਨ ਕਰਕੇ ਸਰਬ ਕਾਲ ਸੁੱਚਾ ਰਹਿੰਦਾ ਹੈ। ਉਸ ਦੀ ਕਾਇਆ ਵਿਕਾਰਾਂ ਦੀ ਮੈਲ ਤੋਂ ਅਸੰਗ ਰਹਿੰਦੀ ਹੈ। ਗੁਰਦੇਵ ਜੀ ਨੇ ਚੌਥੇ ਅੰਗ ਵਿਚ ਫੋਕੀ ਕਥਨੀ ਕਰਨ ਵਾਲਿਆਂ ਦਾ ਚੰਗਾ ਪਾਜ ਖੋਲ੍ਹਿਆ ਹੈ ਜਿਸ ਦਾ ਇਸ਼ਾਰਾ 'ਅਹੰ ਬ੍ਰਹਮ ਅਸਮੀ' ਦੇ ਪ੍ਰਚਾਰਕਾਂ ਵਲ ਹੈ। ਉਹ ਕਥਾ ਕਰਨ ਸਮੇਂ ਆਮ ਤੌਰ ਤੇ ਲੋਕਾਂ ਨੂੰ ਇਹੋ ਗਿਆਨ ਦਿੰਦੇ ਹਨ 'ਹੇ ਮਨੁੱਖ! ਤੂੰ ਆਪ ਹੀ ਰਬ ਹੈਂ, ਤੈਥੋਂ ਦੂਜਾ ਹੋਰ ਕੋਈ ਪ੍ਰਭੂ ਨਹੀਂ ਹੈ।' ਸੋ ਅਜਿਹੇ ਸਾਕਤ ਪੁਰਸ਼ਾਂ ਦਾ ਮਨੁੱਖਾ ਜਨਮ ਵਿਅਰਥ ਹੀ ਜਾਂਦਾ ਹੈ। ਗੀਤਾ ਵਿਚ ਭੀ 'ਮੈਂ' ਪਦ ਦੀ ਬਹੁਤ ਵਰਤੋਂ ਹੈ। ਪਰ ਉਹ ਕਿਸੇ ਹੋਰ ਪ੍ਰਸੰਗ ਵਿਚ ਹੈ। ਗੁਰਮਤਿ 'ਮੈਂ' ਵਾਲੇ ਸਿਧਾਂਤ ਨੂੰ ਨਹੀਂ ਮੰਨਦੀ, 'ਤੂੰ ਤੂੰ' ਆਖਣ ਦਾ ਉਪਦੇਸ਼ ਦਿੰਦੀ ਹੋਈ ਤੂੰ ਵਿਚ ਹੀ ਸਮਾਅ ਜਾਂਦੀ ਹੈ:-

**੧. ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥** [ਪੰਨਾ ੮੨੭

**੨. ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਿਆ, ਜਤ ਦੇਖਉ ਤਤ ਤੂ ॥** [ਪੰਨਾ ੧੩੭੫

ਅਸਲ ਵਿਚ ਜਿਨ੍ਹਾਂ ਨੇ ਗੁਰੂ ਦੀ ਮਤਿ ਦੁਆਰਾ ਨਾਮ ਸਿਮਰਨ ਕੀਤਾ ਹੈ ਉਨ੍ਹਾਂ ਨੂੰ ਹੀ ਗੁਰਮਤਿ ਤੱਤ ਗਿਆਨ ਦੀ ਸੋਝੀ ਆਈ ਹੈ। ਉਨ੍ਹਾਂ ਨੇ ਸੰਸਾਰ ਨੂੰ 'ਬਿਖੈ ਕੋ ਬਨਾ' ਅਤੇ 'ਜਿਉ ਟਿਕੈ ਨ ਬਿਰਖ ਕੀ ਛਾਉ' ਵਾਂਗ ਸਮਝਿਆ ਹੈ।

**ਆਸਾ ਮਹਲਾ ੧ ਤਿਤੁਕਾ ॥ ਕੋਈ ਭੀਖਕੁ ਭੀਖਿਆ ਖਾਇ ॥ ਕੋਈ ਰਾਜਾ ਰਹਿਆ ਸਮਾਇ॥ ਕਿਸਹੀ ਮਾਨੁ ਕਿਸੈ ਅਪਮਾਨੁ॥ ਢਾਹਿ ਉਸਾਰੇ ਧਰੇ ਧਿਆਨੁ ॥ ਤੁਝ ਤੇ ਵਡਾ ਨਾਹੀ ਕੋਇ ॥ ਕਿਸੁ ਵੇਖਾਲੀ ਚੰਗਾ ਹੋਇ ॥ ੧ ॥ ਮੈ ਤਾਂ ਨਾਮੁ ਤੇਰਾ ਆਧਾਰੁ ॥ ਤੂੰ ਦਾਤਾ ਕਰਣਹਾਰੁ ਕਰਤਾਰੁ ॥ ੧ ॥ ਰਹਾਉ ॥ ਵਾਟ ਨ ਪਾਵਉ, ਵੀਗਾ ਜਾਉ ॥ ਦਰਗਹ ਬੈਸਣ ਨਾਹੀ ਥਾਉ ॥ ਮਨ ਕਾ ਅੰਧੁਲਾ ਮਾਇਆ ਕਾ ਬੰਧੁ ॥ ਖੀਨ ਖਰਾਬੁ ਹੋਵੈ ਨਿਤ ਕੰਧੁ ॥ ਖਾਣ ਜੀਵਣ ਕੀ ਬਹੁਤੀ ਆਸ ॥ ਲੇਖੈ ਤੇਰੈ ਸਾਸ ਗਿਰਾਸ ॥ ੨ ॥ ਅਹਿਨਿਸਿ ਅੰਧੁਲੇ ਦੀਪਕੁ ਦੇਇ ॥ ਭਉਜਲ ਡੂਬਤ ਚਿੰਤ ਕਰੇਇ ॥ ਕਹਹਿ ਸੁਣਹਿ ਜੋ**

**ਮਾਨਹਿ ਨਾਉ ॥ ਹਉ ਬਲਿਹਾਰੈ ਤਾ ਕੈ ਜਾਉ ॥ ਨਾਨਕ, ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥ ੩ ॥ ਜਾਂ ਤੂੰ ਦੇਹਿ, ਜਪੀ ਤੇਰਾ ਨਾਉ ॥ ਦਰਗਹ ਬੈਸਣ ਹੋਵੈ ਥਾਉ ॥ ਜਾਂ ਤੁਧੁ ਭਾਵੈ, ਤਾ ਦੁਰਮਤਿ ਜਾਇ ॥ ਗਿਆਨ ਰਤਨੁ, ਮਨਿ ਵਸੈ ਆਇ ॥ ਨਦਰਿ ਕਰੇ ਤਾ ਸਤਿਗੁਰੁ ਮਿਲੈ ॥ ਪ੍ਰਣਵਤਿ ਨਾਨਕੁ ਭਵਜਲੁ ਤਰੈ ॥ ੪॥ ੧੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਵੇਖਾਲੀਂ, ਪਾਵਉਂ, ਵੀਂਗਾ, ਜਾਉਂ, ਨਾਹੀਂ, ਥਾਉਂ, ਕਹਹਿੰ, ਸੁਣਹਿੰ, ਮਾਨਹਿੰ, ਨਾਉਂ, ਤਾਂ ਕੈ, ਜਾਉਂ, ਦੇਹਿੰ, ਜਪੀਂ, ਤਾਂ।

**ਪਦ ਅਰਥ:** ਭੀਖਕੁ=ਭਿਖਾਰੀ, ਮੰਗਤਾ। ਰਹਿਆ ਸਮਾਇ=ਸਮਾਅ (ਭਾਵ ਵਿਚਰ) ਰਿਹਾ ਹੈ। ਮਾਨੁ=ਆਦਰ। ਅਪਮਾਨੁ=ਨਿਰਾਦਰ। ਢਾਹਿ ਉਸਾਰੇ=(ਪੁਰਾਣੇ) ਢਾਹ ਕੇ (ਨਵੇਂ) ਬਣਾਉਂਦਾ ਹੈ। ਧਰੈ ਧਿਆਨੁ=ਧਿਆਨ ਰਖਦਾ ਹੈ। ਕਿਸੁ ਵੇਖਾਲੀ=(ਭਾਵ) ਕਿਸ ਨੂੰ ਵਿਖਾਵਾਂ?।੧। ਆਧਾਰੁ=ਆਸਰਾ। ਕਰਣਹਾਰੁ=ਕਰਨ ਵਾਲਾ।੧।ਰਹਾਉ। ਵਾਟ=ਰਸਤਾ। ਵੀਗਾ=ਵਿੰਗਾ, ਕੁਰਾਹੇ। ਬੈਸਣ=ਬੈਠਣ ਦੀ। ਦੁਰਮਤਿ=ਖੋਟੀ ਬੁੱਧੀ। ਅੰਧੁਰਾ=ਅੰਨ੍ਹਾ, ਅਗਿਆਨੀ। ਬੰਧੁ=ਬੱਧਾ ਹੋਇਆ। ਖੀਨ=ਕਮਜ਼ੋਰ। ਖਰਾਬ ਹੋਵੈ=ਵਿਗੜਦਾ ਹੈ। ਕੰਧੁ=ਸਰੀਰ।੨। ਅਹਿਨਿਸਿ=ਦਿਨ ਰਾਤ, ਸਦਾ ਹੀ। ਦੀਪਕੁ=(ਗਿਆਨ ਦਾ) ਦੀਵਾ। ਦੇਇ=ਦਿੰਦਾ ਹੈ। ਚਿੰਤ ਕਰੇਇ=ਚਿੰਤਾ ਕਰਦਾ ਹੈ। ਕਹਹਿ=ਕਹਿੰਦੇ, ਆਖਦੇ ਹਨ। ਮਾਨਹਿ=ਮੰਨਦੇ ਹਨ। ਜਾਉ=ਮੈਂ ਜਾਂਦਾ ਹਾਂ।੩। ਦੇਹਿ=ਦੇਵੇਂ। ਜਪੀ=ਜਪਾਂ, ਜਪ ਸਕਦਾ ਹਾਂ। ਪ੍ਰਣਵਤਿ=ਆਖਦਾ ਹੈ।੪।

**ਅਰਥ:** (ਇਸ ਸੰਸਾਰ ਵਿਚ) ਕੋਈ ਭਿਖਾਰੀ ਹੈ, ਭਿਖਿਆ (ਮੰਗ ਕੇ) ਖਾ ਰਿਹਾ ਹੈ। ਕੋਈ ਰਾਜਾ (ਬਣ ਕੇ ਰਾਜ ਵਿਚ) ਵਿਚਰ ਰਿਹਾ ਹੈ। ਕਿਸੇ ਨੂੰ ਆਦਰ (ਅਤੇ) ਕਿਸੇ ਨੂੰ ਨਿਰਾਦਰ (ਮਿਲ ਰਿਹਾ ਹੈ)। ਕੋਈ ਢਾਹ ਕੇ (ਉਸ ਦੇ) ਉਸਾਰਣ ਵਿਚ ਧਿਆਨ ਧਰ ਰਿਹਾ ਹੈ। (ਪਰ ਹੇ ਪ੍ਰਭੂ!) ਤੇਰੇ ਤੋਂ ਵੱਡਾ ਕੋਈ ਨਹੀਂ ਹੈ (ਮੈਂ) ਕਿਸ ਨੂੰ (ਤੇਰੇ ਮੁਕਾਬਲੇ ਤੇ) ਵਿਖਾਵਾਂ (ਜੇ ਕੋਈ ਤੇਰੇ ਤੋਂ) ਚੰਗਾ ਹੋਵੇ (ਤਾਂ ਦੱਸਾਂ, ਬਲ ਵਿਚ ਤੇਰੇ ਤੋਂ ਨਾ ਕੋਈ ਵੱਡਾ ਹੈ, ਨਾ ਕੋਈ ਚੰਗਾ ਹੈ)।੧।

(ਹੇ ਪ੍ਰਭੂ!) ਮੇਰੇ ਲਈ (ਕੇਵਲ) ਤੇਰਾ ਨਾਮ ਹੀ (ਜੀਵਨ) ਆਸਰਾ ਹੈ। ਤੂੰ ਦਾਤਾ ਹੈਂ, (ਸਭ ਕੁਝ) ਕਰਨ ਵਾਲਾ (ਸਮਰਥ) ਹੈਂ, ਅਤੇ (ਸ੍ਰਿਸ਼ਟੀ ਦਾ) ਕਰਤਾ ਹੈਂ।੧।ਰਹਾਉ।

(ਮੈਂ ਸਹੀ) ਰਸਤੇ ਤੇ ਨਹੀਂ ਪੈਂਦਾ, ਕੁਰਾਹੇ ਜਾਂਦਾ ਹਾਂ। (ਇਸ ਲਈ ਤੇਰੀ) ਦਰਗਾਹ ਵਿਚ (ਮੇਰੇ) ਬੈਠਣ (ਲਈ) ਥਾਂ ਨਹੀਂ ਹੈ। (ਮੈਂ) ਮਨ ਕਰਕੇ ਅੰਧਾ (ਅਗਿਆਨੀ ਹਾਂ ਅਤੇ) ਮਾਇਆ ਦਾ ਬਧਾ (ਹੋਇਆ ਗੁਲਾਮ ਹਾਂ)। (ਮੇਰਾ) ਸਰੀਰ (ਵਿਸ਼ੇ ਵਿਕਾਰਾਂ ਵਿਚ) ਨਿਤ ਵਿਗੜਦਾ ਅਤੇ ਕਮਜ਼ੋਰ ਹੁੰਦਾ ਹੈ। (ਮੈਨੂੰ ਸਦਾ ਸੁਆਦਲੇ ਪਦਾਰਥ) ਖਾਣ ਦੀ (ਤੇ ਜੀਵਨ) ਜੀਉਣ ਦੀ ਬਹੁਤੀ ਆਸ (ਲਗੀ ਰਹਿੰਦੀ

ਹੈ)। (ਪਰ ਮੇਰਾ) ਹਰੇਕ ਸਵਾਸ ਅਤੇ ਗਿਰਾਹ ਤੇਰੇ ਹਿਸਾਬ ਵਿਚ ਹੈ।੨।

(ਹੇ ਭਾਈ! ਉਹ ਵਾਹਿਗੁਰੂ) ਅੰਨ੍ਹੇ (ਅਗਿਆਨੀ ਜੀਵ ਨੂੰ) ਦਿਨ ਰਾਤ (ਗਿਆਨ ਮਾਰਗ) ਦਾ ਦੀਵਾ (ਭਾਵ ਰੋਸ਼ਨੀ) ਬਖਸ਼ਦਾ ਹੈ। ਸੰਸਾਰ ਸਮੁੰਦਰ ਵਿਚ ਡੁਬਦਿਆਂ ਦਾ ਫ਼ਿਕਰ ਕਰਦਾ ਹੈ। ਜੋ (ਮਨੁੱਖ ਪ੍ਰਭੂ) ਦਾ ਨਾਮ ਜਪਦੇ ਹਨ, ਸੁਣਦੇ ਅਤੇ ਮੰਨਦੇ ਹਨ, (ਮੈਂ) ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ। (ਹੇ ਪ੍ਰਭੂ!) ਨਾਨਕ (ਤੇਰੇ ਅਗੇ) ਇਕ ਬੇਨਤੀ ਕਰਦਾ ਹੈ, (ਮੇਰੀ) ਜਿੰਦ (ਜਾਨ) ਸਰੀਰ ਸਭ (ਕੁਝ) ਤੇਰੇ ਹਵਾਲੇ ਹੈ (ਜਿਵੇਂ ਕਿਵੇਂ ਹੋ ਸਕੇ ਮੈਨੂੰ ਬਚਾਅ ਲੈ)।੩।

(ਹੇ ਪ੍ਰਭੂ!) ਜਦੋਂ ਤੂੰ (ਮੈਨੂੰ ਆਪਣਾ) ਨਾਮ ਦੇਵੇਂ (ਤਦੋਂ ਹੀ) ਮੈਂ ਤੇਰਾ ਨਾਮ ਜਪ ਸਕਦਾ ਹਾਂ (ਅਤੇ ਤਾਂ ਹੀ ਮੈਨੂੰ ਤੇਰੀ) ਦਰਗਾਹ ਵਿਚ ਬੈਠਣ ਲਈ ਥਾਂ (ਪ੍ਰਾਪਤ) ਹੋ ਸਕਦੀ ਹੈ। ਜਦੋਂ ਤੈਨੂੰ ਭਾਵੇ (ਤਦੋਂ ਹੀ (ਮੇਰੀ) ਖੋਟੀ ਮਤਿ ਦੂਰ ਹੋ ਸਕਦੀ ਹੈ (ਅਤੇ ਤੇਰਾ) ਗਿਆਨ ਰੂਪੀ ਰਤਨ (ਮੇਰੇ) ਮਨ ਵਿਚ ਆ ਕੇ ਵਸ ਸਕਦਾ ਹੈ। ਨਾਨਕ (ਗੁਰੂ ਜੀ) ਵਰਣਨ ਕਰਦੇ ਹਨ ਕਿ (ਜਦੋਂ ਪ੍ਰਭੂ ਆਪਣੀ ਮਿਹਰ ਦੀ) ਨਜ਼ਰ ਕਰੇ ਤਾਂ (ਜੀਵ) ਸਤਿਗੁਰੂ ਨੂੰ ਮਿਲਦਾ ਹੈ। (ਜਿਸ ਨੂੰ ਸਤਿਗੁਰੂ ਮਿਲ ਪੈਂਦਾ ਹੈ ਫਿਰ ਉਹ) ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ।੪।੧੮।

## ਅਰਥ ਭੇਦ ਅਤੇ ਨਿਰਣੈ

**ਕਿਸਹੀ ਮਾਨੁ ਕਿਸੈ ਅਪਮਾਨੁ ॥ ਢਾਹਿ ਉਸਾਰੇ, ਧਰੇ ਧਿਆਨੁ॥**

ਵਖ ਵਖ ਅਰਥ:

੧- ਕਿਸੀ ਕਾ ਮਾਨ ਹੋਤਾ ਕਿਸੀ ਕਾ ਅਪਮਾਨ ਹੋਤਾ ਹੈ ਕਿਸੀ ਕੋ ਤੂੰ ਢਾਹਿ ਗਿਰਾਉਂਦਾ ਹੈ ਕਿਸੀ ਕੋ (ਉਸਾਰੇ) ਬਨਾਉਤਾ ਹੈਂ ਪਰ ਧਯਾਨ ਸਭ ਪਰ ਧਰਤਾ ਹੈਂ। [ਫ਼. ਸ.

੨- ਕਿਸੀ ਨੂੰ ਮਾਨ ਕਿਸੀ ਨੂੰ ਅਪਮਾਨ ਪਯਾਰਾ ਅਰਥੇਹੁ ਜੋ ਕੋਈ ਐਸੇ ਹੈਨ ਜੋ ਸਦਾ ਆਏ ਗਏ ਕਾ ਮਾਨੁ ਹੀ ਕਰਤੇ ਹੈਨ ਏਕ ਆਏ ਗਏ ਕਾ ਅਪਮਾਨ ਹੀ ਸਦਾ ਕਰਤੇ ਹੈਨ। ਐਸਾ ਪੂਰਬੋਕਤ ਰੂਪ ਜੋ ਸੰਸਾਰ ਤਿਸ ਕਾ ਧਯਾਨ ਕਰਤਾ ਹੈ ਪਾਲਤਾ ਹੈ ਹਰਿ ਅਰੁ ਉਸਾਰੇ ਰਚਤਾ ਹੈ ਪੁਨ: ਢਾਹੇ ਲੈ ਕਰਤਾ ਹੈ। [ਪ੍ਰਿਯਾ ਭਾ. ਸ਼ਾਮ ਸਿੰਘ

੩- ਕਿਸੇ ਨੂੰ (ਤਾਂ) ਆਦਰ (ਹੀ ਮਿਲ ਰਿਹਾ ਹੈ) ਕਿਸੇ ਨੂੰ ਅਨਾਦਰ (ਮਿਲ ਰਿਹਾ ਹੈ)। ਕੋਈ ਢਾਹਣ ਉਸਾਰਣ ਵਿਚ (ਲਗ ਰਿਹਾ ਹੈ ਕੋਈ ਧਿਆਨੀ ਹੋ ਕੇ) ਧਿਆਨ ਧਰ ਰਿਹਾ ਹੈ। [ਸੰ. ਪੋ

੪- ਕਿਸੇ ਨੂੰ ਆਦਰ ਮਿਲ ਰਿਹਾ ਹੈ (ਉਹ ਇਸ ਆਦਰ ਵਿਚ ਅਹੰਕਾਰੀ ਹੈ) ਕਿਸੇ ਦੀ ਨਿਰਾਦਰੀ ਹੋ ਰਹੀ ਹੈ (ਜਿਸ ਕਰਕੇ ਉਹ ਆਪ ਮਨੁਖਤਾ ਦਾ ਕੌਡੀ ਮੁਲ ਨਹੀਂ ਸਮਝਦਾ)। (ਕੋਈ ਮਨ ਦੇ ਲੱਡੂ ਭੌਰ ਰਿਹਾ ਹੈ) ਆਪਣੇ ਮਨ ਵਿਚ ਕੋਈ ਸਲਾਹਾਂ ਬਣਾਉਂਦਾ ਹੈ ਅਤੇ ਢਾਉਂਦਾ ਹੈ। ਬਸ! ਏਹੀ ਸੋਚਾਂ ਸੋਚਦਾ ਰਹਿੰਦਾ ਹੈ। [ਦਰਪਣ

੫- ਕਿਸੇ ਨੂੰ ਪ੍ਰਭੂ ਸਤਿਕਾਰ ਦਿੰਦਾ ਹੈ ਅਤੇ ਕਿਸੇ ਨੂੰ ਨਿਰਾਦਰ। ਉਹ ਆਪ ਹੀ ਸਭ ਕੁਝ ਢਾਣ ਵਾਲਾ ਅਤੇ ਬਣਾਉਣ ਵਾਲਾ ਹੈ। ਉਹੀ ਸਭ ਦੀ ਸੰਭਾਲ ਕਰਦਾ ਹੈ। [ਫੁਟਕਲ

**ਨਿਰਣੈ:** ਜੋ ਪਹਿਲੀਆਂ ਪੰਕਤੀਆਂ ਦੇ ਅਰਥਾਂ ਵਲ ਵੇਖੀਏ ਤਾਂ ਨਿਰਣੈ ਅਧੀਨ ਪੰਕਤੀ ਦੇ ਅਰਥਾਂ ਨੂੰ ਵੀ ਉਸੀ ਸੇਧ ਵਿਚ ਅਰਥਾਉਣਾ ਚਾਹੀਦਾ ਹੈ। ਇਸ ਪੰਕਤੀ ਵਿਚ ਪ੍ਰਭੂ ਦੇ ਢਾਹੁਣ ਅਤੇ ਬਣਾਉਣ ਵਾਲੀ ਗੱਲ ਨਹੀਂ ਚਲ ਰਹੀ ਜਿਵੇਂ ਕਿ ਉਪਰੋਕਤ ਨੰਬਰ ੧ ਦੇ ਅਰਥ ਵਿਚ ਅੰਕਿਤ ਹੈ। ਜੇ ਸਾਰੀ ਰਚਨਾਂ ਨੂੰ ਪ੍ਰਭੂ ਦੇ ਉਸਾਰਨ ਅਤੇ ਉਜਾੜਨ ਦਾ ਵਿਸ਼ਾ ਚਲ ਰਿਹਾ ਹੋਵੇ ਤਾਂ ਅਰਥ ਬਿਵਸਥਾ ਬਦਲ ਸਕਦੀ ਸੀ। ਸਮੁੱਚੇ ਤੌਰ ਤੇ ਭਾਵੇਂ ਉਸ ਪ੍ਰਭੂ ਦੀ ਲੀਲਾ ਨੂੰ ਮੁਖ ਰਖਦੇ ਹੋਏ ਉਸ ਦੀ ਵਡਿਆਈ ਤੇ ਉਸ ਅਗੇ ਅਰਦਾਸਿ ਕੀਤੀ ਗਈ ਹੈ ਪਰ ਇਸ ਵਿਚ ਜੀਵ ਕ੍ਰਿਆ ਦਾ ਵਿਸ਼ੇਸ਼ ਜ਼ਿਕਰ ਹੈ ਜੋ ਢਾਹੁਣ ਤੇ ਬਣਾਉਣ ਦੇ ਧੰਧੇ ਵਿਚ ਲਗਾ ਰਹਿੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਅਧਿਆਤਮਕ ਖੇਤਰ ਵਿਚ ਪਰਮਾਰਥ ਦੇ ਮਹੱਤਵ ਨੂੰ ਪਰਖਣ ਲਈ ਕਈ ਵਾਰੀ ਦੁਨਿਆਵੀ ਅਕਲ ਜਗਿਆਸੂ ਨੂੰ ਪਿਛੇ ਸੁੱਟ ਜਾਂਦੀ ਹੈ। ਮਾਇਆ ਦੇ ਮੰਡਲ ਵਿਚ ਵਸਣ ਵਾਲੇ ਮਨੁੱਖ ਉਤੇ ਪਤਾ ਨਹੀਂ ਕਿਤਨੇ ਕੁ ਮਾਇਆ ਧਾਰੀਆਂ ਦਾ ਪਰਛਾਵਾਂ ਪਿਆ ਹੋਇਆ ਹੁੰਦਾ ਹੈ। ਜਦੋਂ ਕਿ ਅਨੁਭਵੀ ਪੁਰਸ਼ ਹਰ ਥਾਂ ਤੇ ਰਮੇ ਹੋਏ ਪਰਮੇਸ਼ਰ ਦੇ ਦਰਸ਼ਨ ਕਰਦਾ ਹੈ। ਪਰਮੇਸ਼ਰ ਤੋਂ ਵੱਡਾ ਆਖਣ ਦੀ ਗੱਲ ਤਾਂ ਫੁਰੇ ਜੇ ਕੋਈ ਦੂਜਾ ਨਜ਼ਰ ਆਵੇ। ਜੋ ਅਭਿਆਸੀ 'ਏਕ ਦ੍ਰਿਸਟਿ ਲਿਵ ਲਾਗੀ' ਦਾ ਅਨੰਦ ਮਾਣਦਾ ਹੈ, ਉਸ ਨੂੰ ਦੂਜਾ ਕੋਈ ਨਹੀਂ ਦਿਸਦਾ। ਗੁਰਬਾਣੀ ਵਿਚ ਇਸ ਭਾਵ ਦੀਆਂ ਕਈ ਪੰਕਤੀਆਂ ਸਾਨੂੰ ਲੋੜੀਂਦੀ ਸੇਧ ਦਿੰਦੀਆਂ ਹਨ। ਨਾਮ-ਰਸੀਆ ਆਖ਼ਰ ਇਹੋ ਹੀ ਆਖਦਾ ਹੈ:- 'ਵਡੇ ਕੀਆ ਵਡਿਆਈਆ, ਕਿਛੁ ਕਹਣਾ ਕਹਣੁ ਨ ਜਾਇ।' ਸੋ, ਸਤਿਗੁਰੂ ਨੇ ਮਾਲਕ ਅੱਗੇ ਮੱਥਾ ਟੇਕ ਕੇ, ਆਪਣੇ ਅਉਗਣਾਂ ਦਾ ਅਵਗਾਹਨ ਅਤੇ ਪਰਮੇਸ਼ਰ ਅਗੇ ਅਰਦਾਸਿ ਕਰਨ ਦੀ ਜਾਚ ਸਿਖਾਈ ਹੈ। ਸਿਧਾਂਤ ਇਹ ਹੈ ਕਿ ਮਨੁੱਖ ਮਾਣ ਰਹਿਤ ਮੰਗਤਾ ਬਣੇ, ਆਪਣਾ ਆਪ ਬਿਲਕੁਲ ਨ ਜਣਾਵੇ। ਇਉਂ ਆਖੇ 'ਜਿਤੁ ਤੂ ਲਾਵਹਿ, ਤਿਤੁ ਤਿਤੁ ਲਗਨਾ। ਜਾ ਤੂੰ ਦੇਹਿ ਤੇਰਾ ਨਾਉ ਜਪਨਾ।' (ਪੰਨਾ ੭੫੫) ਬਸ, ਜਗਿਆਸੂ ਦੀ ਜ਼ੁਬਾਨ ਤੇ ਇਹੋ ਅਰਜ਼ੋਈ ਰਹੇ:-

੧. **ਤੁਮ ਦਾਤੇ ਹਮ ਸਦਾ ਭਿਖਾਰੀ॥ ਦੇਉ ਜਬਾਬੁ ਹੋਇ ਬਜਗਾਰੀ॥** [ਪੰਨਾ ੧੧੯੧

੨. **ਹਮ ਭੀਖਕ ਭੇਖਾਰੀ ਤੇਰੇ ਤੂ ਨਿਜਪਤਿ ਹੈ ਦਾਤਾ ॥**
**ਹੋਹੁ ਦਇਆਲ ਨਾਮ ਦੇਹੁ ਮੰਗਤ ਜਨ ਕੰਉ,**
**ਸਦਾ ਰਹਉ ਰੰਗਿ ਰਾਤਾ॥** [ਪੰਨਾ ੬੬੬

**ਆਸਾ ਮਹਲਾ ੧ ਪੰਚਪਦੇ ॥ ਦੂਧ ਬਿਨੁ ਧੇਨੁ, ਪੰਖ ਬਿਨੁ ਪੰਖੀ, ਜਲ ਬਿਨੁ ਉਤਭੁਜ ਕਾਮਿ ਨਾਹੀ ॥ ਕਿਆ ਸੁਲਤਾਨੁ ਸਲਾਮ ਵਿਹੂਣਾ, ਅੰਧੀ ਕੋਠੀ ਤੇਰਾ ਨਾਮੁ ਨਾਹੀ ॥੧॥ ਕੀ ਵਿਸਰਹਿ, ਦੁਖੁ ਬਹੁਤਾ ਲਾਗੈ ॥ ਦੁਖੁ ਲਾਗੈ, ਤੂੰ ਵਿਸਰੁ ਨਾਹੀ ॥ ੧ ॥ ਰਹਾਉ ॥ ਅਖੀ ਅੰਧੁ ਜੀਭ ਰਸੁ ਨਾਹੀ, ਕੰਨੀ ਪਵਣੁ ਨ ਵਾਜੈ ॥ ਚਰਣੀ ਚਲੈ ਪਜੂਤਾ ਆਗੈ, ਵਿਣੁ ਸੇਵਾ ਫਲ ਲਾਗੇ**

**॥ ੨ ॥ ਅਖਰ ਬਿਰਖ ਬਾਗ ਭੁਇ ਚੋਖੀ, ਸਿੰਚਿਤ ਭਾਉ ਕਰੇਹੀ ॥ ਸਭਨਾ ਫਲੁ ਲਾਗੈ ਨਾਮੁ ਏਕੋ, ਬਿਨੁ ਕਰਮਾ ਕੈਸੇ ਲੇਹੀ ॥ ੩ ॥ ਜੇਤੇ ਜੀਅ ਤੇਤੇ ਸਭਿ ਤੇਰੇ, ਵਿਣੁ ਸੇਵਾ ਫਲੁ ਕਿਸੈ ਨਾਹੀ ॥ ਦੂਖੁ ਸੁਖੁ ਭਾਣਾ ਤੇਰਾ ਹੋਵੈ, ਵਿਣੁ ਨਾਵੈ ਜੀਉ ਰਹੈ ਨਾਹੀ ॥ ੪ ॥ ਮਤਿ ਵਿਚਿ ਮਰਣੁ, ਜੀਵਣੁ ਹੋਰੁ ਕੈਸਾ, ਜਾ ਜੀਵਾ ਤਾਂ ਜੁਗਤਿ ਨਾਹੀ ॥ ਕਹੈ ਨਾਨਕੁ ਜੀਵਾਲੇ ਜੀਆ, ਜਹ ਭਾਵੈ ਤਹ ਰਾਖੁ ਤੁਹੀ ॥ ੫ ॥ ੧੯ ॥**

ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਵਿਸਰਹਿੰ, ਅਖੀਂ, ਭੁਇੰ, ਕਰੇਹੀਂ, ਲੇਹੀਂ, ਜਾਂ, ਜੀਆਂ।

**ਪਦ ਅਰਥ:** ਧੇਨੁ=ਗਊ। ਪੰਖ=ਖੰਭ। ਉਤਭੁਜ=ਸੰਸਕ੍ਰਿਤ ਦਾ ਉਦਭਿੱਜ, ਜ਼ਮੀਨ ਨੂੰ ਪਾੜ ਕੇ ਜਿਸ ਦਾ ਅੰਕੁਰ (ਅੰਗੂਰ) ਨਿਕਲੇ ਐਸੀ ਵਨਸਪਤਿ, ਬੇਲ ਬੂਟੇ ਖੇਤੀ ਆਦਿਕ (ਮ. ਕੋ.)। ਕਾਮਿ=ਕੰਮ ਵਿਚ ਆਉਣਾ, (ਕਿਸੇ ਅਰਥ ਲਗਣਾ)। ਸੁਲਤਾਨੁ=ਬਾਦਸ਼ਾਹ। ਅੰਧੀ ਕੋਠੀ=ਹਨੇਰੀ (ਭਾਵ ਅਗਿਆਨਤਾ ਵਾਲੀ ਨਿਕੰਮੀ) ਕੋਠੀ।੧।ਰਹਾਉ। ਅਖੀ=ਅੱਖਾਂ ਵਿਚ। ਅੰਧੁ=ਹਨੇਰਾ।੧। ਕੀ ਵਿਸਰਹਿ=(ਤੂੰ) ਕਿਉਂ ਵਿਸਰਦਾ ਹੈਂ?। ਕੰਨੀ=ਕੰਨਾਂ ਵਿਚ। ਪਵਣੁ ਨ ਵਾਜੈ=ਹਵਾ (ਆਵਾਜ਼) ਨਹੀ ਵਜਦੀ (ਭਾਵ ਸੁਣਾਈ ਨਹੀਂ ਦਿੰਦੀ)। ਪਜੂਤਾ=ਫੜਿਆ ਹੋਇਆ।੨। ਭੁਇ=ਧਰਤੀ, ਜ਼ਮੀਨ। ਚੋਖੀ=ਸਾਫ਼ ਸੁਥਰੀ, ਸੰਵਾਰੀ ਹੋਈ। (ਨੋਟ-ਪੰਜਾਬੀ ਵਿਚ 'ਚੋਖੀ' ਪਦ ਦੇ ਅਰਥ 'ਬਹੁਤੀ' ਹਨ ਪਰ ਇਥੇ ਇਹ ਭਾਵ ਨਹੀਂ। ਇਹ ਸੰਸਕ੍ਰਿਤ ਦੇ ਪਦ 'ਚੋਕ' ਵਿਸ਼ੇਸ਼ਣ ਰੂਪ ਤੋਂ ਇਸਤ੍ਰੀ ਲਿੰਗ 'ਚੋਖੀ' ਬਣਿਆ ਹੈ)। ਸਿੰਚਿਤ=ਸਿੰਜਣਾ, ਪਾਣੀ ਦੇਣਾ। ਭਾਉ ਕਰੇਹੀ=ਪ੍ਰੇਮ ਕਰਦੇ ਹਨ। ਲੇਹੀ=ਲੈਂਦੇ ਹਨ।੩। ਮਰਣੁ=ਮੌਤ। ਜੁਗਤਿ=(ਜੀਵਨ ਬਤੀਤ ਕਰਨ ਦੀ) ਬਿਧੀ।੪।

**ਅਰਥ:** (ਜਿਵੇਂ) ਦੁੱਧ ਤੋਂ ਬਿਨਾਂ ਗਊ, ਖੰਭਾਂ ਤੋਂ ਬਿਨਾਂ ਪੰਛੀ, ਪਾਣੀ ਤੋਂ ਬਿਨਾਂ ਬਨਾਸਪਤੀ (ਕਿਸੇ) ਅਰਥ ਨਹੀਂ ਆਉਂਦੀ। (ਜਿਵੇਂ) ਸਲਾਮ ਤੋਂ ਖ਼ਾਲੀ ਬਾਦਸ਼ਾਹ ਕੀ ਹੋਇਆ? (ਭਾਵ ਜਦੋਂ ਜਨਤਾ ਉਸ ਅਗੇ ਸਿਰ ਨਹੀਂ ਝੁਕਾਉਂਦੀ ਤਾਂ ਉਹ ਬਾਦਸ਼ਾਹ ਕੀ ਹੋਇਆ? ਭਾਵ ਕੁਝ ਨਹੀਂ ਹੈ, ਇਸੇ ਤਰ੍ਹਾਂ ਹੇ ਪ੍ਰਭੂ! ਉਹ ਹਿਰਦਾ ਇਕ) ਹਨੇਰੀ ਕੋਠੀ ਵਾਂਗ ਹੈ (ਜਿਸ ਹਿਰਦੇ ਵਿਚ) ਤੇਰਾ ਨਾਮ ਨਹੀਂ (ਵਸਿਆ)।੧।

(ਹੇ ਪ੍ਰਭੂ! ਮੇਰੇ ਹਿਰਦੇ ਵਿਚੋਂ) ਤੂੰ ਕਿਉਂ ਵਿਸਰਦਾ ਹੈਂ, (ਇਸ ਤਰ੍ਹਾਂ ਮੈਨੂੰ) ਬਹੁਤ ਦੁਖ ਲਗਦਾ ਹੈ (ਸਚੀ ਗੱਲ ਇਹ ਹੈ ਕਿ ਇਸ ਤਰ੍ਹਾਂ) ਦੁਖ ਲਗਦਾ ਹੈ (ਕਿਰਪਾ ਕਰ ਮੇਰੇ ਮਨ ਤੋਂ) ਨਾ ਵਿਸਰ।੧।ਰਹਾਉ।

(ਜਦ) ਅੱਖਾਂ ਵਿਚ ਹਨੇਰਾ (ਆ ਜਾਏ, ਭਾਵ ਕੁਝ ਨ ਦਿਸੇ) ਜੀਭ ਵਿਚ (ਭੋਜਨ ਖਾਣ ਪੀਣ ਦਾ) ਸੁਆਦ ਨ ਆਉਂਦਾ ਹੋਵੇ, ਕੰਨਾਂ ਵਿਚ ਆਵਾਜ਼ ਸੁਣਾਈ ਨ ਦਿੰਦੀ ਹੋਵੇ, ਪੈਰਾਂ ਨਾਲ ਚਲਦਿਆਂ ਅੱਗੋਂ (ਕਿਸੇ ਹੋਰ ਮਨੁੱਖ ਨੇ ਆਪਣੇ ਹੱਥ ਨਾਲ) ਪਕੜਿਆ ਹੋਵੇ (ਭਾਵ ਦੂਸਰੇ ਦੇ ਆਸਰੇ ਤੇ ਤੁਰਦਾ

ਹੋਵੇ, ਸਮਝੋ) ਸੇਵਾ ਤੋਂ ਸਖਣਾ ਹੋਣ ਕਰਕੇ (ਉਸ ਨੂੰ ਇਹ ਪਾਪ ਰੂਪੀ) ਫਲ ਲਗੇ ਹਨ॥੨॥

(ਜਿਹੜੇ ਜਗਿਆਸੂ ਗੁਰ ਉਪਦੇਸ਼ ਰੂਪੀ) ਅੱਖਰ (ਜੋ) ਬਿਰਖ ਦੀ ਨਿਆਈਂ ਹਨ, (ਹਿਰਦੇ ਰੂਪੀ) ਬਾਗ਼ ਦੀ ਸਵਾਰੀ ਹੋਈ ਧਰਤੀ ਵਿਚ ਪ੍ਰੇਮ ਰੂਪੀ ਪਾਣੀ ਪਾਉਂਦੇ ਹਨ (ਅਤੇ ਸੰਵਾਰ ਕੇ ਰਖਦੇ ਹਨ ਉਨ੍ਹਾਂ) ਸਾਰਿਆਂ ਨੂੰ ਇਕੋ (ਕਰਤਾ ਪੁਰਖ ਦਾ) ਨਾਮ ਰੂਪੀ ਫਲ ਲਗਦਾ ਹੈ। (ਪਰ ਪ੍ਰਭੂ) ਦੀ ਬਖਸ਼ਿਸ਼ ਤੋਂ ਬਿਨਾਂ (ਇਹ ਨਾਮ ਰੂਪੀ ਫਲ ਭੀ ਉਹ) ਕਿਵੇਂ ਲੈ ਸਕਦੇ ਹਨ? (ਭਾਵ ਨਹੀਂ ਲੈ ਸਕਦੇ)।੩।

(ਹੇ ਪ੍ਰਭੂ! ਸੰਸਾਰ ਵਿਚ) ਜਿਤਨੇ ਜੀਵ (ਪੈਦਾ ਹੋਏ ਹਨ) ਉਹ ਸਭ ਤੇਰੇ ਹਨ ਪਰ ਸੇਵਾ ਤੋਂ ਬਿਨਾਂ (ਸਿਮਰਨ ਰੂਪੀ) ਫਲ ਕਿਸੇ ਨੂੰ ਨਹੀਂ (ਮਿਲਦਾ)। (ਹੇ ਪ੍ਰਭੂ!) ਦੁਖ ਸੁਖ (ਜਿਵੇਂ) ਤੇਰਾ ਭਾਣਾ ਹੁੰਦਾ ਹੈ (ਉਸੇ ਤਰ੍ਹਾਂ ਵਿਆਪਦਾ ਹੈ, ਪਰ ਸਚਾਈ ਇਹ ਹੈ ਕਿ) ਤੇਰੇ ਨਾਮ ਤੋਂ ਬਿਨਾਂ ਜੀਵ (ਅਡੋਲ ਅਵਸਥਾ ਵਿਚ) ਨਹੀਂ ਰਹਿ ਸਕਦਾ।੪।

(ਹੇ ਭਾਈ! ਗੁਰੂ ਦੀ) ਮਤਿ ਵਿਚ (ਚਲਣਾ ਅਸਲੀ) ਮਰਣਾ ਹੈ (ਜਿਸ ਨਾਲ ਫਿਰ ਕਦੇ ਵੀ ਮੌਤ ਨਹੀਂ ਹੁੰਦੀ। ਇਸ ਤੋਂ ਇਲਾਵਾ) ਹੋਰ ਜੀਉਣਾ ਵੀ ਕੀ ਹੋਇਆ? (ਭਾਵ ਇਹੋ ਜਿਹੇ ਅਮਰ ਜੀਵਨ ਤੋਂ ਬਿਨਾਂ) ਜਦ (ਕੋਈ ਹੋਰ ਜੀਵਨ) ਜੀਵਾਂ ਤਾਂ (ਉਹ ਸੁਚੱਜੀ) ਜੁਗਤੀ ਵਾਲਾ (ਜੀਵਨ) ਨਹੀਂ ਹੋ ਸਕਦਾ ਨਾਨਕ (ਗੁਰੂ ਜੀ) ਆਖਦੇ ਹਨ (ਕਿ ਹੇ ਪ੍ਰਭੂ! ਤੂੰ ਜੀਵਾਂ ਨੂੰ) ਜੀਵਾਉਣ ਵਾਲਾ ਹੈਂ (ਇਸ ਲਈ) ਜਿਥੇ (ਤੈਨੂੰ) ਭਾਉਂਦਾ ਹੈ ਉਥੇ ਹੀ ਤੂੰ ਰੱਖ।੫।੧੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਵਿਚ 'ਕੀ ਵਿਸਰਹਿ ਦੁਖੁ ਬਹੁਤਾ ਲਾਗੈ, ਦੁਖੁ ਲਾਗੈ ਤੂੰ ਵਿਸਰੁ ਨਹੀਂ' ਵਾਲੀ ਜੋਦੜੀ ਗੁਰਮਤਿ ਜਗਿਆਸੂ ਦੀ ਸੁਰਤਿ ਨੂੰ ਚੰਗਾ ਟੁੰਬਦੀ ਹੈ। ਨਾਮ ਦਾ ਵਿਸਰਨਾ, ਪ੍ਰਭੂ ਨਾਲੋਂ ਵਿਛੜਨਾ ਹੈ। ਇਸ ਵਿਛੋੜੇ ਜਿਹਾ ਹੋਰ ਕੋਈ ਦੁੱਖ ਨਹੀਂ ਹੈ:-

**ਮੇਰਾ ਪ੍ਰਭੁ ਬਿਸਰੈ, ਹਉ ਮਰਉ ਦੁਖਾਲੀ ॥** [ਪੰਨਾ ੭੯੬

ਸਰੀਰਕ ਦੁਖ ਸਰੀਰ ਦੇ ਛੁੱਟਣ ਨਾਲ ਮੁੱਕ ਜਾਂਦੇ ਹਨ ਪਰ ਜੀਵਾਤਮਾ ਦਾ ਪ੍ਰਭੂ ਨਾਲੋਂ ਵਿਛੜਨਾ ਹੀ ਵੱਡਾ ਦੁੱਖ ਹੈ ਜੋ ਵਿਸ ਰੂਪ ਬਣ ਕੇ ਇਸ ਨੂੰ ਕਾਲ ਚੱਕਰ ਵਿਚ ਪਾ ਦਿੰਦਾ ਹੈ। ਬੁਢੇਪੇ ਕਾਰਨ ਨਜ਼ਰ ਦੀ ਕਮਜ਼ੋਰੀ, ਦੰਦਾਂ ਦੇ ਡਿਗਣ ਕਰਕੇ ਖਾਣ ਪੀਣ ਦੀ ਬੇ-ਸੁਆਦੀ, ਸਰੀਰ ਦੀ ਕਮਜ਼ੋਰੀ ਕਾਰਨ ਡੰਗੋਰੀ ਦਾ ਸਹਾਰਾ ਜਾਂ ਪਰਅਧੀਨਗੀ ਆਦਿ ਕਈ ਦੁਖ ਮਨੁੱਖ ਨੂੰ ਝੱਲਣੇ ਪੈਂਦੇ ਹਨ ਪਰ ਇਨ੍ਹਾਂ ਦਾ ਮੂਲ ਕਾਰਨ ਖਸਮ ਦਾ ਵਿਛੋੜਾ ਅਥਵਾ ਵਿਸਰਨਾ ਹੈ:-

**ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥** [ਪੰਨਾ ੧੨੫੬

ਬਸ, ਨਾਮ ਤੋਂ ਵਿਹੂਣੇ ਮਨੁੱਖ ਦੀ ਉਹੀ ਦਸ਼ਾ ਹੁੰਦੀ ਹੈ ਜੋ ਦੁਧ ਤੋਂ ਖ਼ਾਲੀ ਗਾਂ ਦੀ, ਖੰਭਾਂ ਤੋਂ ਬਿਨਾਂ ਪੰਛੀ ਦੀ ਅਤੇ ਪਾਣੀ ਤੋਂ ਬਿਨਾਂ ਖੇਤੀ ਦੀ। ਇਨ੍ਹਾਂ ਤੋਂ ਛੁਟਕਾਰਾ ਪਾਉਣ ਦੀ ਇਕੋ ਇਕ ਜੁਗਤੀ ਹੈ, ਨਾਮ ਸਿਮਰਨ। ਜਦੋਂ ਤਕ ਜੀਵ ਮਨ ਦੇ ਟੋਏ ਟਿੱਬੇ ਢਾਹ ਕੇ ਮਨ ਮੈਦਾਨ ਨਹੀਂ ਕਰਦਾ ਭਾਵ ਨਿਮਰਤਾ ਨਹੀਂ ਲਿਆਉਂਦਾ, ਧਰਤੀ ਨੂੰ ਸੰਵਾਰਦਾ ਨਹੀਂ, ਪ੍ਰੇਮ ਦਾ ਪਾਣੀ ਨਹੀਂ ਦਿੰਦਾ, ਇਸ ਦੇ

ਸਾਹਮਣੇ 'ਮਨ ਖਿੜਿਆ ਹਰਿਆ ਬਾਗ' ਵਾਲਾ ਦ੍ਰਿਸ਼ ਰੂਪਮਾਨ ਨਹੀਂ ਹੁੰਦਾ।

ਸਿਧਾਂਤ ਇਹ ਹੈ ਕਿ ਸੇਵਾ ਤੋਂ ਬਿਨਾਂ ਕਿਸੇ ਸਿੱਖ ਨੂੰ ਜੀਵਨ ਫਲ ਪ੍ਰਾਪਤ ਨਹੀਂ ਹੁੰਦਾ ਜਿਵੇਂ ਕਿਸਾਨ ਧਰਤੀ ਵਾਹੁੰਦਾ ਹੈ, ਕਿਆਰੇ ਬਣਾਉਂਦਾ ਹੈ, ਫਿਰ ਬੀਜ ਬੀਜਦਾ ਹੈ, ਪਾਣੀ ਦਿੰਦਾ ਹੈ, ਗੋਡੀ ਕਰਦਾ ਹੈ, ਇਤਨੀ ਘਾਲਣਾ ਤੋਂ ਉਪਰੰਤ ਉਹ ਅੰਨ ਦੇ ਬੋਹਲ ਪ੍ਰਾਪਤ ਕਰਦਾ ਹੈ। ਇਸੇ ਤਰ੍ਹਾਂ ਅਧਿਆਤਮਕ ਖੇਤਰ ਵਿਚ ਜਿਹੜਾ ਮਨੁੱਖ ਅੰਮ੍ਰਿਤ ਵੇਲੇ ਜਾਗ ਕੇ, ਇਸ਼ਨਾਨ ਕਰਕੇ ਨਾਮ ਸਿਮਰਨ ਵਿਚ ਸੁਰਤਿ ਨੂੰ ਸਾਵਧਾਨ ਰਖਦਾ ਹੈ, ਸਤਿਗੁਰੂ ਦੀ ਸੇਵਾ ਕਰਦਾ ਹੈ, ਉਹ ਨਾਮ ਰੂਪੀ ਫਲ ਪ੍ਰਾਪਤ ਕਰਦਾ ਹੈ। 'ਵਿਣੁ ਸੇਵਾ ਫਲੁ ਕਿਸੈ ਨਾਹੀ' ਇਸ ਸ਼ਬਦ ਦਾ ਨਿਚੋੜ ਹੈ। ਸੋ, ਇਸ ਉਤੇ ਅਮਲ ਕੀਤਿਆਂ ਹੀ ਅਮਰ ਪਦਵੀ ਪ੍ਰਾਪਤ ਹੋ ਸਕਦੀ ਹੈ।

**ਆਸਾ ਮਹਲਾ ੧ ॥ ਕਾਇਆ ਬ੍ਰਹਮਾ, ਮਨੁ ਹੈ ਧੋਤੀ ॥ ਗਿਆਨੁ ਜਨੇਊ, ਧਿਆਨੁ ਕੁਸਪਾਤੀ ॥ ਹਰਿਨਾਮਾ ਜਸੁ, ਜਾਚਉ ਨਾਉ ॥ ਗੁਰ ਪਰਸਾਦੀ, ਬ੍ਰਹਮਿ ਸਮਾਉ ॥ ੧ ॥ ਪਾਂਡੇ, ਐਸਾ ਬ੍ਰਹਮ ਬੀਚਾਰੁ ॥ ਨਾਮੇ ਸੁਚਿ ਨਾਮੋ ਪੜਉ, ਨਾਮੇ ਚਜੁ ਆਚਾਰੁ ॥ ੧ ॥ ਰਹਾਉ ॥ ਬਾਹਰਿ ਜਨੇਊ, ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ, ਨਾਮੁ ਸਮਾਲਿ ॥ ਐਥੈ ਓਥੈ ਨਿਬਹੀ ਨਾਲਿ ॥ ਵਿਣੁ ਨਾਵੈ, ਹੋਰਿ ਕਰਮ ਨ ਭਾਲਿ ॥ ੨ ॥ ਪੂਜਾ ਪ੍ਰੇਮ ਮਾਇਆ ਪਰ ਜਾਲਿ ॥ ਏਕੋ ਵੇਖਹੁ, ਅਵਰੁ ਨ ਭਾਲਿ ॥ ਚੀਨੈ੍ ਤਤੁ, ਗਗਨ ਦਸ ਦੁਆਰ ॥ ਹਰਿ ਮੁਖਿ ਪਾਠ ਪੜੈ ਬੀਚਾਰ ॥ ੩ ॥ ਭੋਜਨੁ ਭਾਉ, ਭਰਮੁ ਭਉ ਭਾਗੈ ॥ ਪਾਹਰੂਅਰਾ ਛਬਿ, ਚੋਰੁ ਨ ਲਾਗੈ ॥ ਤਿਲਕੁ ਲਿਲਾਟਿ, ਜਾਣੈ ਪ੍ਰਭੁ ਏਕੁ ॥ ਬੂਝੈ ਬ੍ਰਹਮੁ, ਅੰਤਰਿ ਬਿਬੇਕੁ ॥ ੪ ॥ ਆਚਾਰੀ, ਨਹੀ ਜੀਤਿਆ ਜਾਇ ॥ ਪਾਠ ਪੜੈ, ਨਹੀ ਕੀਮਤਿ ਪਾਇ ॥ ਅਸਟ ਦਸੀ ਚਹੁ, ਭੇਦੁ ਨ ਪਾਇਆ ॥ ਨਾਨਕ, ਸਤਿਗੁਰਿ ਬ੍ਰਹਮੁ ਦਿਖਾਇਆ ॥ ੫ ॥ ੨੦ ॥**

ਉਚਾਰਨ ਸੇਧ

**ਬਿੰਦੀ ਸਹਿਤ:** ਜਾਚਉਂ, ਨਾਉਂ, ਸਮਾਉਂ, ਪੜਉਂ, ਆਚਾਰੀਂ, ਅਸਟਦਸੀਂ, ਚਹੁੰ।

**ਫੁਟਕਲ:** 'ਕੁਸਪਾਤੀ' ਨੂੰ 'ਕੁਸ ਪਾਤੀ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਬ੍ਰਹਮਾ=ਬ੍ਰਾਹਮਣ। ਕੁਸਪਾਤੀ=ਕੁਸਪਵ੍ਰਿਤੀ, ਕੁਸਾ=(ਦਭ) ਦੇ ਪੱਤੇ ਦਾ ਬਣਿਆ ਹੋਇਆ ਛਲਾ ਜਿਸ ਨੂੰ ਹਿੰਦੂ ਮਤ ਅਨੁਸਾਰ ਪੂਜਾ ਕਰਨ ਸਮੇਂ ਚੀਚੀ ਉਂਗਲੀ ਦੇ ਨਾਲ ਵਾਲੀ ਉਂਗਲੀ ਤੇ ਪਾਉਣ ਦਾ ਵਿਧਾਨ ਹੈ। ਜਾਚਉ=ਮੈਂ ਮੰਗਦਾ ਹਾਂ। ਸਮਾਉ=(ਮੈਂ) ਸਮਾਅ (ਲੀਨ) ਹੋ ਜਾਵਾਂ।੧।

ਪੜਉ=ਪੜ੍ਹਦਾ ਹਾਂ। ਰਜੁ=ਕਰਨ ਯੋਗ ਕੰਮ। ਆਚਾਰੁ=ਕਰਮ ਕਾਂਡ, ਧਾਰਮਿਕ ਰਸਮਾਂ।੧।ਰਹਾਉ। ਬਾਹਰਿ=ਬਾਹਰਲਾ। ਜਿਚਰੁ=ਜਦ ਤਕ। ਹੋਰਿ=ਹੋਰ ਤੋਂ, ਬਚ ਵਚਨ। ਨ ਭਾਲਿ=ਨਾ ਲੱਭਦਾ ਫਿਰ।੨। ਪਰਜਾਲਿ=ਚੰਗੀ ਤਰ੍ਹਾਂ ਸਾੜ ਕੇ। ਚੀਨੈ=ਪਛਾਣਦਾ ਹੈ। ਤਤੁ=ਵਾਹਿਗੁਰੂ। ਮੁਖਿ=ਮੂੰਹ ਵਿਚ।੩। ਭੋਜਨੁ=(ਮੂਰਤੀ ਲਈ) ਭੋਗ। ਭਾਉ=ਪ੍ਰੇਮ। ਭਉ=ਭੈ, ਡਰ। ਪਾਹਰੂਅਰਾ=ਪਹਿਰੇਦਾਰ, ਰਾਖਾ । ਛਬਿ=ਛਬੀ, ਤੇਜ ਪ੍ਰਤਾਪ ਨਾਲ। ਲਿਲਾਟਿ=ਮੱਥੇ ਉਤੇ। ਬਿਬੇਕੁ=ਆਤਮਿਕ ਵਿਚਾਰ, ਚੰਗੇ ਮੰਦੇ ਨੂੰ ਨਿਖੇੜਨ ਵਾਲੀ ਸੂਝ ਬੂਝ।੪। ਆਚਾਰੀ=ਕਰਮ-ਕਾਂਡਾਂ ਰਾਹੀਂ। ਅਸਟਦਸੀ ਚਹੁ=ਅਠਾਰਾਂ (ਪੁਰਾਣਾਂ ਅਤੇ) ਚਾਰ (ਵੇਦਾਂ) ਦੁਆਰਾ। ਸਤਿਗੁਰਿ=ਸਤਿਗੁਰੂ ਨੇ।੫।

**ਅਰਥ:** (ਹੇ ਪਾਂਡੇ! ਤੇਰਾ) ਮਨੁੱਖਾ ਸਰੀਰ ਹੀ ਬ੍ਰਾਹਮਣ ਹੈ (ਅਤੇ ਪਵਿਤਰ) ਮਨ ਧੋਤੀ ਹੈ। (ਪਰਮਾਤਮਾ ਬਾਰੇ ਗੁਰੂ ਦਾ) ਗਿਆਨ ਜਨੇਊ (ਅਤੇ ਚਰਨਾਂ ਨਾਲ) ਧਿਆਨ ਕੁਸ਼ਾ (ਦੱਭ) ਦਾ ਛੱਲਾ ਹੈ। (ਹੇ ਪਾਂਡੇ! ਮੈਂ) ਹਰੀ ਦਾ ਨਾਮ (ਤੇ) ਹਰੀ ਦੀ ਕੀਰਤੀ (ਸਿਫਤਿ ਸਾਲਾਹ) ਮੰਗਦਾ ਹਾਂ (ਤਾਂ ਜੋ) ਗੁਰੂ ਦੀ ਕਿਰਪਾ ਨਾਲ ਮੈਂ ਬ੍ਰਹਮ ਵਿਚ ਸਮਾਅ ਜਾਵਾਂ।੧।

ਹੇ ਪਾਂਡੇ! (ਤੂੰ ਵੀ) ਬ੍ਰਹਮ ਦਾ ਇਹੋ ਜਿਹਾ ਵਿਚਾਰ ਕਰ (ਜਿਸ ਤਰ੍ਹਾਂ ਮੈਂ ਕਰਦਾ ਹਾਂ)। ਮੈਂ ਨਾਮ ਦੁਆਰਾ ਪਵਿਤਰ (ਹੋਣਾ ਮੰਨਦਾ ਹਾਂ), ਨਾਮ ਹੀ (ਵੇਦ ਪਾਠ) ਪੜ੍ਹਦਾ ਹਾਂ, ਨਾਮ ਦੁਆਰਾ ਹੀ ਕਰਨ ਯੋਗ ਕੰਮ ਅਤੇ ਧਾਰਮਿਕ ਰਹੁਰੀਤੀ (ਕਰਦਾ ਹਾਂ) ।੧।ਰਹਾਉ।

(ਹੇ ਪਾਂਡੇ!) ਬਾਹਰਲਾ ਜਨੇਊ (ਉਤਨਾ ਚਿਰ ਹੀ ਹੈ) ਜਿਤਨਾ ਚਿਰ (ਰੱਬੀ) ਜੋਤਿ (ਤੇਰੇ ਸਰੀਰ ਦੇ) ਨਾਲ (ਜੁੜੀ ਹੋਈ ਹੈ)। (ਅਸਲੀ) ਟਿੱਕਾ ਅਤੇ ਧੋਤੀ (ਪ੍ਰਭੂ ਦਾ) ਨਾਮ ਹੈ (ਇਸ ਲਈ ਤੂੰ ਇਸ ਨੂੰ) ਸੰਭਾਲ (ਭਾਵ ਸਾਂਭ ਕੇ ਰਖ, ਨਾਮ ਯਾਦ ਕਰ)। (ਕੇਵਲ ਨਾਮ ਹੀ) ਇਥੇ ਅਤੇ ਉਥੇ (ਭਾਵ ਲੋਕ, ਪਰਲੋਕ ਵਿਚ) ਨਾਲ (ਸਾਥ ਚਲਣ ਵਾਲਾ ਹੈ)। ਨਾਮ ਤੋਂ ਬਿਨਾਂ ਹੋਰ ਕੋਈ ਕਰਮ ਨਾ ਭਾਲਦਾ (ਲਭਦਾ) ਫਿਰ ।੨।

(ਹੇ ਪਾਂਡੇ!) ਮਾਇਆ (ਦਾ ਮੋਹ) ਚੰਗੀ ਤਰ੍ਹਾਂ ਸਾੜ ਦੇ। ਹਿਰਦੇ ਵਿਚ (ਪ੍ਰਭੂ) ਦਾ ਪ੍ਰੇਮ (ਹੋਣਾ ਹੀ ਅਸਲੀ ਪੂਜਾ ਹੈ। (ਹਰ ਥਾਂ ਤੇ) ਇਕ (ਪਰਮਾਤਮਾ) ਨੂੰ ਵੇਖ (ਉਸ ਤੋਂ ਬਿਨਾਂ) ਹੋਰ (ਕਿਸੇ ਦੇਵੀ ਦੇਵਤੇ ਦੀ) ਭਾਲ ਨਾ ਕਰ। ਜਿਹੜਾ ਮਨੁੱਖ ਗਗਨ (ਭਾਵ ਬਾਹਰਲੇ ਪਸਾਰੇ ਅਤੇ) ਦਸ ਦੁਆਰਿਆਂ ਵਿਚ (ਹਰੀ ਨੂੰ ਵਿਆਪਕ ਸਮਝਦਾ ਹੈ ਉਹ) ਪਰਮਾਤਮਾ ਨੂੰ ਪਛਾਣਦਾ ਹੈ। (ਇਉਂ ਸਮਝ ਕਿ ਉਹ ਆਪਣੇ) ਮੂੰਹ ਦੁਆਰਾ ਹਰੀ ਦਾ (ਨਾਮ ਅਤੇ ਧਾਰਮਿਕ ਗ੍ਰੰਥਾਂ ਦਾ) ਪਾਠ ਪੜ੍ਹਦਾ ਅਤੇ ਵਿਚਾਰਦਾ ਹੈ।੩।

(ਹੇ ਪਾਂਡੇ! ਜਿਹੜਾ ਮਨੁੱਖ ਹਰੀ) ਪ੍ਰੇਮ ਨੂੰ (ਆਪਣਾ) ਭੋਜਨ (ਬਣਾਉਂਦਾ ਹੈ, ਭੋਜਨ ਨਾਲ ਉਸ ਦੇ) ਮਨ ਦੀ ਭਟਕਣਾ ਅਤੇ ਡਰ ਦੂਰ ਹੁੰਦਾ ਹੈ। (ਹੇ ਪਾਂਡੇ! ਤੂੰ ਉਸ ਪ੍ਰਭੂ ਨੂੰ) ਰਾਖਾ ਬਣਾ (ਫਿਰ ਉਸ ਦੇ) ਪ੍ਰਤਾਪ ਨਾਲ (ਤੇਰੇ ਨੇੜੇ ਕੋਈ) ਚੋਰ ਨਹੀਂ ਆਵੇਗਾ। ਇਕ ਪ੍ਰਭੂ ਨੂੰ ਜਾਣਨਾ ਹੈ (ਇਹ) ਮੱਥੇ ਉਤੇ ਤਿਲਕ ਹੋਵੇ। (ਹਿਰਦੇ ਵਿਚ) ਇਹੋ ਜਿਹਾ ਬਿਬੇਕ (ਗਿਆਨ ਹੋਵੇ, ਜਿਸ ਨਾਲ ਜੀਵ) ਬ੍ਰਹਮ ਨੂੰ ਲ

ਲਵੋ॥੪॥

(ਹੇ ਪਾਂਡੇ! ਇਹ ਮਨ) ਧਾਰਮਿਕ ਰਹੁਰੀਤੀਆਂ (ਕਰਮ ਕਾਂਡਾਂ) ਨਾਲ ਨਹੀਂ ਜਿਤਿਆ ਜਾ ਸਕਦਾ। (ਨਿਰਾ) ਪਾਠਾਂ ਦੇ ਪੜ੍ਹਨ ਨਾਲ (ਉਸ ਪ੍ਰਭੂ ਦੀ) ਕੀਮਤ ਨਹੀਂ ਪਾਈ ਜਾ ਸਕਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਠਾਰਾਂ (ਪੁਰਾਨਾਂ) ਅਤੇ ਚਾਰ (ਵੇਦਾਂ) ਤੋਂ (ਜਿਸ ਬ੍ਰਹਮਾ ਦਾ) ਭੇਦ ਨਹੀਂ ਪਾਇਆ ਗਿਆ, ਸਤਿਗੁਰੂ ਨੇ (ਉਹ ਬ੍ਰਹਮ ਸਾਨੂੰ ਹਰ ਪਾਸੇ) ਵਿਖਾ ਦਿੱਤਾ ਹੈ।੫।੨੦।

## ਅਰਥ ਭੇਦ ਅਤੇ ਨਿਰਣੈ

### ੳ) ਕਾਇਆ ਬ੍ਰਹਮਾ, ਮਨੁ ਹੈ ਧੋਤੀ ॥

ਵਖ ਵਖ ਅਰਥ:

੧- ਤਿਨ ਕਾ ਮਨੁ (ਬ੍ਰਹਮਾ) ਬ੍ਰਾਹਮਨ ਹੈ ਜਿਨੋਂ ਨੇ (ਕਾਇਆ) ਦੇਹੀ (ਧੋਤੀ) ਭਾਵ ਪਾਪੋਂ ਸੇ ਰਹਤ ਕਰੀ ਹੈ। ਜਿਨੋਂ ਨੇ ਮਨ ਕੋ ਸੁਧ ਕੀਆ ਹੈ। [ਫ਼.ਸ.

੨- (ਹੇ ਪਾਂਡੇ! ਮੇਰਾ ਸਰੀਰ 'ਬ੍ਰਾਹਮਣ' ਹੈ ਮਨ 'ਧੋਤੀ' ਹੈ। [ਸੰ.ਪੋ.

੩- (ਨਾਮ ਦੀ ਬਰਕਤ ਨਾਲ ਵਿਕਾਰਾਂ ਤੋਂ ਬਚਿਆ ਹੋਇਆ) ਮਨੁੱਖਾ ਸਰੀਰ ਹੀ (ਉਚ ਜਾਤੀਆ) ਬ੍ਰਾਹਮਣ ਹੈ, (ਪਵਿਤਰ ਹੋਇਆ) ਮਨ (ਬ੍ਰਾਹਮਣ ਦੀ) ਧੋਤੀ ਹੈ। [ਦਰਪਣ

**ਨਿਰਣੈ:** ਜੇ ਸਾਰੇ ਸ਼ਬਦ ਦਾ ਅਧਿਐਨ ਕਰੀਏ ਤਾਂ ਇਕ ਗਲ ਸਪਸ਼ਟ ਹੋ ਜਾਂਦੀ ਹੈ ਕਿ ਪਾਂਡੇ ਦੇ ਬਾਹਰਲੇ ਕਰਮ ਕਾਂਡਾਂ ਨੂੰ ਮੁਖ ਰਖ ਕੇ ਅੰਤਰੀਵ ਗਿਆਨ ਅਤੇ ਰਹਿਤ ਦਾ ਧਾਰਨੀ ਬਣਨ ਦੀ ਸਿਖਿਆ ਦਿੱਤੀ ਗਈ ਹੈ। ਇਸ ਲਈ 'ਧੋਤੀ' ਪਦ ਦੇ ਅਰਥ 'ਦੇਹੀ ਪਾਪਾਂ ਤੋਂ ਰਹਿਤ ਕਰੀ ਹੈ' ਭਾਵ ਧੋਤੀ ਹੈ ਜਿਵੇਂ ਨੰਬਰ ੧ ਦੇ ਸਾਹਮਣੇ ਦਰਜ ਹਨ, ਠੀਕ ਨਹੀਂ। 'ਧੋਤੀ' ਪਹਿਰਾਵੇ ਦਾ ਅੰਗ ਹੈ ਜਿਵੇਂ 'ਧੋਤੀ ਖੋਲਿ ਵਿਛਾਏ ਹੇਠ' 'ਪੰਨਾ ੨੦੧) ਸੋ ਇਥੇ ਇਹ ਪਦ ਕ੍ਰਿਆ ਸੂਚਕ ਨਹੀਂ, ਸੰਗਿਆ ਵਾਚਕ ਹੈ।

### ਅ) ਪਾਹਰੂਅਰਾ ਛਬਿ, ਚੋਰੁ ਨ ਲਾਗੈ ॥

ਵਖ ਵਖ ਅਰਥ:

੧- ਗੁਰ ਸਬਦ ਕੋ (ਪਾਹਰੂਆ) ਪਹਰੇ ਵਾਲੇ (ਰਾਛਬਿ) ਰਖਯਕ ਕਰਵਾ (ਪਾਹਰੂਆ) ਪਹਿਰੇ ਵਾਲੇ ਜੋ ਗੁਰ ਸਬਦ ਹੋਵੇ ਤਉ (ਛਬਿ) ਰਾਤ ਮੈਂ ਭਾਵ ਅਵਸਥਾ ਮੈਂ ਕਾਮਾਦਿਕ ਚੋਰੋਂ ਕਾ ਸਮਦਾਉ ਨ ਲਾਗੈ। [ਫ਼.ਸ.

੨- 'ਛਬੀ' ਨੂੰ ਪਹਿਰਦਾਰ ਬਣਾ (ਜੋ ਕਾਮਦਿਕ) ਚੋਰ ਨਾ ਲੱਗੇ। [ਸੰ.ਪੋ.

੩- ਹਰੀ ਰਾਖੇ ਦੇ ਜਬ੍ਹੇ ਨਾਲ ਚੋਰ ਕਾਮਾਦਿਕ ਨਹੀਂ ਲਗਦੇ। [ਸ਼ਬਦਾਰਥ

੪- ਪ੍ਰਭੂ ਰਾਖੇ ਦਾ ਤੇਜ (ਆਪਣੇ ਅੰਦਰ ਪ੍ਰਕਾਸ਼ ਕਰ) ਕੋਈ ਕਾਮਾਦਿਕ ਚੋਰ ਨੇੜੇ ਨਹੀਂ ਢੁਕਦਾ। [ਦਰਪਣ

'ਗੁਰਬਾਣੀ ਪਾਠ ਦਰਸ਼ਨ' ਪੋਥੀ ਵਿਚ 'ਪਾਹਰੂਆ ਰਾਛਬਿ, ਚੋਰੁ ਨ ਲਾਗੈ' ਤੇ (੨) ''ਪਾਹਰੂਆਰਾ ਛਬਿ' ਦੋ ਤਰ੍ਹਾਂ ਦੇ ਪਾਠ ਪਦ ਛੇਦ ਰੂਪ ਵਿਚ ਅੰਕਿਤ ਹਨ। ਪਰ ਨੰਬਰ ੧ ਵਾਲਾ ਪਾਠ

ਹੀ ਭਿੰਡਰਾਂ ਟਕਸਾਲ ਵਾਲੇ ਠੀਕ ਮੰਨਦੇ ਹਨ।

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਇਸ ਪੰਕਤੀ ਦੇ ਦੋ ਅਰਥ ਕੀਤੇ ਹਨ:- ਛਬਿ ਸੰ. ਛਵਿ-ਸੰਗਯਾ-ਸ਼ੋਭਾ, ਸੁੰਦਰਤਾ। ੨-ਪ੍ਰਭਾ, ਚਮਕ। ੩-ਦੇਖੋ ਮਧੁ ਭਾਗ। ੪-ਡਿੰਗ, ਤੁਚਾ, ਖਲੜੀ ੫-ਕ੍ਰਿ-ਵਿ-ਸ਼ਬ (ਰਾਤ) ਨੂੰ ਰਾਤ ਵੇਲੇ। 'ਪਾਹਰੂਅਰਾ ਛਬਿ ਚੋਰੁ ਨ ਲਾਗੈ' (ਆਸਾ ਮ: ੧) ਪਹਰਾ ਰਖਣ ਵਾਲੇ ਨੂੰ ਰਾਤੀ ਚੋਰ ਨਹੀ ਲਗਦਾ*।

**ਨਿਰਣੈ:** 'ਰਾਛਬਿ' ਪਦ ਹੋਰ ਕਿਸੇ ਪੁਸਤਕ ਵਿਚ ਵਰਤਿਆ ਹੋਇਆ ਦ੍ਰਿਸ਼ਟੀ ਨਹੀਂ ਪਿਆ। ਹਾਂ, 'ਛਬਿ' ਪਦ ਦੀ ਵਰਤੋਂ ਸ੍ਰੀ ਦਸਮ ਗ੍ਰੰਥ ਵਿਚ ਅਨੇਕਾਂ ਵਾਰੀ ਤੇਜ, ਸੁੰਦਰਤਾ ਦੇ ਅਰਥਾਂ ਵਿਚ ਕੀਤੀ ਹੋਈ ਮਿਲਦੀ ਹੈ। 'ਛਬਿ' ਦਾ 'ਸ਼ਬ' ਬਣਾ ਕੇ 'ਰਾਤ' ਅਰਥ ਕਰਨੇ ਖਿਚ ਵਾਲੇ ਅਰਥ ਹਨ। 'ਛਬਿ' ਪਦ ਦੇ ਅਰਥ ਛਬੀ, ਪ੍ਰਤਾਪ ਵਾਲਾ ਠੀਕ ਹਨ। 'ਪਾਹਰੂਅਰਾ' ਦੇ ਅਰਥ, ਪਹਿਰੇਦਾਰ, ਰਾਖਾ ਠੀਕ ਹਨ। ਭਾਵ ਜੇ ਪ੍ਰਭੂ ਰਾਖਾ ਬਣ ਜਾਵੇ, ਉਸ ਦੇ ਪ੍ਰਤਾਪ ਨਾਲ ਇਸ ਸਰੀਰ ਵਿਚ 'ਪੰਜ ਚੋਰ' ਨੇੜੇ ਨਹੀਂ ਲਗ ਸਕਦੇ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪੰਡਿਤ ਪ੍ਰਤੀ ਦਿਤਾ ਬ੍ਰਹਮ ਵਿਚਾਰ ਦਰਜ ਹੈ। ਆਮ ਤੌਰ ਤੇ ਪੰਡਤ ਲੋਕ ਆਪਣਾ ਸਾਰਾ ਜੀਵਨ ਕਰਮਕਾਂਡਾਂ ਦੀ ਪਰਵਿਰਤੀ ਵਿਚ ਲਾਉਣ ਦਾ ਹੀ ਉਪਦੇਸ਼ ਦਿੰਦੇ ਰਹਿੰਦੇ ਹਨ ਪਰ ਗੁਰੂ ਬਾਬਾ ਜੀ ਨੇ 'ਵਿਣੁ ਨਾਵੈ ਹੋਰਿ ਕਰਮ ਨ ਭਾਲਿ' ਦਾ ਉਤਮ ਉਪਦੇਸ਼ ਦੇ ਕੇ ਮਨੁੱਖਾ ਜਨਮ ਜਿਤਣ ਦੀ ਜਾਚ ਸਿਖਾਈ ਹੈ। ਕਰਮਕਾਂਡੀ ਮਨੁੱਖ ਪ੍ਰੇਮਾ ਭਗਤੀ ਨਾਲੋਂ ਬਾਹਰਮੁਖੀ ਚਿੰਨ੍ਹਾਂ ਤੋਂ ਸੋਚ ਇਸ਼ਨਾਨ ਆਦਿ ਨਾਲ ਵਧੇਰੇ ਪਿਆਰ ਕਰਦਾ ਹੈ। ਨਾਮ ਤੋਂ ਬਿਨਾਂ ਜਿਤਨੇ ਕਰਮ ਕਰਨੇ ਹਨ ਸਭ ਲੋਕਾਂ ਨੂੰ ਪਤਿਆਉਣ ਵਾਲੇ ਹਨ। ਇਹ ਅੰਤ ਸਮੇਂ ਇਥੇ ਹੀ ਰਹਿ ਜਾਂਦੇ ਹਨ, ਰਬੀ ਦਰਗਾਹ ਵਿਚ ਨਾਲ ਨਹੀਂ ਜਾਂਦੇ। ਇਸ ਲਈ ਇਥੇ ਉਥੇ ਸਾਥ ਦੇਣ ਵਾਲਾ ਕੇਵਲ ਪ੍ਰਭੂ ਦਾ ਨਾਮ ਹੈ। ਇਸ ਤਰ੍ਹਾਂ ਉਸ ਗੁਰ-ਪਰਮੇਸ਼ੁਰ ਦੀ ਸੇਵਾ ਕਰਨੀ ਚਾਹੀਦੀ ਹੈ ਜਿਸ ਕੋਲ ਨਾਮ ਹੈ:-

**ਤਿਸੈ ਸਰੇਵਹੁ ਪ੍ਰਾਣੀਹੋ, ਜਿਸ ਦੇ ਨਾਉ ਪਲੈ॥**
**ਐਥੈ ਰਹਹੁ ਸੁਹੇਲਿਆ, ਅਗੈ ਨਾਲਿ ਚਲੈ ॥** [ਪੰਨਾ ੩੨੦

**ਆਸਾ ਮਹਲਾ ੧ ॥ ਸੇਵਕੁ ਦਾਸੁ ਭਗਤੁ ਜਨੁ ਸੋਈ ॥ ਠਾਕੁਰ ਕਾ ਦਾਸੁ, ਗੁਰਮੁਖਿ ਹੋਈ ॥ ਜਿਨਿ ਸਿਰਿ ਸਾਜੀ, ਤਿਨਿ ਫੁਨਿ ਗੋਈ ॥ ਤਿਸੁ ਬਿਨੁ, ਦੂਜਾ ਅਵਰੁ ਨ ਕੋਈ ॥ ੧ ॥ ਸਾਚੁ ਨਾਮੁ, ਗੁਰ ਸਬਦਿ ਵੀਚਾਰਿ ॥**

---

*੧. ਮਨ ਉਪਰ ਚੌਕਸੀਆਂ ਰੱਖਣ ਵਾਲੇ ਨੂੰ ਇਸਤਰੀ ਆਦਿਕ ਦੀ ਛਬਿ (ਸ਼ੋਭਾ) ਦਾ ਚੋਰ ਨਹੀਂ ਲਗਦਾ।

੨. ਇਸੁ ਤਨ, ਮਨ ਮਧੇ ਮਦਨ ਚੋਰੁ ॥ ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥ [ਪੰਨਾ ੧੧੯੪

ਗੁਰਮੁਖਿ ਸਾਚੇ, ਸਾਚੈ ਦਰਬਾਰਿ ॥ ੧ ॥ ਰਹਾਉ ॥ ਸਚਾ ਅਰਜੁ, ਸਚੀ ਅਰਦਾਸਿ ॥ ਮਹਲੀ ਖਸਮੁ, ਸੁਣੇ ਸਾਬਾਸਿ ॥ ਸਚੈ ਤਖਤਿ ਬੁਲਾਵੈ ਸੋਇ ॥ ਦੇ ਵਡਿਆਈ ਕਰੇ ਸੁ ਹੋਇ ॥ ੨ ॥ ਤੇਰਾ ਤਾਣੁ, ਤੂ ਹੈ ਦੀਬਾਣੁ ॥ ਗੁਰ ਕਾ ਸਬਦੁ, ਸਚੁ ਨੀਸਾਣੁ ॥ ਮੰਨੇ ਹੁਕਮੁ, ਸੁ ਪਰਗਟੁ ਜਾਇ ॥ ਸਚੁ ਨੀਸਾਣੈ, ਠਾਕ ਨ ਪਾਇ ॥ ੩ ॥ ਪੰਡਿਤ ਪੜਹਿ ਵਖਾਣਹਿ ਵੇਦੁ ॥ ਅੰਤਰਿ ਵਸਤੁ, ਨ ਜਾਣਹਿ ਭੇਦੁ ॥ ਗੁਰ ਬਿਨੁ, ਸੋਝੀ ਬੂਝ ਨ ਹੋਇ ॥ ਸਾਚਾ ਰਵਿ ਰਹਿਆ ਪ੍ਰਭੁ ਸੋਇ ॥ ੪ ॥ ਕਿਆ ਹਉ ਆਖਾ ਆਖਿ ਵਖਾਣੀ ॥ ਤੂੰ ਆਪੇ ਜਾਣਹਿ ਸਰਬ ਵਿਡਾਣੀ ॥ ਨਾਨਕ, ਏਕੋ ਦਰੁ ਦੀਬਾਣੁ ॥ ਗੁਰਮੁਖ ਸਾਚੁ ਤਹਾ ਗੁਦਰਾਣੁ ॥ ੫ ॥ ੨੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਪੜਹਿੰ, ਵਖਾਣਹਿੰ, ਜਾਣਹਿੰ, ਹਉਂ, ਆਖਾਂ, ਤਹਾਂ।

**ਪਦ ਅਰਥ:** ਠਾਕੁਰ=ਮਾਲਕ, ਪਰਮਾਤਮਾ। ਗੁਰਮੁਖਿ=ਗੁਰੂ ਅਨੁਸਾਰੀ, ਜਿਸ ਦਾ ਮੁਖ ਗੁਰੂ ਵਲ ਹੈ। ਜਿਨਿ=ਜਿਸ (ਪ੍ਰਭੂ) ਨੇ। ਸਿਰਿ=ਸ੍ਰਿਸ਼ਟੀ। ਸਾਜੀ=ਬਣਾਈ। ਤਿਨਿ=ਉਸ (ਪ੍ਰਭੂ) ਨੇ। ਫੁਨਿ=ਮੁੜ ਕੇ। ਗੋਈ=ਨਾਸ਼ ਕੀਤੀ। ਅਵਰੁ=ਹੋਰ।੧। ਸਬਦਿ=ਸ਼ਬਦ ਦੁਆਰਾ। ਸਚੈ ਤਖਤਿ=ਸਚੇ ਤਖਤ ਉਤੇ।੨। ਵੀਚਾਰ=ਵੀਚਾਰ ਕੇ। ਸਾਚੇ=ਸੱਚੇ ਹਨ। ਦਰਬਾਰਿ=ਦਰਬਾਰ ਵਿਚ।੧।ਰਹਾਉ। ਅਰਜੁ=ਅਰਜ਼ੋਈ, ਬੇਨਤੀ। ਮਹਲੀ ਖਸਮੁ=ਮਹਿਲ ਵਾਲਾ, ਮਾਲਕ। ਸੁਣੇ ਸਾਬਾਸਿ=ਸੁਣ ਕੇ ਸ਼ਾਬਾਸ਼ ਦੇਂਦਾ ਹੈ। ਦੀਬਾਣੁ=ਆਸਰਾ। ਨੀਸਾਣੁ=ਪਰਵਾਨਾ। ਨੀਸਾਣੈ=ਪਰਵਾਨਾ ਹੋਣ ਕਰਕੇ। ਠਾਕ=ਰੋਕ।੩। ਵਖਾਣਹਿ=ਵਖਿਆਨ ਕਰਦੇ ਹਨ। ਵਿਡਾਣੀ=ਅਸਚਰਜ ਰੂਪ ਵਾਲਾ, ਚੋਜੀ। ਅੰਤਰਿ=ਹਿਰਦੇ ਅੰਦਰ। ਵਸਤੁ=(ਨਾਮ ਰੂਪੀ) ਵਸਤੂ। ਰਵਿ ਰਹਿਆ=ਵਿਆਪਕ ਹੋ ਰਿਹਾ ਹੈ। ਪ੍ਰਭੁ ਸੋਇ=ਉਹ ਪ੍ਰਭੂ। ਆਖਿ ਵਖਾਣੀ=ਆਖ ਕੇ ਬਿਆਨ ਕਰਾਂ।੪।

**ਅਰਥ:** (ਸਹੀ ਅਰਥਾਂ ਵਿਚ) ਸੇਵਕ, ਦਾਸ (ਅਤੇ) ਭਗਤ ਜਨ ਓਹੀ ਹੈ (ਜਿਸ ਦੀ ਪਛਾਣ ਇਸ ਤਰ੍ਹਾਂ ਹੈ)।) ਪਰਮਾਤਮਾ ਦਾ ਦਾਸ (ਗੁਰੂ ਅਨੁਸਾਰੀ) ਹੁੰਦਾ ਹੈ। (ਉਸ ਦਾਸ ਦਾ ਨਿਸ਼ਚਾ ਹੈ ਕਿ) ਜਿਸ (ਪ੍ਰਭੂ) ਨੇ ਸ੍ਰਿਸ਼ਟੀ ਬਣਾਈ ਹੈ, ਫਿਰ ਉਸ ਨੇ ਹੀ ਨਾਸ਼ ਕੀਤੀ ਹੈ। ਉਸ ਤੋਂ ਬਿਨਾਂ ਹੋਰ ਕੋਈ ਦੂਜਾ (ਬਣਾਉਣ ਅਤੇ ਨਾਸ਼ ਕਰਨ ਵਾਲਾ) ਨਹੀਂ ਹੈ।੧।

ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦਾ) ਸੱਚ ਨਾਮ ਵੀਚਾਰ ਕੇ ਗੁਰੂ ਦੇ ਸਨਮੁਖ ਰਹਿਣ ਵਾਲੇ (ਗੁਰਮੁਖ) ਹੀ ਪ੍ਰਭੂ ਦੇ ਸੱਚੇ ਦਰਬਾਰ ਵਿਚ ਸਚੇ (ਮੰਨੇ ਜਾਂਦੇ) ਹਨ।੧।ਰਹਾਉ।

ਅਰਦਾਸਿ ਸੱਚੀ ਹੋਵੇ, ਅਤੇ ਉਸ ਅਰਦਾਸਿ ਅਰਜ਼ ਨੂੰ ਕਰਨ ਵਾਲਾ ਸੱਚਾ ਹੋਵੇ (ਤਾਂ) ਮਹਲ

ਦਾ ਖਸਮ (ਉਸ) ਅਰਦਾਸਿ ਨੂੰ ਜ਼ਰੂਰ ਸੁਣਦਾ ਹੈ (ਅਤੇ) ਸੁਣ ਕੇ ਸ਼ਾਬਾਸ਼ ਦਿੰਦਾ ਹੈ। ਸੱਚੇ ਤਖ਼ਤ ਉਤੇ (ਬੈਠਾ ਸੱਚਾ ਪਾਤਿਸ਼ਾਹ) ਉਸ (ਸੇਵਕ ਨੂੰ) ਬੁਲਾਉਂਦਾ ਹੈ। (ਉਸ ਨੂੰ) ਵਡਿਆਈ ਦਿੰਦਾ ਹੈ। (ਅਸਲਵਿਚ ਸੱਚਾ ਪਾਤਿਸ਼ਾਹ ਜੋ ਕੁਝ) ਕਰਦਾ ਹੈ ਉਹੀ ਕੁਝ ਹੁੰਦਾ ਹੈ।੨।

(ਹੇ ਪ੍ਰਭੂ! ਤੇਰੇ ਸੇਵਕ ਨੂੰ) ਤੇਰਾ ਹੀ ਤਾਣ (ਤੇਰਾ ਹੀ) ਆਸਰਾ ਹੈ। ਗੁਰੂ ਦਾ ਸ਼ਬਦ (ਸੇਵਕ ਪਾਸ) ਸੱਚ ਰੂਪ (ਪਰਵਾਨਾ) ਹੁੰਦਾ ਹੈ। ਉਹ (ਜੋ) ਹੁਕਮ (ਹੋਵੇ ਉਸ ਨੂੰ) ਮੰਨਦਾ ਹੈ. (ਇਸ ਲਈ ਸੰਸਾਰ ਵਿਚ) ਪ੍ਰਗਟ (ਹੋ ਜਾਂਦਾ ਹੈ)। (ਉਸ ਪਾਸ) ਸੱਚ ਰੂਪ ਪਰਵਾਨਾ ਹੋਣ ਕਰਕੇ (ਉਸਨੂੰ ਰਬੀ ਦਰਗਾਹ ਵਿਚ) ਰੋਕ ਨਹੀਂ ਪੈਂਦੀ।੩।

ਪੰਡਿਤ (ਲੋਕ) ਵੇਦ ਪੜ੍ਹਦੇ ਹਨ। ਹੋਰਨਾਂ ਨੂੰ (ਵੇਦ ਵਿਆਖਿਆ) ਸਮਝਾਉਂਦੇ ਹਨ। (ਪਰ ਉਹ ਇਹ) ਭੇਦ ਨਹੀਂ ਜਾਣਦੇ (ਕਿ ਪਰਮਾਤਮਾ ਹਰੇਕ ਹਿਰਦੇ) ਵਿਚ ਹੈ। ਗੁਰੂ ਤੋਂ ਬਿਨਾਂ (ਇਸ ਗੱਲ ਦੀ) ਸਮਝ-ਸੋਝੀ ਨਹੀਂ ਹੁੰਦੀ (ਕਿ) ਉਹ (ਸੱਚਾ) ਪ੍ਰਭੂ (ਸਭ ਥਾਵਾਂ ਤੇ) ਵਿਆਪਕ ਹੋ ਰਿਹਾ ਹੈ।੪।

(ਹੇ ਪ੍ਰਭੂ! ਉਸ ਸੇਵਕ ਬਾਰੇ) ਮੈਂ ਕੀ ਆਖਾਂ (ਅਤੇ ਕੀ ਉਸ ਦਾ ਆਖ ਕੇ) ਵਖਿਆਨ ਕਰਾਂ? ਹੇ ਚੋਜੀ (ਪ੍ਰੀਤਮ!) ਤੂੰ ਆਪ ਸਭ ਕੁਝ ਜਾਣਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਸੇਵਕ ਨੂੰ) ਇਕੋ (ਤੇਰਾ) ਦਰ ਤੇ (ਤੇਰਾ) ਆਸਰਾ ਹੈ. ਉਥੇ ਹੀ ਉਹ (ਆਪਣੀ) ਗੁਜ਼ਰਾਨ ਕਰਦਾ ਹੈ (ਭਾਵ ਹਰ ਵੇਲੇ ਤੇਰੇ ਦਰ ਤੇ ਹਾਜ਼ਰ ਰਹਿੰਦਾ ਹੈ)।੫।੨੧।

## ਅਰਥ ਭੇਦ ਅਤੇ ਨਿਰਣੈ

**ਸਚਾ ਅਰਜੁ ਸਚੀ ਅਰਦਾਸਿ ॥ ਮਹਲੀ ਖਸਮੁ ਸੁਣੇ ਸਾਬਾਸਿ ॥**

**ਵਖ ਵਖ ਅਰਥ:**

੧- ਫ. ਆਰਜ਼ੂ. ਮਨੋਰਥ [ਮਹਾਨ ਕੋਸ਼

੨- ਜੋ ਅਰਜ਼ ਜਾਂ ਅਰਦਾਸਿ ਸੱਚੀ ਹੈ ਉਸ ਨੂੰ ਖਸਮ ਜ਼ਰੂਰ ਸੁਣਦਾ ਹੈ ਅਤੇ ਖੁਸ਼ ਹੋ ਕੇ ਸ਼ਾਬਾਸ਼ ਦਿੰਦਾ ਹੈ। [ਸ਼ਬਦਾਰਥ

੩- ਗੁਰੂ ਦੇ ਸਨਮੁਖ ਰਹਿ ਕੇ ਕੀਤੀ ਹੋਈ ਅਰਜ਼ੋਈ ਅਤੇ ਅਰਦਾਸਿ ਹੀ ਅਸਲ (ਅਰਜ਼ੋਈ ਅਰਦਾਸਿ) ਹੈ. ਮਹਿਲ ਦਾ ਮਾਲਕ ਖਸਮ ਪ੍ਰਭੂ ਉਸ ਅਰਦਾਸਿ ਨੂੰ ਸੁਣਦਾ ਹੈ ਅਤੇ ਆਦਰ ਦਿੰਦਾ ਹੈ (ਸ਼ਾਬਾਸ਼ ਆਖਦਾ ਹੈ)। [ਸੰ. ਪੋ.

**ਨਿਰਣੈ:** ਨੰਬਰ ੨ ਤੇ ੩ ਵਾਲੇ ਟੀਕਾਕਾਰਾਂ ਨੇ 'ਅਰਜੁ' ਤੇ 'ਅਰਦਾਸਿ' ਨੂੰ ਇਕ ਸ਼ਬਦ ਮੰਨ ਕੇ ਅਰਥ ਕੀਤੇ ਹਨ। 'ਅਰਜੁ' ਦੇ ਜਜੇ ਨੂੰ ਲਗੇ ਔਂਕੜ ਵਲ ਧਿਆਨ ਨਹੀਂ ਦਿੱਤਾ। ਮਹਾਨ ਕੋਸ਼ ਦੇ ਕਰਤਾ ਨੇ ਜੋ ਅਰਥ ਕੀਤੇ ਹਨ, ਉਹ ਪ੍ਰਸੰਗਕ ਹਨ। (ਜੇ ਮੰਗਤ ਜਨ ਦਾ) ਮਨੋਰਥ ਸੱਚਾ ਹੋਵੇ (ਅਤੇ ਉਸ ਦੀ ਪੂਰਤੀ ਲਈ ਸੱਚੀ ਅਰਦਾਸਿ ਕੀਤੀ ਜਾਵੇ) ਤਾਂ ਮਹਿਲ ਵਾਲਾ ਮਾਲਕ (ਪ੍ਰਭੂ ਜਗਿਆਸੂ ਦੀ ਅਰਦਾਸ) ਸੁਣ ਕੇ (ਉਸਨੂੰ) ਸ਼ਾਬਾਸ਼ (ਦਿੰਦਾ ਹੈ)। ਸੋ 'ਅਰਜੁ' ਦੇ ਅਰਥ ਅਰਜ਼ ਨੂੰ ਸੁਣਨ ਵਾਲਾ ਦੀ ਥਾਂ ਆਰਜ਼ੂ, ਮਨੋਰਥ ਪ੍ਰਕਰਣ ਵਾਲੇ ਵਧੇਰੇ ਢੁਕਦੇ ਹਨ ਕਿਉਂਕਿ ਸੁਣਨ ਦੀ ਗੱਲ ਅਗਲੀ ਪੰਕਤੀ

ਵਿਚ ਆ ਜਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਮੁਖਿ ਅਤੇ ਵੇਦਾਂ ਦੇ ਬਕਤੇ ਪੰਡਤ ਦੀ ਕਰਨੀ ਦਾ ਟਾਕਰਾ ਕੀਤਾ ਗਿਆ ਹੈ। ਗੁਰਮੁਖ ਦਾ ਸੁਭਾਅ ਸਦਾ ਸੇਵਾ ਅਤੇ ਭਗਤੀ ਵਾਲਾ ਹੈ। ਉਹ ਸਦਾ ਗੁਰੂ ਦੇ ਸ਼ਬਦ ਵਿਚ ਲਿਵਲੀਨ ਰਹਿੰਦਾ ਹੈ। ਉਸ ਦਾ ਜੀਵਨ ਨਿਰੋਲ ਸੱਚਾ ਹੈ ਅਤੇ ਉਹ ਸੱਚੀ ਅਰਦਾਸਿ ਕਰਦਾ ਹੈ। ਸੱਚ ਦੀਬਾਣ ਅਤੇ ਸਚੁ ਨੀਸ਼ਾਣ ਉਤੇ ਉਹ ਭਰੋਸਾ ਰਖਦਾ ਹੈ। ਉਸ ਨੂੰ ਲੋਕ ਪਰਲੋਕ ਵਿਚ ਕਿਤੇ ਵੀ ਕਿਸੇ ਗੱਲ ਦੀ ਔਕੜ ਨਹੀਂ ਵਾਪਰਦੀ। ਗੁਰਮੁਖ ਜੀਊੜਾ ਸਦਾ ਵਾਹਿਗੁਰੂ ਦੀ ਹਜੂਰੀ ਵਿਚ ਰਹਿੰਦਾ ਹੈ ਜਦੋਂ ਕਿ ਪੰਡਤ ਨਿਰਾ ਵੇਦਾਂ ਦਾ ਪੜ੍ਹਾਕੂ ਅਤੇ ਆਪਣੇ ਹਿਰਦੇ ਵਿਚ ਰਵ ਰਹੀ ਪਰਮ ਜੋਤਿ ਤੋਂ ਨਾ-ਵਾਕਿਫ਼ ਹੈ।

ਸਿਧਾਂਤ ਇਹ ਹੈ ਕਿ ਗੁਰਮੁਖ ਆਪਣੇ ਪ੍ਰਭੂ ਤੋਂ ਸਦਾ ਮਾਣ ਅਤੇ ਸੱਚੀ ਵਡਿਆਈ ਪ੍ਰਾਪਤ ਕਰਦਾ ਹੈ ਪਰ ਪੰਡਤ 'ਪੜਿ ਪੜਿ ਗਡੀ ਲਦੀਐ' ਵਾਲੇ ਖਾਤੇ ਵਿਚ ਪਿਆ ਖਪਦਾ ਕਿਰਝਦਾ ਰਹਿੰਦਾ ਹੈ। ਅੰਤਲਾ ਪਦ ਵਿਸਮਾਦ ਭਰਪੂਰ ਹੈ ਕਿਉਂਕਿ ਉਸ ਚੋਜੀ ਪ੍ਰੀਤਮ ਦੀਆਂ ਖੇਡਾਂ ਨੂੰ ਪੂਰੀ ਤਰ੍ਹਾਂ ਬਿਆਨਣਾ ਅਸੰਭਵ ਹੈ। ਉਹ ਆਪਣੇ ਕੌਤਕਾਂ ਨੂੰ ਆਪ ਹੀ ਜਾਣਦਾ ਹੈ।

**ਆਸਾ ਮਹਲਾ ੧ ॥ ਕਾਚੀ ਗਾਗਰਿ ਦੇਹ ਦੁਹੇਲੀ, ਉਪਜੈ ਬਿਨਸੈ ਦੁਖੁ ਪਾਈ ॥ ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ, ਬਿਨੁ ਹਰਿਗੁਰ ਪਾਰਿ ਨ ਪਾਈ ॥ ੧ ॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ, ਤੁਝ ਬਿਨੁ ਅਵਰੁ ਨ ਕੋਇ ਹਰੇ ॥ ਸਰਬੀ ਰੰਗੀ ਰੂਪੀ ਤੂੰ ਹੈ, ਤਿਸੁ ਬਖਸੇ ਜਿਸੁ ਨਦਰਿ ਕਰੇ ॥ ੧ ॥ ਰਹਾਉ ॥ ਸਾਸੁ ਬੁਰੀ ਘਰਿ ਵਾਸੁ ਨ ਦੇਵੈ, ਪਿਰ ਸਿਉ ਮਿਲਣ ਨ ਦੇਇ ਬੁਰੀ ॥ ਸਖੀ ਸਾਜਨੀ ਕੇ ਹਉ ਚਰਨ ਸਰੇਵਉ, ਹਰਿਗੁਰ ਕਿਰਪਾ ਤੇ ਨਦਰਿ ਧਰੀ ॥ ੨ ॥ ਆਪੁ ਬੀਚਾਰਿ ਮਾਰਿ ਮਨੁ ਦੇਖਿਆ, ਤੁਮ ਸਾ ਮੀਤੁ ਨ ਅਵਰੁ ਕੋਈ ॥ ਜਿਉ ਤੂੰ ਰਾਖਹਿ ਤਿਵ ਹੀ ਰਹਣਾ, ਦੁਖੁ ਸੁਖੁ ਦੇਵਹਿ ਕਰਹਿ ਸੋਈ ॥ ੩ ॥ ਆਸਾ ਮਨਸਾ ਦੋਊ ਬਿਨਾਸਤ, ਤ੍ਰਿਹੁ ਗੁਣ ਆਸ ਨਿਰਾਸ ਭਈ ॥ ਤੁਰੀਆਵਸਥਾ ਗੁਰਮੁਖਿ ਪਾਈਐ, ਸੰਤ ਸਭਾ ਕੀ ਓਟ ਲਹੀ ॥ ੪ ॥ ਗਿਆਨ ਧਿਆਨ ਸਗਲੇ ਸਭਿ ਜਪ ਤਪ, ਜਿਸੁ ਹਰਿ ਹਿਰਦੈ ਅਲਖ ਅਭੇਵਾ ॥ ਨਾਨਕ, ਰਾਮਨਾਮਿ ਮਨੁ ਰਾਤਾ, ਗੁਰਮਤਿ ਪਾਏ ਸਹਜ ਸੇਵਾ ॥ ੫ ॥ ੨੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਸਰਬੀਂ, ਰੰਗੀਂ, ਰੂਪੀਂ, ਤੂੰ ਹੈਂ, ਸਿਉਂ, ਹਉਂ, ਤ੍ਰਿਹੁੰ, ਜਿਉਂ, ਰਾਖਹਿੰ, ਦੇਵਹਿੰ, ਕਰਹਿੰ।

**ਪਦ ਅਰਥ:** ਕਾਚੀ ਗਾਗਰਿ=ਕੱਚੀ ਘੜੀ। ਦੇਹ=ਦੇਹੀ, ਸਰੀਰ। ਦੁਹੇਲੀ=ਦੁਖੀ। ਉਪਜੈ=ਜੰਮਦੀ ਹੈ। ਬਿਨਸੈ=ਨਾਸ਼ ਹੁੰਦੀ ਹੈ। ਦੁਤਰ=ਔਖਾ ਤਰਿਆ ਜਾਣ ਵਾਲਾ। ਬਿਨੁ ਹਰਿਗੁਰ ਬਿਨ=ਗੁਰੂ ਪਰਮੇਸ਼ਰ ਦੀ (ਕਿਰਪਾ ਤੋਂ) ਬਿਨਾਂ।੧। ਹਰੇ=ਹੇ ਹਰੀ!। ਸਰਬੀ=ਸਾਰਿਆਂ। ਰੰਗੀ ਰੂਪੀ=ਰੰਗਾਂ ਰੂਪਾਂ ਵਿਚ।੧।ਰਹਾਉ। ਸਾਸੁ=ਸਸ (ਮਾਇਆ, ਅਵਿਦਿਆ)। ਘਰਿ=(ਹਿਰਦੇ ਰੂਪੀ) ਘਰ ਵਿਚ। ਵਾਸੁ=ਨਿਵਾਸ, ਵਾਸਾ। ਪਿਰ ਸਿਉ=ਪਤੀ ਪਰਮਾਤਮਾ ਨਾਲ। ਸਰੇਵਉ=ਸੇਵਦੀ ਹਾਂ। ਬੀਚਾਰਿ=ਵੀਚਾਰ ਕੇ। ਮਾਰਿ=ਮਾਰ ਕੇ। ਦੇਵਹਿ=ਦੇਂਦਾ ਹੈ। ਕਰਹਿ=ਕਰਦਾ ਹੈ। ਸੋਈ=ਓਹੀ।੩। ਮਨਸਾ=ਇਛਾ। ਤ੍ਰਿਹੁ ਗੁਣ=ਤਿੰਨਾਂ (ਗੁਣਾਂ ਰਜੋ, ਤਮੋ, ਸਤੋ) ਤੋਂ। ਤੁਰੀਆਵਸਥਾ=ਮਾਇਆ ਦੇ ਤਿੰਨ ਗੁਣੀ ਪ੍ਰਭਾਵ ਤੋਂ ਰਹਿਤ ਅਵਸਥਾ, ਸਹਜ ਪਦ। ਅਲਖ=ਲਖਤਾ ਰਹਿਤ। ਗੁਰਮੁਖਿ=ਗੁਰੂ ਦੁਆਰਾ। ਸੰਤ ਸਭਾ=ਗੁਰੂ ਸੰਗਤ ਦੀ।੪। ਅਭੇਵਾ=ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ।੫।

**ਅਰਥ:** ਦੇਹੀ ਕੱਚੀ ਘੜੀ ਦੀ ਨਿਆਈਂ ਦੁਖੀ ਹੈ, ਜੰਮਦੀ ਮਰਦੀ (ਅਤੇ) ਦੁਖ ਪਾਉਂਦੀ ਰਹਿੰਦੀ ਹੈ। (ਇਸੇ ਤਰ੍ਹਾਂ) ਇਹ ਸੰਸਾਰ ਵਿਕਾਰਾਂ ਨਾਲ (ਭਰਿਆ ਹੋਇਆ) ਔਖਾ ਤਰਿਆ ਜਾਣ ਵਾਲਾ ਸਮੁੰਦਰ ਹੈ (ਇਸ ਤੋਂ) ਕਿਵੇਂ ਤਰਿਆ ਜਾ ਸਕਦਾ ਹੈ? (ਭਾਵ ਦੇਹੀ) ਗੁਰੂ ਪਰਮਾਤਮਾ ਦੀ (ਮਿਹਰ) ਤੋਂ ਬਿਨਾਂ ਪਾਰ ਨਹੀਂ ਲੰਘ ਸਕਦੀ।੧।

ਹੇ ਮੇਰੇ ਪਿਆਰੇ! (ਵਾਹਿਗੁਰੂ) ਤੇਰੇ ਤੋਂ ਬਿਨਾਂ ਮੇਰਾ ਹੋਰ ਕੋਈ (ਰਾਖਾ) ਨਹੀਂ ਹੈ। ਹੇ ਹਰੀ! ਤੇਰੇ ਤੋਂ ਬਿਨਾਂ (ਮੇਰਾ) ਹੋਰ ਕੋਈ (ਮਦਦਗਾਰ) ਨਹੀਂ ਹੈ। ਸਾਰੇ ਰੰਗਾਂ ਰੂਪਾਂ ਵਿਚ ਤੂੰ (ਹੀ ਵਿਆਪਕ) ਹੈਂ (ਪਰ ਹਰ ਕੋਈ ਆਖਦਾ ਹੈ ਕਿ) ਜਿਸ (ਜੀਵ) ਉਤੇ (ਪ੍ਰਭੂ ਮਿਹਰ ਦੀ ਨਜ਼ਰ) ਕਰ ਦੇਵੇ, ਉਸ ਨੂੰ ਬਖਸ਼ ਲਵੇਗਾ।੧।ਰਹਾਉ।

(ਇਹ ਮਾਇਆ ਰੂਪੀ) ਸਸ (ਬੜੀ) ਭੈੜੀ ਹੈ (ਜਿਹੜੀ ਮੈਨੂੰ) ਘਰ ਵਿਚ ਵਸਣ ਨਹੀਂ ਦਿੰਦੀ। (ਇਹ) ਚੰਦਰੀ, ਪਤੀ (ਪਰਮਾਤਮਾ) ਨਾਲ ਵੀ ਮਿਲਣ ਨਹੀਂ ਦਿੰਦੀ। (ਇਸ ਮਿਲਾਪ ਲਈ) ਮੈਂ ਸਤਸੰਗਣਾਂ ਸਹੇਲੀਆਂ ਦੇ ਚਰਨ ਸੇਵਦੀ ਹਾਂ (ਜਿਨ੍ਹਾਂ ਦੀ ਬਰਕਤ ਨਾਲ) ਗੁਰੂ ਪਰਮਾਤਮਾ ਨੇ (ਮੇਰੇ ਉਪਰ ਮਿਹਰ ਦੀ) ਨਜ਼ਰ ਕਰ ਦਿਤੀ ਹੈ।੨।

(ਹੇ ਪ੍ਰਭੂ! ਜਦੋਂ ਮੈਂ ਆਪਣੇ) ਆਪ ਨੂੰ ਵਿਚਾਰ ਕੇ ਮਨ ਨੂੰ ਮਾਰ ਕੇ ਵੇਖਿਆ (ਤਾਂ ਮੈਨੂੰ ਇਹ ਦਿਸ ਪਿਆ ਕਿ) ਤੇਰੇ ਵਰਗਾ (ਮੇਰਾ) ਹੋਰ ਕੋਈ ਮਿਤਰ ਨਹੀਂ ਹੈ। (ਹੇ ਪ੍ਰਭੂ!) ਜਿਸ ਤਰ੍ਹਾਂ ਤੂੰ ਰਖੇ (ਮੈਂ) ਉਸੇ ਤਰ੍ਹਾਂ ਹੀ ਰਹਿਣਾ ਹੈ, ਦੁਖ(ਅਤੇ)ਸੁਖ(ਤੂੰ ਹੀ)ਦੇਂਦਾ ਹੈਂ, (ਜੋ ਤੂੰ)ਕਰਦਾ ਹੈਂ, ਉਹੀ(ਕੁਝ ਹੁੰਦਾ ਹੈ)।੩।

(ਹੁਣ ਸੋਝੀ ਆਈ ਹੈ ਕਿ) ਆਸਾ ਅਤੇ ਇਛਾਵਾਂ ਦੋਵੇਂ ਹੀ ਨਾਸ਼ਵੰਤ ਹਨ। ਇਸ ਲਈ (ਮੈਂ) ਤਿੰਨਾਂ ਗੁਣਾਂ (ਵਾਲੀ ਮਾਇਆ ਦੀ) ਆਸਾ ਤੋਂ ਨਿਰਾਸ਼ ਹੋ ਗਈ ਹਾਂ ਸਹਜਪਦ ਵਾਲੀ ਅਵਸਥਾ ਗੁਰੂ

ਦੁਆਰਾ ਹੀ ਪ੍ਰਾਪਤ ਹੁੰਦੀ ਹੈ (ਇਸ ਲਈ ਮੈਂ) ਸੰਤ ਸਭਾ (ਭਾਵ ਗੁਰੂ ਸੰਗਤ ਦੀ) ਓਟ ਲਭ ਲਈ ਹੈ।੪।

ਜਿਸ (ਮਨੁੱਖ ਦੇ) ਹਿਰਦੇ ਵਿਚ ਭੇਦ ਅਤੇ ਲਖਤਾ ਤੋਂ ਰਹਿਤ ਹਰੀ (ਵਸ ਗਿਆ ਹੈ ਉਸ ਨੂੰ ਮਾਨੋ) ਸਾਰੇ ਜਪ ਤਪ ਅਤੇ ਗਿਆਨ ਧਿਆਨ (ਪ੍ਰਾਪਤ ਹੋ ਗਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਦਾ) ਮਨ ਰਾਮ ਦੇ ਨਾਮ ਵਿਚ ਰੰਗਿਆ (ਗਿਆ ਹੈ ਅਤੇ ਉਸ ਨੇ) ਗੁਰੂ ਦੀ ਮਤਿ ਦੁਆਰਾ ਸਹਜ ਤੇ ਸੇਵਾ (ਵਾਲੇ ਦੈਵੀ ਗੁਣ) ਪ੍ਰਾਪਤ ਕਰ ਲਏ ਹਨ।੫।੨੨।

## ਅਰਥ ਭੇਦ ਅਤੇ ਨਿਰਣੈ

**ਸਰਬੀ ਰੰਗੀ ਰੂਪੀ ਤੂੰ ਹੈ, ਤਿਸੁ ਬਖਸੇ ਜਿਸੁ ਨਦਰਿ ਕਰੇ ॥**

ਇਸ ਪੰਕਤੀ ਦੇ ਪਿਛਲੇ ਅਧੇ ਹਿੱਸੇ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ:-

੧- ਤੂੰ ਸਾਰੇ ਰੰਗਾਂ ਵਿਚ ਸਾਰੇ ਰੂਪਾਂ ਵਿਚ ਮੌਜੂਦ ਹੈਂ। (ਹੇ ਭਾਈ!) ਜਿਸ ਜੀਵ ਉਤੇ ਮਿਹਰ ਦੀ ਨਜ਼ਰ ਕਰਦਾ ਹੈਂ ਉਸ ਨੂੰ ਬਖਸ਼ ਲੈਂਦਾ ਹੈ। [ਦਰਪਣ

੨- ਸਾਰਿਆਂ ਰੰਗਾਂ (ਸਾਰਿਆਂ) ਰੂਪਾਂ ਵਿਚ ਤੂੰ ਹੀ ਹੈਂ, ਜਿਸ ਉਤੇ ਤੂੰ ਮਿਹਰ ਦੀ ਦ੍ਰਿਸ਼ਟੀ ਪਾਉਂਦਾ ਹੈਂ ਉਸ ਨੂੰ ਬਖਸ਼ ਲੈਂਦਾ ਹੈਂ। [ਸੰ. ਪੋ.

**ਨਿਰਣੈ:** ਗੁਰਬਾਣੀ ਵਿਆਕਰਣ ਅਨੁਸਾਰ ਇਹ ਅਰਥ ਤਾਂ ਠੀਕ ਮੰਨੇ ਜਾ ਸਕਦੇ ਸਨ ਜੇ 'ਬਖਸੇ' ਅਤੇ 'ਕਰੇ' ਦਾ ਸ਼ਬਦ ਸਰੂਪ 'ਬਖਸਹਿ' ਅਤੇ 'ਕਰਹਿ' ਹੁੰਦਾ। ਇਸ ਲਈ ਨੇਮਾਂ ਤੇ ਅਧਾਰਤ ਅਰਥ, ਠੀਕ ਮੰਨਣੇ ਚਾਹੀਦੇ ਹਨ। ਇਹ ਅਰਥ ਭੇਦ ਉਸ ਤਰ੍ਹਾਂ ਦਾ ਹੈ ਜਿਵੇਂ ਆਮ ਤੌਰ ਤੇ ' ੇ ' ਭੂਤ ਤੇ ਭਵਿਖਤ ਕਾਲ ਦੀ ਸੂਚਕ ਹੁੰਦੀ ਹੈ।

## ਸਾਰੰਸ਼ ਅਤੇ ਸਿਧਾਂਤ

ਜਗਿਆਸੂ ਨੂੰ ਹਮੇਸ਼ਾਂ ਇਹ ਲਾਲਸਾ ਰਹਿੰਦੀ ਹੈ ਕਿ ਉਹ ਇਸ ਭਉਜਲ ਸੰਸਾਰ ਤੋਂ ਪਾਰ ਕਿਵੇਂ ਹੋਵੇ? ਇਸ ਸੰਸਾਰ ਵਿਚ ਤਿੰਨ ਗੁਣੀ ਮਾਇਆ ਦਾ ਪ੍ਰਭਾਵ ਐਨਾ ਤਕੜਾ ਹੈ ਕਿ ਹਰ ਕੋਈ ਮੋਹ ਮਾਇਆ ਦੀ ਗੂੜ੍ਹੀ ਨੀਂਦ ਵਿਚ ਸੁਤਾ ਵਿਖਾਈ ਦਿੰਦਾ ਹੈ। ਜਪ, ਤਪ, ਸੰਜਮ ਅਤੇ ਹੋਰ ਸਾਧਨ ਵੀ ਸੰਸਾਰ ਤੋਂ ਪਾਰ ਉਤਰਨ ਲਈ ਕਾਰਗਰ ਸਾਬਤ ਨਹੀਂ ਹੁੰਦੇ। ਜੇ ਕੋਈ ਸਹੀ ਰਸਤਾ ਹੈ ਤਾਂ ਉਹ ਹੈ 'ਸੰਤ ਸਭਾ ਕੀ ਓਟ' ਜਿਥੇ ਬੈਠ ਕੇ ਗੁਰਮੁਖ, ਸਖੀਆਂ ਸਹੇਲੀਆਂ ਪਾਸੋਂ ਪਤੀ-ਪਰਮਾਤਮਾ ਦੀ ਸੇਵਾ ਵਾਲੇ ਦੈਵੀ ਗੁਣ ਨਸੀਬ ਹੁੰਦੇ ਹਨ। ਜਦੋਂ ਗੁਰੂ ਦੀ ਕਿਰਪਾ ਨਾਲ ਪਿਆਰੇ ਪ੍ਰੀਤਮ ਜੀ ਸਹਜ-ਸੁਭਾਵਕ ਸੇਵਕ ਉਤੇ ਤੁਠ ਪੈਂਦੇ ਹਨ ਤਾਂ ਸੁਤੇ ਹੀ ਉਸ ਨੂੰ ਜੀਵਨ ਫਲ ਪ੍ਰਾਪਤ ਹੋ ਜਾਂਦਾ ਹੈ।

**ਆਸਾ ਮਹਲਾ ੧ ਪੰਚਪਦੇ ॥ ਮੋਹੁ ਕੁਟੰਬੁ, ਮੋਹੁ ਸਭ ਕਾਰ ॥ ਮੋਹੁ ਤੁਮ ਤਜਹੁ, ਸਗਲ ਵੇਕਾਰ ॥ ੧ ॥ ਮੋਹੁ ਅਰੁ ਭਰਮੁ ਤਜਹੁ ਤੁਮ੍ ਬੀਰ ॥ ਸਾਚੁ ਨਾਮੁ, ਰਿਦੇ ਰਵੈ ਸਰੀਰ ॥ ੧ ॥ ਰਹਾਉ ॥ ਸਾਚੁ ਨਾਮੁ ਜਾ ਨਵਨਿਧਿ**

**ਪਾਈ ॥ ਰੋਵੈ ਪੂਤੁ ਨ ਕਲਪੈ ਮਾਈ ॥੨॥ ਏਤੁ ਮੋਹਿ ਡੂਬਾ ਸੰਸਾਰੁ ॥ ਗੁਰਮੁਖਿ ਕੋਈ ਉਤਰੈ ਪਾਰਿ ॥੩॥ ਏਤੁ ਮੋਹਿ, ਫਿਰਿ ਜੂਨੀ ਪਾਹਿ ॥ ਮੋਹੇ ਲਾਗਾ ਜਮਪੁਰਿ ਜਾਹਿ ॥੪॥ ਗੁਰ ਦੀਖਿਆ ਲੇ, ਜਪੁ ਤਪੁ ਕਮਾਹਿ ॥ ਨਾ ਮੋਹੁ ਤੂਟੈ ਨਾ ਥਾਇ ਪਾਹਿ ॥੫॥ ਨਦਰਿ ਕਰੇ, ਤਾ ਏਹੁ ਮੋਹੁ ਜਾਇ ॥ ਨਾਨਕ, ਹਰਿ ਸਿਉ ਰਹੈ ਸਮਾਇ ॥੬॥੨੩॥**

ਉਚਾਰਨ ਸੇਧ

**ਬਿੰਦੀ ਸਹਿਤ:** ਪਾਹਿਂ, ਜਾਹਿਂ, ਕਮਾਹਿਂ, ਜਪਹਿਂ, ਸਿਉਂ।

**ਪਦ ਅਰਥ:** ਮੋਹੁ=ਮਮਤਾ ਦੀ ਪਕੜ। ਕੁਟੰਬੁ=ਪਰਵਾਰ। ਕਾਰ=ਕੰਮ, ਕਾਜ। ਤਜਹੁ=ਤਿਆਗੋ, ਛੱਡੋ। ਵੇਕਾਰ=ਪਾਪ।੧। ਬੀਰ=ਹੇ ਵੀਰ!, ਹੇ ਭਾਈ!। ਰਿਦੈ ਰਵੈ=ਹਿਰਦੇ ਵਿਚ ਚਾਲੂ ਹੋ ਜਾਂਦਾ ਹੈ।੧।ਰਹਾਉ। ਨਵਨਿਧਿ=ਨੌਂ ਨਿਧੀਆਂ ਦਾ (ਖਜ਼ਾਨਾ)। ਪੂਤੁ=ਪੁਤਰ ਭਾਵ ਮਨ। ਨ ਕਲਪੈ=ਦੁਖੀ ਨਹੀਂ ਹੁੰਦੀ। ਮਾਈ=ਮਾਂ ਭਾਵ ਮਤਿ।੨। ਏਤੁ ਮੋਹਿ=ਇਸ ਮੋਹ ਵਿਚ। ਗੁਰਮੁਖਿ=ਗੁਰੂ ਅਨੁਸਾਰੀ। ਮੋਹੇ ਲਾਗਾ=ਮੋਹ ਵਿਚ ਲੱਗਾ ਹੋਇਆ।੩। ਪਾਹਿ=ਪੈਂਦੇ ਹਨ। ਜਮਪੁਰਿ=ਜਮਾਂ ਦੀ ਨਗਰੀ ਵਿਚ। ਜਾਹਿ=ਜਾਂਦੇ ਹਨ।੪। ਗੁਰ ਦੀਖਿਆ=ਗੁਰੂ ਦੀ ਸਿਖਿਆ। ਕਮਾਹਿ=ਕਮਾਉਂਦੇ ਹਨ। ਨਾ ਥਾਇ ਪਾਹਿ=ਨਾ ਕਬੂਲ ਪੈਂਦੇ ਹਨ।੫।

**ਅਰਥ:** (ਹੇ ਭਾਈ!) ਮੋਹ ਹੀ ਪਰਵਾਰ ਹੈ (ਅਤੇ ਸੰਸਾਰ ਵਿਚ) ਸਾਰੀ ਕਾਰ ਮੋਹ ਦੀ (ਚਲ ਰਹੀ ਹੈ)। (ਇਸ ਲਈ) ਤੁਸੀਂ ਮੋਹ ਨੂੰ ਤਿਆਗ ਦਿਉ (ਕਿਉਂਕਿ ਇਹ ਹੀ) ਸਾਰੇ ਵਿਕਾਰਾਂ (ਦਾ ਜਨਮ ਦਾਤਾ ਹੈ)।੧।

ਹੇ ਵੀਰ! ਮੋਹ ਅਤੇ (ਇਸ ਤੋਂ ਪੈਦਾ ਹੋਣ ਵਾਲੇ) ਭਰਮ ਨੂੰ ਵੀ ਤਿਆਗ ਦਿਉ, ਸੱਚਾ ਨਾਮ (ਆਪ-ਮੁਹਾਰੇ ਤੁਹਾਡੇ) ਹਿਰਦੇ ਵਿਚ, ਸਰੀਰ ਦੇ (ਅੰਗ ਅੰਗ ਵਿਚ) ਚਲਣਾ (ਸ਼ੁਰੂ) ਹੋ ਜਾਵੇਗਾ (ਭਾਵ ਅਗੰਮੀ ਨਾਮ ਦੀ ਰੌ ਚਲ ਪਏਗੀ)।੧।ਰਹਾਉ।

ਜਦੋਂ (ਮਨੁੱਖ) ਸੱਚ ਨਾਮ ਰੂਪ ਨੌਂ ਨਿਧੀਆਂ ਦਾ (ਖਜ਼ਾਨਾ) ਪਾ ਲੈਂਦਾ ਹੈ ਫਿਰ ਨਾ (ਇਸ ਦਾ ਮਨ ਰੂਪੀ) ਪੁੱਤਰ ਰੋਂਦਾ ਹੈ (ਅਤੇ) ਨਾ ਹੀ (ਮਤਿ ਰੂਪੀ) ਮਾਤਾ ਦੁਖੀ ਹੁੰਦੀ ਹੈ।੨।

ਇਸ ਮੋਹ ਵਿਚ (ਸਾਰਾ) ਸੰਸਾਰ ਡੁਬਿਆ ਹੋਇਆ ਹੈ। ਕੋਈ (ਵਿਰਲਾ ਮਨੁੱਖ ਹੀ) ਗੁਰੂ ਦੁਆਰਾ (ਇਸ ਮੋਹ ਰੂਪੀ ਸਾਗਰ ਵਿਚੋਂ) ਪਾਰ ਉਤਰਦਾ ਹੈ।੩।

(ਹੇ ਵੀਰ! ਜੇ) ਇਸ ਮੋਹ ਵਿਚ ਫਸਿਆ ਰਹੇਂਗਾ ਤਾਂ) ਮੁੜ ਕੇ ਜੂਨਾਂ ਵਿਚ ਪਏਂਗਾ (ਅਤੇ) ਮੋਹ ਵਿਚ ਲੱਗਾ ਹੋਇਆ ਜਮਾਂ ਦੀ ਨਗਰੀ ਵਿਚ ਜਾਵੇਂਗਾ।੪।

(ਹੇ ਵੀਰ! ਜਿਹੜੇ ਲੋਕ ਰਿਵਾਜੀ ਤੌਰ ਤੇ) ਗੁਰੂ ਦੀ ਸਿਖਿਆ ਲੈ ਕੇ ਜਪ ਤਪ (ਆਦਿ ਕਰਮ) ਕਮਾਉਂਦੇ ਹਨ, ਉਨ੍ਹਾਂ ਦਾ (ਇਸ ਤਰ੍ਹਾਂ) ਨਾ (ਮਾਇਆ ਦਾ) ਮੋਹ ਟੁੱਟਦਾ ਹੈ (ਅਤੇ) ਨਾ ਹੀ (ਉਹ ਪ੍ਰਭੂ

ਦੀ ਦਰਗਾਹ ਵਿਚ) ਕਬੂਲ ਪੈਂਦੇ ਹਨ।੫।

(ਜਿਸ ਉਤੇ ਪ੍ਰਭੂ ਆਪਣੀ) ਮਿਹਰ ਦੀ ਨਜ਼ਰ ਕਰ ਦੇਵੇ (ਉਸ ਦਾ) ਇਹ ਮੋਹ (ਟੁੱਟ) ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ ਫਿਰ) ਹਰੀ ਨਾਲ ਇਕਮਿਕ ਹੋਇਆ ਰਹਿੰਦਾ ਹੈ।੬।੨੩।

## ਅਰਥ ਭੇਦ ਅਤੇ ਨਿਰਣੈ

**ੳ) ਮੋਹੁ ਕੁਟੰਬੁ ਮੋਹੁ ਸਭ ਕਾਰ ॥**

ਵਖ ਵਖ ਅਰਥ:

੧- ਜੋ ਕੁਟੰਬ ਵਿਖੇ ਮੋਹ ਹੈ ਸੋ ਸਭੁ (ਮੋਹ) ਮੁਖ ਪਰ (ਕਾਰ) ਕਾਲਖ ਹੈ। [ਫ.ਸ.

੨- ਸਭ ਕਾਰ ਮੋਹ ਹੀ ਕਰਵਾਉਂਦਾ ਹੈ। [ਸ਼ਬਦਾਰਥ

੩- ਮੋਹ (ਜਗਤ ਦੀ) ਸਾਰੀ ਕਾਰ ਚਲਾ ਰਿਹਾ ਹੈ। [ਦਰਪਣ

੪- ਕੁਟੰਬ (ਦੀ ਪਕੜ) ਮੋਹ ਹੈ। ਸਾਰਾ ਧੰਦਾ ਹੀ ਮੋਹ ਹੈ। [ਸੰ.ਪੋ.

**ਨਿਰਣੈ:** ਇਸ ਵਿਚ ਸੰਦੇਹ ਨਹੀਂ ਕਿ 'ਕਾਰ ਕਰੀਠਾ' ਪਦ 'ਕਾਲਖ' ਦੇ ਅਰਥਾਂ ਚ ਵਰਤਿਆ ਹੋਇਆ ਮਿਲਦਾ ਹੈ ਪਰ ਨਾਲ ਹੀ ਗੁਰਬਾਣੀ ਵਿਚ ਮੋਹ ਨੂੰ 'ਕਾਲਖ' ਨਾਲ ਵੀ ਤੁਲਣਾ ਦਿੱਤੀ ਗਈ ਹੈ। ਜਿਵੇਂ:-

**੧- ਮੋਹਿ ਮਾਇਆ ਵੇ ਸਭ ਕਾਲਖਾ...**

**੨. ਜੇਤਾ ਮੋਹ ਪਰੀਤਿ ਸੁਆਦ॥ ਸਭਾ ਕਾਲਖ ਦਾਗਾ ਦਾਗ॥**

ਪਰ ਇਥੇ ਇਹ ਪਦ ਸੰਗਿਆ ਰੂਪ ਵਿਚ ਵਰਤਿਆ ਗਿਆ ਹੈ, ਜਿਵੇਂ:-

**੧. ਕਰਣੀ ਕਾਰ ਧੁਰਹੁ ਫੁਰਮਾਈ॥**
**ਬਿਨੁ ਸਬਦੈ ਕੋ ਥਾਇ ਨ ਪਾਈ॥** [ਪੰਨਾ ੩੬੩

**੨. ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥** [ਪੰਨਾ ੪

**੩. ਕਾਰ ਕਮਾਵਾ ਜੇ ਤੁਧ ਭਾਵਾ, ਜਾ ਤੂੰ ਦੇਹਿ ਦਇਆਲਾ ਜੀਉ ॥** [ਪੰਨਾ ੧੦੬

**੪. ਆਨ ਕਾਮ ਬਿਕਾਰ ਮਾਇਆ, ਸਗਲ ਦੀਸਹਿ ਛਾਰ ॥** [ਪੰਨਾ ੧੨੨੩

ਏਦਾਂ ਦੇ ਹੋਰ ਕਈ ਪ੍ਰਮਾਣ ਮਿਲਦੇ ਹਨ। ਦੂਜੀ ਪੰਕਤੀ ਵਿਚ ਵਰਤਿਆ 'ਵੇਕਾਰ' ਪਦ ਵੀ ਕਾਰ ਦੇ ਅਰਥਾਂ ਉਤੇ ਹੀ ਮੋਹਰ ਲਾਉਂਦਾ ਹੈ।

**ਅ) ਸਾਚੁ ਨਾਮੁ ਜਾ ਨਵਨਿਧਿ ਪਾਈ॥ ਰੋਵੈ ਪੂਤੁ ਨ ਕਲਪੈ ਮਾਈ॥**

ਪਹਿਲੀ ਪੰਕਤੀ ਦੇ ਅਰਥਾਂ ਵਿਚ ਸਭ ਟੀਕਾਕਾਰਾਂ ਦੀ ਸੰਮਤੀ ਹੈ ਪਰ ਦੂਜੀ ਪੰਕਤੀ ਦੇ ਕਈ ਅਰਥ ਕੀਤੇ ਗਏ ਹਨ। ਜਿਵੇਂ:-

੧- ਜਬ ਸਤਨਾਮ ਰੂਪ ਨਵਨਿਧ ਪੁਰਸ ਨੇ ਪਾਈ ਤਬ ਪੁਤ੍ਰ ਜੋ ਮਨ ਹੈ ਸੋ ਪਦਾਰਥੋਂ ਕੇ ਵਾਸਤੇ

ਰੁਦਨੁ ਨਹੀਂ ਕਰਤਾ ਹੈ ਅਰ (ਮਾਈ) ਮਾਯਾ ਪਤੀ ਈਸ਼ਵਰ ਕੇ ਕਲਪੇ ਹੂਏ ਜਾਨਤਾ ਹੈ ਵਾ ਬੁਧੀ ਨਹੀਂ ਕਲਪਤੀ ਵਾਸਤੇ ਮਾਇਆ ਕੇ। [ਫ. ਸ.

੨- ਜਦ ਸਚ ਨਾਮ (ਰੂਪ) ਨੌ ਨਿਧੀ ਪਾ ਲਈ (ਤਾਂ) ਮਾਇਆ ਦੀ ਕਲਪਨਾ (ਸੰਕਲਪਾਂ) ਵਿਚ (ਮਨ) ਨਹੀਂ ਹੋਵੇਗਾ। [ਪੰ. ਨਰੈਣ ਸਿੰਘ

੩- ਜਦ ਸਚ ਨਾਮ ਰੂਪ ਖਜ਼ਾਨਾ ਹਿਰਦੇ ਵਿਚ ਵਸਦਾ ਹੈ ਤਾਂ ਇਕ ਦੂਜੇ ਦੇ ਵਿਜੋਗ ਵਿਚ ਕੋਈ ਰੋਂਦਾ ਨਹੀਂ। [ਸ਼ਬਦਾਰਥ

੪- ਸੱਚਾ ਨਾਮ ਨੌ ਨਿਧਾ ਹੈ, ਜਦ (ਤੁਸੀਂ ਏਹ ਨਿਧੀ) ਪਾ ਲਈ (ਤਦ) ਨਾ ਪੁਤਰ ਰੋਏ (ਮਾਂ ਨੂੰ) ਨਾ ਮਾਂ ਕਲਪੇਗੀ (ਪੁਤਰ ਵਿਯੋਗ ਤੇ)। [ਸੰ. ਪੋ.

੫- ਜਦੋਂ ਮਨੁੱਖ ਪਰਮਾਤਮਾ ਦਾ ਸਦਾ ਥਿਰ ਨਾਮ (ਰੂਪ) ਨੌ ਨਿਧ ਪ੍ਰਾਪਤ ਕਰ ਲੈਂਦਾ ਹੈ (ਤਾਂ ਉਸ ਦਾ ਮਨ ਮਾਇਆ ਦਾ ਪੁਤਰ ਨਹੀਂ ਬਣਿਆ ਰਹਿੰਦਾ (ਫਿਰ) ਮਨ ਮਾਇਆ ਦੀ ਖਾਤਰ ਰੋਂਦਾ ਕਲਪਦਾ ਨਹੀਂ। [ਦਰਪਣ

**ਨਿਰਣੈ:** ਨੰਬਰ ੨ ਅਤੇ ੫ ਵਾਲੇ ਅਰਥਾਂ ਵਿਚ ਕੇਵਲ ਮਨ ਦੀ ਕਲਪਣਾ ਤੇ ਰੋਣਾ ਲਿਆ ਹੈ। 'ਰੋਵੈ ਪੂਤੁ ਨ ਕਲਪੈ ਮਾਈ' ਵਿਚ 'ਨ' ਦੇਹਲੀ ਦੀਪਕ ਦਾ ਭਾਵ ਲਖਾਉਂਦਾ ਹੈ। 'ਪੂਤੁ' ਦੇ ਅਰਥ 'ਮਨ' ਸਭ ਨੇ ਅੰਕਿਤ ਕੀਤੇ ਹਨ ਅਤੇ ਠੀਕ ਹਨ। 'ਮਾਈ' ਦੇ ਅਰਥ ਏਥੇ 'ਮਾਇਆ' ਨਹੀਂ ਹੋ ਸਕਦੇ। 'ਪੁਤਰ' ਦੇ ਨਾਲੋਂ 'ਮਾਂ' ਦਾ ਜੋੜ ਨਿਖੇੜਨਾ ਠੀਕ ਨਹੀਂ। ਕਿਉਂਕਿ ਮਾਂ ਨੂੰ ਪੁਤਰ ਦੀ ਮਮਤਾ ਹੁੰਦੀ ਹੈ ਅਤੇ ਪੁਤਰ ਨੂੰ ਮਾਂ ਦੀ। ਦੋਹਾਂ ਦਾ ਸੰਜੋਗ ਮੋਹ ਕਰਕੇ ਹੈ। ਜਦੋਂ ਨਾਮ ਰੂਪੀ ਨਿਧੀ ਪ੍ਰਾਪਤ ਹੋ ਜਾਂਦੀ ਹੈ ਤਾਂ ਦੋਹਾਂ ਦੀ ਹਾਲਤ ਸ਼ਾਂਤਮਈ ਹੋ ਜਾਂਦੀ ਹੈ। ਗੁਰਬਾਣੀ ਵਿਚ ਮਾਤਾ ਤੋਂ ਭਾਵ 'ਮਤਿ' ਹੈ:- ''ਮਾਤਾ ਮਤਿ ਪਿਤਾ ਸੰਤੋਖ'' ਇਸ ਲਈ 'ਮਾਈ' ਦੇ ਅਰਥ 'ਮਾਇਆ' ਕਰਨ ਨਾਲੋਂ 'ਮਾਤਾ' ਕਰਨਾ ਪ੍ਰਸੰਗਕ ਹਨ।

## ੲ) ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ॥ ਨਾ ਮੋਹੁ ਤੂਟੈ ਨਾ ਥਾਇ ਪਾਹਿ।

ਵਖ ਵਖ ਅਰਥ:

੧- ਜੋ ਗੁਰ ਸਿਖਯਾ ਲੈ ਕੇ ਜਪੁ ਤਪੁ ਨਹੀਂ ਕਮਾਵਤੇ ਹੈਂ ਨਾ ਤਿਨ ਕਾ ਮੋਹ ਰੂਪ ਬੰਧਨ ਤੁਟਤਾ ਹੈ ਅਰ ਨ ਵਹ ਸਰੂਪ ਕੋ ਪਾਵਤੇ ਹਨ*। [ਫ. ਸ.

੨- ਗੁਰ ਦੀਖਯਾ ਲੈ ਕੇ (ਜੀਵ) ਜਪੁ ਤਪੁ ਨੂੰ ਕਮਾਉਂਦਾ ਹੈ। (ਪਰ ਜੇ) ਮੋਹ ਨਾ ਟੁਟੇ (ਤਾਂ ਕੁਝ ਵੀ) ਕਬੂਲ ਨਹੀਂ ਪੈਂਦਾ ਅਥਵਾ (੨) (ਜੋ) ਗੁਰ ਸਿਖਯਾ ਲੈ ਕੇ ਸਿਮਰਨ (ਤੇ ਸੇਵਾ ਰੂਪ) ਤਪ ਨੂੰ ਨਹੀਂ ਕਮਾਉਂਦਾ, (ਉਸ ਦਾ) ਮੋਹ ਨਹੀਂ ਟੂਟੇਗਾ, ਨਾ ਹੀ ਸਰੂਪ ਨੂੰ ਪਾਏਗਾ। ਇਸ ਅਰਥ

---

*(ਗੁਰ ਦੀਖਿਆ) ਗੁਰ ਸਿਖਿਆ ਕੋ ਲੇ ਕਰ ਜੋ ਜਪੁ ਰੂਪ ਤਪ ਕਮਾਵਤੇ ਹੈਂ ਤਿਨ ਕਾ ਮੋਹ ਨਾ ਟੂਟੇਗਾ ਔਰ ਨਿਜ ਅਸਥਾਨ ਕੋ ਪ੍ਰਾਪਤ-ਨ ਹੋਗੇ ਭਾਵ ਏਹ ਹੈ ਕਿ ਉਨ ਪੁਰਸ਼ੋਂ ਕਾ ਅਵਸਮੇਵ ਮੋਹ ਤੁਟੇਗਾ ਔਰ ਨਿਜ ਅਸਥਾਨ ਕੋ ਪ੍ਰਾਪਤ ਨ ਹੋਂਗੇ।

ਵਿਚ 'ਨ' ਦੇਹਲੀ ਦੀਪਕ ਹੁੰਦਾ ਹੈ। ਅਥਵਾ-ਕਾਕੋਕਿ ਅਲੰਕਾਰ ਦੁਆਰਾ ਇਸ ਦਾ ਅਰਥ ਇਉਂ ਵੀ ਕਰਦੇ ਹਨ ਗੁਰ ਸਿਖਯਾ ਲੈ ਕੇ (ਜੋ) ਜਪੁ ਤਪੁ ਕਮਾਉਂਦਾ ਹੈ, (ਕੀ ਉਸ ਦਾ) ਮੋਹ ਨ ਟੂਟੇਗਾ? (ਅਤੇ ਉਹ ਸਰੂਪ ਨ ਪਾਏਗਾ? ਅਰਥਾਤ ਜ਼ਰੂਰ ਮੋਹ ਟੂਟੇਗਾ ਅਤੇ ਸਰੂਪ ਨੂੰ ਪਾਏਗਾ। [ਪੰਡਤ ਨਰੈਣ ਸਿੰਘ

੩- ਰਿਵਾਜ ਅਨੁਸਾਰ ਕਿਸੇ ਨੂੰ ਗੁਰੂ ਧਾਰਨ ਕਰਕੇ ਸਿਖਿਆ ਲੈਣ ਨਾਲ ਕੁਝ ਨਹੀਂ ਸਵਰਦਾ। [ਸ਼ਬਦਾਰਥ, ਦਰਪਣ ਅਤੇ ਗੁਰੂ ਨਾਨਕ ਬਾਣੀ ਪ੍ਰਕਾਸ਼

੪- ਗੁਰ ਦੀ ਸਿਖਿਆ ਲੈ ਕੇ ਜਪੁ ਤਪੁ ਕਮਾਉਂਦਾ ਹੈ ਪਰ ਮੋਹ ਟੁੱਟਦਾ ਨਹੀਂ ਅਤੇ ਘਾਲ ਥਾਂ ਪੈਂਦੀ ਨਹੀਂ। [ਸੰ. ਪੋ.

**ਨਿਰਣੈ** : ਸਮੂਹ ਵਿਦਵਾਨਾਂ ਨੇ ਆਪੋ ਆਪਣੀ ਬੁੱਧੀ ਅਨੁਸਾਰ ਇਕ ਤੋਂ ਇਕ ਵੱਖਰਾ ਅਰਥ ਕੀਤਾ ਹੈ। ਸੰਪ੍ਰਦਾਈ ਵਿਦਵਾਨਾਂ ਨੇ ਤਾਂ ਚੰਗਾ ਜ਼ੋਰ ਲਾ ਕੇ ਅਲੰਕਾਰ ਪੱਖ ਵੀ ਪੂਰਨ ਦਾ ਯਤਨ ਕੀਤਾ ਹੈ। ਜੇ ਪੰਕਤੀ ਦੇ ਸ਼ਬਦ ਸਰੂਪਾਂ ਅਨੁਸਾਰ ਸਰਲ ਅਰਥ ਕਰੀਏ ਤਾਂ ਇਸ ਵਿਚ ਕੋਈ ਸੰਸੇ ਵਾਲੀ ਗੱਲ ਨਹੀਂ ਰਹਿੰਦੀ। ਜੇ ਗੁਰੂ ਪਾਸੋਂ ਸਿਖਿਆ ਲੈ ਕੇ ਜਪੁ ਤਪੁ ਆਦਿ ਕਰਮ ਕੀਤੇ ਜਾਣ ਤਾਂ ਵੀ ਮੋਹ ਨਹੀਂ ਟੁੱਟਦਾ, ਕੀ ਇਹ ਕੋਈ ਗਲਤ ਗੱਲ ਹੈ? ਇਹ ਬਿਲਕੁਲ ਠੀਕ ਹੈ ਕਿਉਂਕਿ ਗੁਰੂ ਜੀ ਨੇ ਇਸ ਸ਼ਬਦ ਦੇ ਅੰਤਲੇ ਪਦ ਵਿਚ ਇਹ ਸਿਧਾਂਤ ਕਢਿਆ ਹੈ:-

**ਨਦਰਿ ਕਰੇ ਤਾ ਏਹੁ ਮੋਹੁ ਜਾਇ॥ ਨਾਨਕ ਹਰਿ ਸਿਉ ਰਹੈ ਸਮਾਇ ॥**

ਪ੍ਰਭੂ ਦੀ ਨਦਰ ਤੋਂ ਬਿਨਾਂ ਇਸ ਮੋਹ ਮਾਇਆ ਤੋਂ ਛੁਟਕਾਰਾ ਨਹੀਂ ਹੋ ਸਕਦਾ। ਨਦਰ ਤਾਂ ਹੁੰਦੀ ਹੈ ਜੇ ਜਗਿਆਸੂ ਨਿਮਾਣਾ ਹੋ ਕੇ ਗੁਰੂ ਦੀ ਸ਼ਰਨ ਵਿਚ ਪੈ ਜਾਏ। ਫਿਰ ਮੋਹ ਵੀ ਟੁੱਟ ਜਾਂਦਾ ਹੈ। ਪੰਚਮ ਗੁਰਦੇਵ ਇਸ ਵੀਚਾਰ ਦੀ ਪੁਸ਼ਟੀ ਇਉਂ ਕਰਦੇ ਹਨ:-

**ਥਿਰੁ ਸਾਧੂ ਸਰਣੀ ਪੜੀਐ ਚਰਣੀ,**
**ਅਬ ਛੂਟਸਿ ਮੋਹੁ ਜੁ ਕਿਤੀਐ ॥** [ਪੰਨਾ ੮੫੫

ਨਿਰੇ ਜਪੁ, ਤਪੁ, ਜੀਵਨ ਦਾ ਕੁਝ ਨਹੀਂ ਸਵਾਰ ਸਕਦੇ ਜਦੋਂ ਤਕ ਕਿ ਗੁਰੂ ਦੀ ਨਦਰ ਨਹੀਂ ਹੁੰਦੀ:-

**ਜਪ ਤਪ ਬਰਤ ਕੀਨੇ ਪੇਖਣ ਕਉ ਚਰਣਾ ਰਾਮ ॥**
**ਤਪਤਿ ਨ ਕਤਹਿ ਬੁਝੈ, ਬਿਨੁ ਸੁਆਮੀ ਸਰਣਾ ਰਾਮ ॥** [ਪੰਨਾ ੫੮੫

ਅਖੌਤੀ ਗੁਰੂ ਧਾਰਨ ਨਾਲ ਮੋਹ ਨਹੀਂ ਟੁੱਟਦਾ। ਜਿਹੜਾ ਜਗਿਆਸੂ ਆਪਣਾ ਤਨ, ਮਨ, ਧਨ ਸਭ ਗੁਰੂ ਨੂੰ ਸੌਂਪ ਦਿੰਦਾ ਹੈ, ਉਸ ਦਾ ਮੋਹ ਸੁਤੇ ਹੀ ਟੁੱਟ ਜਾਂਦਾ ਹੈ। ਭਗਤ ਕਬੀਰ ਜੀ ਵਾਲੀ ਧਾਰਨਾ ਨੂੰ ਜੀਵਨ ਵਿਚ ਅਪਨਾਉਣ ਤੇ ਕਮਾਉਣ ਨਾਲ ਹੀ ਜੀਵ ਦਾ ਭਲਾ ਹੁੰਦਾ ਹੈ:-

**ਕਬੀਰ ਗੁਰੁ ਲਾਗਾ ਤਬ ਜਾਨੀਐ, ਮਿਟੈ ਮੋਹੁ ਤਨ ਤਾਪ ॥**
**ਹਰਖ ਸੋਗ ਦਾਝੈ ਨਹੀ, ਤਬ ਹਰਿ ਆਪਹਿ ਆਪ॥੧੮੯॥** [ਪੰਨਾ ੧੩੭੪

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮੋਹ ਅਤੇ ਭਰਮ ਨੂੰ ਤਿਆਗਣ ਦਾ ਉਪਦੇਸ਼ ਦਿਤਾ ਹੈ। ਜੇ ਗਹੁ ਨਾਲ ਵੇਖੀਏ ਤਾਂ ਭਰਮ ਅਤੇ ਮੋਹ ਦਾ ਬੰਧਨ ਹੀ ਮਨੁੱਖ ਨੂੰ ਆਵਾਗਉਣ ਵਿਚ ਪਾਉਣ ਵਾਲਾ ਹੈ। ਗੁਰਦੇਵ ਜੀ ਦੇ ਬਚਨ ਹਨ:-

**ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ ਭਖਲਾਏ ਅੰਧ॥ [ਪੰਨਾ ੮੯੫**

ਮੋਹ ਸਾਰੇ ਵਿਕਾਰਾਂ ਦੀ ਜੜ੍ਹ ਹੈ। ਮੋਹ ਮੇਰ-ਤੇਰ ਦਾ ਹੈ। ਸਾਰੇ ਦੁਖਾਂ ਦੀ ਉਤਪਤੀ 'ਮੈਂ ਮੇਰੀ' ਤੋਂ ਹੁੰਦੀ ਹੈ। ਆਪਣੇ ਪੁਤਰ ਦੇ ਜੰਮਣ ਤੇ ਖੁਸ਼ੀ, ਮਰਨ ਤੇ ਗ਼ਮੀ ਪਰ ਦੂਜੇ ਆਂਢੀ-ਗੁਆਂਢੀ ਦੇ ਪੁਤਰ ਜੰਮਣ ਅਤੇ ਮਰਨ ਤੇ ਨਾ ਦਿਲੋਂ ਖੁਸ਼ੀ ਅਤੇ ਨਾ ਮਨ ਕਰਕੇ ਗ਼ਮੀ ਹੁੰਦੀ ਹੈ। 'ਮੋਹ' ਮੈਂ ਨਾਲ ਬੱਧਾ ਹੋਇਆ ਹੈ। ਇਸ ਸ਼ਬਦ ਵਿਚੋਂ ਸੇਧ ਇਹ ਮਿਲਦੀ ਹੈ ਕਿ ਦੁਨਿਆਵੀ ਪਦਾਰਥਾਂ, ਕੁਟੰਬੀਆਂ ਦਾ ਮੋਹ ਛੱਡ ਕੇ ਵਾਹਿਗੁਰੂ ਜੀ ਨਾਲ ਪ੍ਰੀਤ ਕੀਤੀ ਜਾਏ ਜੋ ਸਦਾ ਸੁਖਦਾਈ ਅਤੇ ਰਬੀ-ਦਰਗਾਹ ਵਿਚ ਨਾਲ ਚੱਲਣ ਵਾਲੀ ਅਮਰ ਵਸਤੂ ਹੈ:-

**ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ ॥ [ਪੰਨਾ ੩੯੧**

ਸਾਰੰਸ਼ ਇਹ ਹੈ ਕਿ ਸਾਰਾ ਸੰਸਾਰ ਹੀ ਮੋਹ ਦੇ ਸਾਗਰ ਵਿਚ ਡੁਬਿਆ ਹੋਇਆ ਹੈ, ਕੋਈ ਵਿਰਲਾ ਗੁਰਮੁਖ ਹੀ ਮੋਹ ਮਾਇਆ ਦੀ ਕਲਪਣਾ ਤੋਂ ਉਚਾ ਉਠ ਕੇ ਨਾਮ ਸਿਮਰਨ ਕਰਦਾ ਹੈ ਤੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਦਾ ਪਾਤਰ ਬਣਦਾ ਹੈ। ਜਦੋਂ ਤਕ ਅਗਿਆਨ ਅਤੇ ਭਰਮ ਦਾ ਡੇਰਾ ਨਹੀਂ ਡਿਗਦਾ, ਨਾਮ ਜਪਣ ਵਾਲੀ ਬਿਧਿ ਨਹੀਂ ਬਣਦੀ, ਉਦੋਂ ਤੱਕ ਛੁਟਕਾਰਾ ਨਹੀਂ ਹੋ ਸਕਦਾ। ਇਸ ਸ਼ਬਦ ਵਿਚ 'ਗੁਰ ਦੀਖਿਆ ਲੇ ਜਪੁ ਤਪੁ ਕਮਾਹਿ॥ ਨਾ ਮੋਹੁ ਤੂਟੈ ਨਾ ਥਾਇ ਪਾਹਿ॥' ਵਾਲੀਆਂ ਪੰਕਤੀਆਂ ਪੜ੍ਹ ਕੇ ਕਈ ਜਗਿਆਸੂਆਂ ਦੇ ਮਨ ਵਿਚ ਇਹ ਸ਼ੰਕਾ ਪੈਦਾ ਹੁੰਦੀ ਹੈ ਕਿ ਇਕ ਪਾਸੇ ਤਾਂ ਗੁਰਦੇਵ ਜੀ ਦੇ ਵਾਕ ਹਨ:-

**ਗੁਰਮੰਤ੍ਰ ਹੀਣਸ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ ॥**

**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥ [ਪੰਨਾ ੧੩੫੭**

ਅਤੇ ਦੂਜੇ ਪਾਸੇ ਜੇ ਗੁਰੂ ਦੀਖਿਆ ਲੈ ਕੇ, ਜਪ ਤਪ ਕਮਾਉਣ ਨਾਲ ਵੀ ਮੋਹ ਨਹੀਂ ਟੁੱਟਦਾ ਤਾਂ ਗੁਰੂ ਦੀਖਿਆ ਦਾ ਕੀ ਮਹਤਵ ਹੋਇਆ? ਇਸ ਬਾਰੇ ਅਸਲੀਅਤ ਸਮਝਣ ਦੀ ਲੋੜ ਹੈ। ਮਨੁੱਖ ਦੇਖਾ ਦੇਖੀ ਗੁਰੂ ਧਾਰਨ ਕਰਦਾ ਹੈ ਅਤੇ 'ਦੇਖਾ ਦੇਖੀ ਮਨ ਹਠਿ ਜਲਿ ਜਾਈਐ॥ ਪ੍ਰਿਅ ਸੰਗੁ ਨ ਪਾਵੈ, ਬਹੁ ਜੋਨਿ ਭਵਾਈਐ॥'' (ਪੰਨਾ ੧੮੫) ਵਾਲੀ ਹਾਲਤ ਬਣ ਜਾਂਦੀ ਹੈ। ਦੇਖਾ ਦੇਖੀ ਸਾਰੀ ਲੁਕਾਈ ਕਰਮ ਕਰੀ ਜਾਂਦੀ ਹੈ ਪਰ ਭੁਲੀ ਭਟਕੀ ਹੀ ਰਹਿੰਦੀ ਹੈ। ਗੁਰੂ ਸਾਹਿਬ ਨੇ ਇਕ ਪਰਖ ਕਸਵਟੀ ਰਖ ਦਿਤੀ ਹੈ:-

**੧. ਜੇਹਾ ਸਤਿਗੁਰੁ ਕਰਿ ਜਾਣਿਆ,ਤੇਹੋ ਜੇਹਾ ਸੁਖੁ ਹੋਇ॥ [ਪੰਨਾ ੩੦**

**੨. ਜੇਹਾ ਸਤਿਗੁਰ ਨੌ ਜਾਣੈ ਤੇਹੋ ਹੋਵੈ, ਤਾ ਸਚਿ ਨਾਮਿ ਲਿਵ ਲਾਗੈ॥ [ਪੰਨਾ ੫੯੦**

ਸੋ ਗੁਰੂ ਦੀ ਨਦਰ ਤੋਂ ਬਿਨਾਂ ਕੋਈ ਕਰਮ ਵੀ ਥਾਇ ਨਹੀਂ ਪੈਂਦਾ ਅਤੇ ਨਾ ਹੀ ਨਿਸਤਾਰਾ ਹੁੰਦਾ

ਹੈ। ਇਸ ਦਾ ਇਹ ਭਾਵ ਨਹੀਂ ਕਿ ਜਪ ਤਪ ਸੰਜਮ ਸਾਧਨ ਛੱਡ ਦੇਣੇ ਹਨ, ਕਰਨੇ ਹੀ ਨਹੀਂ। ਇਹ ਸਭ ਕੁਝ ਕਰਦੇ ਹੋਏ ਸਦਾ ਪ੍ਰਭੂ ਦੀ ਨਦਰ ਦਾ ਪਾਤਰ ਬਣਨਾ ਹੈ। ਲੋੜ ਹੈ ਸਤਿਗੁਰੂ ਪ੍ਰਤੀ ਸ਼ਰਧਾ ਭਾਵਨਾ ਤੇ ਭੈ ਦੀ।

**ਆਸਾ ਮਹਲਾ ੧ ॥ ਆਪਿ ਕਰੇ ਸਚੁ ਅਲਖ ਅਪਾਰੁ ॥ ਹਉ ਪਾਪੀ, ਤੂੰ ਬਖਸਣਹਾਰੁ ॥ ੧ ॥ ਤੇਰਾ ਭਾਣਾ ਸਭੁ ਕਿਛੁ ਹੋਵੈ ॥ ਮਨ ਹਠਿ ਕੀਚੈ, ਅੰਤਿ ਵਿਗੋਵੈ ॥ ੧ ॥ ਰਹਾਉ ॥ ਮਨਮੁਖ ਕੀ ਮਤਿ ਕੂੜਿ ਵਿਆਪੀ॥ ਬਿਨੁ ਹਰਿ ਸਿਮਰਣ, ਪਾਪਿ ਸੰਤਾਪੀ ॥ ੨ ॥ ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ ॥ ਜੋ ਉਪਜੈ, ਸੋ ਅਲਖ ਅਭੇਵਹੁ ॥ ੩ ॥ ਐਸਾ ਹਮਰਾ ਸਖਾ ਸਹਾਈ ॥ ਗੁਰਹਰਿ ਮਿਲਿਆ, ਭਗਤਿ ਦ੍ਰਿੜਾਈ ॥ ੪ ॥ ਸਗਲੀਂ ਸਉਦੀਂ ਤੋਟਾ, ਆਵੈ ॥ ਨਾਨਕ, ਰਾਮਨਾਮੁ ਮਨਿ ਭਾਵੈ ॥ ੫ ॥ ੨੪ ॥**

## ਉਚਾਰਨ ਸੇਧ

**ਫੁਟਕਲ:** ਵਰਤਮਾਨ ਪੰਜਾਬੀ ਲਿਖਤ ਅਨੁਸਾਰ 'ਸਗਲੀਂ ਸਉਦੀਂ' ਸਰੂਪ ਬਣਦੇ ਹਨ ਪਰ ਇਹ ਲਿਖਾਰੀਆਂ ਪਾਸੋਂ ਉਤਾਰਾ ਕਰਨ ਸਮੇਂ ਰਹੀ ਉਕਾਈ ਨਹੀਂ। ਅਜਿਹੇ ਹੋਰ ਕਈ ਸਰੂਪ ਹਨ। ਪੁਰਾਤਨ ਸਮੇਂ ਵਿਚ ਅਜਿਹੇ ਸ਼ਬਦ ਲਿਖਣ ਦਾ ਰਿਵਾਜ ਹੀ ਇਹ ਸੀ ਕਿ 'ਬਹੁ ਬਚਨ' ਨੂੰ ਨਿਰੂਪਣ ਕਰਨ ਲਈ ਬਿੰਦੀ ਅੰਦਰਲੇ ਪਾਸੇ ਲਾਈ ਜਾਂਦੀ ਸੀ ਪਰ ਹੁਣ ਇਸ ਵਿਚ ਪਰਿਵਰਤਨ ਆ ਗਿਆ, ਬਿੰਦੀ ਬਾਹਰਲੇ ਪਾਸੇ ਲਗਦੀ ਹੈ। ਜਿਵੇਂ ਉਚਾਰਨ ਸੇਧ ਦੇ ਅਧੀਨ ਸ਼ਬਦਾਂ ਵਿਚ ਅੰਕਿਤ ਹਨ।

**ਪਦ ਅਰਥ:** ਵਿਗੋਵੈ=ਖ਼ਰਾਬ (ਨਾਸ਼) ਹੁੰਦਾ ਹੈ। ਵਿਆਪੀ=ਫਸੀ ਰਹਿੰਦੀ ਹੈ। ਪਾਪਿ=ਪਾਪ ਦੇ ਕਾਰਨ। ਸੰਤਾਪੀ=ਦੁਖੀ ਹੁੰਦੀ ਹੈ। ਦੁਰਮਤਿ=ਖੋਟੀ ਮਤਿ। ਅਭੇਵਹੁ=ਭੇਦ ਰਹਿਤ ਪ੍ਰਭੂ ਤੋਂ। ਸਖਾ=ਮਿਤਰ। ਸਹਾਈ=ਸਹਾਇਤਾ ਕਰਨ ਵਾਲਾ, ਮਦਦਗਾਰ। ਦ੍ਰਿੜਾਈ=ਪੱਕੀ ਕਰ ਦਿਤੀ। ਸਗਲੀਂ ਸਉਦੀਂ= ਸਾਰਿਆਂ ਸੌਦਿਆਂ ਵਿਚ। ਤੋਟਾ=ਘਾਟਾ, ਕਮੀ।

**ਅਰਥ:** ਹੇ ਲਖਤਾ ਤੋਂ ਰਹਿਤ (ਪ੍ਰਭੂ!) ਤੂੰ (ਸਭ ਕੁਝ) ਕਰਨ ਵਾਲਾ ਸਚ ਸਰੂਪ ਅਤੇ ਬੇਅੰਤ ਸਰੂਪ ਹੈਂ। ਮੈਂ ਪਾਪੀ ਹਾਂ (ਅਤੇ) ਤੂੰ ਬਖ਼ਸ਼ਣ ਵਾਲਾ ਹੈਂ।੧।

ਜੋ ਕੁਝ (ਜਗਤ ਵਿਚ) ਹੁੰਦਾ ਹੈ (ਉਹ) ਤੇਰਾ ਭਾਣਾ ਹੀ ਹੈ (ਭਾਵ ਸਭ ਕੁਝ ਤੇਰੀ ਮਰਜ਼ੀ ਨਾਲ ਹੋ ਰਿਹਾ ਹੈ)। (ਪਰ ਜਿਹੜਾ ਮਨੁੱਖ) ਮਨ ਦੇ ਹਠ ਕਰਕੇ ਕੁਝ ਕਰਦਾ ਹੈ, ਅੰਤ ਨੂੰ (ਉਹ) ਖ਼ਰਾਬ ਹੁੰਦਾ ਹੈ।੧।ਰਹਾਉ।

ਆਪ-ਹੁਦਰੇ ਮਨੁੱਖ ਦੀ ਮਤਿ ਕੂੜ (ਕਬਾੜ) ਵਿਚ ਫਸੀ ਰਹਿੰਦੀ ਹੈ। ਹਰੀ ਦੇ ਨਾਮ ਸਿਮਰਨ ਤੋਂ ਬਿਨਾਂ ਪਾਪ ਦੇ ਕਾਰਨ ਦੁਖੀ ਹੁੰਦੀ ਹੈ।੨।

(ਹੇ ਜੀਵ!) ਖੋਟੀ ਮਤਿ ਛੱਡ ਕੇ ਕੁਝ (ਆਤਮਿਕ) ਲਾਭ ਪ੍ਰਾਪਤ ਕਰੋ (ਅਤੇ ਇਹ ਗੱਲ ਦ੍ਰਿੜ੍ਹ ਕਰੋ ਕਿ) ਜੋ ਕੁਝ ਪੈਦਾ ਹੁੰਦਾ ਹੈ ਉਹ ਅਲਖ ਅਤੇ ਅਭੇਦ (ਪ੍ਰਭੂ ਤੋਂ ਹੀ ਪੈਦਾ ਹੁੰਦਾ ਹੈ)।੩।

(ਹੇ ਭਾਈ! ਗੁਰੂ) ਸਾਡਾ ਮਿਤਰ ਇਹੋ ਜਿਹਾ ਸਹਾਇਕ (ਬਣਿਆ, ਜਦੋਂ ਉਸ ਨੇ ਸਾਨੂੰ) ਭਗਤੀ ਦ੍ਰਿੜ ਕਰਵਾਈ (ਤਾਂ ਭਗਤੀ ਦਾ ਸਦਕਾ ਸਾਨੂੰ) ਹਰੀ ਮਿਲ ਗਿਆ।੪।

(ਭਗਤੀ ਦੇ ਸੌਦੇ ਤੋਂ ਬਿਨਾਂ ਹੋਰ) ਸਾਰਿਆਂ ਸੌਦਿਆਂ ਵਿਚ ਘਾਟਾ ਹੀ ਘਾਟਾ ਪੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰੇ) ਮਨ ਵਿਚ ਰਾਮ ਨਾਮ ਹੀ ਪਿਆਰਾ ਲਗਦਾ ਹੈ।੫।੨੪।

## ਅਰਥ ਭੇਦ ਅਤੇ ਨਿਰਣੈ

### ੳ) ਆਪਿ ਕਰੇ ਸਚੁ ਅਲਖ ਅਪਾਰੁ॥ ਹਉ ਪਾਪੀ ਤੂੰ ਬਖਸਣਹਾਰੁ ॥

ਵਖ ਵਖ ਅਰਥ:

੧- ਸਨਮੁਖ ਬੇਨਤੀ। ਹੇ ਸੱਚੇ ਅਲਖ ਅਪਾਰ ਰੂਪ ਸਭ ਕੁਝ ਤੂੰ ਹੀ ਕਰਤਾ ਹੈਂ। ਮੈਂ ਪਾਪੀ ਹੂੰ, ਤੂੰ ਬਖਸ਼ਣਹਾਰ ਹੈਂ। [ਫ਼.ਸ., ਸੰ.ਪੋ.

੨- (ਜੋ ਕੁਝ ਜਗਤ ਵਿਚ ਹੋ ਰਿਹਾ ਹੈ) ਸਦਾ ਕਾਇਮ ਰਹਿਣ ਵਾਲਾ ਅਲਖ ਬੇਅੰਤ ਪਰਮਾਤਮਾ (ਸਭ ਜੀਆਂ ਵਿਚ ਵਿਆਪਕ ਹੋ ਕੇ) ਆਪ ਕਰ ਰਿਹਾ ਹੈ। (ਹੇ ਪ੍ਰਭੂ! ਇਹ ਅਟੱਲ ਨਿਯਮ ਭੁਲਾ ਕੇ ਮੈਂ) ਗੁਨਾਹਗਾਰ ਹਾਂ (ਪਰ ਫਿਰ ਭੀ) ਤੂੰ ਬਖਸ਼ਸ਼ ਕਰਨ ਵਾਲਾ ਹੈਂ। [ਦਰਪਣ

**ਨਿਰਣੈ:** ਇਹਨਾਂ ਦੋਹਾਂ ਪੰਕਤੀਆਂ ਦਾ ਭਾਵ ਜੁੜਵਾਂ ਹੈ। ਇਉਂ ਨਹੀਂ ਕਿ ਇਕ ਪੰਗਤੀ ਅਣਸੰਬੋਧਨ ਰੂਪ ਵਿਚ ਅਰਥਾਅ ਲਈ ਤੇ ਦੂਜੀ ਸੰਬੋਧਨ ਰੂਪ ਵਿਚ। 'ਅਲਖ' ਦਾ 'ਖ' ਅੱਖਰ ਮੁਕਤਾ ਸੰਬੋਧਨ ਰੂਪ ਦਾ ਲਖਾਇਕ ਹੈ। ਇਹ ਠੀਕ ਹੈ ਕਿ 'ਕਰੇ' ਦੇ ਅਰਥ ਤੂੰ ਕਰ ਰਿਹਾ ਹੈਂ ਗੁਰਬਾਣੀ ਵਿਆਕਰਣ ਦੇ ਨੇਮ ਅਨੁਸਾਰ ਨਹੀਂ ਬਣਦੇ, ਕਿਉਂਕਿ ਸਰੂਪ 'ਕਰਹਿ' ਨਹੀਂ ਹੈ। ਜੇ 'ਅਲਖ' ਸ਼ਬਦ ਨੂੰ ਸੰਬੋਧਨ ਰੂਪ ਵਿਚ ਲੈ ਕੇ ਪੰਗਤੀ ਨੂੰ ਅਰਥਾਈਏ ਤਾਂ 'ਕਰੇ' ਦੇ ਅਰਥ 'ਕਰਨ ਵਾਲਾ' ਬਣ ਜਾਣਗੇ ਕੋਈ ਰੁਕਾਵਟ ਨਹੀਂ ਪੈਂਦੀ।

ਹੇ ਲਖਤਾ ਤੋਂ ਰਹਿਤ (ਪ੍ਰਭੂ) ਤੂੰ (ਸਭ ਕੁਝ) ਕਰਨ ਵਾਲਾ, ਸੱਚ ਸਰੂਪ ਹੈਂ, ਬੇਅੰਤ ਸਰੂਪ ਹੈਂ, ਮੈਂ ਪਾਪੀ ਹਾਂ, ਤੂੰ ਬਖਸ਼ਣ ਵਾਲਾ ਹੈਂ। ਇਸ ਤਰ੍ਹਾਂ ਦੇ ਅਰਥ ਕਥਨ ਨਾਲ ਵਿਆਖਿਆ ਦੀ ਲੜੀ ਟੁੱਟਦੀ ਨਹੀਂ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਮਨ-ਹਠ ਵਾਲੇ ਕਰਮ-ਕਾਂਡਾਂ ਨਾਲ ਮਿਲਣਾ ਚਾਹੁੰਦਾ ਹੈ ਪਰ ਪ੍ਰਭੂ ਦੇ ਮਿਲਣ ਦਾ ਇਹ ਮਾਰਗ ਨਹੀਂ ਹੈ। 'ਹਠੁ ਕਰਿ ਮਰੈ, ਨ ਲੇਖੈ ਪਾਵੈ' ਵਾਲੀ ਪੰਗਤੀ ਸਪਸ਼ਟ ਸੇਧ ਦਿੰਦੀ ਹੈ ਕਿ ਹਠ-ਕਰਮੀ ਅੰਤ ਖਜਲ ਖੁਆਰ ਹੀ ਹੁੰਦਾ ਹੈ। ਮਨ ਹਠ ਕਮਾਉਣ ਵਾਲੀ ਮਤ ਵੀ ਖੋਟੀ ਹੈ ਜੋ ਸਦਾ ਕੂੜ ਵਿਚ ਰਹਿਣਾ ਪਸੰਦ ਕਰਦੀ ਹੈ। ਵਾਹਿਗੁਰੂ ਜੀ ਨਾਲ ਪਿਆਰ ਕਰਨ ਵਾਲਾ ਰਸਤਾ ਪ੍ਰਭੂ ਦੀ ਪ੍ਰੇਮਾ-

ਭਗਤੀ ਹੈ, ਜੋ ਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ। ਗੁਰਦੇਵ ਜੀ ਫੁਰਮਾਉਂਦੇ ਹਨ:-

**ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥** [ਪੰਨਾ ੬੮੫

ਸਿਧਾਂਤ ਇਹ ਹੈ ਕਿ ਹੋਰ ਸਭ ਕੰਮਾਂ ਵਿਚ ਘਾਟਾ ਹੀ ਘਾਟਾ ਹੈ ਨਫੇ ਵਾਲਾ ਵਪਾਰ ਕੇਵਲ ਰਾਮਨਾਮ ਦਾ ਨਿਰੰਤਰ ਜਾਪ ਕਰਨਾ ਹੈ। ਇਹ ਅਜਿਹਾ ਵਾਪਾਰ ਕਰਨ ਦੀ ਪ੍ਰੇਰਨਾ 'ਸੁਖਮਨੀ' ਬਾਣੀ ਚੋਂ ਵੀ ਮਿਲਦੀ ਹੈ:-

**ਸਚੁ ਵਾਪਾਰ ਕਰਹੁ ਵਾਪਾਰੀ ॥ ਦਰਗਹ ਨਿਬਹੈ ਖੇਪ ਤੁਮਾਰੀ ॥**

ਨਾਮ ਦੇ ਵਾਪਾਰ ਨਾਲ ਜਦੋਂ ਜਗਿਆਸੂ ਦਾ ਪਿਆਰ ਪੈਂਦਾ ਹੈ ਤਾਂ ਇਸ ਨੂੰ ਆਤਮਿਕ ਸੋਝੀ ਆਉਂਦੀ ਹੈ। ਰਬੀ ਹਜ਼ੂਰੀ ਦਾ ਰੰਗ ਮਾਣਦਾ ਹੋਇਆ ਗੁਰਬਾਣੀ ਦਾ ਇਸ ਤਰ੍ਹਾਂ ਪਠਨ-ਪਾਠਨ ਕਰਦਾ ਹੈ:-

**ਤੇਰਾ ਨਾਮੁ ਸਚਾ ਜੀਉ, ਸਬਦੁ ਸਚਾ ਵੀਚਾਰੋ ॥**
**ਤੇਰਾ ਮਹਲੁ ਸਚਾ ਜੀਉ, ਨਾਮੁ ਸਚਾ ਵਾਪਾਰੋ ॥**
**ਨਾਮ ਕਾ ਵਾਪਾਰੁ ਮੀਠਾ, ਭਗਤਿ ਲਾਹਾ ਅਨਦਿਨੋ॥**
**ਤਿਸੁ ਬਾਝੁ ਵਖਰੁ ਕੋਇ ਨ ਸੂਝੈ, ਨਾਮੁ ਲੇਵਹੁ ਖਿਨੁ ਖਿਨੋ॥** [ਪੰਨਾ ੨੪੩

ਅਜਿਹੇ ਅਭਿਆਸ ਸਦਕਾ ਹੀ ਜਗਿਆਸੂ ਪ੍ਰਭੂ ਦੇ ਸਨਮੁਖ ਹੋ ਕੇ ਇਹ ਅਰਦਾਸਿ ਕਰਦਾ ਹੈ:-

**ਹਉ ਪਾਪੀ ਤੂੰ ਬਖਸਣਹਾਰੁ ॥**

ਦਿਨ ਰਾਤ ਅਜਿਹੀਆਂ ਜੋਦੜੀਆਂ ਦੇ ਫਲਸਰੂਪ ਇਕ ਦਿਨ ਉਹ ਵੀ ਆ ਜਾਂਦਾ ਹੈ ਜਿਸ ਦਿਨ ਸਾਈਂ ਆਪਣੀ ਬਖਸ਼ਿਸ਼ ਨਾਲ ਸੇਵਕ ਨੂੰ ਸਦਾ ਨਿਹਾਲ ਕਰ ਦਿੰਦਾ ਹੈ।

**ਆਸਾ ਮਹਲਾ ੧ ਚਉਪਦੇ ॥ ਵਿਦਿਆ ਵੀਚਾਰੀ, ਤਾਂ ਪਰਉਪਕਾਰੀ ॥ ਜਾਂ ਪੰਚ ਰਾਸੀ ਤਾਂ ਤੀਰਥ ਵਾਸੀ ॥ ੧ ॥ ਘੁੰਘਰੂ ਵਾਜੈ ਜੇ ਮਨੁ ਲਾਗੈ ॥ ਤਉ ਜਮੁ ਕਹਾ ਕਰੇ ਮੋ ਸਿਉ ਆਗੈ ॥ ੧ ॥ ਰਹਾਉ ॥ ਆਸ ਨਿਰਾਸੀ, ਤਉ ਸੰਨਿਆਸੀ ॥ ਜਾ ਜਤੁ ਜੋਗੀ, ਤਾਂ ਕਾਇਆ ਭੋਗੀ ॥ ਦਇਆ ਦਿਗੰਬਰੁ ਦੇਹ ਬੀਚਾਰੀ ॥ ਆਪਿ ਮਰੈ ਅਵਰਾ ਨਹ ਮਾਰੀ ॥ ੩ ॥ ਏਕੁ ਤੂ, ਹੋਰਿ ਵੇਸ ਬਹੁਤੇਰੇ ॥ ਨਾਨਕੁ ਜਾਣੈ ਚੋਜ ਨ ਤੇਰੇ ॥ ੪ ॥ ੨੫ ॥**

ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਕਾਇਆਂ, ਅਵਰਾਂ।

**ਬਿਸਰਾਮ ਭੇਦ:** 'ਦਰਪਣ' ਦੇ ਕਰਤਾ 'ਨੇ ਵਿਦਿਆ ਵੀਚਾਰੀ ਤਾਂ' ਮਗਰੋਂ ਬਿਸਰਾਮ ਦਿੱਤਾ ਹੈ ਪਰ ਪ੍ਰਚਲਤ ਬਿਸਰਾਮ 'ਵੀਚਾਰੀ' ਮਗਰੋਂ ਹੈ ਅਤੇ ਇਹੋ ਠੀਕ ਸਮਝਣਾ ਚਾਹੀਦਾ ਹੈ ਜਿਵੇਂ ਕਿ ਬਾਕੀ ਪੰਗਤੀਆਂ ਵਿਚ ਵਰਤਿਆ ਗਿਆ ਹੈ। 'ਤਾਂ' ਪ੍ਰਤੀਬੰਧਕ ਸ਼ਬਦ ਹੈ।

**ਪਦ ਅਰਥ:** ਪੰਚ ਰਾਸੀ=ਪੰਜਾਂ (ਕਾਮ ਆਦਿਕਾਂ) ਨੂੰ ਵਸ ਵਿਚ ਕਰਨ ਵਾਲਾ। ਘੂੰਘਰੂ=ਜੰਗਮ ਫਿਰਕੇ ਵਾਲੇ ਆਪਣੇ ਲੱਕ ਨਾਲ ਹਰ ਵੇਲੇ ਘੂੰਘਰੂ ਬੰਨ੍ਹੀ ਰਖਦੇ ਹਨ। ਆਗੇ=ਅਗੇ (ਭਾਵ ਪਰਲੋਕ ਵਿਚ)। ਦਿਗੰਬਰੁ=ਨੰਗਾ ਰਹਿਣ ਵਾਲਾ, ਜੈਨੀਆਂ ਦਾ ਇਕ ਫ਼ਿਰਕਾ। ਚੋਜ=ਕੌਤਕ, ਤਮਾਸ਼ੇ।

**ਅਰਥ:** (ਜੇ ਕੋਈ ਮਨੁੱਖ) ਪਰਉਪਕਾਰੀ (ਬਣ ਗਿਆ ਹੈ) ਤਾਂ (ਸਮਝੋ ਕਿ ਉਹ ਸਫਲ) ਵਿਦਿਆ ਵੀਚਾਰੀ ਹੈ। ਜਦ (ਕਿਸੇ ਨੇ) ਪੰਜ (ਕਾਮਦਿਕਾਂ) ਨੂੰ (ਆਪਣੇ) ਵਸ ਕਰ ਲਿਆ (ਤਾਂ ਸਮਝੋ ਕਿ ਉਹ ਸਹੀ ਅਰਥਾਂ ਵਿਚ) ਤੀਰਥਾਂ ਦਾ ਵਾਸੀ (ਬਣ ਗਿਆ ਹੈ)।੧।

ਜੇ ਮਨ (ਪ੍ਰਭੂ ਦੇ ਚਰਨਾਂ ਵਿਚ) ਜੁੜਦਾ ਹੈ (ਤਾਂ) ਘੂੰਘਰੂ ਆਦਿ ਦਾ ਵਜਾਉਣਾ (ਸਫਲ ਹੈ)। (ਫਿਰ ਉਸਦਾ ਨਿਸ਼ਚਾ ਬਝ ਜਾਂਦਾ ਹੈ ਕਿ) ਅੱਗੇ (ਪਰਲੋਕ ਵਿਚ) ਜਮ ਮੇਰੇ ਨਾਲ ਕੀ ਕਰੇਗਾ? (ਭਾਵ ਮੇਰਾ ਕੁਝ ਨਹੀਂ ਵਿਗਾੜ ਸਕੇਗਾ)।੧।ਰਹਾਉ।

(ਜੋ ਕੋਈ ਪਦਾਰਥਕ) ਆਸ਼ਾ ਤੋਂ ਨਿਰਾਸ਼ (ਹੋ ਚੁੱਕਾ ਹੈ) ਤਾਂ (ਉਸ ਦਾ) ਸੰਨਿਆਸੀ (ਸਦਾਉਣਾ ਸਫਲ ਹੈ)। ਜੇ (ਗ੍ਰਿਹਸਤੀ ਹੁੰਦਿਆਂ) ਜਤ (ਇੰਦਰਿਆਂ ਤੇ ਕਾਬੂ ਪਾਉਣਾ ਕਾਇਮ ਹੈ) ਤਾਂ (ਸਫਲ) ਜੋਗੀ ਹੈ (ਜੇ ਨਹੀਂ ਹੈ ਤਾਂ ਸਮਝੋ) ਕਾਇਆ ਨੂੰ ਭੋਗਣ ਵਾਲਾ ਹੈ।੨।

(ਜੋ) ਦਇਆਵਾਨ (ਅਤੇ) ਦੇਹ ਦਾ ਵੀਚਾਰੀ (ਭਾਵ ਕਾਇਆ ਕੁਆਰੀ ਰਖਦਾ ਹੈ ਤਾਂ ਸਫਲ) ਦਿਗੰਬਰ (ਨਾਂਗਾ ਸਾਧੂ) ਹੈ। (ਜੋ) ਆਪ (ਜੀਵਤ ਭਾਵ ਤੋਂ) ਮਰਦਾ ਹੈ, (ਉਹ) ਹੋਰਨਾਂ ਨੂੰ ਮਾਰਨ ਵਾਲਾ ਹਿੰਸਾਵਾਦੀ ਨਹੀਂ ਬਣਦਾ।੩।

(ਹੇ ਚੋਜੀ ਪ੍ਰੀਤਮ!) ਤੂੰ ਇਕ ਹੈਂ (ਪਰ) ਤੇਰੇ ਅਨੇਕਾਂ ਵੇਸ ਹਨ। ਨਾਨਕ ਤੇਰੇ ਚੋਜਾਂ (ਤਮਾਸ਼ਿਆਂ) ਨੂੰ ਨਹੀਂ ਜਾਣ ਸਕਦਾ।੪।੨੫।

## ਅਰਥ ਭੇਦ ਅਤੇ ਨਿਰਨੈ

**ਘੂੰਘਰੂ ਵਾਜੈ ਜੇ ਮਨੁ ਲਾਗੈ ॥ ਤਉ ਜਮੁ ਕਹਾ ਕਰੇ ਮੋ ਸਿਉ ਆਗੈ॥**

ਸੰਪ੍ਰਦਾਈ ਟੀਕਾਕਾਰ ਇਸ ਪੰਕਤੀ ਦਾ ਇਉਂ ਅਰਥ ਕਰਦੇ ਹਨ- ਜੇ ਘੋਰਬੂ ਵਜੇ ਤਾਂ ਵੀ ਮਨ ਲਗ ਜਾਵੇ, ਫਿਰ ਅਗੇ ਪਰਲੋਕ ਵਿਚ ਜਮ ਮੇਰਾ ਕੀ ਕਰੇਗਾ? ਭਾਵ ਕੁਝ ਨਹੀਂ ਵਿਗਾੜ ਸਕੇਗਾ। 'ਜਮੁ' ਸ਼ਬਦ ਨੂੰ ਸਾਹਮਣੇ ਰਖ ਕੇ 'ਘੂੰਘਰੂ' ਦੇ ਅਰਥ ਘੋਰਬੂ ਵਜਣਾ ਕਰਨੇ ਠੀਕ ਨਹੀਂ ਜਾਪਦੇ। ਗੁਰਬਾਣੀ ਵਿਚ 'ਘੂੰਘਰੂ' ਸ਼ਬਦ ਦੀ ਵਰਤੋਂ ਹੋਰ ਅਰਥਾਂ ਵਿਚ ਕੀਤੀ ਹੋਈ ਵੀ ਮਿਲਦੀ ਹੈ:-

**ਘੂੰਘਰ ਬਾਧਿ ਭਏ ਰਾਮਦਾਸਾ, ਰੋਟੀਅਨ ਕੇ ਓਪਾਵਾ ॥**
**ਬਰਤ ਨੇਮ ਕਰਮ ਖਟ ਕੀਨੇ, ਬਾਹਰ ਭੇਖ ਦਿਖਾਵਾ ॥**
**ਗੀਤ ਨਾਦ ਮੁਖਿ ਰਾਗੁ ਅਲਾਪੇ, ਮਨਿ ਨਹੀ ਹਰਿ ਹਰਿ ਗਾਵਾ॥** [ਪੰਨਾ ੧੦੦੩

ਗੁਰੂ ਜੀ ਨੇ ਝੋਰਿਆਂ ਨੂੰ ਤਿਆਗਣਾ ਇਹ ਘੂੰਘਰੂ ਪਾਉਣ ਦਾ ਉਪਦੇਸ਼ ਦਿੱਤਾ ਹੈ:-

**ਨਾਰਦੀ ਨਰਹਰ ਜਾਣਿ ਹਦੂਰੇ॥ ਘੂੰਘਰੂ ਖੜਕੁ ਤਿਆਗਿ ਵਿਸੂਰੇ ॥** [ਪੰਨਾ ੮੮੫

ਘੁੰਘਰੂ ਜੰਗਮਾਂ, ਭਗਤੀਆਂ ਆਦਿ ਵਿਰਕਿਆਂ ਦੇ ਪਹਿਰਾਵੇ ਦਾ ਅੰਗ ਹੈ, ਇਸ ਲਈ 'ਘੁੰਘਰੂ' ਪਦ ਦੇ ਅਰਥ 'ਘੋਰੜੂ' ਕਰਨੇ ਯੋਗ ਨਹੀਂ ਹਨ। ਜੇ ਮਰਨ ਸਮੇਂ ਵੀ ਮਨ ਹਰੀ ਵਿਚ ਲਗ ਜਾਵੇ ਤਾਂ ਜਮਾਂ ਨਾਲ ਵਾਹ ਨਹੀਂ ਪੈਂਦਾ, ਇਹ ਤੱਥ ਸਤ ਹੈ। ਦਸਮੇਸ਼ ਪਿਤਾ ਜੀ ਦੇ ਬਚਨ ਹਨ:-

**ਏਕ ਚਿਤ ਜਿਹ ਇਕ ਛਿਨ ਧਿਆਇਓ ॥**
**ਕਾਲ ਫਾਸ ਕੇ ਬੀਚ ਨ ਆਇਓ ॥** [ਚੌਪਈ ਪਾ. ੧੦

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪੰਡਿਤਾਂ, ਤੀਰਥ ਇਸ਼ਨਾਨੀਆਂ, ਸੰਨਿਆਸੀਆਂ, ਜੰਗਮਾਂ, ਜੋਗੀਆਂ ਅਤੇ ਨਾਂਗੇ ਜੈਨੀਆਂ ਨੂੰ ਰਹਿਣੀ-ਰਹਿਤ ਦੇ ਆਧਾਰ ਉਤੇ ਪਰਖਣ ਦੀ ਸੇਧ ਦਿੱਤੀ ਹੈ। ਜੇ ਕੋਈ ਵਿਦਵਾਨ ਹੈ ਤਾਂ ਉਸ ਨੂੰ ਆਪਣੀ ਵਿਦਿਆ ਉਤੇ ਮਾਣ ਨਾ ਹੋਵੇ, ਸਗੋਂ ਉਹ ਪਰਉਪਕਾਰੀ ਹੋਵੇ। ਜੇ ਕੋਈ ਤੀਰਥ ਵਾਸੀ ਹੈ ਤਾਂ ਉਹ ਨਿਰਾ ਇਸ਼ਨਾਨ ਤੇ ਖੁਸ਼ ਨਾ ਹੁੰਦਾ ਰਹੇ, ਸਗੋਂ ਪੰਜਾਂ ਕਾਮ ਆਦਿਕਾਂ ਉਤੇ ਕਾਬੂ ਪਾਉਣ ਦੀ ਜਾਚ ਵੀ ਸਿਖੇ। ਜੇ ਕੋਈ ਜੰਗਮ ਹੈ ਤਾਂ ਉਹ ਲੱਕ ਨਾਲ ਘੁੰਘਰੂ ਨਾ ਬੰਨ੍ਹੀ ਫਿਰੇ, ਮਨ ਬ੍ਰਿਤੀ ਨੂੰ ਹਰੀ ਦੇ ਸਿਮਰਨ ਵਿਚ ਜੋੜੇ। ਜੇ ਕੋਈ ਸੰਨਿਆਸੀ ਹੈ ਤਾਂ ਉਸਦੇ ਮਨ ਅੰਦਰ ਸਾਈਂ ਨੂੰ ਮਿਲਣ ਤੋਂ ਸਿਵਾਏ ਹੋਰ ਕੋਈ ਆਸਾ ਨਾ ਹੋਵੇ। ਜੇ ਕੋਈ ਜੋਗੀ ਹੈ ਤਾਂ ਉਹ ਜਤ ਦਾ ਪੱਕਾ ਹੋਵੇ, ਇਹ ਨਹੀਂ ਕਿ ਪਰ-ਨਾਰੀਆਂ ਦੀ ਵਾਸ਼ਨਾ ਵਿਚ ਫਿਰਦਾ ਰਹੇ।

ਜੈਨੀ ਅਹਿੰਸਾ ਨੂੰ ਹੀ 'ਪਰਮੋ ਧਰਮਾ' ਸਮਝਦੇ ਹਨ ਪਰ ਗੁਰੂ ਸਾਹਿਬ ਹੋਰਨਾਂ ਨੂੰ ਮਾਰਨ ਤੋਂ ਹਟਾ ਕੇ ਜੀਵਤ ਭਾਵ ਤੋਂ ਮਰਨ ਦੀ ਜਾਚ ਦਾ ਧਾਰਨੀ ਹੋਣ ਦੀ ਸਿਖਿਆ ਦਿੰਦੇ ਹਨ।

ਭਾਵੇਂ ਉਪ੍ਰੋਕਤ ਭੇਖਾਂ ਦੀ ਵਿਆਖਿਆ ਆਮ ਲੋਕਾਂ ਲਈ ਬਹੁਤ ਗੁਣਕਾਰੀ ਹੈ ਪਰ ਅੰਤਲੇ ਪਦੇ ਵਿਚ 'ਏਕੁ ਤੂ ਹੋਰਿ ਵੇਸ ਬਹੁਤੇਰੇ॥ ਨਾਨਕੁ ਜਾਣੈ ਚੋਜ ਨ ਤੇਰੇ॥' ਆਖ ਕੇ ਗੁਰੂ ਸਾਹਿਬ ਆਪ ਵਿਸਮਾਦ ਵਿਚ ਆ ਗਏ ਵਿਖਾਈ ਦਿੰਦੇ ਹਨ। ਘਟਾਂ ਘਟਾਂ ਵਿਚ ਪ੍ਰਭੂ ਦੇ ਦਰਸ਼ਨ ਕਰਨ ਵਾਲੀ ਅਵਸਥਾ ਬਹੁਤ ਉਚੀ ਹੈ ਜੋ ਹਰੇਕ ਜਗਿਆਸੂ ਨੂੰ ਪ੍ਰਾਪਤ ਨਹੀਂ ਹੁੰਦੀ:-

**ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ ॥** [ਪੰਨਾ ੫੧੮

ਪ੍ਰੀਤਮ ਦੇ ਚੋਜਾਂ ਨੂੰ ਵੇਖ ਕੇ ਪ੍ਰੀਤਮ ਚੇਤੇ ਆ ਜਾਣਾ ਸੁਭਾਵਿਕ ਹੁੰਦਾ ਹੈ। ਗੁਰੂ ਸਾਹਿਬ ਜੀ ਦਾ ਉਪਰੋਕਤ ਭੇਖਾਂ ਬਾਰੇ ਕਥਨ ਕਰਨਾ ਵੀ ਪ੍ਰਭੂ ਦੀ ਹਜੂਰੀ ਵਿਚ ਰਹਿਣ ਦਾ ਹੀ ਸੂਚਕ ਹੈ। "ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ, ਹਰਿ ਪ੍ਰਭ ਮੇਰਾ ਚੋਜੀ ਜੀਉ॥... (ਪੰਨਾ ੧੭੪)

**ਆਸਾ ਮਹਲਾ ੧ ॥ ਏਕ ਨ ਭਰੀਆ, ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ, ਹਉ ਨਿਸਿ ਭਰਿ ਸੋਵਾ ॥ ੧ ॥ ਇਉ, ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ, ਹਉ ਨਿਸਿ ਭਰਿ ਸੋਵਾ ॥ ੧ ॥ ਰਹਾਉ ॥ ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ ਕਿ ਨ ਭਾਵਾ ॥ ੨ ॥ ਕਿਆ ਜਾਨਾ ਕਿਆ**

**ਹੋਇਗਾ, ਰੀ ਮਾਈ ॥ ਹਰਿ ਦਰਸਨ ਬਿਨੁ, ਰਹਨੁ ਨ ਜਾਈ ॥ ੧ ॥ ਰਹਾਉ ॥ ਪ੍ਰੇਮੁ ਨ ਚਾਖਿਆ, ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ, ਧਨ ਪਛੁਤਾਨੀ ॥ ੩ ॥ ਅਜੈ ਸੁ ਜਾਗਉ, ਆਸ ਪਿਆਸੀ ॥ ਭਈਲੇ ਉਦਾਸੀ, ਰਹਉ ਨਿਰਾਸੀ ॥ ੧ ॥ ਰਹਾਉ ॥ ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥ ੪ ॥ ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ, ਅਪਣੇ ਖਸਮ ਸਮਾਵੈ ॥ ੧ ॥ ਰਹਾਉ ॥ ੨੬ ॥**

ਉਚਾਰਨ ਸੇਧ

**ਬਿੰਦੀ ਸਹਿਤ:** ਧੋਵਾਂ, ਸੋਵਾਂ, ਹੋਵਾਂ, ਆਵਾਂ, ਭਾਵਾਂ, ਜਾਗਉਂ, ਰਹਉਂ।

**ਫੁਟਕਲ:**੧. 'ਤਿਸ ਨ' ਨੂੰ 'ਤਿਸਨ' ਪੜ੍ਹਨਾ ਅਸ਼ੁੱਧ ਹੈ।

੨. ਇਸੇ ਤਰ੍ਹਾਂ ਚੌਥੇ ਅੰਕ ਦੀ ਦੂਜੀ ਪੰਗਤੀ ਵਿਚ 'ਤਉ ਕਾਮਣਿ' ਮਗਰੋਂ ਬਿਸਰਾਮ ਦੇਣਾ ਠੀਕ ਨਹੀਂ ਹੈ।

**ਪਦ ਅਰਥ:** ਭਰੀਆ=ਭਰੀ (ਲਿਬੜੀ) ਹੋਈ। ਨਿਸਿ=ਰਾਤ ਭਰ (ਭਾਵ ਸਾਰੀ ਉਮਰ)। ਤਿਸ=ਤਰੇਹ, (ਮਾਇਆ ਦੀ ਤ੍ਰਿਸ਼ਨਾ)। ਜਾਗਉ=ਜਾਗਦੀ ਹਾਂ। ਰਹਉ=ਰਹਿੰਦੀ ਹਾਂ। ਖੋਇ=ਨਾਸ਼ ਕਰਕੇ। ਭਤਾਰੁ=ਕੰਤ, ਖਸਮ।

**ਅਰਥ:** ਮੈਂ (ਕਿਸੇ) ਇਕ (ਅਵਗਣ ਨਾਲ) ਨਹੀਂ ਲਿਬੜੀ ਹੋਈ (ਜਿਸ ਨੂੰ) ਗੁਣ ਕਰਕੇ ਧੋ ਸਕਾਂ। ਮੇਰਾ ਕੰਤ ਜਾਗਦਾ ਹੈ (ਪਰ) ਮੈਂ ਸਾਰੀ ਰਾਤ ਰਜ ਕੇ ਸੌਂਦੀ ਹਾਂ।੧।

ਇਸ ਤਰ੍ਹਾਂ ਮੈਂ (ਪ੍ਰਭੂ) ਨੂੰ ਕਿਵੇਂ ਪਿਆਰੀ ਲਗ ਸਕਦੀ ਹਾਂ (ਜਦੋਂ ਕਿ) ਮੇਰਾ ਮਾਲਕ ਜਾਗਦਾ ਹੈ (ਪਰ) ਮੈਂ ਸਾਰੀ ਰਾਤ ਸੁਤੀ ਰਹਿੰਦੀ ਹਾਂ?।੧।ਰਹਾਉ।

(ਮਿਲਣ ਵਾਲੀ) ਆਸ ਦੀ ਪਿਆਸੀ (ਮੈਂ) ਪ੍ਰਭੂ ਪਤੀ ਦੀ ਸੇਜ ਵਲ ਆਉਂਦੀ ਹਾਂ (ਪਰ ਦਿਲੋਂ ਡਰਦੀ ਹਾਂ, ਕੀ ਪਤਾ ਹੈ ਕਿ ਮੈਂ) ਅੱਗੋਂ ਪ੍ਰਭੂ ਪਤੀ ਨੂੰ ਪਸੰਦ ਆਵਾਂਗੀ ਜਾਂ ਨਹੀਂ ਆਵਾਂਗੀ।੨।

ਹੇ ਮਾਂ! ਮੈਂ ਕੀ ਜਾਣਾ (ਮੈਨੂੰ ਸਮਝ ਨਹੀਂ ਆਉਂਦੀ ਕਿ ਮੇਰੇ ਨਾਲ) ਕੀ ਹੋਵੇਗਾ (ਪਰ ਇਕ ਗੱਲ ਸਪਸ਼ਟ ਹੈ ਕਿ) ਹਰੀ ਪਤੀ ਦੇ ਦਰਸ਼ਨ ਤੋਂ ਬਿਨਾਂ (ਮੈਥੋਂ) ਰਿਹਾ ਨਹੀਂ ਜਾ ਸਕਦਾ।੧।ਰਹਾਉ।

(ਹੇ ਮਾਂ! ਮੈਂ ਪਿਆਰੇ ਪਤੀ ਦਾ) ਪ੍ਰੇਮ (ਰਸ) ਨਹੀਂ ਚਖਿਆ (ਇਸ ਲਈ ਮੇਰੀ) ਮਾਇਆ ਵਾਲੀ ਤ੍ਰਿਸ਼ਨਾ (ਅਜੇ ਤੱਕ) ਨਹੀਂ ਬੁਝੀ। ਉਹ ਜਵਾਨੀ ਵਾਲਾ ਸਮਾਂ ਬਤੀਤ ਹੋ ਗਿਆ ਹੈ (ਤੇ ਹੁਣ ਮੈਂ) ਜੀਵ-ਇਸਤਰੀ ਪਛਤਾਵਾ ਕਰ ਰਹੀ ਹਾਂ।੩।

(ਦਰਸ਼ਨ ਦੀ) ਆਸ-ਪਿਆਸੀ (ਹੋਣ ਕਾਰਨ ਮੈਂ) ਹੁਣ ਤਕ ਜਾਗ ਰਹੀ ਹਾਂ (ਪਰ ਅਜੇ ਦਰਸ਼ਨ ਨਸੀਬ ਨਹੀਂ ਹੋਏ, ਇਸ ਲਈ) ਉਦਾਸ ਹੋਈ (ਫਿਰਦੀ ਹਾਂ ਅਤੇ) ਨਿਰਾਸ਼ ਰਹਿੰਦੀ ਹਾਂ (ਕਿਉਂਕਿ ਪਤੀ ਦਾ ਮੇਲ ਨਹੀਂ ਹੋਇਆ)।੧।ਰਹਾਉ।

(ਹਾਂ, ਪਤੀ ਮਿਲਾਪ ਦੀ ਇਕ ਬਿਧੀ ਹੈ ਕਿ) ਜਦੋਂ ਜੀਵ-ਇਸਤਰੀ ਆਪਣੀ ਹਉਮੈ ਨਾਸ਼ ਕਰਕੇ (ਸੁੰਦਰ) ਸ਼ਿੰਗਾਰ ਕਰਦੀ ਹੈ ਤਾਂ (ਉਸ) ਜੀਵ-ਇਸਤਰੀ ਨੂੰ ਖਸਮ-ਪ੍ਰਭੂ (ਉਸ ਦੀ ਹਿਰਦਾ ਰੂਪੀ) ਸੇਜ ਉਤੇ ਆ ਮਿਲਦਾ ਹੈ।੪।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ-ਇਸਤਰੀ ਤਦ ਹੀ) ਪਤੀ ਦੇ ਮਨ ਵਿਚ ਚੰਗੀ ਲਗਦੀ ਹੈ (ਜਦ ਉਹ ਮਾਣ) ਵਡਿਆਈ ਛੱਡ ਕੇ ਆਪਣੇ ਪਤੀ ਵਿਚ ਲੀਨ ਹੋ ਜਾਂਦੀ ਹੈ।੧।ਰਹਾਉ।੨੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਗਿਆਸੂ ਰੂਪ ਇਸਤਰੀ ਦਾ ਪ੍ਰਭੂ-ਪਤੀ ਦੇ ਮਿਲਾਪ ਲਈ ਤਰਲਾ ਹੈ। ਪਤੀ-ਪਰਮੇਸ਼ਰ ਨੂੰ ਮਿਲਣ ਲਈ ਇਹ ਪਹਿਲਾਂ ਆਪਣੇ ਅਵਗਣਾਂ ਤੇ ਝਾਤ ਮਾਰਦੀ ਹੈ, ਫਿਰ ਬੇਚੈਨ ਹੋ ਜਾਂਦੀ ਹੈ। ਪਤਾ ਨਹੀਂ ਪਤੀ ਮਿਲੇਗਾ ਕਿ ਨਹੀਂ। ਆਸ-ਪਿਆਸੀ ਦੇ ਨਾਲ ਉਦਾਸੀ ਅਤੇ ਨਿਰਾਸ਼ੀ, ਇਹਨਾਂ ਸਾਰੇ ਅੰਗਾਂ ਦਾ ਜੀਵਨ ਵਿਚ ਪਰਵੇਸ਼ ਕਰਨਾ ਸੁਭਾਵਿਕ ਨਹੀਂ ਹੁੰਦਾ। ਇਸ ਸ਼ਬਦ ਦੇ ਚਾਰ ਰਹਾਉ ਹਨ। ਹਰ ਰਹਾਉ ਵਿਚ ਪਤੀ ਦਰਸ਼ਨਾਂ ਦੀ ਤਾਂਘ ਅਤੇ ਮਿਲਣ-ਜੁਗਤੀ ਬਾਰੇ ਚਾਨਣ ਪਾਇਆ ਹੈ:-

**ਹਉਮੈ ਖੋਇ ਕਰੇ ਸੀਗਾਰੁ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥**

ਜੀਵ-ਇਸਤਰੀ ਪਤੀ ਪਰਮਾਤਮਾ ਨੂੰ ਪਿਆਰੀ ਤਾਂ ਲਗ ਸਕਦੀ ਹੈ ਜੇ ਉਹ ਆਪਣੀ ਹਉਮੈ ਛੱਡ ਕੇ ਖਸਮ ਦੀਆਂ ਸਿਫਤਾਂ ਵਿਚ ਲੀਨ ਹੋ ਜਾਵੇ। ਇਸ ਸ਼ਬਦ ਵਿਚ ਦਾਰਸ਼ਨਿਕ ਪਹਿਲੂ ਇਹ ਹੈ ਕਿ ਮਨ ਜਾਗ੍ਰਤ ਅਵਸਥਾ ਵਿਚ ਰਹੇ, ਆਲਸੀ ਬਣ ਕੇ ਅਗਿਆਨਤਾ ਵਿਚ ਸੁਤਾ ਨਾ ਰਹੇ:-

**ਅਬ ਮਨ ਜਾਗਤ ਰਹੁ, ਰੇ ਭਾਈ ॥**
**ਗਾਫਲੁ ਹੋਇ ਕੈ ਜਨਮੁ ਗਵਾਇਓ, ਚੋਰੁ ਮੁਸੈ ਘਰੁ ਜਾਈ ॥** [ਪੰਨਾ ੩੩੯
**ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ, ਸੰਸਾਰ ਸਾਗਰ ਪੈ ਅਮਰੁ ਭਇਆ॥**
**ਮਾਇਆ ਮੂਠਾ ਚੇਤਸਿ ਨਾਹੀ, ਜਨਮੁ ਗਵਾਇਓ ਆਲਸੀਆ ॥** [ਪੰਨਾ ੯੨

ਮਨੁੱਖ ਨੂੰ ਆਸਾ-ਅੰਦੇਸ਼ਾ ਛੱਡ ਕੇ ਨਾਮ ਬਾਣੀ ਨਾਲ ਪਿਆਰ ਕਰਨ ਲਈ ਉਦਮ ਕਰਨਾ ਚਾਹੀਦਾ ਹੈ, ਇਹ ਪ੍ਰਭੂ ਦੇ ਮਿਲਣ ਦਾ ਸਿੱਧਾ ਮਾਰਗ ਹੈ। ਜੇ ਇਸ ਸ਼ਬਦ ਦੇ ਚਾਰ ਰਹਾਉ ਇਕਠੇ ਕਰਕੇ ਕੋਈ ਨਿਰਣੈ ਜਨਕ ਤੱਥ ਕਢੀਏ ਤਾਂ ਇਹੋ ਕਹਿਣਾ ਪ੍ਰਥਾਇ ਹੋਵੇਗਾ ਕਿ ਜਗਿਆਸੂ ਰੂਪ ਇਸਤਰੀ ਜਦੋਂ ਤਕ ਜਾਗ੍ਰਤ ਸੁਪਨ, ਸਖੋਪਤ ਤਿੰਨੇ ਪੜਾਵਾਂ ਤੋਂ ਅਗੇ ਲੰਘ ਕੇ ਤੁਰੀਆ ਅਵਸਥਾ ਤੱਕ ਨਹੀਂ ਅਪੜਦੀ, ਕੰਤ ਦੇ ਮਿਲਾਪ ਦਾ ਰੰਗ ਨਹੀਂ ਮਾਣ ਸਕਦੀ।

**ਆਸਾ ਮਹਲਾ ੧ ॥ ਪੇਵਕੜੈ, ਧਨ ਖਰੀ ਇਆਣੀ ॥ ਤਿਸੁ ਸਹ ਕੀ, ਮੈ ਸਾਰ ਨ ਜਾਣੀ ॥ ੧ ॥ ਸਹੁ ਮੇਰਾ ਏਕੁ, ਦੂਜਾ ਨਹੀ ਕੋਈ ॥ ਨਦਰਿ**

**ਕਰੇ, ਮੇਲਾਵਾ ਹੋਈ ॥ ੧ ॥ ਰਹਾਉ ॥ ਸਾਹੁਰੜੈ, ਧਨ ਸਾਚੁ ਪਛਾਣਿਆ ॥ ਸਹਜਿ ਸੁਭਾਇ, ਆਪਣਾ ਪਿਰੁ ਜਾਣਿਆ ॥ ੨ ॥ ਗੁਰ ਪਰਸਾਦੀ, ਐਸੀ ਮਤਿ ਆਵੈ ॥ ਤਾਂ ਕਾਮਣਿ ਕੰਤੈ ਮਨਿ ਭਾਵੈ ॥ ੩ ॥ ਕਹਤੁ ਨਾਨਕੁ, ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥ ੪ ॥ ੨੭ ॥**

**ਪਦ ਅਰਥ:** ਪੇਵਕੜੈ=ਪੇਕੇ ਘਰ ਵਿਚ (ਭਾਵ ਇਸ ਸੰਸਾਰ ਵਿਚ)। ਖਰੀ ਇਆਣੀ=ਬਹੁਤ ਅਨਜਾਣ। ਸਹ ਕੀ=ਪਤੀ (ਪਰਮੇਸ਼ਰ) ਦੀ। ਧਨ=(ਜੀਵ) ਇਸਤਰੀ। ਖਰੀ=ਬਹੁਤ। ਸਾਰ=ਕਦਰ, ਪਛਾਣ। ਸਾਹੁਰੜੈ=ਸਹੁਰੇ ਘਰ ਵਿਚ (ਭਾਵ ਪਤੀ ਪਰਮੇਸ਼ਰ ਨਾਲ ਜੁੜ ਕੇ)। ਭੈ ਭਾਵ=ਡਰ ਤੇ ਪਿਆਰ।

**ਅਰਥ:** (ਮੈਂ ਜੀਵ-ਇਸਤਰੀ) ਪੇਕੇ ਘਰ (ਭਾਵ ਇਸ ਸੰਸਾਰ) ਵਿਚ (ਫਸੀ ਹੋਈ) ਬਹੁਤ ਅਨਜਾਣ ਹਾਂ (ਕਿਉਂਕਿ ਮੈਂ) ਉਸ ਪਤੀ (ਪਰਮੇਸ਼ਰ) ਦੀ ਕਦਰ ਨਹੀਂ ਜਾਣ ਸਕੀ।੧।

ਮੇਰਾ ਪਤੀ (ਪ੍ਰਭੂ) ਇਕੋ ਹੀ ਹੈ, (ਉਸ ਤੋਂ ਬਿਨਾਂ) ਦੂਜਾ ਕੋਈ (ਮਾਲਕ) ਨਹੀਂ ਹੈ। (ਜੇ ਉਹ ਪਤੀ) ਮਿਹਰ ਦੀ ਨਜ਼ਰ ਕਰੇ ਤਾਂ (ਉਸ ਨਾਲ ਮੇਰਾ) ਮਿਲਾਪ ਹੋ ਸਕਦਾ ਹੈ।੧।ਰਹਾਉ।

(ਜਿਸ ਜੀਵ) ਇਸਤਰੀ ਨੇ ਸਦਾ ਥਿਰ ਪ੍ਰਭੂ ਨੂੰ ਸਾਹੁਰੇ ਘਰ ਵਿਚ ਪਛਾਣਿਆ ਹੈ (ਉਸਨੇ) ਸਹਜ ਸੁਭਾਵਕ ਹੀ (ਆਪਣੇ) ਪਤੀ ਨੂੰ ਜਾਣ ਲਿਆ ਹੈ।੨।

ਗੁਰੂ ਦੀ ਕਿਰਪਾ ਨਾਲ (ਜਦੋਂ ਜੀਵ-ਇਸਤਰੀ ਨੂੰ) ਇਹੋ ਜਿਹੀ ਮਤ ਆ ਜਾਵੇ (ਤਾਂ ਉਹ) ਇਸਤ੍ਰੀ ਪਤੀ (ਪਰਮੇਸ਼ਰ) ਦੇ ਮਨ ਵਿਚ ਚੰਗੀ ਲਗਣ ਲਗ ਜਾਂਦੀ ਹੈ।੩।

ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ (ਜਿਹੜੀ ਜੀਵ-ਇਸਤਰੀ) ਡਰ ਅਤੇ ਪਿਆਰ ਦਾ ਸ਼ਿੰਗਾਰ ਕਰੇ, (ਉਸ ਦੀ ਹਿਰਦੇ ਰੂਪੀ) ਸੇਜਾ ਉਤੇ ਸਦਾ (ਪ੍ਰਭੂ) ਪਤੀ (ਅਨੰਦ) ਮਾਣਦਾ ਹੈ (ਇਸ ਤਰ੍ਹਾਂ ਜੀਵ ਇਸਤਰੀ ਦੀ ਇਛਾ ਪੂਰੀ ਹੁੰਦੀ ਹੈ)।੪।੨੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਇਸਤਰੀ ਦਾ ਪ੍ਰਕਰਣ ਲੈ ਕੇ ਜਗਿਆਸੂ ਨੂੰ ਪ੍ਰਭੂ-ਮਿਲਾਪ ਦਾ ਮਾਰਗ ਦਰਸਾਇਆ ਹੈ। ਪੇਕੇ ਅਤੇ ਸਹੁਰੇ ਘਰ ਦਾ ਸੰਕੇਤ ਲੋਕ ਤੇ ਪਰਲੋਕ ਦਾ ਲਖਾਇਕ ਹੈ। ਇਆਣੀ ਇਸਤਰੀ ਝੂਠੀ ਦੁਨੀਆ ਵਿਚ ਲਗ ਕੇ ਆਪਣੇ ਪਤੀ ਦੀ ਸਾਰ ਤੋਂ ਸਖਣੀ ਰਹਿੰਦੀ ਹੈ। ਸੁਚੱਜੀ ਇਸਤ੍ਰੀ ਪੇਕੇ ਅਤੇ ਸਹੁਰੇ ਦੋਹਾਂ ਘਰਾਂ ਵਿਚ ਪਤੀ ਨਾਲ ਜੁੜੀ ਰਹਿੰਦੀ ਹੈ। ਉਸ ਨੂੰ ਇਕ ਗੱਲ ਨਿਸ਼ਚੇ ਹੋ ਗਈ ਹੁੰਦੀ ਹੈ ਕਿ ਮਿਲਾਵਾ ਪਤੀ ਦੀ ਨਦਰ ਨਾਲ ਹੋ ਸਕਦਾ ਹੈ, ਇਸ ਲਈ ਉਸਦਾ ਹਾਰ-ਸ਼ਿੰਗਾਰ ਪਤੀ ਦੇ ਪ੍ਰੇਮ ਦਾ ਪ੍ਰਤੀਕ ਹੁੰਦਾ ਹੈ। ਪਤੀ ਦੇ ਰਸ ਨੂੰ ਮਾਣਨ ਦੀ ਜੁਗਤੀ ਪਤੀ ਦੇ ਭੈ ਵਿਚ ਰਹਿਣਾ, ਪ੍ਰੇਮ ਦਾ ਪਰਚਾ ਪਾਉਣਾ ਹੈ। ਬਸ ਇਹੋ ਹੀ ਇਸ ਸ਼ਬਦ ਦਾ ਸਿਧਾਂਤ ਹੈ।

**ਆਸਾ ਮਹਲਾ ੧ ॥ ਨ ਕਿਸ ਕਾ ਪੂਤੁ, ਨ ਕਿਸ ਕੀ ਮਾਈ ॥ ਝੂਠੈ ਮੋਹਿ ਭਰਮਿ ਭੁਲਾਈ ॥ ੧ ॥ ਮੇਰੇ ਸਾਹਿਬ, ਹਉ ਕੀਤਾ ਤੇਰਾ ॥ ਜਾਂ ਤੂੰ ਦੇਹਿ, ਜਪੀ ਨਾਉ ਤੇਰਾ ॥ ੧ ॥ ਰਹਾਉ ॥ ਬਹੁਤੇ ਅਉਗਣ, ਕੂਕੈ ਕੋਈ ॥ ਜਾ ਤਿਸੁ ਭਾਵੈ, ਬਖਸੇ ਸੋਈ ॥ ੨ ॥ ਗੁਰ ਪਰਸਾਦੀ, ਦੁਰਮਤਿ ਖੋਈ ॥ ਜਹ ਦੇਖਾ ਤਹ ਏਕੋ ਸੋਈ ॥ ੩ ॥ ਕਹਤ ਨਾਨਕ, ਐਸੀ ਮਤਿ ਆਵੈ ॥ ਤਾਂ ਕੋ, ਸਚੇ ਸਚਿ ਸਮਾਵੈ ॥ ੪ ॥ ੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਦੇਹਿਂ, ਜਪੀਂ, ਨਾਉਂ, ਜਾਂ ਅਤੇ ਦੇਖਾਂ।

**ਪਦ ਅਰਥ:** ਮੋਹਿ=ਮੋਹ ਵਿਚ। ਭਰਮਿ=ਭਰਮ ਵਿਚ। ਦੇਹਿ=ਦੇਵੇਂ। ਜਪੀ=ਜਪਾਂ। ਕੂਕੈ=ਪੁਕਾਰ ਕਰੇ। ਖੋਈ=ਨਾਸ ਕੀਤੀ। ਸਚਿ=ਨਿਰੋਲ ਸੱਚ (ਸਰੂਪ) ਵਿਚ।

**ਅਰਥ:** ਨਾ (ਕੋਈ) ਕਿਸੇ ਦਾ ਪੁਤਰ ਹੈ (ਅਤੇ) ਨਾ ਹੀ ਕਿਸੇ ਦੀ ਮਾਂ (ਪਰ ਸਾਰੀ ਲੁਕਾਈ) ਝੂਠੇ ਮੋਹ ਵਿਚ (ਫਸ ਕੇ) ਭਰਮ ਵਿਚ ਭੁਲੀ ਪਈ ਹੈ।੧।

ਹੇ ਮੇਰੇ ਮਾਲਕ! ਮੈਂ ਤੇਰਾ (ਪੈਦਾ) ਕੀਤਾ ਹੋਇਆ (ਜੀਵ) ਹਾਂ। ਜਦ ਤੂੰ (ਮੈਨੂੰ ਆਪਣਾ) ਨਾਮ ਦੇਵੇ (ਤਾਂ ਹੀ ਮੈਂ) ਤੇਰਾ ਨਾਮ ਜਪ ਸਕਦਾ ਹਾਂ।੧।ਰਹਾਉ।

(ਹੇ ਭਾਈ! ਜੇ) ਕੋਈ ਬਹੁਤੇ ਅਵਗੁਣਾਂ (ਵਾਲਾ ਮਨੁੱਖ ਪ੍ਰਭੂ ਅਗੇ) ਪੁਕਾਰ ਕਰੇ (ਤਾਂ ਅਗੋਂ ਪ੍ਰਭੂ ਦੀ ਮਰਜ਼ੀ ਤੇ ਨਿਰਧਾਰਤ ਹੈ) ਜਦੋਂ ਉਸ ਨੂੰ (ਪੁਕਾਰ) ਚੰਗੀ ਲਗ ਜਾਵੇ ਤਾਂ ਉਹ (ਪ੍ਰਭੂ) ਬਖਸ਼ ਦਿੰਦਾ ਹੈ।੨।

ਗੁਰੂ ਦੀ ਕਿਰਪਾ ਨਾਲ (ਮੇਰੀ) ਖੋਟੀ ਮਤਿ ਨਾਸ਼ ਹੋ ਗਈ ਹੈ। ਜਿਥੇ (ਮੈਂ) ਵੇਖਦਾ ਹਾਂ ਉਥੇ ਉਹੀ (ਇਕੋ ਪ੍ਰਭੂ) ਦਿਸਦਾ ਹੈ।੩।

ਨਾਨਕ (ਗੁਰੂ ਜੀ) ਕਹਿੰਦੇ ਹਨ (ਕਿ ਜਦ ਕਿਸੇ ਨੂੰ) ਇਹੋ ਜਿਹੀ ਮਤਿ ਆ ਜਾਂਦੀ ਹੈ ਤਾਂ ਕੋਈ ਨਿਰੋਲ ਸੱਚ (ਸਰੂਪ) ਵਿਚ ਲੀਨ ਹੁੰਦਾ ਹੈ।੪।੨੮।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ 'ਗੁਰ ਪਰਸਾਦਿ ਐਸੀ ਮਤਿ ਆਵੈ॥ ਤਾਂ ਕਾਮਣਿ ਕੰਤੈ ਮਨਿ ਭਾਵੈ' ਬਾਰੇ ਵਰਣਨ ਕੀਤਾ ਸੀ। ਇਸ ਸ਼ਬਦ ਵਿਚ ਭੀ 'ਕਹਤ ਨਾਨਕ ਐਸੀ ਮਤਿ ਆਵੈ ॥ ਤਾਂ ਕੋ ਸਚੇ ਸਚਿ ਸਮਾਵੈ ॥' ਵਾਲੀ ਪੰਕਤੀ ਦੁਆਰਾ ਓਦਾਂ ਦਾ ਪ੍ਰਭਾਵ ਪ੍ਰਗਟ ਕੀਤਾ ਹੈ। ਅਸਲ ਵਿਚ ਜਗਿਆਸੂ ਇਹੋ ਜਿਹੀ ਮਤਿ ਪਲੇ ਬੰਨ੍ਹੇ ਜਿਸ ਨਾਲ ਇਸ ਸੰਸਾਰ ਵਿਚ ਉਸ ਨੂੰ ਸੱਚੇ ਸਾਹਿਬ (ਹਰੀ ਹਰਿ) ਤੋਂ ਬਿਨਾਂ ਕੋਈ ਰਖਵਾਲਾ ਦਿਸੇ ਹੀ ਨਾ। ਇਥੋਂ ਤੱਕ ਕਿ ਮਾਂ ਤੇ ਪੁੱਤਰ ਵਾਲਾ ਰਿਸ਼ਤਾ ਵੀ ਝੂਠਾ ਅਤੇ ਭਰਮ-ਭੁਲੇਖੇ

ਨਾਲ ਭਰਿਆ ਹੋਇਆ ਭਾਸੇ। ਸੋ ਲੋੜ ਹੈ ਗੁਰੂ ਦੀ ਕਿਰਪਾ ਦਾ ਪਾਤਰ ਬਣਨ ਦੀ। ਜਦੋਂ ਚਮ-ਦ੍ਰਿਸ਼ਟੀ ਮੁਕੇਗੀ ਤਾਂ ਸਮਦ੍ਰਿਸ਼ਟੀ ਪ੍ਰਾਪਤ ਹੋਵੇਗੀ। ਫਿਰ ਹਰ ਪਾਸੇ 'ਸਭੁ ਸਚੁ ਨਦਰੀ ਆਇਆ' ਵਾਲੀ ਹਾਲਤ ਵਾਪਰੇਗੀ। ਗੁਰਬਾਣੀ ਵਿਚ ਇਸ ਸਿਧਾਂਤ ਨੂੰ ਸਪਸ਼ਟ ਤੌਰ ਤੇ ਇਉਂ ਨਿਰੂਪਣ ਕੀਤਾ ਗਿਆ ਹੈ:-

**੧. ਕਉਨੁ ਕੋ ਪੂਤੁ, ਪਿਤਾ ਕੋ ਕਾ ਕੋ॥ ਕਉਨੁ ਮਰੈ, ਕੋ ਦੇਇ ਸੰਤਾਪੋ ॥[ਪੰਨਾ ੩੩੧**

**੨. ਨ ਕਿਸੀ ਕਾ ਮੀਤੁ, ਨ ਕਿਸੀ ਕਾ ਭਾਈ, ਨਾ ਕਿਸੈ ਬਾਪੁ ਨ ਮਾਈ॥[ਪੰਨਾ ੮੭੬**

ਅਖਰੀ ਅਰਥ-ਗਿਆਨ ਦਾ ਤਾਂ ਹੀ ਲਾਭ ਹੋਇਆ ਸਮਝੋ ਜੇ ਸੰਸਾਰ ਵਿਚ ਵਿਚ੍ਰਦਿਆਂ ਇਸ ਤੇ ਅਮਲ ਹੋਵੇ। ਭਗਤ ਨਾਮਦੇਵ ਜੀ ਵਾਂਗ 'ਨਾ ਹਉ ਤੇਰਾ ਪੂੰਗਰਾ ਨਾ ਤੂੰ ਮੇਰੀ ਮਾਇ' ਵਾਲੀ ਭਾਵਨਾ ਦ੍ਰਿੜ ਹੋਣੀ ਚਾਹੀਦੀ ਹੈ।

**ਆਸਾ ਮਹਲਾ ੧ ਦੁਪਦੇ ॥ ਤਿਤੁ ਸਰਵਰੜੈ ਭਈਲੇ ਨਿਵਾਸਾ, ਪਾਣੀ ਪਾਵਕੁ ਤਿਨਹਿ ਕੀਆ ॥ ਪੰਕਜੁ ਮੋਹ ਪਗੁ ਨਹੀ ਚਾਲੈ, ਹਮ ਦੇਖਾ ਤਹ ਡੂਬੀਅਲੇ ॥ ੧ ॥ ਮਨ, ਏਕੁ ਨ ਚੇਤਸਿ ਮੂੜ ਮਨਾ॥ ਹਰਿ ਬਿਸਰਤ, ਤੇਰੇ ਗੁਣ ਗਲਿਆ ॥ ੧ ॥ ਰਹਾਉ ॥ ਨ ਹਉ ਜਤੀ ਸਤੀ ਨਹੀ ਪੜਿਆ, ਮੂਰਖ ਮੁਗਧਾ ਜਨਮੁ ਭਇਆ॥ ਪ੍ਰਣਵਤਿ ਨਾਨਕ ਤਿਨ ਕੀ ਸਰਣਾ, ਜਿਨ੍ ਤੂੰ ਨਾਹੀ ਵੀਸਰਿਆ ॥ ੨ ॥ ੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਿਨਹਿਂ।

**ਵੂਟਕਲ:** 'ਪੰਕਜੁ' ਨੂੰ 'ਪੰਕ ਜੁ' ਪਦ ਛੇਦ ਕਰਨਾ ਅਸ਼ੁੱਧ ਹੈ।

'ਸੋ ਦਰੁ' ਬਾਣੀ ਵਿਚ ਆਏ ਇਸ ਸ਼ਬਦ ਦੀ ਸਮਾਪਤੀ ਤੇ ਅੰਕ॥੨॥੩॥ ਅੰਕਿਤ ਹੈ ਜਦੋਂ ਕਿ ਆਸਾ ਰਾਗ ਵਿਚ ਇਸ ਸ਼ਬਦ ਦਾ ਲੜੀਵਾਰ ਨੰਬਰ ੨॥੨੯॥ ਹੈ। ਇਹ ਫਰਕ ਇਸ ਕਰਕੇ ਹੈ ਕਿ 'ਜਪ'ਬਾਣੀ ਵਿਚ 'ਸੋਦਰੁ'ਰਾਗ ਰਹਿਤ ਹੈ ਪਰ ਆਸਾ ਰਾਗ ਵਿਚ ਇਹ ਲੜੀਵਾਰ ਨੰਬਰ ਅਨੁਸਾਰ ਹੈ।

**ਪਦ ਅਰਥ:** ਤਿਤੁ=ਉਸ। ਸਰਵਰੜੈ=ਸੰਸਾਰ ਰੂਪੀ ਸਰੋਵਰ ਵਿਚ। ਭਈਲੇ=ਹੋਇਆ ਹੈ। ਨਿਵਾਸਾ=ਵਾਸਾ, ਟਿਕਾਣਾ। ਪਾਵਕੁ=ਅਗਨੀ। ਪੰਕਜੁ=ਮੋਹ ਰੂਪੀ ਚਿੱਕੜ। ਪਗੁ=ਪੈਰ, ਕਦਮ। ਚਾਲੈ=ਚਲਦਾ ਹੈ। ਦੇਖਾ=(ਅਸਾਂ) ਵੇਖਿਆ ਹੈ। ਮੂੜ=ਮੂਰਖ। ਗਲਿਆ=ਗਲ ਰਹੇ, ਨਾਸ਼ ਹੋ ਰਹੇ ਹਨ। ਜਤੀ=ਆਚਾਰਵੰਤ, ਜਿਸਦਾ ਕਾਮ ਵਾਸ਼ਨਾ ਤੇ ਕੰਟਰੋਲ ਹੈ। ਸਤੀ=ਸਤਿਵਾਦੀ ਦਾਨੀ। ਮੁਗਧਾ=ਮੂਰਖਪੁਣਾ। ਪ੍ਰਣਵਤਿ=ਬੇਨਤੀ ਕਰਦਾ ਹੈ।

**ਅਰਥ:** (ਹੇ ਮਨ!) ਉਸ (ਸੰਸਾਰ ਰੂਪੀ) ਸਰੋਵਰ ਵਿਚ (ਤੇਰਾ) ਵਾਸਾ ਹੋਇਆ ਹੈ (ਜਿਸ ਵਿਚ) ਪਾਣੀ (ਦੀ ਥਾਂ) ਉਸ (ਪ੍ਰਭੂ) ਨੇ (ਤ੍ਰਿਸ਼ਨਾ ਰੂਪੀ) ਅੱਗ ਨੂੰ ਰਖਿਆ ਹੋਇਆ ਹੈ। (ਉਸ ਸਰੋਵਰ ਵਿਚ) ਚਿੱਕੜ (ਦੀ ਥਾਂ ਪਰਿਵਾਰਕ ਅਤੇ ਪਦਾਰਥਕ) ਮੋਹ ਹੈ (ਜਿਸ ਕਰਕੇ ਜੀਵ ਦਾ) ਕਦਮ (ਆਤਮਿਕ

ਉਨਤੀ ਵੱਲ) ਨਹੀਂ ਚਲਦਾ। ਅਸਾਂ, ਉਥੇ (ਭਾਵ ਉਸ ਸਰੋਵਰ ਵਿਚ ਕਈਆਂ ਨੂੰ) ਡੁਬਦੇ ਹੋਏ ਵੇਖਿਆ ਹੈ।੧।

ਹੇ ਮੂਰਖ ਮਨ! (ਤੂੰ) ਇਕ (ਪਰਮਾਤਮਾ) ਨੂੰ (ਕਿਉਂ) ਨਹੀਂ ਚੇਤੇ ਕਰਦਾ ਹਰੀ ਦੇ ਵਿਸਰਿਆਂ ਤੇਰੇ (ਅੰਦਰਲੇ, ਆਤਮਿਕ) ਗੁਣ ਨਾਸ਼ ਹੋ ਰਹੇ ਹਨ।੧।ਰਹਾਉ।

(ਹੇ ਮਨ! ਇਸ ਸਰੋਵਰ ਵਿਚੋਂ ਪਾਰ ਹੋਣ ਦਾ ਇਕੋ ਇਕ ਤਰੀਕਾ ਹੈ ਕਿ ਤੂੰ ਪਰਮਾਤਮਾ ਅਗੇ ਇਉਂ ਅਰਦਾਸ ਕਰ, ਹੇ ਦਾਤਾ!) ਨਾ ਮੈਂ ਸਦਾਚਾਰੀ ਹਾਂ, ਨਾ ਸਤਿਵਾਦੀ ਹਾਂ ਅਤੇ ਨਾ ਹੀ (ਵਿਦਿਆ) ਪੜ੍ਹਿਆ ਹੋਇਆ ਹਾਂ, (ਮੈਂ) ਮੂਰਖ ਹਾਂ, ਮੂਰਖਪੁਣੇ ਵਿਚ ਹੀ (ਜਨਮ ਬਤੀਤ) ਹੋ ਗਿਆ ਹੈ। ਨਾਨਕ (ਇਹ) ਬੇਨਤੀ ਕਰਦਾ ਹੈ ਕਿ (ਹੇ ਪ੍ਰਭੂ! ਮੈਨੂੰ) ਉਨ੍ਹਾਂ (ਗੁਰਮੁਖਾਂ ਦੀ) ਸ਼ਰਨ ਵਿਚ ਰਖ ਜਿਨ੍ਹਾਂ ਦੇ (ਦਿਲ ਤੋਂ) ਤੂੰ (ਕਦੇ) ਨਹੀਂ ਵਿਸਰਿਆ ।੨।੨੯।

## ਅਰਥ ਭੇਦ ਅਤੇ ਨਿਰਣੈ

**ੳ) ਪੰਕਜੁ ਮੋਹ ਪਗੁ ਨਹੀ ਚਾਲੈ॥ ਹਮ ਦੇਖਾ, ਤਹ ਡੂਬੀਅਲੇ ॥**

'ਪੰਕ' ਅਤੇ 'ਪੰਕਜੁ' ਦੋ ਤਰ੍ਹਾਂ ਦੇ ਪਦ ਕਈ ਸ਼ਬਦਾਂ ਵਿਚ ਵਰਤੇ ਹੋਏ ਮਿਲਦੇ ਹਨ ਪਰ ਪੰਕਜ ਦੇ ਜਜੇ ਨੂੰ ਔਂਕੜ ਕੇਵਲ ਇਸ ਪੰਕਤੀ ਅੰਦਰ ਹੀ ਲੱਗਾ ਹੋਇਆ ਮਿਲਦਾ ਹੈ, ਬਾਕੀ ਹਰ ਥਾਂ ਤੇ ਜਜਾ ਅੱਖਰ ਮੁਕਤਾ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ 'ਪੰਕ ਜੁ ਮੋਹ' ਪਾਠ ਪਦ ਛੇਦ ਕੀਤਾ ਹੈ। ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਕੋਸ਼ ਅਤੇ ਪੰਡਿਤ ਤਾਰਾ ਸਿੰਘ ਨਰੋਤਮ ਦੇ ਰਚੇ ਹੋਏ ਕੋਸ਼ ਵਿਚ ਵੀ ਇਹ ਪਾਠ 'ਪੰਕ ਜੁ ਮੋਹ' ਹੀ ਦਿੱਤਾ ਹੋਇਆ ਹੈ। ਸ਼ਬਦਾਰਥ ਵਿਚ ਵੀ 'ਪੰਕ ਜੁ ਮੋਹ' ਪਾਠ ਪਦ ਛੇਦ ਕੀਤਾ ਹੈ। ਭਾਈ ਵੀਰ ਸਿੰਘ ਜੀ ਨੇ ਸੰਥਯਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਪਹਿਲੀ' ਦੇ ਨਿਰੁਕਤ ਵਿਚ 'ਪੰਕਜੁ' ਇਕ ਜੁੜਤ Compound ਪਦ ਦਸਿਆ ਹੈ। ਆਪ ਜੀ ਨੇ ਇਹ ਲਿਖਿਆ ਹੈ ਕਿ ਏਥੇ ਇਹ ਪਦ ਸੰਸਕ੍ਰਿਤ ਦ 'ਪੰਕਜ' ਪਦ ਨਹੀਂ ਹੈ, ਪਰ ਪ੍ਰਾਕਿਰਤ ਦੇ 'ਪੰਕਿਯ' ਤੋਂ ਬਣਿਆ ਜੋ ਦੇਸ਼ ਭਾਸ਼ਾ ਵਿਚ ਪੰਕਜ ਬੋਲੀਦਾ ਹੈ।'

**ਨਿਰਣੈ:** ਹੇਠ ਲਿਖੀਆਂ ਪੰਕਤੀਆਂ ਤੋਂ ਇਸ ਪਦ ਦਾ ਉਚਾਰਨ 'ਪੰਕਜੁ' ਇਕ ਜੁੜਵਾਂ ਪਦ Compound word ਸਿੱਧ ਹੁੰਦਾ ਹੈ:-

**੧. ਪੰਕਜ ਮੋਹ, ਸਰਿ ਹਾਂ॥ ਪਗੁ ਨਹੀ ਚਲੈ, ਹਰਿ ਹਾਂ॥** [ਪੰਨਾ ੪੦੯

**੨. ਪੰਕਜ ਮੋਹ ਨਿਘਰਤੁ ਹੈ ਪ੍ਰਾਣੀ,**
**ਗੁਰੁ ਨਿਘਰਤ ਕਾਢਿ ਕਢਾਵੈਗੋ ॥** [ਪੰਨਾ ੧੩੧੧

**੩. ਭ੍ਰਮ ਕੀ ਕੂਈ, ਤ੍ਰਿਸਨਾ ਰਸ ਪੰਕਜ, ਅਤਿ ਤੀਖਣ ਮੋਹ ਕੀ ਫਾਸ॥** [ਪੰਨਾ ੨੦੪

**੪. ਪਲ ਪੰਕਜ ਮਹਿ ਨਾਮੁ ਛਡਾਏ, ਜੇ ਗੁਰ ਸਬਦੁ ਸਿਞਾਪੈ॥** [ਪੰਨਾ ੧੨੭੫

**੫. ਪਲ ਪੰਕਜ ਮਹਿ ਕੋਟਿ ਉਧਾਰੇ ॥** [ਪੰਨਾ ੬੮੬

ਇਸ ਪੰਕਤੀ ਵਿਚ 'ਪੰਕਜੁ' ਦੇ ਜਜੇ ਨੂੰ ਇਸ ਲਈ ਔਂਕੁੜ ਲਾਇਆ ਹੋਇਆ ਹੈ ਕਿਉਂਕਿ ਇਥੇ ਸੰਸਾਰ ਰੂਪੀ ਸਰੋਵਰ ਦਾ ਪੂਰਾ ਚਿਤਰ ਖਿਚਿਆ ਹੈ ਅਤੇ ਵਿਸ਼ੇਸ਼ ਚੀਜ਼ਾਂ ਦਾ ਵਰਣਨ ਕੀਤਾ ਹੈ। ਜਿਵੇਂ ਸਰੋਵਰ, ਪਾਣੀ ਅਤੇ ਪਾਵਕ ਦਾ ਵਰਣਨ ਕੀਤਾ ਹੈ ਤਿਵੇਂ 'ਪੰਕਜੁ' ਵਿਸ਼ੇਸ਼ ਤੌਰ ਤੇ ਇਕ ਵਚਨੀ ਨਾਵ ਰੂਪ ਵਿਚ ਵਰਤਿਆ ਗਿਆ ਹੈ।

'ਦੇਖਾ' ਪਦ ਦਾ ਉਚਾਰਨ ਬਿੰਦੇ ਸਹਿਤ 'ਦੇਖਾਂ' ਕਰਨਾ ਅਸ਼ੁੱਧ ਹੈ ਇਥੇ ਇਹ ਸ਼ਬਦ ਭੂਤ ਕਾਲ ਨੂੰ ਨਿਰੂਪਣ ਕਰਦਾ ਹੈ ਕਿ ਅਸਾਂ ਮੋਹ ਰੂਪੀ ਚਿਕੜ ਵਿਚ ਡੁਬਦੇ ਹੋਏ (ਜੀਵ ਰੂਪੀ ਜਗਿਆਸੂਆਂ) ਨੂੰ ਵੇਖਿਆ।

**ਅ) ਹਰਿ ਬਿਸਰਤ ਤੇਰੇ ਗੁਣ ਗਲਿਆ ॥**

ਫਰੀਦਕੋਟ ਵਾਲੇ ਸਟੀਕ ਵਿਚ 'ਤੇਰੇ ਗੁਣ ਗਲਿਆ' ਪੰਕਤੀ ਦੇ ਅਰਥ ਕੀਤੇ ਗਏ ਹਨ 'ਤੇਰੇ ਗਲ ਮੈ ਰਸਾ ਪੜੇਗਾ।'

ਅਜਿਹੇ ਅਰਥ ਕੁਝ ਹੋਰ ਪੁਰਾਤਨ ਟੀਕਾਕਾਰਾਂ ਨੇ ਵੀ ਕੀਤੇ ਹਨ ਜੋ ਠੀਕ ਨਹੀਂ ਹਨ। ਇਥੇ ਗੁਰਦੇਵ ਜੀ ਮਨੁੱਖੀ ਮਨ ਪ੍ਰਤੀ ਸੰਬੋਧਨ ਕਰਦੇ ਹੋਏ ਇਹ ਚਿਤਾਵਨੀ ਕਰਾਉਂਦੇ ਹਨ ਕਿ ਹੇ ਮੂਰਖ ਮਨਾ! ਇਕ ਅਕਾਲ ਪੁਰਖ ਜੀ ਨੂੰ ਤੂੰ ਕਿਉਂ ਚੇਤੇ ਨਹੀਂ ਕਰਦਾ? (ਜੇ ਸਮਝੇਂ ਤਾਂ) ਹਰੀ ਦੇ ਵਿਸਰਦਿਆਂ (ਭਾਵ ਬੇਮੁਖ ਹੋਇਆਂ) ਤੇਰੇ (ਸ਼ੁਭ) ਗੁਣ ਨਾਸ਼ ਹੋ ਰਹੇ ਹਨ।

## ਸਾਰੰਸ਼ ਅਤੇ ਸਿਧਾਂਤ

ਇਹ ਸੰਸਾਰ ਵਿਕਾਰਾਂ ਦਾ ਖੂਹ ਹੈ ਜਿਥੇ ਨਿਰੀ ਅਗਿਆਨਤਾ ਹੈ। ਗੁਰਦੇਵ ਪਿਤਾ ਜੀ ਦੇ ਬਚਨ ਹਨ:-

**੧. ਸੰਸਾਰੁ ਬਿਖਿਆ ਕੂਪ॥ ਤਮ ਅਗਿਆਨ ਮੋਹਤ ਘੂਪ॥**
**ਗਹਿ ਭੁਜਾ ਪ੍ਰਭ ਜੀ ਲੇਹੁ ॥ ਹਰਿ ਨਾਮੁ ਅਪੁਨਾ ਦੇਹੁ ॥** [ਪੰਨਾ ੮੩੮

**੨. ਸੰਸਾਰ ਗਾਰ ਬਿਕਾਰ ਸਾਗਰ, ਪਤਿਤ ਮੋਹ ਮਾਨ ਅੰਧ ॥**
**ਬਿਕਲ ਮਾਇਆ ਸੰਗਿ ਧੰਧ ॥**
**ਕਰੁ ਗਹੇ ਪ੍ਰਭਿ ਆਪਿ ਕਾਢਹੁ, ਰਾਖਿ ਲੇਹੁ ਗੋਬਿੰਦ ਰਾਇ ॥** [ਪੰਨਾ ੧੩੦੬

ਸੰਸਾਰ ਵਿਕਾਰਾਂ ਦੀ ਜਿਲ੍ਹਣ ਹੈ। ਮਨੁੱਖ ਮੋਹ ਦੇ ਚਿੱਕੜ ਵਿਚ ਖੁਭਿਆ ਪਿਆ ਹੈ ਅਤੇ ਅਹੰਕਾਰ ਵਿਚ ਅੰਨ੍ਹਾ ਹੋਇਆ ਪਿਆ ਹੈ। ਪਰਮੇਸ਼ਰ ਨੂੰ ਭੁਲਣ ਕਰਕੇ ਸ੍ਰੇਸ਼ਟ ਗੁਣਾਂ ਤੋਂ ਸਖਣਾ ਹੋ ਗਿਆ ਹੈ। ਇਸ ਚਿੱਕੜ ਵਿਚੋਂ ਨਿਕਲਣ ਦਾ ਹੁਣ ਇਕੋ ਰਸਤਾ ਹੈ, ਪ੍ਰਭੂ ਦੀ ਸ਼ਰਣ ਵਿਚ ਪਇਆਂ ਦੀ ਸੰਗਤ ਵਿਚ ਵਸਣ ਲਈ ਅਰਦਾਸ ਕਰਨੀ:–

**ਜਿਨੀ ਗੁਰਮੁਖਿ ਨਾਮੁ ਸਲਾਹਿਆ, ਤਿਨਾ ਸਭ ਕੋ ਕਹੈ ਸਾਬਾਸਿ ॥**
ਤਿਨ ਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ ॥
**ਨਾਨਕ ਭਾਗ ਵਡੇ ਤਿਨਾ ਗੁਰਮੁਖਾ, ਜਿਨ ਅੰਤਰਿ ਨਾਮੁ ਪਰਗਾਸਿ ॥** [ਪੰਨਾ ੪੨

**ਆਸਾ ਮਹਲਾ ੧ ॥ ਛਿਅ ਘਰ, ਛਿਅ ਗੁਰ, ਛਿਅ ਉਪਦੇਸ॥ ਗੁਰੁ ਗੁਰੁ ਏਕੋ, ਵੇਸ ਅਨੇਕ ॥ ੧ ॥ ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ, ਵਡਾਈ ਤੋਹਿ ॥ ੧ ॥ ਰਹਾਉ ॥ ਵਿਸੁਏ ਚਸਿਆ ਘੜੀਆ ਪਹਰਾ, ਥਿਤੀ ਵਾਰੀ ਮਾਹੁ ਭਇਆ॥ ਸੂਰਜੁ ਏਕੋ, ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ॥ ੨ ॥ ੩੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਸਿਆਂ, ਘੜੀਆਂ, ਪਹਰਾਂ, ਥਿਤੀਂ, ਵਾਰੀਂ।

**ਫੁਟਕਲ:**੧. 'ਵਿਸੁਏ' ਪਦ ਦਾ ਉਚਾਰਨ 'ਵਿਸਵੇ' ਕਰਨਾ ਠੀਕ ਨਹੀਂ ਹੈ।

੨. 'ਮਾਹੁ' ਦਾ ਉਚਾਰਨ 'ਮਾਹੋਂ' ਕਰਨਾ ਅਸ਼ੁੱਧ ਹੈ।

੩. 'ਨਾਨਕ ਕਰਤੇ ਕੇ ਕੇਤੇ ਵੇਸ' ਪੰਕਤੀ ਵਿਚ 'ਨਾਨਕ' ਤੋਂ ਉਪਰੰਤ ਬਿਸਰਾਮ ਦੇਣਾ ਜ਼ਰੂਰੀ ਹੈ।

**ਪਦ ਅਰਥ:** ਛਿਅ ਘਰ=ਛੇ ਸ਼ਾਸਤਰ (ਸਾਂਖ, ਵੈਸ਼ੇਸ਼ਕ, ਨਿਆਂਏ, ਮੀਮਾਂਸਾ, ਪਤੰਜਲ (ਯੋਗ), ਵੇਦਾਂਤ ਵੇਖੋ ਭਾ. ਗੁ. ਜੀ ਦੀ ਵਾਰ ੨-੧੪, ੯-੧੩, ੨੧-੩)। ਛਿਅ ਗੁਰ=ਛੇ ਗੁਰੂ ਤੋਂ ਭਾਵ ਸ਼ਾਸਤਰਾਂ ਦੇ ਰਚਣ ਵਾਲੇ (ਕਪਲਮੁਨੀ, ਕਣਾਦਮੁਨੀ, ਗੋਤਮਮੁਨੀ, ਜੈਮਨੀ, ਪਾਤੰਜਲੀ, ਬੇਦ ਵਿਆਸ) ਹਨ। ਉਪਦੇਸ=ਛੇ ਸ਼ਾਸਤਰਾਂ ਦੀ ਛੇ ਪ੍ਰਕਾਰ ਦੀ ਵਖੋ ਵਖਰੀ ਸਿਖਿਆ। ਵੇਸ=ਭੇਸ, ਰੂਪ। ਅਨੇਕ=ਬੇਅੰਤ। ਬਾਬਾ=ਹੇ ਭਾਈ!। ਜੈ=ਜਿਸ ਘਰ (ਸਤਿਸੰਗਤ) ਵਿਚ। ਤੋਇ=ਤੇਰੀ। ਵਿਸੁਏ=ਪੰਦਰਾਂ ਵਾਰੀ ਅੱਖ ਦੇ ਝਮਕਣ ਦਾ ਸਮਾਂ ਇਕ ਵਿਸਾ ਹੁੰਦਾ ਹੈ। ਚਸਿਆ=ਪੰਦਰਾਂ ਵਿਸਿਆਂ ਦਾ ਇਕ ਚੱਸਾ। ਘੜੀਆ=ਤਿੰਨ ਚਸਿਆਂ ਦਾ ਇਕ ਪਲ ਅਤੇ ਸਠ ਪਲ ਦੀ ਇਕ ਘੜੀ ਹੁੰਦੀ ਹੈ। ਪਹਰ=ਸਾਢੇ ਸਤ ਘੜੀਆਂ ਦਾ ਇਕ ਪਹਿਰ ਹੁੰਦਾ ਹੈ। ਥਿਤੀ=ਚੰਦਰਮਾਂ ਦੇ ਵਾਧੇ ਘਾਟੇ ਨਾਲ ਥਿਤਾਂ ਦਾ ਹਿਸਾਬ ਹੁੰਦਾ ਹੈ, ਇਨ੍ਹਾਂ ਦੀ ਗਿਣਤੀ ਪੰਦਰਾ ਹੈ। ਵਾਰੀ=ਸਤ ਵਾਰਾਂ ਨਾਲ। ਮਾਹੁ=ਮਹੀਨਾ।

**ਅਰਥ:** (ਸੰਸਾਰ ਵਿਚ) ਛੇ ਸ਼ਾਸਤਰ, ਛੇ (ਉਨ੍ਹਾਂ ਦੇ ਰਚਣ ਵਾਲੇ) ਗੁਰੂ ਅਤੇ ਛੇ ਹੀ (ਉਨ੍ਹਾਂ ਸ਼ਾਸਤਰਾਂ ਦੇ ਵਖੋ ਵੱਖਰੇ) ਉਪਦੇਸ਼ (ਸਿਧਾਂਤ ਰੂਪ ਵਿਚ ਮੰਨੇ ਜਾਂਦੇ) ਹਨ। (ਪਰ ਤੱਤ ਇਹ ਹੈ ਕਿ) ਗੁਰੂ-ਪਰਮੇਸ਼ਰ (ਕੇਵਲ) ਇਕ ਹੈ (ਅਤੇ ਉਸ ਦੇ) ਰੂਪ ਬੇਅੰਤ ਹਨ।੧।

ਹੇ ਭਾਈ! ਜਿਸ ਘਰਿ (ਸਤਿਸੰਗਤ) ਵਿਚ ਕਰਤਾ ਪੁਰਖ ਜੀ ਦਾ ਕੀਰਤਨ ਹੁੰਦਾ ਹੈ (ਤੂੰ) ਉਸ ਘਰ ਨੂੰ (ਚੇਤੇ) ਰਖ (ਭਾਵ ਉਥੇ ਟਿਕਾਣਾ ਕਰ) ਇਸ ਤਰ੍ਹਾਂ ਤੇਰੀ (ਲੋਕ ਪਰਲੋਕ ਵਿਚ) ਸ਼ੋਭਾ ਹੋਵੇਗੀ।੧।ਰਹਾਉ।

(ਉਸ ਕਰਤੇ ਦੇ ਹੁਕਮ ਨਾਲ) ਵਿਸੇ, ਚੱਸੇ, ਘੜੀਆਂ, ਪਹਿਰ, ਥਿੱਤਾਂ, ਵਾਰਾਂ (ਨਾਲ ਇਕ) ਮਹੀਨਾ ਬਣਿਆ (ਭਾਵ ਹੋਂਦ ਵਿਚ ਆਇਆ) ਹੈ। (ਜਿਵੇਂ) ਸੂਰਜ ਇਕ ਹੈ (ਪਰ) ਰੁੱਤਾਂ ਬੇਅੰਤ ਹਨ।

(ਤਿਵੇਂ) ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਉਸ ਕਰਤਾ ਪੁਰਖ ਦੇ ਬੇਅੰਤ ਰੂਪ ਹਨ (ਪਰ ਉਹ ਆਪ ਇਕ ਹੈ)।੨।੩੦।

## ਅਰਥ ਭੇਦ ਅਤੇ ਨਿਰਣੈ

**ਗੁਰੁ ਗੁਰੁ ਏਕੋ, ਵੇਸ ਅਨੇਕ ॥**

ਇਹਨਾਂ ਪੰਕਤੀਆਂ ਵਿਚ 'ਗੁਰੁ ਗੁਰੁ ਏਕੋ' ਦੇ ਅਰਥ ਗੁਰੂਆਂ ਦਾ ਗੁਰੂ ਏਕੋ ਬਿਆਸ ਨੂੰ ਮੰਨਣਾ ਠੀਕ ਨਹੀਂ। ਕਈ ਪੁਰਾਤਨ ਟੀਕਾਕਾਰਾਂ ਨੇ ਛੇ ਸ਼ਾਸਤਰਾਂ, ਉਨ੍ਹਾਂ ਦੇ ਕਰਤਿਆਂ ਅਤੇ ਛੇ ਪ੍ਰਕਾਰ ਦੇ ਸਿਧਾਂਤਾਂ ਦੀ ਥਾਂ ਪੰਜ ਗਿਆਨ ਇੰਦਰੇ ਅਤੇ ਛੇਵਾਂ ਮਨ ਲੈ ਕੇ ਇਕ ਘਰ ਬਣਾਇਆ ਹੈ। ਛੇ ਇੰਦਰਿਆਂ ਨੂੰ ਗੁਰੂ ਅਤੇ ਇਨ੍ਹਾਂ ਦੀ ਪ੍ਰੇਰਨਾ ਨੂੰ ਉਪਦੇਸ਼ ਦਸਿਆ ਹੈ। ਜੇ 'ਗੁਰੁ ਗੁਰੁ' ਪਦ ਦਾ 'ਰ' ਅਖਰ ਮੁਕਤਾ ਹੁੰਦਾ ਤਾਂ ਪੁਰਾਤਨ ਅਰਥ ਮੰਨਣਯੋਗ ਸਨ, ਪਰ ਗੁਰਬਾਣੀ ਵਿਆਕਰਣ ਅਨੁਸਾਰ 'ਗੁਰੁ ਗੁਰੁ' ਦੇ ਅਰਥ 'ਗੁਰੂਆਂ ਦਾ ਗੁਰੂ' ਅਰਥ ਨਹੀਂ ਬਣ ਸਕਦੇ। 'ਗੁਰੂ ਗੁਰੂ' ਦਾ ਅਰਥ ਹੈ 'ਗੁਰ-ਪਰਮੇਸਰ' ਹੈ, ਦੂਜਾ ਅਰਥ ਕਰਨਾ ਠੀਕ ਨਹੀਂ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੨ ਉਤੇ ਹੇਠ ਲਿਖੇ ਸ਼ਬਦ ਸਰੂਪਾਂ ਦੇ ਫਰਕ ਨਾਲ ਅੰਕਿਤ ਹੈ:

| **ਰਾਗੁ ਆਸਾ ਮਹਲਾ ੧॥** | **ਆਸਾ ਮਹਲਾ ੧ ॥** |
|---|---|
| ਬਾਬਾ ਜੈ ਘਰਿ | ਜੈ ਘਰਿ |
| ਵਡਾਈ ਤੋਇ | ਵਡਾਈ ਤੋਹਿ |
| ਮਾਹੁ ਹੋਆ | ਮਾਹੁ ਭਇਆ |

ਇਨ੍ਹਾਂ ਸ਼ਬਦ ਸਰੂਪਾਂ ਦਾ ਅੰਤਰ ਦੂਰ ਕਰਨ ਹਿੱਤ ਬਹੁਤ ਸਾਰੇ ਹੱਥ ਲਿਖਤ ਸਰੂਪ ਵੇਖੇ ਜਾਣ ਤਾਂ ਹੋ ਸਕਦਾ ਹੈ ਕਿ ਕੋਈ ਨਿਰਨਾਇਕ ਗੱਲ ਪਾਠਕਾਂ ਦੇ ਸਾਹਮਣੇ ਰਖੀ ਜਾ ਸਕੇ। ਕੋਈ ਇਕਲਾ ਵਿਅਕਤੀ ਹੀ ਅਜਿਹਾ ਨਿਰਣਾ ਕਰਨ ਦੀ ਨਿਜੀ ਸਮਰਥਾ ਨਹੀਂ ਰਖਦਾ। ਹਾਂ, ਪੰਥਕ ਪੱਧਰ ਤੇ ਚੋਣਵੇਂ ਵਿਦਵਾਨਾਂ ਦੀ ਇਕਤਰਤਾ ਕਰਕੇ ਸ੍ਰੀ ਅਕਾਲ ਤਖਤ ਸਾਹਿਬ ਦੀ ਪਰਵਾਨਗੀ ਨਾਲ ਕੋਈ ਨਿਰਣਾ ਕੀਤਾ ਜਾ ਸਕਦਾ ਹੈ।

ਕਈ ਪਾਠਕਾਂ ਦੇ ਮਨ ਅੰਦਰ ਸ਼ੰਕੇ ਉਠਦੇ ਹਨ ਕਿ ਗੁਰੂ ਤਾਂ ਇਕ ਹੈ, ਛੇ ਗੁਰੂ ਕਿਹੜੇ ਹੋਏ? ਫਿਰ ਉਹਨਾਂ ਦੇ ਛੇ ਘਰ ਅਤੇ ਛੇ ਵੱਖੋ ਵੱਖਰੇ ਉਪਦੇਸ਼ ਕਿਹੜੇ ਹੋਏ? ਇਥੇ 'ਗੁਰੁ' ਪਦ ਦੇ ਅਰਥ 'ਸ਼ਬਦ' ਗੁਰੂ ਨਹੀਂ, ਸ਼ਾਸਤਰਾਂ ਦੇ 'ਅਚਾਰੀਆ' ਦੇ ਨਾਮ ਹਨ। ਛੇ ਸ਼ਾਸਤਰ ਹਨ ਅਤੇ ਛੇ ਹੀ ਇਹਨਾਂ ਦੇ ਵਖੋ ਵਖਰੇ ਉਪਦੇਸ਼ਕ ਮਾਰਗ ਦਰਸ਼ਨ ਕਰਨ ਵਾਲੇ ਹਨ:-

੧. ਸਾਂਖਯ ਦਰਸ਼ਨ: ਇਸ ਦਰਸ਼ਨ ਦਾ ਕਰਤਾ ਕਪਲ ਮੁਨੀ ਹੈ। ਇਸ ਵਿਚ ਸ੍ਰਿਸ਼ਟੀ ਦੀ ਉਤਪਤੀ ਦੇ ਕ੍ਰਮ ਦਾ ਖੁਲ੍ਹਾ ਵਿਸਥਾਰ ਹੈ। ਸ੍ਰਿਸ਼ਟੀ ਨੂੰ ਪ੍ਰਾਕਿਰਤੀ ਦੀ ਪਰਿਣਾਮ-ਪਰੰਪਰਾ ਮੰਨਣ ਦੇ

ਕਾਰਨ ਹੀ ਇਹ ਮਤਿ ਪਰਿਣਾਮ ਯਾਦ ਕਰਾਉਂਦਾ ਹੈ। ਇਸ ਵਿਚ ਕਿਸੇ ਵਿਸ਼ੇਸ਼ ਆਤਮਾ ਜਾਂ ਪਰਮਾਤਮਾ ਦਾ ਕਥਨ ਨਹੀਂ ਹੈ।

੨. ਯੋਗ ਦਰਸ਼ਨ: ਇਸ ਦਾ ਕਰਤਾ ਪੰਤਜਲ ਰਿਖੀ ਹੈ। ਇਸ ਵਿਚ ਕਿਸੇ ਮਤ-ਮਤਾਂਤ੍ਰ ਦਾ ਖੰਡਨ ਮੰਡਨ ਨਹੀਂ ਹੈ। ਮੋਖ ਪ੍ਰਾਪਤੀ ਲਈ ਯਮ ਨਿਯਮ ਪ੍ਰਾਣਾ ਯਾਮ ਅਤੇ ਸਮਾਧੀ ਆਦਿ ਅਠ ਅੰਗਾਂ ਦੇ ਅਭਿਆਸ ਤੋਂ ਧਿਆਨ ਦੀ ਪਰਮ ਅਵਸਥਾ ਅਤੇ ਸਾਧਨਾ ਦਾ ਵਿਸਥਾਰ ਨਾਲ ਵਰਣਨ ਹੈ। ਇਸ ਦਰਸ਼ਨ ਦਾ ਸਿਧਾਂਤ ਇਹ ਹੈ ਕਿ ਦ੍ਰਿਸ਼ਟਾ ਅਤੇ ਦ੍ਰਿਸ਼ਯ ਦੋ ਪਦਾਰਥ ਹਨ। ਪੁਰਖ ਦ੍ਰਿਸ਼ਟਾ ਹੈ ਅਤੇ ਬਾਕੀ ਸਾਰੀ ਪ੍ਰਕਿਰਤੀ ਦ੍ਰਿਸ਼ਯ ਰੂਪ ਹੈ।

੩. ਨਯਾਯ ਦਰਸ਼ਨ: ਇਸ ਦਰਸ਼ਨ ਦੇ ਕਰਤਾ ਗੋਤਮ ਰਿਖੀ ਹਨ। ਇਸ ਵਿਚ ਯੁਕਤੀ ਜਾਂ ਤਰਕ ਦੀ ਪ੍ਰਣਾਲੀ ਭਾਵ ਖੰਡਨ ਮੰਡਨ ਦਾ ਵਿਸਥਾਰ ਕੀਤਾ ਹੋਇਆ ਹੈ। ਇਸ ਦੇ ਸੋਲਾਂ ਪਦਾਰਥ ਜੀਵ ਨੂੰ ਕਰਤਾ ਅਤੇ ਭੁਗਤਾ ਦੋਹਾਂ ਗੁਣਾਂ ਵਾਲਾ ਮੰਨਿਆ ਹੈ।

੪. ਵੈਸ਼ੈਸ਼ਿਕ ਦਰਸ਼ਨ: ਇਸ ਵਿਚ ਸੰਸਾਰ ਦੀ ਉਤਪਤੀ ਪ੍ਰਮਾਣੂ ਤੋਂ ਦਸੀ ਹੈ। ਇਸ ਦਾ ਮਤਯ ਨਯਾਯ ਨਾਲ ਮਿਲਦਾ ਜੁਲਦਾ ਹੈ। ਇਹ ਦੋਵੇਂ ਸ੍ਰਿਸ਼ਟੀ ਦਾ ਕਰਤਾ ਮੰਨਦੇ ਹਨ।

੫. ਮੀਮਾਂਸ ਦਰਸ਼ਨ: ਇਸ ਦਾ ਕਰਤਾ ਜੈਮਿਨੀ ਰਿਖੀ ਹੈ। ਇਹ ਧਰਮ ਦੇ ਗਿਆਨ ਨੂੰ ਪੂਰਨ ਮੁਕਤੀ ਦਾ ਸਾਧਨ ਮੰਨਦਾ ਹੈ। ਇਸ ਵਿਚ ਵੈਦਿਕ ਕਰਮਾਂ ਸਬੰਧੀ ਸਮਾਧਾਨ ਕਰਨ ਦੇ ਨੇਮ ਦਰਜ ਹਨ। ਮੁਖ ਵਿਸ਼ਾ ਵੈਦਿਕ ਕਰਮ ਕਾਂਡਾਂ ਦੀ ਵਿਆਖਿਆ ਹੈ। ਜੀਵ ਕਰਮਾਂ ਦੇ ਪ੍ਰਭਾਵ ਹੇਠ ਜੰਮਦੇ ਉਚੀ ਪਦਵੀਆਂ ਤੇ ਪੁਜਦੇ ਅਤੇ ਸੁਰਗ ਦਾ ਅਨੰਦ ਮਾਣਦੇ ਹਨ।

੬. ਵੇਦਾਂਤ ਦਰਸ਼ਨ: ਇਸ ਦੇ ਕਰਤਾ ਵੇਦ ਵਿਆਸ ਹਨ। ਇਹ ਅਦ੍ਵੈਤਵਾਦ ਮਤਿ ਕਹਾਉਂਦਾ ਹੈ ਜਿਸ ਵਿਚ ਆਤਮਾ ਅਤੇ ਪਰਮਾਤਮਾ ਦੀ ਏਕਤਾ ਸਿਧ ਕੀਤੀ ਗਈ ਹੈ। ਇਹ ਸਾਰਾ ਪਸਾਰਾ ਬ੍ਰਹਮ ਤੋਂ ਪੈਦਾ ਹੋਇਆ ਹੈ ਅਤੇ ਉਸੇ ਵਿਚ ਲੈਅ ਹੋ ਜਾਵੇਗਾ।

ਸਾਰੇ ਸੰਸਾਰ ਦਾ ਗੁਰ-ਪਰਮੇਸ਼ਰ ਇਕ ਹੈ। ਉਸ ਨੂੰ ਛੋਡ ਕੇ ਹੋਰ ਕਰਮਾਂ ਕਾਂਡਾਂ ਵਿਚ ਪਰਵਿਰਤ ਹੋਣਾ ਭਟਕਣ ਵਾਲੇ ਮਾਰਗ ਉਤੇ ਟੁਰਨ ਵਾਲੀ ਗੱਲ ਹੈ। ਸੋ, ਸਿਧਾਂਤ ਇਹ ਹੈ ਕਿ ਹਰੇਕ ਜਗਿਆਸੂ ਦਾ ਟੀਚਾ ਸਰਵ ਵਿਆਪਕ ਕਰਤਾ ਪੁਰਖ ਵਿਚ ਲੀਨ ਹੋਣ ਦਾ ਹੋਣਾ ਚਾਹੀਦਾ ਹੈ।

**੧ਓ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੩ ਮਹਲਾ ੧ ॥ ਲਖ ਲਸਕਰ ਲਖ ਵਾਜੇ ਨੇਜੇ, ਲਖ ਉਠਿ ਕਰਹਿ ਸਲਾਮੁ ॥ ਲਖਾ ਉਪਰਿ ਫੁਰਮਾਇਸਿ ਤੇਰੀ, ਲਖ ਉਠਿ ਰਾਖਹਿ ਮਾਨੁ ॥ ਜਾਂ ਪਤਿ ਲੇਖੈ ਨਾ ਪਵੈ, ਤਾਂ ਸਭਿ ਨਿਰਾਫਲ ਕਾਮ॥ ੧ ॥ ਹਰਿ ਕੇ ਨਾਮ ਬਿਨਾ, ਜਗੁ ਧੰਧਾ ॥ ਜੇ ਬਹੁਤਾ ਸਮਝਾਈਐ ਭੋਲਾ, ਭੀ ਸੋ ਅੰਧੋ ਅੰਧਾ ॥ ੧ ॥ ਰਹਾਉ ॥ ਲਖ ਖਟੀਅਹਿ ਲਖ ਸੰਜੀਅਹਿ ਖਾਜਹਿ, ਲਖ ਆਵਹਿ ਲਖ ਜਾਹਿ ॥ ਜਾਂ ਪਤਿ ਲੇਖੈ ਨਾ**

**ਪਵੈ, ਤਾਂ ਜੀਅ ਕਿਥੈ ਫਿਰਿ ਪਾਹਿ ॥ ੨ ॥ ਲਖ ਸਾਸਤ ਸਮਝਾਵਣੀ, ਲਖ ਪੰਡਿਤ ਪੜਹਿ ਪੁਰਾਣ ॥ ਜਾਂ ਪਤਿ ਲੇਖੈ ਨਾ ਪਵੈ, ਤਾਂ ਸਭੇ ਕੁਪਰਵਾਣ ॥ ੩ ॥ ਸਚ ਨਾਮਿ ਪਤਿ ਊਪਜੈ, ਕਰਮਿ ਨਾਮੁ ਕਰਤਾਰੁ ॥ ਅਹਿਨਿਸਿ ਹਿਰਦੈ ਜੇ ਵਸੈ, ਨਾਨਕ ਨਦਰੀ ਪਾਰੁ ॥ ੪ ॥ ੧ ॥ ੩੧ ॥**

ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਰਾਖਹਿਂ, ਖਟੀਅਹਿਂ, ਸੰਜੀਅਹਿਂ, ਖਾਜਹਿਂ, ਆਵਹਿਂ, ਜਾਹਿਂ, ਪਾਹਿਂ, ਪੜਹਿਂ।

**ਫੁਟਕਲ:** 'ਕੁਪਰਵਾਣ' ਨੂੰ 'ਕੁ ਪਰਵਾਣ' ਨਖੇੜ ਕੇ ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਵਾਜੇ=ਪੱਖਾ ਹਲਾਉਣ ਨਾਲ ਸੁਰਾਂ ਦੁਆਰਾ ਨਾਦ ਕਰਨ ਵਾਲੇ ਸਾਜ। ਨੇਜੇ=ਭਾਲੇ, ਬਰਛੇ, ਸ਼ਸਤਰ ਆਦਿ। ਸਲਾਮੁ=ਸਲਾਮੀ। ਫੁਰਮਾਇਸਿ=ਹੁਕਮ, ਆਗਿਆ। ਮਾਨੁ=ਆਦਰ। ਪਤਿ=ਇਜ਼ਤ। ਨਿਰਾਫਲ=ਵਿਅਰਥ। ਧੰਧਾ=ਉਲਝਣ ਵਿਚ ਪਾਉਣ ਵਾਲਾ ਕੰਮ। ਭੋਲਾ=ਭੁਲਿਆ ਹੋਇਆ, ਬੁਧੀ ਹੀਨ। ਅੰਧੋ ਅੰਧਾ=ਅੰਨ੍ਹਾ ਹੀ ਅੰਨ੍ਹਾ ਭਾਵ ਅਗਿਆਨੀ। ਖਟੀਅਹਿ=ਖੱਟੇ ਜਾਣ। ਸੰਜੀਅਹਿ=ਜਮ੍ਹਾਂ ਕੀਤੇ ਜਾਣ। ਖਾਜਹਿ=ਖਾਧੇ ਜਾਣ, ਖਰਚ ਕੀਤੇ ਜਾਣ। ਆਵਹਿ=ਆ ਜਾਣ। ਜਾਹਿ=ਚਲੇ ਜਾਣ। ਜੀਅ=ਜੀਵ (ਬਹੁ ਵਚਨ)। ਪਾਹਿ=ਪਾਏ ਜਾਣਗੇ। ਸਮਝਾਵਣੀ=ਵਿਆਖਿਆ। ਕੁਪਰਵਾਣ=ਨਾ ਮਨਜ਼ੂਰ, ਅਪ੍ਰਵਾਣ। ਅਹਿਨਿਸਿ=ਦਿਨ ਰਾਤ।

**ਅਰਥ:** (ਹੇ ਭਾਈ! ਜੇ ਤੇਰੇ ਪਾਸ) ਲਖਾਂ ਫੌਜਾਂ ਹੋਣ, ਲੱਖਾਂ ਵਾਜੇ (ਵਜਦੇ ਹੋਣ) ਨੇਜ਼ੇ ਬਰਛੇ ਹੋਣ (ਅਤੇ) ਲੱਖਾਂ ਹੀ (ਅੱਗੋਂ) ਉਠ ਕੇ (ਤੈਨੂੰ ਝੁਕ ਕੇ) ਸਲਾਮੀ ਦੇਣ। ਲੱਖਾਂ (ਫੌਜਾਂ) ਉਪਰ ਤੇਰੀ ਆਗਿਆ (ਹੁਕਮ)ਚਲੇ (ਅਤੇ) ਲੱਖਾਂ (ਮਨੁੱਖ) ਉਠ ਕੇ (ਤੇਰਾ) ਆਦਰ ਸਨਮਾਨ ਕਰਦੇ ਹੋਣ (ਪਰ ਯਾਦ ਰਖ ਜੇ ਤੇਰੀ) ਇਜ਼ਤ (ਪਰਮੇਸ਼ੁਰ ਦੇ ਦਰਬਾਰ ਵਿਚ) ਕਬੂਲ ਨਾ ਪਵੇ ਤਾਂ (ਇਉਂ ਸਮਝ ਕਿ ਤੇਰੇ) ਸਾਰੇ (ਅਜਿਹੀ ਪਤਿ ਬਣਾਉਣ ਵਾਲੇ) ਕੰਮ ਵਿਅਰਥ ਹੀ ਗਏ ।੧।

(ਹੇ ਭਾਈ!) ਪ੍ਰਭੂ ਦੇ ਨਾਮ (ਸਿਮਰਨ ਤੋਂ ਬਿਨਾਂ ਸਾਰਾ) ਜਗਤ ਹੀ ਉਲਝਣ ਵਿਚ ਪਾਉਣ ਵਾਲਾ (ਧੰਧਾ) ਹੈ। ਜੇ (ਇਸ) ਭੁਲੇ ਹੋਏ (ਮਨ) ਨੂੰ ਬਹੁਤ ਵਾਰੀ ਸਮਝਾਉ (ਤਾਂ ਵੀ ਇਹ ਸਮਝਦਾ ਨਹੀਂ) ਫਿਰ ਵੀ ਅੰਨ੍ਹੇ ਦਾ ਅੰਨ੍ਹਾ (ਭਾਵ ਅਗਿਆਨੀ ਹੀ ਬਣਿਆ ਰਹਿੰਦਾ) ਹੈ।੧।ਰਹਾਉ।

(ਹੇ ਭਾਈ!) ਜੇ ਲੱਖਾਂ (ਰੁਪਏ) ਖੱਟੇ ਜਾਣ, ਲੱਖਾਂ (ਰੁਪਏ) ਜਮ੍ਹਾਂ ਕੀਤੇ ਜਾਣ, ਲੱਖਾਂ (ਰੁਪਏ) ਖਰਚ ਕੀਤੇ ਜਾਣ, ਲੱਖਾਂ (ਰੁਪਏ) ਹੋਰ ਆ ਜਾਣ (ਅਤੇ) ਲੱਖਾਂ ਹੀ ਚਲੇ ਜਾਣ (ਪਰ) ਜਦੋਂ (ਪ੍ਰਭੂ ਦੇ ਦਰਬਾਰ ਵਿਚ) ਇਜ਼ਤ ਕਬੂਲ ਨਾ ਹੋਵੇ ਤਾਂ (ਪਤਾ ਨਹੀਂ) ਫਿਰ ਜੀਵ (ਦੁਖੀ ਹੋ ਕੇ) ਕਿਸ ਥਾਂ ਤੇ (ਜਾ) ਪੈਂਦੇ ਹਨ।੨।

(ਹੇ ਭਾਈ!) ਪੰਡਿਤ (ਵਿਦਵਾਨ) ਲੋਕ ਲੱਖਾਂ ਵਾਰੀ ਸ਼ਾਸ਼ਤਰਾਂ ਦੀ ਵਿਆਖਿਆ ਕਰਨ, ਪੁਰਾਣਾਂ

(ਦਾ ਪਾਠ ਕਰਕੇ) ਸਮਝਾਉਣ (ਪਰ) ਜਦੋਂ (ਅਜਿਹੀ) ਇਜ਼ਤ (ਪ੍ਰਭੂ ਦੇ ਦਰਬਾਰ ਵਿਚ) ਕਬੂਲ ਨਾ ਹੋਵੇ ਤਾਂ (ਇਹ) ਸਭੇ (ਪਾਠ ਪੁਰਾਣ) ਅਪਰਵਾਨ (ਹੀ ਸਮਝੋ ਭਾਵ ਕਿਸੇ ਅਰਥ ਨਾ ਆਏ)।੩।

(ਹੇ ਭਾਈ!) ਸਦਾ ਥਿਰ ਰਹਿਣ ਵਾਲੇ (ਪ੍ਰਭੂ ਦੇ) ਨਾਮ ਵਿਚ (ਜੁੜਨ ਨਾਲ ਹੀ ਸੱਚੀ) ਇਜ਼ਤ ਪ੍ਰਾਪਤ ਹੁੰਦੀ ਹੈ (ਅਤੇ ਉਸ ਪ੍ਰਭੂ ਦੀ) ਬਖਸ਼ਿਸ਼ ਨਾਲ ਹੀ ਕਰਤਾਰ ਰੂਪੀ ਨਾਮ (ਮਿਲਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕਰਤਾਰ ਦਾ ਨਾਮ) ਜੇ ਦਿਨ ਰਾਤ ਹਿਰਦੇ ਵਿਚ ਵਸਦਾ ਰਹੇ ਤਾਂ (ਉਸ ਪ੍ਰਭੂ ਦੀ ਕਿਰਪਾ) ਦ੍ਰਿਸ਼ਟੀ ਨਾਲ (ਜੀਵ ਸੰਸਾਰ ਸਮੁੰਦਰ ਤੋਂ) ਪਾਰ (ਹੋ ਜਾਂਦਾ ਹੈ)।੪।੩੧।

## ਅਰਥ ਭੇਦ ਅਤੇ ਨਿਰਣੈ

**ਜਾਂ ਪਤਿ ਲੇਖੈ ਨਾ ਪਵੈ, ਤਾਂ ਜੀਅ ਕਿਥੈ ਫਿਰਿ ਪਾਹਿ ॥**

ਇਸ ਪੰਗਤੀ ਦੇ ਪਿਛਲੇ ਹਿੱਸੇ ਦੇ ਅਰਥਾਂ ਦੀਆਂ ਕਈ ਵੰਨਗੀਆਂ ਮਿਲਦੀਆਂ ਹਨ:-

੧- ਤਬ ਜੀਵ ਕਹਾਂ ਪੜੇਗਾ, ਭਾਵ ਨਰਕੋਂ ਮੇ ਪੜੇਗਾ। [ਫ਼. ਸ.

੨- (ਦੱਸ) ਜੀਉ ਨੂੰ ਫੇਰ ਕਿਥੇ ਪਾਉਣਗੇ? [ਸੰ. ਪੋ.

੩- ਤਾਂ ਫਿਰ ਜੀਵ ਕਿਥੇ ਜਾ ਕੇ ਪਵੇਗਾ, ਭਾਵ ਦੁਖ ਵਿਚ। [ਗਿ. ਬਿਸ਼ਨ ਸਿੰਘ, ਦਰਪਣ

੪- ਤਾਂ ਜੀਅ ਕਿਤੇ ਪਏ ਫਿਰਨ। [ਸ਼ਬਦਾਰਥ

**ਨਿਰਣੈ:** ਗੁਰਬਾਨੀ ਵਿਆਕਰਣ ਅਨੁਸਾਰ 'ਜੀਉ' ਪਦ ਇਕ ਬਚਨ ਪੁਲਿੰਗ ਅਤੇ 'ਜੀਅ' ਪਦ ਬਹੁ ਬਚਨੀ ਪੁਲਿੰਗ ਰੂਪ ਦਾ ਲਖਾਇਕ ਹੈ। ਇਸੇ ਲਈ 'ਪਾਇ' ਦੀ ਥਾਂ 'ਪਾਹਿ' ਬਹੁ ਬਚਨੀ ਰੂਪ ਅੰਕਿਤ ਹੈ। ਜਿਵੇਂ:-

**੧. ਇਹੁ ਜੀਉ ਆਇ ਕਹਾ ਗਇਓ ॥ [ਪੰਨਾ ੮੭੦**

**੨. ਜੇਤੇ ਜੀਅ ਜੀਵਹਿ ਲੈ ਸਾਹਾ.... [ਪੰਨਾ ੧੪੪**

ਗੁਰਬਾਣੀ ਵਿਚ ਇਸੇ ਭਾਵ ਦੀ ਇਕ ਹੋਰ ਪੰਕਤੀ ਵੀ ਉਪਲਬਧ ਹੈ: 'ਨਾਨਕ ਏਵ ਨ ਜਾਪਈ, ਕਿਥੈ ਜਾਇ ਸਮਾਹਿ॥' (ਪੰਨਾ ੬੪੮) ਜਦੋਂ ਰਬੀ ਦਰਗਾਹ ਵਿਚ ਪਤਿ ਪਰਵਾਨ ਨਹੀਂ ਹੁੰਦੀ ਤਾਂ ਜੀਵ ਕਿਸ ਥਾਂ ਤੇ ਪਾਏ ਜਾਂਦੇ ਹਨ। ਇਸ ਭੇਦ ਨੂੰ ਸਤਿਗੁਰੂ ਜਾਂ ਕਰਤਾ ਪੁਰਖ ਜੀ ਆਪ ਹੀ ਜਾਣਦੇ ਹਨ, ਹੋਰ ਕੋਈ ਵੀ ਜੀਵ ਨਹੀਂ ਜਾਣ ਸਕਦਾ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਦੁਨਿਆਵੀ ਪਤਿ, ਵਿਦਿਆ, ਪੈਸੇ ਅਤੇ ਪਦਵੀ ਆਦਿ ਦਾ ਪ੍ਰਾਪਤ ਹੋਣਾ ਸੰਭਵ ਹੈ ਪਰ ਪ੍ਰਭੂ ਦੇ ਦਰਬਾਰ ਵਿਚ ਅਜਿਹੀ ਪਤਿ ਕੰਮ ਨਹੀਂ ਆਉਂਦੀ। ਉਥੇ ਪਤਿ ਦੀ ਪਰਖ ਦਾ ਤੋਲ ਪ੍ਰਭੂ ਦੀ ਨਦਰ ਹੈ। ਜਿਹੜਾ ਅਠੇ ਪਹਿਰ ਕਰਤਾ ਪੁਰਖ ਦਾ ਨਾਮ ਜਪਦਾ ਹੈ ਅਤੇ ਜਦੋਂ ਨਾਮ ਉਸ ਦੇ ਹਿਰਦੇ ਵਿਚ ਵਸ ਜਾਂਦਾ ਹੈ ਤਾਂ ਜਾਣੋ ਕਿ ਇਹ ਉਸ ਪ੍ਰਭੂ ਦੀ ਨਦਰ ਹੋਈ ਹੈ। ਇਸ ਨਦਰਿ ਦਾ ਸਦਕਾ ਜੀਵ ਸੰਸਾਰ ਸਾਗਰ ਤੋਂ ਪਾਰ ਹੁੰਦਾ ਹੈ। ਬਾਕੀ ਸੰਸਾਰ ਦਾ ਸਾਰਾ ਕੰਮ-ਕਾਜ ਧੰਧਾ ਬੰਧਨ ਰੂਪ ਹੈ।

ਦੁਨਿਆਵੀ ਇਜ਼ਤ ਅਤੇ ਦਰਗਾਹੀ ਇਜ਼ਤ ਵਿਚ ਬਹੁਤ ਅੰਤਰ ਹੈ। ਸੰਸਾਰ ਵਿਚ ਰਾਜਿਆਂ ਨੂੰ ਫੌਜਾਂ, ਵਾਜਿਆਂ, ਨੇਜਿਆਂ ਨਾਲ ਇਜ਼ਤ ਮਿਲ ਜਾਂਦੀ ਹੈ। ਧਨੀ ਮਨੁੱਖਾਂ ਨੂੰ ਧਨ ਕਮਾਉਣ, ਖਾਉਣ ਅਤੇ ਪੁੰਨ-ਦਾਨ ਕਰਨ ਕਰਕੇ ਭੀ ਆਦਰ ਮਿਲ ਜਾਂਦਾ ਹੈ। ਪੰਡਿਤਾਂ ਨੂੰ ਸ਼ਾਸਤਰਾਂ ਅਤੇ ਪੁਰਾਣਾਂ ਦਾ ਪਾਠੀ ਤੇ ਗਿਆਨਵਾਨ ਹੋਣ ਕਰਕੇ ਮਾਣ ਪ੍ਰਾਪਤ ਹੋ ਜਾਂਦਾ ਹੈ। ਪਰ ਉਕਤ ਇਜ਼ਤ ਦਾ ਰਬੀ ਦਰਗਾਹ ਵਿਚ ਭੰਨੀ-ਕੌਡੀ ਜਿਤਨਾ ਵੀ ਮੁੱਲ ਨਹੀਂ ਪੈਂਦਾ। ਪ੍ਰੰਤੂ ਰਬੀ ਸਿਫਤਿ-ਸਾਲਾਹ ਕਰਨ ਵਾਲੇ ਨੂੰ 'ਪਾਤਿਸ਼ਾਹਾਂ ਦਾ ਪਾਤਿਸ਼ਾਹ' ਸਮਝ ਕੇ ਪਰਵਾਨਿਆ ਜਾਂਦਾ ਹੈ।

ਰਹਾਉ ਵਾਲੀ ਪੰਕਤੀ ਵਿਚ ਗੁਰਦੇਵ ਜੀ ਨੇ ਇਹੋ ਗੱਲ ਦ੍ਰਿੜ ਕਰਵਾਈ ਹੈ ਕਿ ਨਾਮ ਸਿਮਰਨ ਤੋਂ ਬਿਨਾਂ ਸਾਰਾ ਜਗਤ ਅੰਧਾ ਹੈ ਕਿਉਂਕਿ ਇਹ ਮਾਇਕ ਪਦਾਰਥਾਂ ਦੇ ਧੰਧਿਆਂ ਵਿਚ ਫਸਿਆ ਰਹਿੰਦਾ ਹੈ। ਜਗਤ ਦੀ ਨਿਗਾਹ ਵਿਚ ਨੇਤਰ-ਹੀਣ ਅੰਧਾ ਹੁੰਦਾ ਹੈ ਪਰ ਸਤਿਗੁਰ ਦੀ ਦ੍ਰਿਸ਼ਟੀ ਤੋਂ ਉਹ ਅੰਧਾ ਹੈ ਜੋ ਆਪਣੇ ਖਸਮ ਤੋਂ ਘੁਥਾ ਹੋਇਆ ਹੈ। ਜਿਵੇਂ:-

**੧. ਅੰਧੇ ਏਹਿ ਨ ਆਖੀਅਨਿ, ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ, ਖਸਮਹੁ, ਘੁਥੇ ਜਾਹਿ ॥** [ਪੰਨਾ ੯੫੪

**੨. ਸੋ ਕਿਉ ਅੰਧਾ ਆਖੀਐ, ਜਿ ਹੁਕਮਹੁ ਅੰਧਾ ਹੋਇ ॥**
**ਨਾਨਕ, ਹੁਕਮੁ ਨ ਬੁਝਈ, ਅੰਧਾ ਕਹੀਐ ਸੋਇ ॥** [ਪੰਨਾ ੯੫੪

ਸਿਧਾਂਤ ਇਹ ਹੈ ਕਿ ਸੱਚੀ ਪਤਿ ਪ੍ਰਾਪਤ ਕਰਨ ਲਈ ਨਾਮ ਦੀ ਕਮਾਈ ਕਰਨੀ ਪੈਂਦੀ ਹੈ ਜਿਸ ਨਾਲ ਸੁਤੇ ਹੀ ਜਗਿਆਸੂ ਉਤੇ ਕਰਤਾਰ ਕਿਰਪਾ ਦੀ ਦ੍ਰਿਸ਼ਟੀ ਹੋ ਜਾਂਦੀ ਹੈ ਅਤੇ ਹਿਰਦੇ ਵਿਚ ਹਰ ਸਮੇਂ ਨਾਮ ਦੀ ਰੌ ਚੱਲਣ ਲਗ ਪੈਂਦੀ ਹੈ। ਗੁਰੂ ਤੋਂ ਬਿਨਾਂ ਸਚੀ ਪਤਿ ਪ੍ਰਾਪਤ ਨਹੀਂ ਹੋ ਸਕਦੀ ਅਤੇ ਪਤਿ ਤੋਂ ਬਿਨਾਂ ਭਉਜਲ ਸੰਸਾਰ ਤੋਂ ਪਾਰ ਨਹੀਂ ਹੋਇਆ ਜਾ ਸਕੀਦਾ:-

**ਨਾਨਕ ਗੁਰ ਬਿਨੁ ਨਾਹਿ ਪਤਿ, ਪਤਿ ਵਿਣੁ ਪਾਰੁ ਨ ਪਾਇ ॥** [ਪੰਨਾ ੧੩੮

**ਆਸਾ ਮਹਲਾ ੧ ॥ ਦੀਵਾ ਮੇਰਾ ਏਕੁ ਨਾਮੁ, ਦੁਖੁ, ਵਿਚਿ ਪਾਇਆ ਤੇਲੁ ॥ ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ ॥੧॥ ਲੋਕਾ, ਮਤ ਕੋ ਫਕੜਿ ਪਾਇ ॥ ਲਖ ਮੜਿਆ ਕਰਿ ਏਕਠੇ, ਏਕ ਰਤੀ ਲੇ ਭਾਹਿ ॥੧॥ਰਹਾਉ॥ ਪਿੰਡੁ ਪਤਲਿ ਮੇਰੀ ਕੇਸਉ ਕਿਰਿਆ, ਸਚੁ ਨਾਮੁ ਕਰਤਾਰੁ ॥ ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ ॥੨॥ ਗੰਗ ਬਨਾਰਸਿ ਸਿਫਤਿ ਤੁਮਾਰੀ, ਨਾਵੈ ਆਤਮਰਾਉ ॥ ਸੱਚਾ ਨਾਵਣੁ ਤਾਂ ਥੀਐ, ਜਾਂ ਅਹਿਨਿਸਿ ਲਾਗੈ ਭਾਉ ॥੩॥ ਇਕ ਲੋਕੀ ਹੋਰ ਛਮਿਛਰੀ, ਬ੍ਰਾਹਮਣ ਵਟਿ ਪਿੰਡੁ ਖਾਇ॥ ਨਾਨਕ, ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥੨॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਮੜਿਆਂ, ਨਾਹਿਂ।

**ਪਦ ਅਰਥ:** ਦੀਵਾ=ਹਿੰਦੂ ਮਰਯਾਦਾ ਅਨੁਸਾਰ ਮਰਨ ਵਾਲੇ ਪ੍ਰਾਣੀ ਦੇ ਹੱਥ ਉਤੇ ਆਟੇ ਦਾ ਦੀਵਾ ਬਣਾ ਕੇ ਉਸ ਵਿਚ ਘਿਉ ਪਾ ਕੇ ਜਗਾਉਂਦੇ ਹਨ ਤਾਂ ਜੋ ਉਸ ਦੀ ਜੀਵ ਆਤਮਾ ਨੂੰ ਅਣਡਿਠੀ ਦੁਨੀਆਂ ਦੇ ਰਸਤੇ ਤੇ ਜਾਣ ਸਮੇਂ ਚਾਨਣ ਹੁੰਦਾ ਰਹੇ। ਉਨਿ ਚਾਨਣਿ=ਉਸ ਚਾਨਣ ਨਾਲ। ਓਹੁ=ਉਹ (ਦੁਖ ਰੂਪੀ ਤੇਲ)। ਸੋਖਿਆ=ਸੁਕ ਗਿਆ। ਚੂਕਾ=ਮੁਕ ਗਿਆ। ਲੋਕਾ=ਹੇ ਲੋਕੋ!। ਮਤ ਕੋ=ਮਤਾਂ ਕੋਈ, ਭਾਵ ਏਦਾਂ ਨਾਹ ਕਰੇ। ਫਕੜਿ ਪਾਏ=ਫੋਕੜੀ ਪਾਏ, ਮਖੌਲ ਉਡਾਏ। ਲਖ ਮੜਿਆ=ਲੱਖਾਂ (ਲਕੜਾਂ ਦੇ) ਢੇਰਾਂ ਦੇ ਢੇਰ। ਭਾਹਿ=ਅੱਗ। ਪਿੰਡ=ਚਾਵਲਾਂ ਦਾ ਪਿੰਨਾ। ਪਤਲਿ=ਪਤਲਾਂ ਉਤੇ (ਰਖ ਕੇ ਪਿੰਨਾ ਮਣਸਾਉਂਦੇ ਹਨ)। ਕੇਸਉ=ਕੇਸਾਂ ਵਾਲਾ ਵਿਸ਼ਨੂੰ ਭਾਵ ਵਾਹਿਗੁਰੂ। ਐਥੈ ਓਥੈ=ਲੋਕ ਪਰਲੋਕ। ਆਗੈ ਪਾਛੈ=ਮਰਨ ਤੋਂ ਪਹਿਲਾਂ ਅਤੇ ਪਿਛੋਂ। ਆਧਾਰੁ=ਆਸਰਾ। ਇਕ ਲੋਕੀ=ਦੇਵ ਲੋਕ ਦੇ ਰਹਿਣ ਵਾਲੇ ਦੇਵਤੇ। ਛਮਿਛਰੀ=(ਪ੍ਰਿਥਵੀ ਤੇ ਰਹਿਣ ਵਾਲੇ ਪਿੱਤਰ)। ਵਟਿ ਪਿੰਡੁ=ਪਿੰਨੇ ਵੱਟ ਕੇ। ਖਾਹਿ=ਖਾਂਦੇ ਹਨ। ਪਿੰਡ ਬਖਸੀਸ ਕਾ=(ਵਾਹਿਗੁਰੂ ਜੀ ਦੀ) ਬਖਸ਼ਿਸ਼ ਦਾ ਪਿੰਨਾ। ਨਿਖੁਟਿਸ ਨਾਹਿ=ਨਿਖੁੱਟਦਾ (ਮੁਕਦਾ) ਨਹੀਂ ਹੈ।

**ਅਰਥ:** (ਹੇ ਲੋਕੋ! ਪਰਮਾਤਮਾ ਦਾ) ਇਕ ਨਾਮ ਮੇਰੇ ਲਈ ਦੀਵਾ ਹੈ (ਜੋ ਮੈਨੂੰ ਲੋਕ ਪਰਲੋਕ ਦੇ ਜੀਵਨ ਦਾ ਚਾਨਣ ਦਿੰਦਾ ਹੈ ਅਤੇ ਮੈਂ ਉਸ ਦੀਵੇ) ਵਿਚ (ਦੁਨੀਆਂ ਦੇ) ਦੁੱਖਾਂ (ਦਾ) ਤੇਲ ਪਾਇਆ ਹੈ। ਉਸ (ਨਾਮ ਰੂਪੀ ਦੀਵੇ ਦੇ) ਚਾਨਣ ਨਾਲ ਉਹ (ਦੁਖ ਰੂਪੀ ਤੇਲ) ਸੁਕ ਗਿਆ ਹੈ। (ਜਿਸ ਕਰਕੇ ਮੇਰਾ) ਜਮ ਕਾਲ ਨਾਲ ਮੇਲ ਹੋਣਾ ਮੁਕ ਗਿਆ ਹੈ।੧।

ਹੇ ਲੋਕੋ! (ਮੇਰੀ ਉਪਰੋਕਤ ਗੱਲ ਤੇ) ਕੋਈ ਮਖੌਲ ਨਾ ਉਡਾਏ। (ਜਿਵੇਂ) ਲੱਖਾਂ (ਲਕੜਾਂ ਦੇ) ਢੇਰ ਇਕਠੇ ਕਰਕੇ ਜੇ ਇਕ ਰਤੀ ਭਰ ਅੱਗ ਲੈ ਕੇ (ਉਸ ਢੇਰ ਨੂੰ ਲਾ ਦੇਈਏ ਤਾਂ ਉਹ ਸੜ ਕੇ ਸੁਆਹ ਹੋ ਜਾਂਦੇ ਹਨ ਤਿਵੇਂ ਨਾਮ ਦੀ ਇਕ ਨਿੱਕੀ ਜਿਹੀ ਚੰਗਿਆਰੀ ਜਨਮ-ਜਨਮਾਤਰਾਂ ਦੇ ਪਾਪਾਂ ਨੂੰ ਸਾੜ ਦਿੰਦੀ ਹੈ)।੧।ਰਹਾਉ।

(ਹੇ ਲੋਕੋ!) ਪਤਲਾਂ ਉਤੇ ਪਿੰਡ (ਰੱਖ ਕੇ ਮਣਸਾਣੇ ਵਾਲਾ ਕਰਮ ਮੈਂ ਨਹੀਂ ਕਰਦਾ) ਮੇਰੇ ਲਈ ਵਾਹਿਗੁਰੂ ਦਾ (ਨਾਮ ਹੀ ਸਭ ਕੁਝ ਹੈ ਅਤੇ) ਸਚੁ ਨਾਮੁ ਕਰਤਾਰੁ (ਮੇਰੀ) ਕ੍ਰਿਆ ਹੈ (ਭਾਵ ਮੈਂ ਹੋਰ ਕਿਸੇ ਕਰਮ-ਕਾਂਡ ਨੂੰ ਨਹੀਂ ਮੰਨਦਾ)। ਇਸ ਲੋਕ ਵਿਚ (ਮਰਨ ਤੋਂ ਪਹਿਲਾਂ ਅਤੇ) ਉਸ ਲੋਕ (ਪਰਲੋਕ) ਵਿਚ (ਮਰਨ ਤੋਂ) ਪਿਛੋਂ, ਇਹ (ਨਾਮ ਹੀ) ਮੇਰਾ ਆਸਰਾ ਹੈ।੨।

(ਹੇ ਪ੍ਰਭੂ!) ਤੇਰੀ ਸਿਫਤਿ ਸਾਲਾਹ (ਕਰਨੀ ਮੇਰੇ ਲਈ) ਗੰਗਾ ਅਤੇ ਕਾਂਸ਼ੀ (ਤੀਰਥ) ਹੈ (ਜਿਥੇ ਮੇਰਾ) ਆਤਮਾ ਨਹਾਉਂਦਾ (ਇਸ਼ਨਾਨ ਕਰਦਾ) ਹੈ। (ਹੇ ਲੋਕੋ!) ਜੇ ਦਿਨ ਰਾਤ (ਨਾਮ ਦਾ) ਪ੍ਰੇਮ ਲਗਾ ਰਹੇ ਤਾਂ ਸੱਚਾ ਇਸ਼ਨਾਨ ਹੁੰਦਾ ਹੈ, (ਨਹੀਂ ਤਾਂ ਸਭ ਵਿਖਾਵਾ ਹੀ ਵਿਖਾਵਾ ਹੈ)।੩।

ਇਕ (ਪਿੰਡ ਦੇਵ) ਲੋਕ ਵਿਚ (ਰਹਿਣ ਵਾਲੇ ਦੇਵਤਿਆਂ ਨੂੰ ਅਤੇ) ਹੋਰ (ਭਾਵ ਦੂਜਾ ਪਿੰਡ)

ਪ੍ਰਿਥਵੀ ਦੇ ਪਿਤਰਾਂ ਨਮਿਤ ਹੁੰਦਾ ਹੈ, ਬ੍ਰਾਹਮਣ ਪਿੰਡ ਵੱਟਣ (ਮਗਰੋਂ ਜਜਮਾਨਾਂ ਦੇ ਘਰੋਂ ਖੀਰ, ਕੜਾਹ ਅਤੇ ਪੂੜੇ ਆਦਿ) ਖਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਵੱਟੇ ਹੋਏ ਪਿੰਡ ਮੁਕ ਜਾਂਦੇ ਹਨ ਪਰ ਪਰਮਾਤਮਾ ਦੀ) ਬਖਸ਼ਿਸ਼ ਦਾ ਪਿੰਨਾ ਕਦੇ ਵੀ ਨਹੀਂ ਮੁੱਕਦਾ (ਭਾਵ ਜੀਵ ਸਦਾ ਲਈ ਤ੍ਰਿਪਤ ਹੋ ਜਾਂਦਾ ਹੈ)।੪।੨।੩੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਉਥਾਨਕਾ ਬਾਰੇ ਤਿੰਨ ਪ੍ਰਕਾਰ ਦੇ ਵਿਚਾਰ ਪ੍ਰਚਲਤ ਹਨ:-

੧- ਸੱਚਖੰਡ ਦੀ ਤਿਆਰੀ ਸਮੇਂ ਬਾਬਾ ਸ੍ਰੀ ਚੰਦ ਅਤੇ ਲਖਮੀ ਦਾਸ ਜੀ ਨੇ ਪੁਛਿਆ ਕਿ ਆਪ ਨੇ ਨਿਰਮਲ ਪੰਥ ਚਲਾਇਆ ਹੈ, ਮਿਰਤਕ ਸੰਸਕਾਰ ਹਿੰਦੂਆਂ ਵਾਲੇ ਕਰਨੇ ਹਨ ਕਿ ਨਹੀਂ?

੨- ਕਈ ਕਹਿੰਦੇ ਹਨ ਕਿ ਇਹ ਸ਼ਬਦ ਗਯਾ ਤੀਰਥ ਉਤੇ ਉਚਾਰਿਆ ਗਿਆ।

੩- ਇਹ ਕਿਹਾ ਜਾਂਦਾ ਹੈ ਕਿ ਪਿਤਾ ਕਾਲੂ ਜੀ ਦੇ ਦਿਹਾਂਤ ਸਮੇਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ ਸੀ।

**ਨਿਰਣੈ:** ਸਤਿਗੁਰੂ ਨਾਨਕ ਦੇਵ ਜੀ ਦਾ ਪੰਥ ਪ੍ਰੇਮਾ-ਭਗਤੀ ਦਾ ਅਲੰਬਰਦਾਰ ਹੈ, ਕਰਮਕਾਂਡੀ ਨਹੀਂ ਹੈ। ਹਿੰਦੂ ਧਰਮ ਵਿਚ ਪ੍ਰਾਣੀ ਦੇ ਮਰਨ ਮਗਰੋਂ ੧੩ ਦਿਨ ਰਾਤ ਨੂੰ ਦੀਵਾ ਬਾਲਦੇ ਹਨ ਤਾਂ ਜੋ ਪਰਲੋਕ ਜਾਂਦੇ ਪ੍ਰਾਣੀ ਨੂੰ ਰਸਤੇ ਵਿਚ ਚਾਨਣਾ ਹੁੰਦਾ ਰਹੇ ਪਰ ਗੁਰੂ ਬਾਬਾ ਜੀ ਦਾ ਮਤ ਹੈ; ''ਦੀਵਾ ਮੇਰਾ ਏਕੁ ਨਾਮੁ''। ਜੇ ਹਿਰਦੇ ਵਿਚ ਪ੍ਰਕਾਸ਼ ਹੋਵੇ ਤਾਂ ਸਮੂਹ ਦੁਖਾਂ, ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਫਿਰ ਪਿੰਡ ਭਰਾਉਣ ਵਾਲੀ ਕ੍ਰਿਆ ਦਾ ਵੀ 'ਸਚੁ ਨਾਮੁ ਕਰਤਾਰੁ' ਦਸ ਕੇ ਖੰਡਨ ਕੀਤਾ ਹੈ। ਪ੍ਰਾਣੀ ਦੇ ਮਰਨ ਮਗਰੋਂ ਉਸ ਦੇ ਫੁੱਲ ਜੇ ਹਰਦੁਆਰ, ਗੰਗਾ ਜਾਂ ਬਨਾਰਸ ਆਦਿ ਤੀਰਥਾਂ ਤੇ ਪਾਉਣ ਨਾਲ ਮੁਕਤੀ ਮੰਨਦੇ ਹਨ, ਉਥੇ ਜਾ ਕੇ ਪਿਤਰਾਂ ਨਮਿਤ ਪਾਂਡਿਆਂ ਪਾਸੋਂ ਪਿੰਡ ਭਰਾਉਂਦੇ ਹਨ, ਇਸ ਨੂੰ ਵੀ ਨਹੀਂ ਪ੍ਰਵਾਨਿਆ ਗਿਆ। ਇਸ ਹੁਕਮ ਦੀ ਥਾਂ ਤੇ ਵੀ ਪ੍ਰਭੂ ਦੀ ਸਿਫਤਿ ਸਾਲਾਹ ਤੇ ਪ੍ਰੇਮਾ-ਭਗਤੀ ਦਾ ਉਪਦੇਸ਼ ਦਿੱਤਾ ਹੈ। ਅਸਲ ਵਿਚ ਪ੍ਰਭੂ ਦੀ ਬਖਸ਼ਿਸ਼ ਨਾਲ ਹੀ ਜੀਵ ਦੀ ਗਤੀ ਹੋ ਸਕਦੀ ਹੈ। ਕਰਮਕਾਂਡ ਸਭ ਨਿਸਫਲ ਜਾਂਦੇ ਹਨ।

ਜਦੋਂ ਸਿੱਖ ਧਰਮ ਦੇ ਆਗੂਆਂ ਵਲ ਨਿਗਾਹ ਮਾਰੀਦੀ ਹੈ ਤਾਂ ਉਹ ਅਜੇ ਤਕ ਬ੍ਰਾਹਮਣਵਾਦੀ ਕਰਮਕਾਂਡਾਂ ਦੀ ਜਿਲ੍ਹਣ ਵਿਚੋਂ ਬਾਹਰ ਨਹੀਂ ਨਿਕਲ ਸਕੇ। ਵੱਡੇ ਵੱਡੇ ਸੰਤਾਂ ਦੇ ਫੁਲ ਕੀਰਤਪੁਰ ਸਾਹਿਬ ਪਾਏ ਜਾਂਦੇ ਹਨ। ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਨੇ ਵੀ ਸਿੱਖ ਰਹਿਤ ਮਰਯਾਦਾ ਵਿਚ ਭਾਵੇਂ ਏਦਾਂ ਦੇ ਕਰਮ-ਕਾਂਡਾਂ ਦੀ ਮਨਾਹੀ ਕੀਤੀ ਹੈ ਪਰ ਜਦੋਂ ਉਹ ਆਪ ਹੀ ਇਸ ਉਤੇ ਅਮਲ ਨਹੀਂ ਕਰਦੇ ਤਾਂ ਹੋਰਨਾਂ ਉਤੇ ਇਸ ਦਾ ਪ੍ਰਭਾਵ ਪੈਣ ਬਾਰੇ ਕੀ ਕਹਿਣ ਜੋਗੇ ਹਨ? ਗੁਰਸਿੱਖਾਂ ਨੂੰ ਅੰਗੀਠਾ ਫੋਲਣ ਦਾ ਹੁਕਮ ਨਹੀਂ ਹੈ। ਪੜ੍ਹੋ ਕਲਗੀਧਰ ਜੀ ਦਾ ਜੋਤੀ ਜੋਤਿ ਸਮਾਉਣ ਵਾਲਾ ਪ੍ਰਸੰਗ, ਇਸ ਬਾਰੇ ਤੁਹਾਡੀ ਨਿਸ਼ਾ ਹੋ ਜਾਵੇਗੀ।

ਮਰਨ ਸਮੇਂ ਲੋਕ ਪ੍ਰਾਣੀ ਨੂੰ ਮੰਜੇ ਤੋਂ ਉਤਾਰ ਕੇ ਹੇਠਾਂ ਧਰਤੀ ਉਤੇ ਲੰਮਾ ਪਾ ਦਿੰਦੇ ਹਨ। ਇਸ

ਦਾ ਭਾਵ ਇਹ ਦਸਦੇ ਹਨ ਕਿ ਪ੍ਰਾਣੀ ਦੇ ਸੁਆਸ ਸੌਖੇ ਨਿਕਲਦੇ ਹਨ। ਅਸਲ ਵਿਚ ਇਹ ਵੀ ਇਕ ਮਨੋਕਲਪਿਤ ਜਿਹਾ ਵੀਚਾਰ ਹੈ। ਅਸਲ ਵਿਚ ਮਰਨ ਸਮੇਂ ਪ੍ਰਾਣੀ ਦੇ ਸਰੀਰ ਨੂੰ ਛੇੜਨਾ ਠੀਕ ਨਹੀਂ ਹੁੰਦਾ। ਕੀ ਜਾਣੀਏ ਉਸ ਵੇਲੇ ਉਸ ਦੀ ਸੁਰਤਿ ਸਾਈਂ ਨਾਲ ਜੁੜੀ ਹੋਵੇ ਤੇ ਸਰੀਰ ਨੂੰ ਹਲਾਉਣ ਨਾਲ ਟੁੱਟ ਜਾਏ। ਇਸ ਤਰ੍ਹਾਂ ਕਰਨਾ ਪਾਪਾਂ ਦਾ ਭਾਗੀ ਬਣਨਾ ਹੈ। ਪ੍ਰਾਣੀ ਪਿਛੇ ੧੩ ਦਿਨ ਦੀਵਾ ਜਗਾਉਣ ਵਾਲੀ ਰਸਮ ਨੂੰ ਅਪਨਾਉਣਾ ਵੀ ਠੀਕ ਨਹੀਂ ਜਦੋਂ ਕਿ ਗੁਰਦੇਵ ਜੀ ਦੇ ਬਚਨ ਹਨ:-

**ਜਿਹ ਪੈਡੇ ਮਹਾ ਅੰਧ ਗੁਬਾਰਾ॥ ਹਰਿ ਕਾ ਨਾਮੁ ਸੰਗਿ ਉਜੀਆਰਾ॥ (ਸੁਖਮਨੀ)**

ਇਹਨਾਂ ਮਿੱਟੀ ਦੇ ਨਿੱਕੇ ਜਿਹੇ ਦੀਵਿਆਂ ਦਾ ਚਾਨਣ ਕਿਤਨਾ ਕੁ ਹੁੰਦਾ ਹੈ, ਤੁਸੀਂ ਆਪ ਹੀ ਸਮਝ ਲਵੋ। ਸੋ ਏਦਾਂ ਦੇ ਕਰਮ-ਕਾਂਡ ਛੱਡ ਕੇ ਗੁਰੂ ਬਾਬੇ ਦੀ ਬਖਸ਼ਿਸ਼ ਦਾ ਪਾਤਰ ਬਣਨ ਹਿਤ ਨਾਮ ਜਪਣ ਲਈ ਉਦਮਸ਼ੀਲ ਹੋਣਾ ਚਾਹੀਦਾ ਹੈ ਜੋ ਸਭ ਤੋਂ ਸ੍ਰੇਸ਼ਟ ਕਰਮ ਹੈ।

## ਆਸਾ ਘਰੁ ੪ ਮਹਲਾ ੧ ॥

**ੴ ਸਤਿਗੁਰ ਪ੍ਰਸਾਦਿ ॥ ਦੇਵਤਿਆ ਦਰਸਨ ਕੈ ਤਾਈ, ਦੂਖ ਭੂਖ ਤੀਰਥ ਕੀਏ ॥ ਜੋਗੀ ਜਤੀ ਜੁਗਤਿ ਮਹਿ ਰਹਤੇ, ਕਰਿ ਕਰਿ ਭਗਵੇ ਭੇਖ ਭਏ ॥ ੧ ॥ ਤਉ ਕਾਰਣਿ, ਸਾਹਿਬਾ ਰੰਗਿ ਰਤੇ॥ ਤੇਰੇ ਨਾਮ ਅਨੇਕਾ, ਰੂਪ ਅਨੰਤਾ, ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥ ੧ ॥ ਰਹਾਉ ॥ ਦਰ ਘਰ ਮਹਲਾ, ਹਸਤੀ ਘੋੜੇ, ਛੋਡਿ ਵਿਲਾਇਤਿ ਦੇਸ ਗਏ ॥ ਪੀਰ ਪੈਕਾਂਬਰ ਸਾਲਿਕ ਸਾਦਿਕ, ਛੋਡੀ ਦੁਨੀਆ ਥਾਇ ਪਏ ॥ ੨ ॥ ਸਾਦ ਸਹਜ ਸੁਖ ਰਸ ਕਸ ਤਜੀਅਲੇ, ਕਾਪੜ ਛੋਡੇ ਚਮੜ ਲੀਏ॥ ਦੁਖੀਏ ਦਰਦਵੰਦ ਦਰਿ ਤੇਰੈ, ਨਾਮਿ ਰਤੇ ਦਰਵੇਸ ਭਏ ॥ ੩ ॥ ਖਲੜੀ ਖਪਰੀ ਲਕੜੀ ਚਮੜੀ, ਸਿਖਾ ਸੂਤੁ ਧੋਤੀ ਕੀਨ੍ਹੀ ॥ ਤੂੰ ਸਾਹਿਬੁ ਹਉ ਸਾਂਗੀ ਤੇਰਾ, ਪ੍ਰਣਵੈ ਨਾਨਕੁ ਜਾਤਿ ਕੈਸੀ ॥ ੪ ॥ ੧ ॥ ੩੩ ॥**

### ਉਚਾਰਨ ਸੇਧ

**ਬਿੰਦੀ ਸਹਿਤ:** ਦੇਵਤਿਆਂ, ਤਾਈਂ, ਮਹਿੰ, ਜਾਹੀਂ, ਦੁਨੀਆਂ, ਥਾਇੰ।

**ਪਦ ਅਰਥ:** ਦੇਵਤਿਆ=ਦੇਵਤਿਆਂ ਨੇ। ਜੁਗਤਿ ਮਹਿ=ਮਰਯਾਦਾ ਵਿਚ। ਭਗਵੇ ਭੇਖ ਭਏ=ਗੇਰੂ ਰੰਗੇ ਬਸਤਰ ਪਾਂਦੇ ਰਹੇ। ਤਉ ਕਾਰਣਿ=ਤੇਰੇ (ਦਰਸਨ) ਲਈ। ਰੰਗਿ ਰਤੇ=(ਤੇਰੇ) ਪ੍ਰੇਮ ਵਿਚ ਰਤੇ (ਲੀਨ) ਰਹੇ। ਕਹਣੁ ਨ ਜਾਹੀ=ਕਹੇ ਨਹੀਂ ਜਾਂਦੇ। ਮਹਲਾ=ਮਾੜੀਆਂ। ਹਸਤੀ=ਹਾਥੀ। ਵਿਲਾਇਤਿ=ਵਤਨ। ਪੀਰ=ਗੁਰੂ, ਸਤਿਕਾਰ ਯੋਗ ਹਸਤੀ। ਪੈਕਾਂਬਰ=ਪੈਗੰਬਰ। ਸਾਲਿਕ=ਗਿਆਨਵਾਨ। ਸਾਦਿਕ=ਸਿਦਕ ਵਾਲੇ, ਸ਼ਰਧਾਵਾਨ। ਥਾਇ ਪਏ=ਕਬੂਲ ਪੈ ਗਏ। ਰਸ

ਕਸ=ਖੱਟੇ ਮਿੱਠੇ ਰਸ ਵਾਲੇ ਪਦਾਰਥ। ਤਜੀਅਲੇ=ਤਿਆਗ ਦਿੱਤੇ। ਕਾਪੜ=ਬਸਤਰ, ਕਪੜੇ। ਚਮੜ ਲੀਏ=ਚਰਮ (ਖੱਲ) ਦੇ ਕਪੜੇ ਧਾਰਨ ਕੀਤੇ। ਦਰਿ=ਦਰਵਾਜੇ ਉਤੇ। ਖਲੜੀ=ਚਮੜੀ ਧਾਰਨ ਵਾਲੇ (ਮਿਰਗ ਚਰਮ ਧਾਰੀ)। ਸਿਖਾ=ਬੋਦੀ। ਸੂਤੁ=ਜਨੇਊ। ਸਾਂਗੀ=ਬਹੁ ਰੂਪੀਆ। ਪ੍ਰਣਵੈ=ਬੇਨਤੀ ਕਰਦਾ ਹੈ।

**ਅਰਥ:** (ਹੇ ਪ੍ਰਭੂ! ਦੇਵਤਿਆਂ ਨੇ (ਤੇਰਾ ਦਰਸ਼ਨ ਕਰਨ ਦੀ) ਖਾਤਰ ਦੁਖ (ਝੱਲੇ), ਭੁੱਖਾਂ (ਸਹਾਰੀਆਂ ਅਤੇ) ਤੀਰਥਾਂ ਦੇ (ਰਟਨ) ਕੀਤੇ। (ਅਨਗਿਣਤ) ਜੋਗੀ (ਅਤੇ) ਜਤੀ (ਆਪੋ ਆਪਣੇ ਧਰਮ ਦੀ) ਮਰਯਾਦਾ ਵਿਚ ਰਹਿੰਦੇ ਹੋਏ, ਭਗਵਾ ਭੇਖ ਕਰ ਕਰ ਕੇ (ਫਿਰਦੇ) ਰਹੇ।੧।

ਹੇ ਸਾਹਿਬਾ! ਤੇਰੇ (ਦਰਸ਼ਨ) ਲਈ (ਉਹ ਪ੍ਰੇਮ ਦੇ ਰੰਗ) ਵਿਚ ਰੱਤੇ ਰਹੇ। ਤੇਰੇ ਅਨੰਤ ਨਾਮ ਹਨ ਬੇਅੰਤ ਰੂਪ ਹਨ ਅਤੇ (ਤੇਰੇ) ਗੁਣ (ਪੂਰੀ ਤਰ੍ਹਾਂ ਕਿਸੇ ਪਾਸੋਂ ਵੀ) ਨਹੀਂ ਕਹੇ ਜਾ ਸਕਦੇ (ਕਿ) ਕਿਤਨੇ ਹਨ? (ਭਾਵ ਅਨਗਿਣਤ ਹਨ)।੧।ਰਹਾਉ।

(ਹੇ ਮਾਲਕਾ! ਤੇਰੇ ਦਰਸ਼ਨ ਦੀ ਤਾਂਘ ਰਖਣ ਵਾਲੇ ਕਈ ਜਗਿਆਸੂ ਆਪਣੇ) ਘਰ ਬਾਰ ਮਹਿਲ (ਮਾੜੀਆਂ) ਹਾਥੀ, ਘੋੜੇ ਛੱਡ ਕੇ (ਉਦਾਸ ਹੋ ਕੇ ਜੰਗਲਾਂ, ਦਰਿਆਵਾਂ ਦੇ ਕੰਢਿਆਂ ਤੇ ਜਾ ਵਸੇ, ਆਪਣਾ) ਦੇਸ਼ ਛੋਡ ਕੇ ਚਲੇ ਗਏ। ਪੀਰਾਂ ਪੈਗੰਬਰਾਂ, ਗਿਆਨਵਾਨਾਂ, ਸਿਦਕਵਾਨਾਂ (ਨੇ ਤੇਰੇ ਦਰਸ਼ਨ ਲਈ) ਦੁਨੀਆਂ ਛੱਡ ਦਿੱਤੀ (ਭਾਵ ਮਾਇਆ ਤਿਆਗ ਦਿੱਤੀ ਅਤੇ ਤੇਰੀ ਕਿਰਪਾ ਨਾਲ) ਕਬੂਲ ਹੋ ਗਏ।੨।

ਸੁਆਦ, ਆਰਾਮ, ਸੁਖ ਅਤੇ ਸਭ ਰਸ ਕਸ ਦੇ ਪਦਾਰਥ ਤਿਆਗ ਦਿੱਤੇ (ਇਥੋਂ ਤੱਕ ਕਿ) ਕਪੜੇ (ਬਸਤਰ) ਛੋਡ ਕੇ ਚਮੜੇ ਦੇ (ਕਪੜੇ) ਪਾ ਲਏ। ਹੇ ਸਭ ਦੇ ਦਰਦਾਂ ਨੂੰ ਜਾਨਣ ਵਾਲੇ! ਤੇਰੇ ਦਰ ਉਤੇ (ਫਰਿਆਦ ਕਰਨ ਲਈ ਉਹ) ਨਾਮ ਵਿਚ ਰੱਤੇ ਹੋਏ ਦਰਵੇਸ਼ (ਫਕੀਰ) ਬਣ ਗਏ।੩।

(ਉਕਤ ਭੇਖਧਾਰੀਆਂ ਵਿਚੋਂ ਕਿਸੇ ਨੇ), ਖੱਲ ਦੀ ਝੋਲੀ (ਕਿਸੇ ਨੇ), ਚਿੱਪੀ (ਕਿਸੇ ਨੇ), ਡੰਡੀ (ਕਿਸੇ ਨੇ), ਮਿਰਗਛਾਲਾ (ਫੜ ਲਈ)। (ਕਿਸੇ ਨੇ), ਬੋਦੀ (ਰੱਖ ਲਈ, ਕਿਸੇ ਨੇ) ਜਨੇਊ (ਪਾ ਲਿਆ, ਕਿਸੇ ਨੇ) ਧੋਤੀ (ਧਾਰਨ) ਕਰ ਲਈ। ਨਾਨਕ (ਗੁਰੂ ਜੀ ਇਉਂ) ਬੇਨਤੀ ਕਰਦੇ ਹਨ (ਕਿ ਹੇ ਪ੍ਰਭੂ!) ਤੂੰ (ਮੇਰਾ) ਸਾਹਿਬ ਹੈ, ਮੈਂ (ਦਰਸ਼ਨ ਦੀ ਖ਼ਾਤਰ) ਤੇਰਾ ਸਾਂਗੀ ਹਾਂ, ਜਾਤ ਕਾਹਦੀ? (ਭਾਵ ਮੈਨੂੰ ਕਿਸੇ ਭੇਖ ਦਾ ਮਾਣ ਨਹੀਂ ਹੈ)।੪।੧।੩੩।

## ਅਰਥ ਭੇਦ ਅਤੇ ਨਿਰਣੈ

### ੳ) ਦਰ ਘਰ ਮਹਲਾ ਹਸਤੀ ਘੋੜੇ, ਛੋਡਿ ਵਿਲਾਇਤਿ ਦੇਸ ਗਏ ॥

ਵਖ ਵਖ ਅਰਥ:

੧- ਆਪਣੇ ਦੇਸ ਵਤਨ ਛੱਡ ਕੇ (ਜੰਗਲੀਂ) ਚਲੇ ਗਏ। [ਦਰਪਣ

੨- ਵਲੈਤਾਂ ਅਤੇ ਵਤਨਾਂ ਨੂੰ ਛੱਡ ਕੇ (ਪ੍ਰਦੇਸੀ) ਚੱਲ ਗਏ। [ਸੰ.ਪ.

**ਨਿਰਣੈ:** ਮਹਾਨ ਕੋਸ਼ ਅਨੁਸਾਰ ਵਲਾਇਤ ਅਰਬੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ, ਦੇਸ਼, ਮੁਲਕ। ਭਾਰਤਵਾਸੀ ਇੰਗਲੈਂਡ ਲਈ ਰੂਢੀ ਸ਼ਬਦ ਵਲਾਇਤ ਵਰਤਦੇ ਹਨ। ਸਾਧਾਰਨ ਪਾਠਕਾਂ ਨੂੰ

ਵਿਲਾਇਤ ਸ਼ਬਦ ਦੇ ਅਰਥਾਂ ਤੋਂ ਇੰਗਲੈਂਡ ਦਾ ਭੁਲੇਖਾ ਲਗਦਾ ਹੈ। ਜੇ ਇਸ ਪੰਗਤੀ ਦਾ ਬਿਸਰਾਮ 'ਛੋਡਿ' ਤੋਂ ਮਗਰੋਂ ਲਾਈਏ ਤਾਂ ਅਰਥ ਬਦਲ ਜਾਂਦੇ ਹਨ; ਘਰ ਬਾਰ ਮਹਿਲ ਮਾੜੀਆਂ, ਹਾਥੀ ਘੋੜੇ ਛੋਡ ਕੇ ਵਿਲਾਇਤ ਦੇਸ (ਪ੍ਰਦੇਸ) ਚਲੇ ਗਏ। ਇਥੇ 'ਛੋਡਿ' ਪਦ ਦੇਹਲੀ ਦੀਪਕ ਮੰਨਣਾ ਹੀ ਠੀਕ ਹੈ। ਇਸ ਤਰ੍ਹਾਂ ਅਰਥ ਬਿਲਕੁਲ ਸਪਸ਼ਟ ਹੋ ਜਾਂਦੇ ਹਨ। (ਕਈ ਲੋਕ ਆਪਣਾ) ਘਰ ਬਾਰ, ਮਹਿਲ ਮਾੜੀਆਂ, ਹਾਥੀ, ਘੋੜੇ ਛੋਡ ਕੇ ਆਪਣਾ ਦੇਸ ਵੀ ਛੱਡ ਗਏ, ਭਾਵ ਉਦਾਸੀਨ ਹੋ ਗਏ।

**ਅ) ਪੀਰ ਪੇਕਾਂਬਰ ਸਾਲਿਕ ਸਾਦਿਕ, ਛੋਡੀ ਦੁਨੀਆ ਥਾਇ ਪਏ॥**

ਵਖ ਵਖ ਅਰਥ:

੧- (ਕਈ) ਪੀਰ ਪੈਗੰਬਰ ਸਾਲਿਕ (ਮਰਯਾਦਾ ਪ੍ਰਸ਼ੋਤਮ ਸਾਧੂ) ਸਾਦਿਕ (ਪੱਕੇ ਨਿਸ਼ਚੇ ਵਾਲੇ) ਦੁਨੀਆ ਦਾ ਤਯਾਗ ਕਰਕੇ ਪ੍ਰਵਾਨ ਹੋ ਗਏ। [ਸੰ. ਪੋ.

੨- ਅਨੇਕਾਂ ਪੀਰ ਪੈਗੰਬਰਾਂ, ਗਿਆਨਵਾਨਾਂ ਅਤੇ ਸਿਦਕੀਆਂ ਨੇ ਤੇਰੇ ਦਰ ਤੇ ਕਬੂਲ ਹੋਣ ਵਾਸਤੇ ਦੁਨੀਆ ਛੱਡੀ। [ਦਰਪਣ

**ਨਿਰਣੈ:** ਪ੍ਰੋ. ਸਾਹਿਬ ਸਿੰਘ ਜੀ ਨੇ 'ਥਾਇ ਪਏ' ਦੇ ਅਰਥ 'ਕਬੂਲ ਹੋਣ ਵਾਸਤੇ' ਕੀਤੇ ਹਨ ਜਦੋਂ ਕਿ ਬਾਕੀ ਟੀਕਾਕਾਰਾਂ ਨੇ 'ਕਬੂਲ ਹੋ ਗਏ' ਅਰਥ ਕੀਤੇ ਹਨ।

ਦੁਨੀਆਂ ਨੂੰ ਛੱਡ ਕੇ ਕਬੂਲ ਹੋਣ ਵਾਲੀ ਗੱਲ ਸ਼ਾਇਦ ਪ੍ਰੋ. ਸਾਹਿਬ ਸਿੰਘ ਨੂੰ ਗੁਰਮਤਿ ਕਸਵਟੀ ਤੇ ਪੂਰੀ ਉਤਰਨ ਵਾਲੀ ਨਾ ਲਗੀ ਹੋਵੇ ਅਤੇ ਅਰਥਾਂ ਦੀ ਸ਼ਕਲ ਬਦਲ ਦਿੱਤੀ ਹੋਵੇ। ਪਰ ਸੰਥਯਾ ਪੋਥੀ ਦੇ ਕਰਤਾ ਭਾਈ ਵੀਰ ਸਿੰਘ ਜੀ ਨੇ ਇਸ ਸ਼ਬਦ ਦੀ ਵਿਆਖਿਆ ਵਿਚ ਜੋ ਕਮਾਲ ਦਾ ਨੁਕਤਾ ਦਿੱਤਾ ਹੈ ਉਸ ਨਾਲ 'ਛੱਡੀ ਦੁਨੀਆ' ਦੇ ਅਰਥਾਂ ਦੀ ਰੂਪ ਰੇਖਾ ਹੀ ਬਦਲ ਜਾਂਦੀ ਹੈ; 'ਇਸ ਸਾਰੇ ਸ਼ਬਦ ਵਿਚ ਜਿਤਨੇ ਭੇਖ, ਫਕੀਰੀ ਬਾਣੇ ਅਤੇ ਸੰਪ੍ਰਦਾਵਾਂ ਗਿਣੀਆਂ ਹਨ, ਉਹਨਾਂ ਭੇਖਾਂ ਵਾਲਿਆਂ ਆਦਿ ਦੀ ਵਡਿਆਈ ਨਹੀਂ ਕਰ ਰਹੇ, ਨਾ ਹੀ ਉਹਨਾਂ ਭੇਖੀਆਂ ਨੂੰ ਲੈ ਰਹੇ ਹਨ ਜੋ ਪੇਟ ਦੀ ਖ਼ਾਤਰ ਭੇਖ ਧਾਰਦੇ ਹਨ। ਸਗੋਂ ਉਹਨਾਂ ਨੂੰ ਜਿਨ੍ਹਾਂ ਦੇ ਅੰਦਰ ਸਾਈਂ ਦੇ ਦਰਸ਼ਨ ਦੀ ਭੁਖ, ਉਸਦੇ ਨਾਮ ਵਿਚ ਰੱਤੇ ਹੋਣ ਦੀ ਹਾਲਤ, ਉਹਨਾਂ ਦੇ ਸਰੀਰਕ ਸੂਤਰਾਂ ਦੇ ਤਿਆਗ ਅਤੇ ਤਿਆਗਾਂ ਵਿਚ ਦੁਖ ਦਰਦ ਸਹਿਣ ਦੀ ਤਤਿਖਯਾ, ਇਸ ਦੇ ਨਾਲ 'ਨਾਮ ਰਤੇ' ਹੋਣਾ ਸਾਰਾ ਕੁਝ ਲੈ ਕੇ ਉਹਨਾਂ ਦੀ ਦਿਲੀ ਲਗਨ ਦੀ ਵਡਿਆਈ ਕਰ ਰਹੇ ਹਨ ਅਤੇ ਭੇਖ ਆਦਿ ਵਿਖਾਵਿਆਂ ਨੂੰ ਨਜ਼ਰ ਅੰਦਾਜ਼ ਕਰ ਰਹੇ ਹਨ।' ਜੇ ਵਿਆਕਰਣਕ ਪੱਖ ਤੇ ਸ਼ਬਦਾਵਲੀ ਦਾ ਰੂਪ ਵੇਖੀਏ ਤਾਂ 'ਥਾਇ ਪਏ' ਦੇ ਅਰਥ 'ਕਬੂਲ ਹੋਣ ਵਾਸਤੇ' ਬਣ ਹੀ ਨਹੀਂ ਸਕਦੇ, ਸਗੋਂ ਖਿੱਚ ਵਾਲੇ ਅਰਥ ਹਨ।

**ੲ) ਖਲੜੀ ਖਪਰੀ ਲਕੜੀ ਚਮੜੀ, ਸਿਖਾ ਸੂਤੁ ਧੋਤੀ ਕੀਨ੍ਹੀ॥**

ਇਹ ਸਾਰੇ ਸ਼ਬਦ ਸੰਗਿਆਵਾਚੀ ਹਨ, ਪਰ ਸ਼ਬਦਾਰਥੀ ਵਿਦਵਾਨਾਂ ਨੇ ਇਹਨਾਂ ਪਦਾਂ ਦੇ ਅਰਥ ਵਿਸ਼ੇਸ਼ਣ ਰੂਪ ਵਿਚ ਕੀਤੇ ਹਨ। ਇਹਨਾਂ ਵਖੋ ਵੱਖਰੇ ਭੇਖਾਂ ਨੂੰ ਪਛਾਣਨ ਵਾਲੇ ਚਿੰਨ੍ਹ ਹਨ। ਜਿਵੇਂ ਕਿ 'ਖਲੜੀ' ਦੇ ਅਰਥ ਚਮੜਾ ਪਾਉਣ ਵਾਲੇ, 'ਖਪਰੀ' ਦੇ ਅਰਥ ਖਪਰ ਜਾਂ ਠੂਠੇ ਵਿਚ ਭਿਖਿਆ ਲੈਣ

ਵਾਲੇ 'ਲਕੜੀ' ਦੇ ਅਰਥ ਡੰਡਾਧਾਰੀ ਸੰਨਿਆਸੀ, 'ਚਮੜੀ' ਦੇ ਅਰਥ ਮ੍ਰਿਗਛਾਲਾ ਪਾਉਣ ਵਾਲੇ। ਸੋ ਸ਼ਬਦ ਸਰੂਪਾਂ ਅਨੁਸਾਰ ਅਰਥ ਕਰਨੇ ਚਾਹੀਦੇ ਹਨ। ਪਾਠਕਾਂ ਦੀ ਸਹੂਲਤ ਲਈ ਭਾਵ-ਅਰਥ ਬਰੈਕਟਾਂ ਵਿਚ ਦੇਣੇ ਵਧੇਰੇ ਲਾਭਦਾਇਕ ਹੁੰਦੇ ਹਨ।

## ਸਾਰੰਸ਼ ਅਤੇ ਸਿਧਾਂਤ

**ਦਰਸਨ ਕੀ ਪਿਆਸ, ਜਿਸੁ ਨਰੁ ਹੋਇ ॥**
**ਏਕਤੁ ਰਾਚੈ, ਪਰਹਰਿ ਦੋਇ ॥** [ਪੰਨਾ ੧੧੮੮

ਦਰਸ਼ਨਕਾਰੀ ਦੀ ਦਿਲੀ-ਭਾਵਨਾ ਬਹੁਤ ਤਕੜੀ ਹੁੰਦੀ ਹੈ। ਇਥੋਂ ਤੱਕ ਕਿ ਕਈ ਵਾਰੀ ਅਜਿਹੀ ਤੀਬਰ ਭਾਵਨਾ ਪ੍ਰੀਤਮ ਮਿਲਾਪ ਲਈ ਪੰਛੀ ਦਾ ਰੂਪ ਭੀ ਧਾਰ ਲੈਂਦੀ ਹੈ:-

**ਖੰਭ ਵਿਕਾਂਦੜੇ ਜੇ ਲਹਾਂ, ਘਿੰਨਾ ਸਾਵੀ ਤੋਲਿ ॥**
**ਤੰਨਿ ਜੜਾਂਈ ਆਪਣੈ, ਲਹਾਂ ਸੋ ਸਜਣੁ ਟੋਲਿ ॥**

ਅਥਵਾ

**ਊਡਾਂ ਊਡਿ ਚੜਾਂ ਅਸਮਾਨਿ ॥ ਸਾਹਿਬ ਸੰਮ੍ਰਿਥ ਤੇਰੈ ਤਾਣਿ॥** [ਪੰਨਾ ੧੨੫੭

ਗੁਰਮੁਖ ਜਗਿਆਸੂ ਨੇ ਦੁਨੀਆ ਵਿਚ ਵਿਚਰ ਕੇ ਸਾਰੇ ਪਦਾਰਥ ਅਤੇ ਸੁਖ ਭੋਗ ਕੇ ਤੱਤ ਇਹੋ ਕਢਿਆ ਹੈ ਕਿ ਸਾਈਂ ਦੇ ਨੂਰੀ ਦਰਸ਼ਨ ਦੇ ਮੁਕਾਬਲੇ ਤੇ ਸਭ ਕੁਝ ਥੋੜਾ ਹੈ:-

**ਤੁਲਾ ਧਾਰਿ ਤੋਲੇ ਸੁਖ ਸਗਲੇ, ਬਿਨੁ ਹਰਿ ਦਰਸ ਸਭੋ ਹੀ ਥੋਰਾ॥** [ਪੰਨਾ ੨੦੪

ਗੁਰੂ ਬਾਬਾ ਜੀ ਨੇ ਇਸ ਸ਼ਬਦ ਵਿਚ ਉਹਨਾਂ ਰੰਗ ਰਤੜਿਆਂ ਦੀ ਤਸਵੀਰ ਖਿੱਚੀ ਹੈ ਜੋ ਪ੍ਰਭੂ ਦੇ ਦਰਸ਼ਨਾਂ ਲਈ ਨਾਮ ਦੇ ਰੰਗ ਵਿਚ ਓਤਿ ਪੋਤਿ ਹੁੰਦੇ ਹਨ। ਗੁਰੂ ਘਰ ਵਿਚ ਕਿਸੇ ਭੇਖ (ਫ਼ਿਰਕੇ) ਦੀ ਵਡਿਆਈ ਨਹੀਂ ਸਗੋਂ 'ਨਾਮਿ ਰਤੇ ਦਰਵੇਸ ਭਏ' ਦੀ ਸਿਫਤਿ ਹੈ। ਆਪ ਜੀ ਨੇ ਜਿਥੇ ਹੋਰਨਾਂ ਭੇਖਾਂ ਦਾ ਜ਼ਿਕਰ ਕੀਤਾ ਹੈ, ਉਥੇ ਆਪਣੇ ਆਪ ਨੂੰ ਸਾਹਿਬ ਜੀ ਦਾ ਸਵਾਂਗੀ ਦਸਿਆ ਹੈ:-

**ਸੰਤ ਜਨਾ ਕੀ ਜਾਤਿ ਹਰਿ ਸੁਆਮੀ, ਤੁਮ ਠਾਕੁਰ ਹਮ ਸਾਂਗੀ॥** [ਪੰਨਾ ੬੬੭

ਪਰ ਸਵਾਂਗੀ ਕਿਸੇ ਭੇਖ ਦਾ ਨਹੀਂ, ਕੇਵਲ ਨੂਰੀ ਦਰਸ਼ਨ ਦਾ। ਗੁਰੂ ਬਾਬਾ ਜੀ ਦੀ ਬਹੁ ਰੂਪੀਆਂ ਵਾਲੀ ਤਮੰਨਾ ਨਹੀਂ ਹੈ। ਦੁਨੀਆਂ ਦੇ ਹਾਥੀ, ਘੋੜੇ, ਖਾਣ ਪੀਣ ਵਾਲੇ ਪਦਾਰਥ, ਪਹਿਨਣ ਵਾਲੇ ਸੁੰਦਰ ਬਸਤਰ ਰਹਿਣ ਲਈ ਕੋਠੀ ਦੀ ਹਿਰਸ ਨਹੀਂ, ਦਰਵੇਸ਼ਪੁਣਾ ਤਾਂ ਹਉਮੈ ਤਿਆਗ ਦੀ ਨਿਸ਼ਾਨੀ ਹੈ ਜੋ ਇਕ ਔਖੀ ਘਾਟੀ ਹੈ। ਇਸ ਤੇ ਕੋਈ ਵਿਰਲਾ ਹੀ ਚਲਦਾ ਹੈ। ਬਾਬਾ ਫ਼ਰੀਦ ਜੀ ਦੇ ਬਚਨ ਹਨ:-

**ਫਰੀਦਾ ਦਰਵੇਸੀ ਗਾਖੜੀ, ਚੋਪੜੀ ਪਰੀਤਿ॥**
**ਇਕਨਿ ਕਿਨੈ ਚਾਲੀਐ, ਦਰਵੇਸਾਵੀ ਰੀਤਿ॥**

ਸਿਧਾਂਤ ਇਹ ਹੈ ਕਿ ਦਰਸ਼ਨ ਦੇ ਸਾਂਗੀ ਦੀ ਕੋਈ ਜਾਤ ਪਾਤ ਨਹੀਂ ਹੁੰਦੀ। ਉਹ ਕਿਸੇ ਫਿਰਕੇ ਨਾਲ ਜੁੜਿਆ ਹੋਇਆ ਨਹੀਂ ਹੁੰਦਾ। ਉਹ ਪ੍ਰਭੂ ਦਰਸ਼ਨਾਂ ਲਈ ਵਿਆਕਲ ਰਹਿੰਦਾ ਹੈ। ਦਰਸ਼ਨ ਦਾ ਭਿਖਾਰੀ ਮਾਇਆ ਦਾ ਚਾਹਕ ਨਹੀਂ ਹੁੰਦਾ। ਜੇ ਕੋਈ ਮਾਇਆ ਮੰਗਦਾ ਹੈ ਅਤੇ ਪਰਮੇਸ਼ਰ ਵੀ ਪ੍ਰਾਪਤ

ਕਰਨਾ ਚਾਹੁੰਦਾ ਹੈ ਤਾਂ ਇਹ ਦੋਵੇਂ ਮੰਗਾਂ ਇਕ ਦੂਜੇ ਦੇ ਪ੍ਰਤਿਕੂਲ ਹਨ। ਇਸ ਲਈ ਜੋ ਦਰਸ਼ਨਾਂ ਦਾ ਦੀਵਾਨਾ ਹੁੰਦਾ ਹੈ, ਉਹ ਪ੍ਰਭੂ ਦੀ ਵਿਆਪਕਤਾ ਵਿਚ ਉਸ ਦੇ ਦਰਸ਼ਨ ਕਰਕੇ ਸਦਾ ਖੀਵਾ ਹੋਇਆ ਰਹਿੰਦਾ ਹੈ।

ਦਰਸ਼ਨ ਕਰਨ ਦਾ ਮੂਲ ਮਤਿ ਅਤੇ ਪਰਵਾਣਾ ਪ੍ਰੇਮ ਹੈ। ਹਿੰਦੂ ਧਰਮ ਵਿਚ ਰਾਮ ਲੀਲਾ ਅਤੇ ਕ੍ਰਿਸ਼ਨ ਆਦਿ ਦੇ ਸਾਂਗ ਉਤਾਰੇ ਜਾਂਦੇ ਹਨ ਅਤੇ ਸਵਾਂਗਾਂ ਨੂੰ ਪ੍ਰਧਾਨਤਾ ਦਿੰਦੇ ਹਨ। ਸਿੱਖ ਧਰਮ ਵਿਚ ਅਜਿਹੇ ਭੇਖਾਂ ਲਈ ਕੋਈ ਥਾਂ ਨਹੀਂ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਪਾਵਨ ਬਚਨ ਹੈ:-

**ਨਾਟਕ ਚੇਟਕ ਕਰਤ ਕੁਕਾਜਾ॥ ਪ੍ਰਭ ਲੋਗਨ ਕੈ ਆਵਤ ਲਾਜਾ॥**

ਇਥੇ ਤਾਂ 'ਪ੍ਰਣਵਤਿ ਨਾਨਕ ਜਾਤਿ ਕੈਸੀ' ਦਾ ਬੋਲ ਬਾਲਾ ਹੈ, ਗੁਰਮਤਿ ਦਾ ਸਿਧਾਂਤ ਹੈ:-

**ਭੇਖੀ ਪ੍ਰਭੂ ਨ ਲਭਈ ਵਿਣ ਸਚੀ ਸਿਖੰ ॥** [ਪੰਨਾ ੧੦੯੯

## ਆਸਾ ਘਰੁ ੫ ਮਹਲਾ ੧ ॥

**੧ੴ ਸਤਿਗੁਰ ਪ੍ਰਸਾਦਿ ॥ ਭੀਤਰਿ ਪੰਚ ਗੁਪਤ ਮਨਿ ਵਾਸੇ ॥ ਥਿਰੁ ਨ ਰਹਹਿ, ਜੈਸੇ ਭਵਹਿ ਉਦਾਸੇ ॥ ੧ ॥ ਮਨੁ ਮੇਰਾ, ਦਇਆਲ ਸੇਤੀ ਥਿਰੁ ਨ ਰਹੈ॥ ਲੋਭੀ ਕਪਟੀ ਪਾਪੀ ਪਾਖੰਡੀ, ਮਾਇਆ ਅਧਿਕ ਲਗੈ ॥ ੧ ॥ ਰਹਾਉ ॥ ਫੂਲ ਮਾਲਾ ਗਲਿ ਪਹਿਰਉਗੀ ਹਾਰੋ ॥ ਮਿਲੈਗਾ ਪ੍ਰੀਤਮੁ, ਤਬ ਕਰਉਗੀ ਸੀਗਾਰੋ ॥ ੨ ॥ ਪੰਚ ਸਖੀ, ਹਮ ਏਕੁ ਭਤਾਰੋ ॥ ਪੇਡਿ ਲਗੀ ਹੈ, ਜੀਅੜਾ ਚਾਲਣਹਾਰੋ ॥ ੩ ॥ ਪੰਚ ਸਖੀ ਮਿਲਿ, ਰੁਦਨੁ ਕਰੇਹਾ॥ ਸਾਹੁ ਪਜੂਤਾ, ਪ੍ਰਣਵਤਿ ਨਾਨਕ ਲੇਖਾ ਦੇਹਾ ॥ ੪ ॥ ੧ ॥ ੩੪ ॥**

### ਉਚਾਰਨ ਸੇਧ

**ਬਿੰਦੀ ਸਹਿਤ:** ਰਹਹਿੰ, ਭਵਹਿੰ, ਪਹਿਰਉਂਗੀ, ਕਰਉਂਗੀ।

**ਪਦ ਅਰਥ:** ਭੀਤਰਿ=ਅੰਦਰ। ਪੰਚ=ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ। ਗੁਪਤ=ਲੁਕੇ ਹੋਏ। ਮਨਿ=ਮਨ ਵਿਚ। ਵਾਸੇ=ਵਸ ਰਹੇ ਹਨ। ਥਿਰੁ=ਟਿਕਿਆ ਹੋਇਆ, ਪੱਕਾ। ਭਵਹਿ=ਫਿਰਦੇ ਹਨ। ਅਧਿਕ=ਬਹੁਤ। ਪਹਿਰਉਗੀ=ਮੈਂ ਪਾਵਾਂਗੀ। ਹਾਰੋ=ਹਾਰ। ਕਰਉਗੀ=ਮੈਂ ਕਰਾਂਗੀ। ਪੰਚ ਸਖੀ=ਪੰਜ ਸਹੇਲੀਆਂ, ਭਾਵ ਗਿਆਨ ਇੰਦਰੇ। ਲਗੀ ਹੈ=ਚਲੀ ਆਉਂਦੀ ਹੈ। ਭਤਾਰੇ=ਭਰਤਾ, ਖਸਮ। ਪੇਡਿ=ਮੁੱਢ ਤੋਂ (ਆਦਿ ਕਾਲ ਤੋਂ)। ਚਾਲਣ ਹਾਰੋ=ਚਲਣਹਾਰ ਹੈ। ਰੁਦਨ ਕਰੇਹਾ=ਰੋਂਦੀਆਂ ਹਨ। ਸਾਹੁ=ਜੀਵਾਤਮਾ। ਪਜੂਤਾ=ਫੜਿਆ ਗਿਆ।

**ਅਰਥ:** (ਸਰੀਰ) ਅੰਦਰ (ਜੋ) ਪੰਜ (ਕਾਮਾਦਿਕ ਚੰਚਲ ਚੋਰ) ਹਨ (ਉਹ) ਗੁਪਤ ਤੌਰ ਤੇ ਮਨ ਵਿਚ ਵਸ ਰਹੇ ਹਨ। (ਉਹ) ਟਿਕੇ ਹੋਏ ਨਹੀਂ ਰਹਿੰਦੇ। (ਸਗੋਂ ਇਉਂ) ਭਉਂਦੇ ਫਿਰਦੇ ਹਨ ਜਿਵੇਂ

ਕੋਈ (ਆਪਣੇ ਘਰੋਂ) ਉਦਾਸ ਹੋਇਆ (ਭਉਂਦਾ ਫਿਰਦਾ ਹੈ)।੧।

(ਮੇਰੀ ਵੀ ਇਹੋ ਜਿਹੀ ਹਾਲਤ ਹੈ ਕਿ) ਮੇਰਾ ਮਨ, ਦਿਆਲੂ ਪਰਮਾਤਮਾ ਨਾਲ ਜੁੜਿਆ ਹੋਇਆ ਅਰਥਾਤ ਸਥਿਰ ਨਹੀਂ ਰਹਿੰਦਾ। (ਇਹ) ਲੋਭੀ ਕਪਟੀ ਪਾਪੀ (ਅਤੇ) ਪਖੰਡੀ (ਬਣਿਆ ਹੋਇਆ) ਮਾਇਆ ਵਲ ਬਹੁਤ ਲਗਦਾ ਹੈ (ਭਾਵ ਇਸ ਉਤੇ ਮਾਇਆ ਦਾ ਬਹੁਤ ਪ੍ਰਭਾਵ ਹੈ)।੧।ਰਹਾਉ।

(ਅਜਿਹੀ ਹਾਲਤ ਵਿਚ ਮੈਂ ਕੀ ਸ਼ਿੰਗਾਰ ਕਰਾਂ, ਮੈਂ ਤਰਸ ਰਹੀ ਹਾਂ। (ਜਦੋਂ ਮੈਨੂੰ ਮੇਰਾ) ਪ੍ਰੀਤਮ ਮਿਲੇਗਾ ਉਦੋਂ ਮੈਂ ਸ਼ਿੰਗਾਰ ਕਰਾਂਗੀ (ਆਪਣੇ) ਗਲ ਵਿਚ ਫੂਲਾਂ ਦੀ ਮਾਲਾ (ਅਤੇ ਸੋਨੇ ਦਾ) ਹਾਰ ਪਾਵਾਂਗੀ (ਭਾਵ ਸਜ ਧਜ ਕੇ ਜਾਵਾਂਗੀ)।੨।

(ਅਸੀਂ ਗਿਆਨ ਇੰਦ੍ਰਿਆਂ ਵਿੱਚ) ਪੰਜ ਸਹੇਲੀਆਂ ਹਾਂ (ਅਤੇ) ਸਾਡਾ ਖਸਮ (ਜੀਵਾਤਮਾ) ਇਕ ਹੈ (ਪਰ ਇਹ) ਮੁੱਢ ਤੋਂ ਹੀ (ਰੀਤ) ਚਲੀ ਆਉਂਦੀ ਹੈ ਕਿ ਜੀਵਾਤਮਾ ਚਲਣਹਾਰ ਹੈ।੩।

(ਜਦ ਆਪਣੇ ਕਰਮਾਂ ਦਾ) ਲੇਖਾ ਦੇਣ ਲਈ ਜੀਵਾਤਮਾ ਫੜਿਆ ਗਿਆ ਨਾਨਕ (ਗੁਰੂ ਜੀ) ਆਖਦੇ ਹਨ ਕਿ (ਤਦ) ਪੰਜਾਂ ਸਹੇਲੀਆਂ ਨੇ ਮਿਲ ਕੇ (ਇਕਠੇ ਹੋ ਕੇ) ਰੁਦਨ ਕੀਤਾ।੪।੧।੩੪।

## ਅਰਥ ਭੇਦ ਅਤੇ ਨਿਰਣੈ

**ੳ) ਪੰਚ ਸਖੀ ਹਮ ਏਕੁ ਭਤਾਰੋ॥ ਪੇਡਿ ਲਗੀ ਹੈ ਜੀਅੜਾ ਚਾਲਣਹਾਰੋ॥**

ਵਖ ਵਖ ਅਰਥ:

੧- ਮੇਰੀਆਂ ਪੰਜੇ ਸਹੇਲੀਆਂ ਭੀ (ਗਿਆਨ ਇੰਦਰੇ ਭੀ) ਜਿਨ੍ਹਾਂ ਦਾ ਜੀਵਾਤਮਾ ਹੀ ਖਸਮ ਹੈ (ਭਾਵ ਜਿਨ੍ਹਾਂ ਦਾ ਸੁਖ-ਦੁਖ ਜੀਵਾਤਮਾ ਦੇ ਸੁਖ ਦੁਖ ਨਾਲ ਸਾਂਝਾ ਹੈ। ਜੀਵਾਤਮਾ ਦੀ ਮਦਦ ਕਰਨ ਦੇ ਥਾਂ ਸਰੀਰ ਦੇ ਭੋਗ ਵਿਚ ਹੀ ਲਗੀਆਂ ਹੋਈਆਂ ਹਨ (ਉਹਨਾਂ ਨੂੰ ਚਿਤ ਚੇਤੇ ਨਹੀਂ ਕਿ ਇਸ ਸਰੀਰ ਨਾਲੋਂ ਇਸ ਜੀਵਾਤਮਾ ਦਾ ਵਿਛੋੜਾ ਹੋ ਜਾਣਾ ਹੈ) ਜੀਵਾਤਮਾ ਨੇ ਚਲੇ ਜਾਣਾ ਹੈ।

[ਦਰਪਣ

੨- (ਮੈਂ ਹੁਣ ਸ਼ਿੰਗਾਰ ਕਰਾਂਗੀ ਕਿਉਂਕਿ ਮੈਨੂੰ ਪਤਾ ਲਗ ਗਿਆ ਹੈ ਕਿ ਮੇਰੇ ਅੰਦਰ ਬੈਠੀਆਂ) ਪੰਜ ਸਖੀਆਂ (ਅਤੇ ਦੇਹ ਅਭਿਮਾਨੀ ਜੀਵ) ਸਾਡਾ (ਛਿਆਂ ਦਾ) ਮਾਲਕ ਇਕੋ (ਉਹੋ ਪ੍ਰਭੂ) ਹੈ, (ਪਰ ਇਹ ਗਲ ਭੀ) ਮੁਢ ਤੋਂ ਤੁਰੀ ਆਉਂਦੀ ਹੈ (ਕਿ ਇਹਨਾਂ ਛੀਆਂ ਤੋਂ) ਬਣਿਆ (ਜੀਵ ਚਲਣਹਾਰ) ਹੈ (ਸਦਾ ਇਥੇ ਰਹਿਣੇ ਵਾਲਾ ਨਹੀਂ)। [ਸੰ.ਪੋ.

**ਨਿਰਣੈ:** ਨੰਬਰ ੧ ਵਾਲੇ ਅਰਥਾਂ ਵਿਚ 'ਪੇਡਿ' ਦੇ ਅਰਥ ਪ੍ਰੋ. ਸਾਹਿਬ ਸਿੰਘ ਜੀ ਨੇ ਸਰੀਰ ਦੇ ਭੋਗਾਂ ਵਿਚ ਕੀਤੇ ਹਨ ਜਦ ਕਿ ਸੰਪਰਦਾਈ ਟੀਕਾਕਾਰਾਂ ਅਤੇ ਸ਼ਬਦਾਰਥੀ ਵਿਦਵਾਨਾਂ ਨੇ 'ਮੁਢ ਤੋਂ' ਕੀਤੇ ਹਨ। ਮਹਾਨ ਕੋਸ਼ ਵਿਚ ਵੀ ਇਸ ਪਦ ਦੇ ਅਰਥ 'ਮੁਢ ਤੋਂ' ਆਦਿ ਕਾਲ ਤੋਂ ਹੀ ਦਰਜ ਹਨ। ਡਾ. ਤਾਰਨ ਸਿੰਘ ਨੇ ਗੁਰੂ ਨਾਨਕ ਬਾਣੀ ਪ੍ਰਕਾਸ਼ ਵਿਚ ਇਸ ਪੰਗਤੀ ਦੇ ਅਰਥ ਪ੍ਰੋ. ਸਾਹਿਬ ਸਿੰਘ ਦੇ

ਪ੍ਰਭਾਵ ਹੇਠਾਂ ਕੀਤੇ ਜਾਪਦੇ ਹਨ। ਜੇ ਗੁਰਬਾਣੀ ਦੀ ਸ਼ਬਦ ਵਿਧੀ ਨੂੰ ਮੁਖ ਰਖੀਏ ਤਾਂ ਭਗਤ ਕਬੀਰ ਜੀ ਨੇ ਵੀ 'ਪੇਡ' ਸ਼ਬਦਾਂ ਦੀ ਵਰਤੋਂ 'ਮੁਢ ਤੋਂ' ਦੇ ਅਰਥ ਵਿਚ ਹੀ ਕੀਤੀ ਹੈ:-

**ਕਬੀਰ ਜੈਸੀ ਉਪਜੀ ਪੇਡ ਤੇ, ਜਉ ਤੈਸੀ ਨਿਬਹੈ ਓੜਿ ॥**

**ਹੀਰਾ ਕਿਸ ਕਾ ਬਾਪੁਰਾ, ਪੁਜਹਿ ਨ ਰਤਨ ਕਰੋੜਿ ॥** [ਪੰਨਾ ੧੩੭੨

ਇਸੇ ਤਰ੍ਹਾਂ ਨੰਬਰ ੨ ਵਾਲੇ ਅਰਥਾਂ ਵਿਚ ਭਾਈ ਵੀਰ ਸਿੰਘ ਜੀ ਨੇ 'ਏਕੁ ਭਤਾਰੋ' ਦੇ ਅਰਥ ਮਾਲਕ ਇਕੋ (ਉਹ ਪ੍ਰਭੂ ਹੈ), ਠੀਕ ਨਹੀਂ ਹਨ। ਇਥੇ ਪੰਜਾਂ ਸਖੀਆਂ ਦਾ ਭਤਾਰ ਜੀਵਾਤਮਾ ਲੈਣਾ ਹੀ ਠੀਕ ਹੈ, ਜਿਵੇਂ ਕਿ ਅੰਤਲੀ ਪੰਕਤੀ ਵਿਚ 'ਸਾਹੁ' ਦੇ ਅਰਥ ਜੀਵਾਤਮਾ ਕੀਤੇ ਗਏ ਹਨ।

ਅ) **ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ ॥**

ਇਸ ਪੰਕਤੀ ਵਿਚ 'ਸਾਹੁ' ਪਦ ਦੇ ਅਰਥ ਬਾਰੇ ਮਤਭੇਦ ਹੈ, ਵਖ ਵਖ ਅਰਥ ਇਉਂ ਹਨ:-

੧- ਸ੍ਰੀ ਗੁਰੂ ਜੀ ਕਹਿਤੇ ਹੈਂ (ਸਾਹੁ) ਧਰਮ ਰਾਇ ਕਾ (ਪਜੂਤਾ) ਪਕੜਾ ਹੂਆ ਫਿਰ ਆਪਣੇ ਕਰਮੋ ਕਾ ਲੇਖਾ ਦੇਤਾ ਹੈ। [ਫ.ਸ. ਅਤੇ ਸੰਪਰਦਾਈ ਟੀਕੇ

੨- ਸਾਹੁ-ਪਤੀ, ਆਤਮਾ ਨਾਨਕ ਕਹਿੰਦਾ ਹੈ ਕਿ ਜਦ ਆਤਮਾ ਫੜਿਆ ਗਿਆ ਆਪਣੇ ਕਰਮਾਂ ਦਾ ਲੇਖਾ ਦੇਣ ਲਈ। [ਸ਼ਬਦਾਰਥ

੩- ਨਾਨਕ ਆਖਦਾ ਹੈ ਕਿ ਜੀਵਾਤਮਾ (ਇਕਲਾ) ਲੇਖਾ ਦੇਣ ਲਈ ਫੜਿਆ ਜਾਂਦਾ ਹੈ। [ਦਰਪਣ

**ਨਿਰਣੈ:** ਗੁਰਬਾਣੀ ਵਿਚ 'ਸਾਹੁ' ਪਦ ਦੇ ਅਰਥ 'ਧਰਮ ਰਾਜ' ਜਾਂ 'ਜੀਵਾਤਮਾ' ਕਿਤੇ ਨਹੀਂ ਮਿਲਦੇ। 'ਸਾਹੁ' ਦੇ ਭਾਵਕ-ਅਰਥ ਲੇਖਾ ਲੈਣ ਦੇ ਪਖੋਂ ਭਾਵੇਂ ਪਾਠਕ 'ਧਰਮ ਰਾਜ' ਢੁਕਵੇਂ ਮੰਨ ਲੈਣ ਪਰ ਸਾਧਾਰਨ ਬੁਧੀ ਵਾਲਾ ਮਨੁੱਖ 'ਸਾਹੁ' ਦੇ ਅਰਥ 'ਜੀਵਾਤਮਾ' ਨਹੀਂ ਮੰਨ ਸਕਦਾ ਅਤੇ ਨਾ ਹੀ ਏਦਾਂ ਦੇ ਅਰਥ ਮਹਾਨ ਕੋਸ਼ ਵਿਚ ਅੰਕਿਤ ਹਨ। ਪਰ ਪਿਛਲੀਆਂ ਪੰਕਤੀਆਂ 'ਪੰਚ ਸਖੀ, ਹਮ ਏਕੁ ਭਤਾਰੋ' ਵਿਚ 'ਭਤਾਰੋ' ਸ਼ਬਦ ਵਲ ਨਿਗਾਹ ਮਾਰੀਏ ਤਾਂ ਆਪਣੇ ਆਪ ਹੀ ਤਸਲੀ ਹੋ ਜਾਂਦੀ ਹੈ ਕਿ ਇਥੇ 'ਭਤਾਰੋ' ਪਦ ਦੇ ਅਰਥ 'ਜੀਵਾਤਮਾ' ਹੀ ਕਰਨੇ ਉਚਿਤ ਹਨ। ਸੋ ਇਸ ਤਰ੍ਹਾਂ 'ਭਤਾਰੋ' ਅਤੇ 'ਸਾਹੁ' ਦੋਵੇਂ ਪਦ ਸਮਾਨਾਰਥਕ ਹਨ।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਵਿਚ ਪੰਜ ਚੰਚਲ ਚੋਰ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਵਸਦੇ ਹਨ ਪਰ ਇਹ ਦਿਸਦੇ ਨਹੀਂ ਹਨ। ਜੀਵ ਦੀ ਪੂੰਜੀ ਨੂੰ ਇਹ ਪੰਜੇ ਚੋਰ ਦਿਨ ਦਿਹਾੜੇ ਲੁੱਟ ਰਹੇ ਹਨ। ਗੁਰਬਾਣੀ ਦਾ ਫੁਰਮਾਨ ਹੈ:-

੧. **ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ, ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ ॥** [ਪੰਨਾ ੬੦੦

੨. **ਮਾਇਆ ਮੋਹਿ ਜਗੁ ਭਰਮਿਆ, ਘਰ ਮੁਸੈ ਖਬਰਿ ਨ ਹੋਇ ॥**
**ਕਾਮ ਕ੍ਰੋਧਿ ਮਨੁ ਹਿਰਿ ਲਇਆ, ਮਨਮੁਖ ਅੰਧਾ ਲੋਇ ॥** [ਪੰਨਾ ੧੪੧੪

ਮਨ ਦੀ ਅਸਥਿਰਤਾ ਦਾ ਵੱਡਾ ਕਾਰਨ ਜੀਵ ਉਤੇ ਮਾਇਆ ਦਾ ਵਿਆਪਕ ਪ੍ਰਭਾਵ ਹੈ। ਇਹ ਠੀਕ ਹੈ ਕਿ ਸੰਸਾਰ ਵਿਚ ਮਾਇਆ ਤੋਂ ਬਿਨਾਂ ਗ੍ਰਿਹਸਤੀ ਜੀਵਾਂ ਦੀ ਠੀਕ ਗੁਜਰਾਨ ਨਹੀਂ ਹੁੰਦੀ ਪਰ ਮਨੁੱਖ ਮਾਇਆ ਇਕੱਠੀ ਕਰਨ ਲਈ ਜੋ ਭਾਂਤ ਭਾਂਤ ਦੇ ਭੇਖ ਧਾਰਨ ਕਰਦਾ ਹੈ ਉਹ ਦੁਖਦਾਈ ਹੁੰਦੇ ਹਨ:-

**ਅਧਿਕ ਤਿਆਸ ਭੇਖ ਬਹੁ ਕਰੈ॥ ਦੁਖੁ ਬਿਖਿਆ ਸੁਖੁ ਤਨਿ ਪਰਹਰੈ॥[ਪੰਨਾ ੩੫੨**

ਜੀਵ ਦੇ ਹਿਰਦੇ ਵਿਚ ਮਾਇਆ ਦਾ ਇਤਨਾ ਮੋਹ ਹੈ ਕਿ ਮਾਇਆ ਇਸ ਦੇ ਮਨ ਚੋਂ ਕਿਸੇ ਵੇਲੇ ਵੀ ਨਹੀਂ ਵਿਸਰਦੀ। ਮਾਇਆ ਦੇ ਲੋਭ ਵਿਚ ਹੀ ਇਹ ਕਪਟੀ ਅਤੇ ਪਖੰਡੀ ਬਣਦਾ ਹੈ। ਭਾਵੇਂ ਭੁਲੜ ਜੀਵ ਹਰ ਵੇਲੇ ਪੰਜਾਂ ਦੀ ਸੰਗਤ ਵਿਚ ਰਹਿ ਕੇ ਖੁਸ਼ ਹੈ ਪਰ ਇਸ ਦੀ ਪਦਾਰਥਕ ਤ੍ਰਿਸ਼ਨਾ ਫਿਰ ਵੀ ਨਹੀਂ ਮੁਕਦੀ। ਗੁਰੂ ਸਾਹਿਬ ਨੇ ਸਿਧਾਂਤਕ ਨੁਕਤੇ ਦੁਆਰਾ ਇਹ ਗੱਲ ਡੰਕੇ ਦੀ ਚੋਟੀ ਨਾਲ ਆਖ ਦਿੱਤੀ ਹੈ:-

**ਪਾਪਾ ਬਾਝਹੁ ਹੋਵੈ ਨਾਹੀ, ਮੋਇਆ ਸਾਥਿ ਨ ਜਾਈ ॥**

ਮਾਇਆ ਦੀ ਖਾਤਰ ਮਾੜੇ ਕਰਮ ਕਰਕੇ ਮੈਲ-ਕੁਚੈਲ ਇਕਠੀ ਕਰਨ ਵਾਲੀ ਗੱਲ ਹੈ। ਜਦੋਂ ਤਕ ਜੀਵ ਮਾਇਆ ਨਾਲੋਂ ਆਪਣਾ ਮੋਹ ਤੋੜ ਕੇ ਮਾਲਕ ਦੇ ਲੜ ਨਹੀਂ ਲਗਦਾ ਨਾਮ ਦਾ ਰੱਸੀਆ ਨਹੀਂ ਬਣ ਸਕਦਾ। ਪਰਮਾਤਮਾ ਨੂੰ ਰਿਝਾਉਣ ਲਈ ਜੀਵ ਭਗਤੀ ਦਾ ਸ਼ਿੰਗਾਰ ਕਰੇ, ਮਾਇਆ ਦੇ ਮੈਲੇ ਪ੍ਰਭਾਵ ਤੋਂ ਉਪਰ ਉਠੇ, ਤਾਂ ਹੀ ਪ੍ਰੀਤਮ ਇਸ ਨੂੰ ਆਪਣੀ ਗਲਵਕੜੀ ਵਿਚ ਲਵੇਗਾ। ਗੁਰਮਤਿ ਦਾ ਇਹ ਸਿਧਾਂਤ ਹੈ ਕਿ ਪਾਪੀ ਜੀਉੜੇ ਨੂੰ ਜਦੋਂ ਜਮ ਪਕੜ ਕੇ ਧਰਮ ਰਾਜ ਦੀ ਕਚਿਹਰੀ ਵਿਚ ਲੈ ਜਾਵੇਗਾ ਉਦੋਂ ਉਸ ਨੂੰ ਆਪਣੇ ਜੀਵਨ ਵਿਚ ਕੀਤੇ ਚੰਗੇ ਮੰਦੇ ਕਰਮਾਂ ਦਾ ਲੇਖਾ ਅਵੱਸ਼ ਹੀ ਦੇਣਾ ਪਵੇਗਾ। ਜੇ ਪਵਿੱਤਰ ਜੀਵਨ ਵਾਲਾ ਬਣ ਜਾਵੇ ਤਾਂ ਇਸ ਨੂੰ ਕੋਈ ਫੜਨ ਵਾਲਾ ਨੇੜੇ ਨਹੀਂ ਆਵੇਗਾ। 'ਰੇ ਰੇ' ਵਾਲੀ ਦੁਰਕਾਰ ਨਹੀਂ ਹੋਵੇਗੀ:-

**ੳ. ਕਬੀਰ ਲੇਖਾ ਦੇਣਾ ਸੁਹੇਲਾ, ਜਉ ਦਿਲ ਸੂਚੀ ਹੋਇ ॥**
**ਉਸੁ ਸਾਚੇ ਦੀਬਾਨ ਮਹਿ, ਪਲਾ ਨ ਪਕਰੈ ਕੋਇ ॥ [ਪੰਨਾ ੧੩੭੫**

**ਅ. ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥ [ਪੰਨਾ ੨੫੨**

**੧ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੬ ਮਹਲਾ ੧ ॥ ਮਨੁ ਮੋਤੀ ਜੇ ਗਹਣਾ ਹੋਵੈ, ਪਉਣੁ ਹੋਵੈ ਸੂਤ ਧਾਰੀ ॥ ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ, ਰਾਵੈ ਲਾਲ ਪਿਆਰੀ ॥ ੧ ॥ ਲਾਲ, ਬਹੁ ਗੁਣਿ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਵਰੀ ॥ ੧ ॥ ਰਹਾਉ ॥ ਹਰਿ ਹਰਿ ਹਾਰੁ ਕੰਠਿ ਲੇ ਪਹਿਰੈ, ਦਾਮੋਦਰੁ ਦੰਤੁ ਲੇਈ ॥ ਕਰ ਕਰਿ ਕਰਤਾ ਕੰਗਨ ਪਹਿਰੈ, ਇਨਿ ਬਿਧਿ ਚਿਤੁ ਧਰੇਈ ॥ ੨ ॥ ਮਧੁਸੂਦਨੁ ਕਰ ਮੁੰਦਰੀ ਪਹਿਰੈ, ਪਰਮੇਸਰ ਪਟੁ**

**ਲੇਈ ॥ ਧੀਰਜੁ ਧੜੀ ਬੰਧਾਵੈ ਕਾਮਣਿ, ਸ੍ਰੀਰੰਗੁ ਸੁਰਮਾ ਦੇਈ ॥ ੩ ॥ ਮਨ ਮੰਦਰਿ ਜੇ ਦੀਪਕੁ ਜਾਲੇ, ਕਾਇਆ ਸੇਜ ਕਰੇਈ ॥ ਗਿਆਨ ਰਾਉ ਜਬ ਸੇਜੈ ਆਵੈ, ਤ ਨਾਨਕ ਭੋਗੁ ਕਰੇਈ ॥ ੪ ॥ ੧ ॥ ੩੫ ॥**

ਉਚਾਰਨ ਸੇਧ

**ਬਿੰਦੀ ਸਹਿਤ:** ਖਿਮਾਂ, ਸੀਂਗਾਰ, ਹੋਹਿਂ।

**ਪਦ ਅਰਥ:** ਮੋਤੀ=ਭਾਵ ਉਜਲਾ। ਪਉਣੁ=ਹਵਾ ਭਾਵ ਸੁਆਸ। ਸੁਤ=ਧਾਗਾ। ਧਾਰੀ=ਪਾਈਏ। ਖਿਮਾ=ਦੂਜੇ ਦੀ ਵਧੀਕੀ ਨੂੰ ਸਹਾਰਨਾ, ਸਮਾਈ। ਕਾਮਣਿ=ਇਸਤਰੀ। ਰਾਵੈ=ਭੋਗਦੀ ਹੈ ਭਾਵ ਅਨੰਦ ਮਾਣਦੀ ਹੈ। ਲਾਲ ਪਿਆਰੀ=ਲਾਲ ਪ੍ਰੀਤਮ ਦੀ ਪਿਆਰੀ। ਲਾਲ=ਹੇ ਲਾਲ!। ਹੋਹਿ ਨ=ਨਹੀਂ ਹਨ। ਅਵਰੀ=ਕਿਸੇ ਹੋਰ ਵਿਚ। ਕੰਠਿ=ਗਲੇ ਵਿਚ। ਦਾਮੋਦਰੁ=ਦਾਮਉਦਰ-ਜਿਸ ਦੇ ਪੇਟ ਨੂੰ ਰਸੀ ਬੱਧੀ ਹੋਵੇ, ਕ੍ਰਿਸ਼ਨ ਭਾਵ ਵਾਹਿਗੁਰੂ। ਦੰਤੁ=ਦੰਦਾਸਾ। ਕਰ=ਹੱਥ। ਕਰਿ=ਕਰ ਕੇ। ਕੰਗਨ=ਕੜਾ। ਚਿਤੁ ਧਰੇਈ=ਚਿਤ (ਸੁਰਤਿ) ਨੂੰ ਧਰੇ (ਟਿਕਾਏ)। ਮਧੁਸੂਦਨੁ=ਮਧੂ ਰਾਖਸ਼ ਨੂੰ ਮਾਰਨ ਵਾਲਾ ਵਿਸ਼ਨੂੰ ਭਾਵ ਵਾਹਿਗੁਰੂ। ਮੁੰਦਰੀ ਅੰਗੂਠੀ, ਛਾਪ। ਪਟੁ=ਰੇਸ਼ਮੀ ਕਪੜਾ। ਧੜੀ=ਮਾਂਗ, ਪੱਟੀ। ਬੰਧਾਵੈ=ਗੁੰਦਾਵੇ। ਸ੍ਰੀ ਰੰਗ=ਲਛਮੀ ਦਾ ਪਤੀ, ਵਾਹਿਗੁਰੂ। ਮੰਦਰਿ=ਮੰਦਰ ਵਿਚ। ਦੀਪਕੁ=ਸ਼ਬਦ ਰੂਪੀ ਦੀਵਾ। ਜਾਲੇ=ਬਾਲੇ। ਗਿਆਨ ਰਾਉ=ਗਿਆਨ ਦਾ ਰਾਜਾ, ਵਾਹਿਗੁਰੂ।

**ਅਰਥ:** ਜੇ (ਜੀਵ ਇਸਤਰੀ ਆਪਣੇ) ਮਨ ਨੂੰ ਮੋਤੀ ਵਰਗਾ (ਉਜਲਾ) ਗਹਿਣਾ ਬਣਾ ਲਏ (ਤੇ ਉਸ ਗਹਿਣੇ ਨੂੰ ਪਾਉਣ ਲਈ) ਸੁਆਸਾਂ ਰੂਪੀ ਧਾਗਾ ਬਣਾ ਲਏ ਖਿਮਾ ਦਾ ਸੀਂਗਾਰ (ਆਪਣੇ) ਸਰੀਰ ਉਤੇ ਪਹਿਨੇ (ਤਾਂ ਉਹ) ਇਸਤਰੀ ਲਾਲ ਦੀ ਪਿਆਰੀ (ਹੋ ਕੇ ਉਸ ਨੂੰ) ਭੋਗਦੀ ਹੈ (ਭਾਵ ਉਸ ਦੇ ਮਿਲਾਪ ਦਾ ਅਨੰਦ ਮਾਣਦੀ ਹੈ)।੧।

ਹੇ ਪਿਆਰੇ ਪ੍ਰੀਤਮ! ਤੇਰੇ ਅਨੇਕਾਂ ਗੁਣ (ਵੇਖਣ ਕਰਕੇ) ਜੀਵ ਇਸਤਰੀ (ਤੇਰੇ ਉਤੇ) ਮੋਹਿਤ ਹੋ ਗਈ ਹੈ (ਭਾਵ ਤੇਰੇ ਵਲ ਖਿਚੀ ਗਈ ਹੈ, ਕਿਉਂਕਿ) ਤੇਰੇ (ਵਰਗੇ) ਗੁਣ ਕਿਸੇ ਹੋਰ ਵਿਚ ਨਹੀਂ ਹਨ।੧।ਰਹਾਉ।

(ਜੇ ਜੀਵ ਇਸਤਰੀ) ਹਰੀ, ਹਰੀ (ਸਿਮਰਨ ਦਾ) ਹਾਰ ਲੈ (ਕੇ ਆਪਣੇ) ਗਲੇ ਵਿਚ ਪਾ ਲਵੇ (ਤੇ) ਦੰਦਾਸਾ ਵੀ ਹਰੀ ਨੂੰ ਬਣਾ ਲਵੇ, ਕਰਤਾ (ਪੁਰਖ ਦਾ ਸਿਮਰਨ) ਹੱਥ ਵਿਚ ਕੰਗਣ (ਕੜਾ) ਕਰਕੇ ਪਾ ਲਵੇ, ਇਸ ਤਰੀਕੇ ਨਾਲ (ਆਪਣਾ) ਚਿਤ (ਪ੍ਰਭੂ ਚਰਨਾਂ ਵਿਚ) ਟਿਕਾਵੇ।੨।

(ਜੇ) ਵਾਹਿਗੁਰੂ (ਸਿਮਰਨ ਦੀ) ਹਥ ਦੀ (ਉਂਗਲਾਂ ਵਿਚ) ਛਾਪ ਪਾ ਲਵੇ (ਅਤੇ) ਪਰਮੇਸ਼ਰ ਰੂਪੀ ਰੇਸ਼ਮ ਦਾ ਕਪੜਾ (ਹੰਢਾ) ਲਵੇ, ਜੇ ਇਸਤਰੀ ਧੀਰਜ ਰੂਪੀ ਧੜੀ (ਮਾਂਗ ਨਾਲ ਭਰ ਕੇ) ਸਜਾਵੇ (ਆਪਣੀ ਅੱਖ ਵਿਚ) ਸ੍ਰੀ ਰੰਗ ਪ੍ਰਭੂ ਦੇ (ਸਿਮਰਨ ਦਾ) ਸੁਰਮਾ (ਪਾ) ਦੇਵੇ (ਭਾਵ ਹਰ ਪਾਸੇ ਪ੍ਰੀਤਮ ਨੂੰ ਵਿਆਪਕ ਵੇਖੇ)।੩।

ਜੇ ਜੀਵ ਇਸਤਰੀ (ਆਪਣੇ) ਮਨ ਮੰਦਰ ਵਿਚ (ਗੁਰੂ ਸ਼ਬਦ ਦਾ) ਦੀਵਾ ਜਗਾਏ, (ਅਤੇ) ਹਿਰਦੇ ਨੂੰ (ਪ੍ਰੀਤਮ ਮਿਲਾਪ ਲਈ) ਸੇਜਾ ਬਣਾਏ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦੋਂ ਗਿਆਨ ਦਾ ਰਾਜਾ (ਪ੍ਰਭੂ) ਸੇਜਾ ਤੇ ਆਵੇ ਤਾਂ (ਜੀਵ ਇਸਤਰੀ ਉਤਪਤੀ ਦਾ) ਅਨੰਦ ਮਾਣ ਸਕਦੀ ਹੈ।੪।੩੫।

## ਅਰਥ ਭੇਦ ਅਤੇ ਨਿਰਣੈ

**ਹਰਿ ਹਰਿ ਹਾਰੁ ਕੰਠਿ ਲੇ ਪਹਿਰੈ, ਦਾਮੋਦਰੁ ਦੰਤੁ ਲੇਈ ॥**

ਇਸ ਪੰਕਤੀ ਦੇ ਪਹਿਲੇ ਹਿਸੇ ਦੇ ਅਰਥਾਂ ਵਿਚ ਸਮੂਹ ਟੀਕਾਕਾਰਾਂ ਦੀ ਸੰਮਤੀ ਹੈ ਪਰ ਦੂਜੇ ਹਿਸੇ ਵਿਚ 'ਦੰਤੁ ਲਈ' ਸ਼ਬਦਾਵਲੀ ਦੇ ਦੋ ਤਰ੍ਹਾਂ ਦੇ ਅਰਥ ਕੀਤੇ ਗਏ ਹਨ।

੧- ਦੰਦਾਸਾ ਹਰੀ ਨੂੰ ਬਣਾਵੇ। [ਸ਼ਬਦਾਰਥ, ਦਰਪਣ ਅਤੇ ਹੋਰ ਟੀਕਾਕਾਰ

੨- ਦੰਤ (ਸ਼ਿੰਗਾਰ ਇਹ ਕਰੇ ਕਿ ਉਸ ਨੂੰ) ਦਮੋਦਰ ਸਮਝੇ ਅਰਥਾਤ ਇਹ ਧਯਾਨ ਧਰੇ ਕਿ ਜਗਤ ਉਸ ਤੋਂ ਵਖਰਾ ਨਹੀਂ ਉਸ ਦੇ ਮਾਨੋਂ ਪੇਟ ਵਿਚ ਹੈ। ਦੰਤੁ-ਦੰਤੁ ਦੇ ਅਰਥ ਅਕਸਰ ਦਾਤਨ ਕਰਦੇ ਹਨ। ਪਰ ਵਿਸ਼ੇਸ਼ ਭਾਵ ਦੰਨਤਾਂ ਨੂੰ ਗਹਿਣਾ ਬਣਾਉਣ ਤੋਂ ਹੈ, ਜੋ ਅਕਸਰ ਇਸਤਰੀਆਂ ਅਗਲੇ ਦੋ ਦੰਦਾਂ ਉਤੇ ਸੋਨੇ ਦੇ ਕਿੱਲ ਜਿਹੇ ਠੁਕਵਾ ਕੇ ਉਨ੍ਹਾਂ ਦੀ ਸੁੰਦਰਤਾ ਵਧਾ ਲੈਂਦੀਆਂ ਹਨ। [ਸੰ.ਪੋ.

**ਨਿਰਣੈ:** ਭਾਈ ਸਾਹਿਬ ਨੂੰ ਜੋ ਗੱਲ ਸੁਝੀ ਹੈ, ਉਹ ਵਜ਼ਨ ਤੋਂ ਖ਼ਾਲੀ ਨਹੀਂ, ਪਰ ਦੰਦਾਂ ਦੀ ਸ਼ੋਭਾ ਜਾਂ ਸੁੰਦਰਤਾ ਕੇਵਲ ਸੋਨੇ ਦੇ ਕਿਲਾਂ ਨਾਲ ਹੀ ਨਹੀਂ ਹੁੰਦੀ, ਸਗੋਂ ਮੰਜਨ ਨਾਲ ਹੁੰਦੀ ਹੈ। ਮਹਾਨ ਕੋਸ਼ ਦੇ ਕਰਤਾ ਨੇ ਵੀ 'ਦੰਤੁ' ਦੇ ਅਰਥ ਦੰਦਾਂ ਦਾ ਮੰਜਨ 'ਦੰਦਾਸਾ' ਹੀ ਕੀਤੇ ਹਨ ਅਤੇ ਇਹ ਪ੍ਰਚਲਤ ਅਰਥ ਹੀ ਅਪਨਾਉਣ ਵਿਚ ਸਮੂਹ ਟੀਕਾਕਾਰਾਂ ਦੀ ਸੰਮਤੀ ਹੈ। ਫਿਰ 'ਦੰਤੁ' ਪਦ ਦੇ 'ਤੱਤੇ' ਨੂੰ ਔਂਕੜ ਲੱਗਾ ਹੋਇਆ ਹੈ ਜੋ ਇਕ ਬਚਨ ਦਾ ਸੂਚਕ ਹੈ। 'ਦੋ ਦੰਦਾਂ' ਵਾਲੀ ਗੱਲ ਇਸ ਪੱਖੋਂ ਵੀ ਅਧੂਰੀ ਜਾਪਦੀ ਹੈ।

## ਸਾਰੰਸ਼ ਅਤੇ ਸਿਧਾਂਤ

ਸੰਪ੍ਰਦਾਈ ਟੀਕਾਕਾਰਾਂ ਨੇ ਇਸ ਸ਼ਬਦ ਦੀ ਉਥਾਨਕਾ ਨੂੰ ਸੰਗਲਾਦੀਪ ਵਾਲੇ ਰਾਜੇ ਸ਼ਿਵਨਾਭ ਦੀ ਸਾਖੀ ਨਾਲ ਜੋੜਿਆ ਹੈ, ਪਰ ਉਹ ਠੀਕ ਨਹੀਂ ਜਾਪਦੀ ਕਿਉਂਕਿ ਉਪ੍ਰੋਕਤ ਸਾਖੀ ਬਸੰਤ ਰਾਗ ਦੇ ਉਸ ਸ਼ਬਦ ਨਾਲ ਭੀ ਸੰਬੰਧਤ ਦਸੀ ਜਾਂਦੀ ਹੈ ਜਿਸ ਵਿਚ 'ਗਾਛਹੁ ਪੁਤ੍ਰੀ ਰਾਜ ਕੁਆਰਿ॥ ਨਾਮੁ ਭਣਹੁ ਸਚੁ ਦੋਤੁ ਸਵਾਰਿ' ਪੰਕਤੀਆਂ ਦਰਜ ਹਨ। ਇਸਦਾ ਜ਼ਿਕਰ ਪੁਰਾਤਨ ਜਨਮਸਾਖੀ ਵਿਚ ਭੀ ਮਿਲਦਾ ਹੈ।

ਦਰ ਅਸਲ ਗੁਰਬਾਣੀ ਦੇ ਅਨੇਕਾਂ ਸ਼ਬਦ ਆਤਮਿਕ ਰੰਗਾਂ ਦੇ ਪ੍ਰਤੀਕ ਹਨ, ਹਰੇਕ ਸ਼ਬਦ ਨਾਲ ਸਾਖੀ ਦਾ ਅੰਕਿਤ ਕਰਨਾ ਉਚਿਤ ਨਹੀਂ ਹੈ। ਇਥੇ ਪਤੀ ਦਾ ਪ੍ਰੇਮ ਰੱਖਣ ਵਾਲੀ ਜੀਵ ਇਸਤਰੀ ਦੇ ਹਿਰਦੇ ਦੀ ਭਾਵਨਾ ਨੂੰ ਅਲੰਕਾਰਕ ਰੂਪ ਵਿਚ ਅੰਕਿਤ ਕੀਤਾ ਹੈ। ਜਿਵੇਂ ਸੰਸਾਰੀ ਬ੍ਰਿਤੀ ਵਾਲੀ ਕਾਮਣੀ

ਸੁੰਦਰ ਕਪੜਿਆਂ, ਗਹਿਣਿਆਂ ਅਤੇ ਹੋਰ ਹਾਰ ਸ਼ਿੰਗਾਰਾਂ ਵਿਚ ਖਚਿਤ ਹੁੰਦੀ ਹੈ, ਤਿਵੇਂ ਪ੍ਰੇਮ ਭਾਵਨਾ ਵਾਲੀ ਜੀਵ-ਇਸਤਰੀ ਪਤੀ ਪਰਮੇਸ਼ੁਰ ਦੇ ਗੁਣਾਂ ਨੂੰ ਵੇਖ ਕੇ ਮੋਹੀ ਜਾਂਦੀ ਹੈ।

ਗੁਰਮਤਿ ਦਾ ਸਿਧਾਂਤ ਇਹ ਹੈ ਕਿ ਚੰਚਲਤਾ ਤੇ ਚਪਲਤਾ ਵਾਲੇ ਹਾਰ ਸ਼ਿੰਗਾਰ ਤੋਂ ਬਚਿਆ ਜਾਵੇ। ਕੁਦਰਤੀ ਰੰਗ ਰੂਪ ਨੂੰ ਵਿਗਾੜ ਕੇ ਵਿਸ਼ੇ ਵਿਕਾਰਾਂ ਵਾਲੇ ਹਾਰ ਸ਼ਿੰਗਾਰ ਕਰਨੇ ਸਰੀਰਕ ਅਰੋਗਤਾ ਲਈ ਹਾਨੀਕਾਰਕ ਹੁੰਦੇ ਹਨ। ਇਸ ਲਈ ਸ਼ੁਭ ਗੁਣਾਂ ਨਾਲ ਆਪਣੇ ਆਪ ਨੂੰ ਭੂਸਿਤ ਕਰਨਾ ਸਭ ਤੋਂ ਵਧੀਆ ਅਤੇ ਵੱਡਾ ਸ਼ਿੰਗਾਰ ਹੈ। ਤੱਤ ਇਹ ਹੈ:-

**੧. ਹਾਰ ਡੋਰ ਰਸ ਪਾਟ ਪਟੰਬਰ, ਪਿਰਿ ਲੋੜੀ ਸੀਗਾਰੀ ॥**

**ਨਾਨਕ ਮੇਲਿ ਲਈ ਗੁਰ ਅਪਣੈ, ਘਰਿ ਵਰੁ ਪਾਇਆ ਨਾਰੀ॥ [ਪੰਨਾ ੧੧੦੯**

**੨. ਅਚਾਰਵੰਤਿ ਸਾਈ ਪਰਧਾਨੇ॥ ਸਭ ਸਿੰਗਾਰ ਬਣੇ ਤਿਸੁ ਗਿਆਨੇ॥**

**ਸਾ ਕੁਲਵੰਤੀ ਸਾ ਸਭ ਰਾਈ, ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥ [ਪੰਨਾ ੯੭**

ਆਤਮਿਕ ਗੁਣਾਂ ਤੋਂ ਬਿਨਾਂ ਮਨੁੱਖੀ ਮਨ ਮੰਦਰ ਸੁੰਞਾ ਹੀ ਰਹਿੰਦਾ ਹੈ। ਗੁਣਾਂ ਦੇ ਟੂਣਿਆਂ ਨਾਲ ਹੀ ਕੰਤ ਨੂੰ ਰੀਝਾਇਆ ਜਾ ਸਕਦਾ ਹੈ:-

**ਗੁਣ ਕਾਮਣਿ ਕਰਿ ਕੰਤ ਰੀਝਾਇਆ ॥**

**ਵਸਿ ਕਰ ਲੀਨਾ ਗੁਰਿ ਭਰਮੁ ਚੁਕਾਇਆ ॥ [ਪੰਨਾ ੭੩੭**

**ਆਸਾ ਮਹਲਾ ੧ ॥ ਕੀਤਾ ਹੋਵੈ ਕਰੇ ਕਰਾਇਆ, ਤਿਸੁ ਕਿਆ ਕਹੀਐ ਭਾਈ ॥ ਜੋ ਕਿਛੁ ਕਰਣਾ ਸੋ ਕਰਿ ਰਹਿਆ, ਕੀਤੇ ਕਿਆ ਚਤੁਰਾਈ ॥ ੧ ॥ ਤੇਰਾ ਹੁਕਮੁ ਭਲਾ, ਤੁਧੁ ਭਾਵੈ ॥ ਨਾਨਕ, ਤਾ ਕਉ ਮਿਲੈ ਵਡਾਈ, ਸਾਚੇ ਨਾਮਿ ਸਮਾਵੈ ॥ ੧ ॥ ਰਹਾਉ ॥ ਕਿਰਤੁ ਪਇਆ ਪਰਵਾਣਾ ਲਿਖਿਆ, ਬਾਹੁੜਿ ਹੁਕਮੁ ਨ ਹੋਈ ॥ ਜੈਸਾ ਲਿਖਿਆ ਤੈਸਾ ਪੜਿਆ, ਮੇਟਿ ਨ ਸਕੈ ਕੋਈ ॥ ੨ ॥ ਜੇ ਕੋ ਦਰਗਹ ਬਹੁਤਾ ਬੋਲੈ, ਨਾਉ ਪਵੈ ਬਾਜਾਰੀ ॥ ਸਤਰੰਜ ਬਾਜੀ ਪਕੈ ਨਾਹੀ, ਕਚੀ ਆਵੈ ਸਾਰੀ ॥ ੩ ॥ ਨਾ ਕੋ ਪੜਿਆ ਪੰਡਿਤੁ ਬੀਨਾ, ਨਾ ਕੋ ਮੂਰਖੁ ਮੰਦਾ॥ ਬੰਦੀ ਅੰਦਰਿ ਸਿਫਤਿ ਕਰਾਏ, ਤਾ ਕਉ ਕਹੀਐ ਬੰਦਾ ॥ ੪ ॥ ੨ ॥ ੩੬ ॥**

**ਪਦ ਅਰਥ:** ਕੀਤਾ ਹੋਵੈ=(ਜੋ ਪ੍ਰਭੂ ਦਾ ਪੈਦਾ) ਕੀਤਾ ਹੋਇਆ (ਭਾਵ ਜੀਵ)। ਕਰਾਇਆ=(ਪ੍ਰਭੂ ਦਾ) ਕਰਾਇਆ। ਚਤੁਰਾਈ=ਸਿਆਣਪ। ਕਿਰਤੁ=ਪਿਛਲੇ ਜਨਮਾਂ ਵਿਚ ਕੀਤੇ ਸੰਸਕਾਰਾਂ ਦਾ ਇਕੱਠ। ਪਰਵਾਣਾ=(ਹੁਕਮ ਰੂਪੀ) ਪਰਵਾਨਾ। ਪੜਿਆ=ਪੜ੍ਹਿਆ ਜਾਂਦਾ ਹੈ ਭਾਵ ਵਾਪਰਦਾ ਹੈ। ਬਾਜਾਰੀ=ਅਵਾਰਾ ਫਿਰਨ ਵਾਲਾ, ਭੌਂਦੂ। ਪਕੈ ਨਾਹੀ=ਪੁੱਗਦੀ ਨਹੀਂ। ਸਾਰੀ=ਨਰਦ।

ਬੀਨਾ=ਸਿਆਣਾ। ਬੰਦੀ ਅੰਦਰਿ=ਬੰਦਸ਼ ਵਿਚ।

**ਅਰਥ:** ਹੇ ਭਾਈ! (ਜੋ ਪ੍ਰਭੂ ਦਾ ਪੈਦਾ) ਕੀਤਾ ਹੋਇਆ (ਜੀਵ ਹੁੰਦਾ ਹੈ ਉਹ ਪ੍ਰਭੂ ਦਾ) ਕਰਾਇਆ ਕਰਦਾ ਹੈ ਉਸ (ਜੀਵ) ਨੂੰ ਕੀ ਕਹਿਣਾ ਹੋਇਆ। ਜੋ ਕੁਝ (ਵਾਹਿਗੁਰੂ ਨੇ) ਕਰਨਾ ਹੈ ਉਹ ਕਰ ਰਿਹਾ ਹੈ। (ਇਸ ਵਿਚ ਪੈਦਾ) ਕੀਤੇ (ਹੋਏ ਜੀਵ) ਦੀ ਕੀ ਸਿਆਣਪ (ਜਾਂ ਚਲਾਕੀ ਚਲ ਸਕਦੀ) ਹੈ? (ਭਾਵ ਜੀਵ ਦੇ ਵਸ ਵਿਚ ਕੁਝ ਨਹੀਂ ਹੈ)।੧।

(ਹੇ ਪ੍ਰਭੂ!) ਤੇਰਾ ਹੁਕਮ ਭਲਾ ਹੈ ਕਿਉਂਕਿ ਤੈਨੂੰ ਭਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਸਚੇ ਨਾਮ ਵਿਚ ਲੀਨ ਹੋ ਜਾਂਦਾ ਹੈ ਉਸ (ਜੀਵ ਨੂੰ) ਵਡਿਆਈ ਮਿਲਦੀ ਹੈ ੧।ਰਹਾਉ।

(ਜੀਵ ਦੀ) ਕਿਰਤ ਉਸੇ ਤਰ੍ਹਾਂ ਪਈ ਹੈ (ਜਿਵੇਂ ਹੁਕਮ ਰੂਪੀ) ਪਰਵਾਨਾ ਲਿਖਿਆ ਗਿਆ ਹੈ। (ਇਸ ਪਰਵਾਨੇ ਉਤੇ) ਮੁੜ ਕੇ (ਹੋਰ ਕੋਈ ਮਨੁੱਖ ਆਪਣਾ) ਹੁਕਮ ਨਹੀਂ ਚੜ੍ਹਾ ਸਕਦਾ (ਭਾਵ ਉਸ ਕਿਰਤ ਨੂੰ ਬਦਲ ਨਹੀਂ ਸਕਦਾ)। ਜਿਸ ਤਰ੍ਹਾਂ (ਪਰਵਾਨੇ ਵਿਜ) ਲਿਖਿਆ ਗਿਆ ਹੈ ਉਸੇ ਤਰ੍ਹਾਂ ਵਾਪਰਦਾ ਹੈ, ਕੋਈ ਵੀ ਮਨੁੱਖ ਉਸ ਨੂੰ ਮਿਟਾ ਨਹੀਂ ਸਕਦਾ (ਭਾਵ ਭੁਗਤਣਾ ਪੈਂਦਾ ਹੈ)।੨।

ਜੇ ਕੋਈ (ਅਗਿਆਨੀ ਮਨੁੱਖ ਉਸ ਹੁਕਮ ਦੇ ਵਿਰੁੱਧ) ਬਹੁਤਾ ਬੋਲੇ (ਭਾਵ ਰੌਲਾ ਪਾਏ ਤਾਂ ਉਸ ਦਾ) ਨਾਉਂ ਬਾਜ਼ਾਰੀ (ਭੌਂਦੂ, ਬੜ-ਬੋਲਾ) ਪੈ ਜਾਂਦਾ ਹੈ। (ਉਸ ਦੇ ਜੀਵਨ ਦੀ) ਸ਼ਤਰੰਜ ਰੂਪੀ ਬਾਜ਼ੀ ਪੁਗਦੀ ਨਹੀਂ, ਉਸ ਦੀ ਨਰਦ ਕੱਚੀ ਹੀ ਰਹਿੰਦੀ ਹੈ (ਭਾਵ ਜੀਵਨ ਨਿਸਫਲ ਜਾਂਦਾ ਹੈ)।੩।

(ਜੇ ਸੱਚ ਪੁਛੋਂ ਤਾਂ) ਨਾ ਕੋਈ (ਆਪਣੇ ਆਪ) ਗਿਆਨਵਾਨ, ਸਿਆਣਾ ਹੈ (ਅਤੇ) ਨਾ ਹੀ ਕੋਈ ਮੂਰਖ ਤੇ ਭੈੜਾ ਹੈ। (ਅਸਲ ਵਿਚ ਜਿਸ ਜੀਵ ਤੋਂ ਉਹ ਪ੍ਰਭੂ ਆਪਣੇ ਹੁਕਮ ਦੀ) ਬੰਦਸ਼ ਵਿਚ (ਆਪਣੀ) ਸਿਫਤ-ਸਲਾਹ ਕਵਾ ਲਏ ਉਸ ਨੂੰ (ਖਸਮ ਦਾ) ਬੰਦਾ ਕਹਿਣਾ ਚਾਹੀਦਾ ਹੈ। (ਬਾਕੀ ਵਿਹਲੀਆਂ ਕਿਆਸ ਅਰਾਈਆਂ ਹਨ)।੪।੨।੩੯।

## ਅਰਥ ਭੇਦ ਅਤੇ ਨਿਰਣੈ

**ਤੇਰਾ ਹੁਕਮੁ ਭਲਾ ਤੁਧੁ ਭਾਵੈ ॥**

ਇਸ ਪੰਕਤੀ ਦੇ ਅਰਥਾਂ ਦੀ ਵੰਨਗੀ ਵੀ ਤਿੰਨ ਤਰ੍ਹਾਂ ਦੀ ਮਿਲਦੀ ਹੈ:

੧- (ਹੇ ਮੇਰੇ ਕਰਤਾਰ!) ਭਲਾ (ਉਹੀ ਕੁਛ) ਹੈ (ਜੋ) ਤੈਨੂੰ ਭਾਵੇ (ਜੋ ਤੈਨੂੰ ਭਾਉਂਦਾ ਹੈ, ਉਹੀ ਤੇਰਾ ਹੁਕਮ ਹੁੰਦਾ ਹੈ, ਸੋ) ਤੇਰਾ ਹੁਕਮ (ਭੀ ਭਲਾ ਹੈ)। [ਸੰ. ਪੋ.

੨- (ਹੇ ਪ੍ਰਭੂ!) ਜਿਹੜਾ ਜੀਵ ਤੈਨੂੰ ਚੰਗਾ ਲਗਦਾ ਹੈ, ਉਸ ਨੂੰ ਤੇਰੀ ਰਜ਼ਾ ਮਿੱਠੀ ਲਗਣ ਲਗ ਪੈਂਦੀ ਹੈ। [ਦਰਪਣ

੩- ਹੇ ਮਾਲਕਾ! ਜੋ ਤੈਨੂੰ ਚੰਗਾ ਲਗਦਾ ਹੈ ਉਹੋ ਹੀ ਤੇਰਾ ਹੁਕਮ ਸਾਨੂੰ ਚੰਗਾ ਲਗਦਾ ਹੈ।

**ਨਿਰਣੈ:** 'ਹੁਕਮੁ' ਹਰੇਕ ਜੀਵ ਨੂੰ ਚੰਗਾ ਨਹੀਂ ਲਗਦਾ। ਜਿਸ ਨੂੰ ਹੁਕਮ ਚੰਗਾ ਲਗਦਾ ਹੈ, ਉਹ ਸੁਤੇ ਹੀ ਸਿਆਣਾ ਅਤੇ ਪਤਿਵੰਤਾ ਹੋ ਜਾਂਦਾ ਹੈ:-

**ਸੋਈ ਸਿਆਣਾ ਸੋ ਪਤਿਵੰਤਾ, ਹੁਕਮੁ ਲਗੈ ਜਿਸੁ ਮੀਠਾ ਜੀਉ ॥** [ਪੰਨਾ ੧੦੮

ਇਸ ਵਿਚ ਸੰਦੇਹ ਨਹੀਂ ਕਿ ਇਸ ਸ਼ਬਦ ਦੇ ਤੀਜੇ ਅੰਕ ਵਿਚ 'ਜੇ ਕੋ' ਅਤੇ ਚੌਥੇ ਅੰਕ ਵਿਚ 'ਤਾ ਕਉ' ਸ਼ਬਦਾਂ ਦੀ ਵਰਤੋਂ ਅਨ ਪੁਰਖ ਨਾਲ ਸੰਬੰਧਤ ਹੈ ਪਰ ਉਪ੍ਰੋਕਤ ਪੰਕਤੀ ਵਿਚ 'ਤੇਰਾ' ਅਤੇ 'ਤੁਧੁ' ਦੋਵੇਂ ਪਦ 'ਹੁਕਮੁ' ਨਾਲ ਸੰਬੰਧਤ ਹਨ। ਸੋ ਇਥੇ ਸਪਸ਼ਟ ਅਰਥ ਇਹ ਹਨ ਕਿ ਤੇਰਾ ਹੁਕਮ (ਸਦਾ ਹੀ) ਭਲਾ ਹੈ (ਕਿਉਂਕਿ) ਤੈਨੂੰ ਭਾਉਂਦਾ ਭਾਵ ਚੰਗਾ ਲਗਦਾ ਹੈ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਪੈਦਾ ਕੀਤਾ ਹੋਇਆ ਮਨੁੱਖ ਜੇ ਕੁਝ ਕਰਨਾ ਚਾਹਵੇ ਤਾਂ ਮਾਲਕ ਦੇ ਹੁਕਮ ਵਿਚ ਰਹਿ ਕੇ ਕਰ ਸਕਦਾ ਹੈ ਪਰ ਜੇ ਉਹ ਆਪਣੀ ਮਨ-ਮਾਨੀ ਕਰੇ ਤਾਂ ਪ੍ਰਭੂ ਨੂੰ ਚੰਗਾ ਨਹੀਂ ਲਗਦਾ। ਆਗਿਆਕਾਰੀ ਸੇਵਕ ਹੀ ਪ੍ਰਭੂ ਨੂੰ ਚੰਗਾ ਲਗਦਾ ਹੈ। ਉਹ ਹੁਕਮੀ ਬੰਦਾ ਬਣ ਕੇ ਹੀ ਪ੍ਰਭੂ ਵਿਚ ਸਮਾਉਂਦਾ ਹੈ। ਜਿਹੜਾ ਬੰਦਾ ਪ੍ਰਭੂ ਦੇ ਹੁਕਮ ਵਿਚ ਨਹੀਂ ਟੁਰਦਾ ਆਪਣੀਆਂ ਚਤੁਰਾਈਆਂ ਕਰਦਾ ਹੈ, ਨਿਰੀਆਂ ਗੱਪਾਂ ਹੀ ਮਾਰਦਾ ਰਹਿੰਦਾ ਹੈ, ਉਹ ਜਾਣੋ ਪਰਮਾਰਥਕ ਦੇ ਮਾਰਗ ਵਿਚ ਕੱਚਾ ਹੈ। ਅਜਿਹੇ ਮਨੁੱਖ ਦੀ ਜੀਵਨ ਬਾਜ਼ੀ ਸਿਰੇ ਨਹੀਂ ਚੜ੍ਹਦੀ। ਉਹ ਸੰਸਾਰ ਦੇ ਵਿਕਾਰਾਂ ਵਿਚ ਲਗ ਕੇ ਹਾਰ ਜਾਂਦਾ ਹੈ। ਪਰਮਾਰਥ ਦੇ ਮਾਰਗ ਵਿਚ ਚਲਾਕੀ ਕੰਮ ਨਹੀਂ ਕਰਦੀ। ਇਸ ਮਾਰਗ ਵਿਚ ਸਫਲਤਾ ਦਾ ਗੁਝਾ ਭੇਦ ਨਾਮ ਦੀ ਚੇਤਨਾ ਵਿਚ ਤਤਪਰ ਰਹਿਣਾ ਹੈ:-

**ਜੋ ਜਨ ਜਾਨਿ ਭਜਹਿ ਅਬਿਗਤ ਕਉ, ਤਿਨ ਕਾ ਕਛੂ ਨ ਨਾਸਾ॥**

**ਕਹਿ ਕਬੀਰ ਤੇ ਜਨ ਕਬਹੁ ਨ ਹਾਰਹਿ, ਢਾਲਿ ਜੁ ਜਾਨਹਿ ਪਾਸਾ॥** [ਪੰਨਾ ੭੯੩

ਬਸ, ਪਾਸਾ ਢਾਲਣ ਦੀ ਜਾਚ ਦਾ ਜੋ ਸੰਕੇਤ ਭਗਤ ਜੀ ਨੇ ਦਿੱਤਾ ਹੈ, ਉਸ ਨੂੰ ਸਮਝਣ ਦੀ ਲੋੜ ਹੈ।

ਸਿਧਾਂਤ ਇਹ ਹੈ ਕਿ ਮਨੁੱਖ ਬੰਦੀ ਵਿਚ ਰਹਿ ਕੇ ਪ੍ਰਭੂ ਦਾ ਸਿਮਰਨ-ਬੰਦਗੀ ਕਰੇ ਤਾਂ ਉਹ ਬੰਦਾ ਸਦਾਉਣ ਦਾ ਹੱਕਦਾਰ ਹੈ, ਵਰਨਾ ਗੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਵੀ ਇਸ ਵਿਸ਼ੇ ਤੇ ਯਾਦ ਰਖਣ ਵਾਲੇ ਹਨ:-

**ਨਾ ਕੋ ਦੁਸਮਨੁ ਦੋਖੀਆ, ਨਾਹੀ ਕੋ ਮੰਦਾ ॥**

**ਗੁਰ ਕੀ ਸੇਵਾ ਸੇਵਕੋ, ਨਾਨਕ ਖਸਮੈ ਬੰਦਾ ॥** [ਪੰਨਾ ੪੦੦

**ਆਸਾ ਮਹਲਾ ੧ ॥ ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ, ਖਿੰਥਾ ਖਿਮਾ ਹਢਾਵਉ ॥ ਜੋ ਕਿਛੁ ਕਰੈ ਭਲਾ ਕਰਿ ਮਾਨਉ, ਸਹਜ ਜੋਗ ਨਿਧਿ ਪਾਵਉ ॥ ੧ ॥ ਬਾਬਾ, ਜੁਗਤਾ ਜੀਉ, ਜੁਗਹ ਜੁਗ ਜੋਗੀ, ਪਰਮ ਤੰਤ ਮਹਿ ਜੋਗੰ ॥ ਅੰਮ੍ਰਿਤੁ ਨਾਮੁ ਨਿਰੰਜਨ ਪਾਇਆ, ਗਿਆਨ ਕਾਇਆ ਰਸ ਭੋਗੰ ॥ ੧ ॥ ਰਹਾਉ ॥ ਸਿਵ ਨਗਰੀ ਮਹਿ ਆਸਣਿ ਬੈਸਉ, ਕਲਪ ਤਿਆਗੀ ਬਾਦੰ ॥**

**ਸਿੰਙੀ ਸਬਦੁ ਸਦਾ ਧੁਨਿ ਸੋਹੈ, ਅਹਿਨਿਸਿ ਪੂਰੈ ਨਾਦੰ ॥ ੨ ॥ ਪਤੁ ਵੀਚਾਰੁ ਗਿਆਨੁ ਮਤਿ ਡੰਡਾ, ਵਰਤਮਾਨ ਬਿਭੂਤੰ ॥ ਹਰਿ ਕੀਰਤਿ ਰਹਰਾਸਿ ਹਮਾਰੀ, ਗੁਰਮੁਖਿ ਪੰਥੁ ਅਤੀਤੰ ॥ ੩ ॥ ਸਗਲੀ ਜੋਤਿ ਹਮਾਰੀ ਸੰਮਿਆ, ਨਾਨਾ ਵਰਨ ਅਨੇਕੰ ॥ ਕਹੁ ਨਾਨਕ ਸੁਣਿ ਭਰਥਰਿ ਜੋਗੀ, ਪਾਰਬ੍ਰਹਮ ਲਿਵ ਏਕੰ ॥ ੪ ॥ ੩ ॥ ੩੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਢਾਵਉਂ, ਮਾਨਉਂ, ਪਾਵਉਂ, ਕਾਇਆਂ, ਬੈਸਉਂ।

**ਪਦ ਅਰਥ:** ਮੁੰਦ੍ਰਾ=ਬਿਲੌਰ ਦੇ ਵਾਲੇ, ਜੋ ਜੋਗੀ ਕੰਨਾਂ ਵਿਚ ਪਾਉਂਦੇ ਹਨ। ਖਿੰਥਾ=ਟਾਕੀਆ ਵਾਲੀ ਗੋਦੜੀ। ਹਢਾਵਉ=ਮੈਂ ਹੰਢਾਉਂਦਾ ਹਾਂ। ਮਾਨਉ=ਮੈਂ ਮੰਨਦਾ ਹਾਂ। ਸਹਜ ਜੋਗ ਨਿਧਿ=ਗਿਆਨ ਦੇ ਜੋਗ ਦਾ ਖਜ਼ਾਨਾ। ਪਾਵਉ=ਮੈਂ ਪਾਉਂਦਾ ਹਾਂ। ਬਾਬਾ=ਹੇ ਭਾਈ!। ਜੁਗਤਾ=ਜੁੜਿਆ ਹੋਇਆ, ਜੁੜਨਾ। ਜੁਗਹ ਜੁਗ=ਜੁਗ ਜੁਗ, ਸਦਾ ਦਾ। ਪਰਮ ਤੰਤ=ਪ੍ਰਭੂ। ਜੋਗੀ=ਜੁੜਿਆ ਹੈ। ਭੋਗੀ=ਭੋਗਦਾ ਹੈ। ਸਿਵ=ਕਲਿਆਣ ਸਰੂਪ, ਪਰਮਾਤਮਾ। ਆਸਣਿ=ਆਸਣ ਉਤੇ। ਬੈਸਉ=ਮੈਂ ਬੈਠਦਾ ਹਾਂ। ਕਲਪ=ਕਲਪਣਾ। ਬਾਦੰ=ਝਗੜੇ। ਸਿੰਙੀ:ਹਿਰਨ ਆਦਿ ਦਾ ਵਲਦਾਰ ਸਿੰਗ ਜੋ ਜੋਗੀ ਫੂਕ ਨਾਲ ਵਜਾਉਂਦੇ ਹਨ। ਪੂਰੇ ਨਾਦੰ=ਪੂਰੀ (ਤਰ੍ਹਾਂ ਵਜ) ਰਹੀ ਹੈ। ਪਤੁ=ਖੱਪਰ। ਵਰਤਮਾਨ=ਹਰ ਥਾਂ ਵਿਆਪਕ। ਬਿਭੂਤੰ=ਸੁਆਹ। ਰਹਰਾਸਿ=ਰਹੁਰੀਤ, ਮਰਯਾਦਾ। ਅਤੀਤ=ਵਿਰੱਕਤ। ਸੰਮਿਆ=ਬੈਰਾਗਣ, ਲੱਕੜ ਦੀ ਬਣੀ ਹੋਈ ਟਿਕ ਟਿਕੀ ਜਿਸ ਤੇ ਬਾਹਵਾਂ ਰੱਖ ਕੇ ਜੋਗੀ ਧਿਆਨ ਵਿਚ ਜੁੜਦੇ ਹਨ ਅਤੇ ਥਕਾਵਟ ਮਹਿਸੂਸ ਨਹੀਂ ਕਰਦੇ। ਨਾਨਾ=ਕਈ ਪ੍ਰਕਾਰ ਦੇ। ਵਰਨ=ਭੇਖ। ਭਰਥਰਿ=ਭਰਥਰੀ (ਇਸ ਦਾ ਨਾਂ ਜੋਗ ਮਤ ਵਿਚ ਬਹੁਤ ਪ੍ਰਸਿਧ ਹੈ)।

**ਅਰਥ:** (ਹੇ ਜੋਗੀ!) ਗੁਰੂ ਦਾ ਸ਼ਬਦ (ਜੋ ਮੈਂ ਆਪਣੇ) ਮਨ ਵਿਚ (ਵਸਾਇਆ ਹੈ, ਇਹ ਮੇਰੀਆਂ) ਮੁੰਦਰਾਂ ਹਨ (ਅਤੇ) ਖਿਮਾ ਰੂਪ ਗੋਦੜੀ ਮੈਂ ਹਢਾਉਂਦਾ ਹਾਂ। ਜੋ ਕੁਝ ਪ੍ਰਭੂ ਕਰਦਾ ਹੈ (ਉਹ) ਮੈਂ ਭਲਾ ਕਰਕੇ ਮੰਨਦਾ ਹਾਂ, (ਇਹ) ਮੈਂ (ਰਬੀ) ਗਿਆਨ ਦਾ ਜੋਗ ਖਜ਼ਾਨਾ ਪਾਉਂਦਾ ਹਾਂ।੧।

ਹੇ ਭਾਈ! ਜੁੜਨ ਵਾਲੇ ਜੋਗੀ ਜੀ! ਪ੍ਰਭੂ ਵਿਚ (ਜੋ) ਜੁੜਿਆ ਹੈ (ਇਹ) ਸਦਾ ਲਈ ਜੋਗੀ ਹੈ। (ਮੈਂ ਉਸ) ਮਾਇਆ ਤੋਂ ਰਹਿਤ ਪ੍ਰਭੂ ਦਾ ਅੰਮ੍ਰਿਤ-ਨਾਮ ਪ੍ਰਾਪਤ ਕਰ ਲਿਆ ਹੈ, (ਅਤੇ ਆਪਣੇ) ਸਰੀਰ ਵਿਚ (ਉਸ) ਆਤਮਿਕ ਗਿਆਨ ਦੇ (ਅਨੰਦ ਦਾ) ਰਸ ਮਾਣਦਾ ਹਾਂ।੧।ਰਹਾਉ।

(ਮੈਂ) ਕਲਿਆਣ ਸਰੂਪ ਪ੍ਰਭੂ ਦੀ ਨਗਰੀ ਵਿਚ ਆਸਣ ਤੇ ਬੈਠਦਾ ਹਾਂ। ਕਲਪਣਾ ਅਤੇ ਝਗੜੇ ਤਿਆਗ ਦਿੱਤੇ ਹਨ। (ਗੁਰੂ ਦੇ) ਸ਼ਬਦ ਰੂਪੀ ਸਿੰਙੀ ਦੀ (ਮਿੱਠੀ) ਧੁਨੀ ਦਿਨ-ਰਾਤ (ਮੇਰੇ ਹਿਰਦੇ ਅੰਦਰ) ਸਦਾ ਵਜ ਰਹੀ ਹੈ।੨।

(ਪ੍ਰਭੂ ਦੇ ਗੁਣਾਂ ਦਾ) ਵੀਚਾਰ (ਮੇਰੇ ਲਈ ਭਿਖਿਆ ਪਾਉਣ ਵਾਲਾ) ਖੱਪਰ ਹੈ (ਤੇ ਗੁਰੂ ਦੇ)

ਗਿਆਨ ਵਾਲੀ ਮਤਿ (ਮੇਰੇ ਪਾਸ ਡੰਡਾ ਹੈ)। (ਪ੍ਰਭੂ ਨੂੰ) ਹਰ ਥਾਂ ਵਿਆਪਕ (ਸਮਝਣਾ ਮੇਰੇ ਲਈ) ਬਿਭੂਤ (ਸੁਆਹ ਮਲਣੀ) ਹੈ। ਪ੍ਰਭੂ ਦੀ ਕੀਰਤੀ ਕਰਨੀ ਮੇਰੀ (ਜੀਵਨ) ਮਰਯਾਦਾ ਹੈ। ਗੁਰੂ ਦੇ ਸਨਮੁਖ ਰਹਿਣਾ (ਇਹ ਮੇਰਾ) ਵਿਰੱਕਤ ਪੰਥ ਹੈ।੩।

ਕਈ ਪ੍ਰਕਾਰ ਦੇ ਅਨੇਕਾਂ ਭੇਖਾਂ ਵਿਚ ਸਭ ਪਾਸੇ (ਪਸਰ ਰਹੀ ਪ੍ਰਭੂ ਦੀ) ਜੋਤਿ ਨੂੰ (ਪਛਾਣਨਾ, ਇਹ) ਮੇਰੀ ਬੈਰਾਗਣ ਹੈ। ਨਾਨਕ! ਆਖ ਕਿ ਹੇ ਭਰਥਰ ਜੋਗੀ! (ਤੂੰ) ਸੁਣ ਇਕ ਪ੍ਰਭੂ ਦੇ (ਧਿਆਨ ਵਿਚ ਮਗਨ ਰਹਿਣਾ ਮੇਰੀ) ਲਿਵ ਹੈ।੪।੩।੩੭।

## ਅਰਥ ਭੇਦ ਅਤੇ ਨਿਰਣੈ

**ਸਗਲੀ ਜੋਤਿ ਹਮਾਰੀ ਸੰਮਿਆ, ਨਾਨਾ ਵਰਨ ਅਨੇਕੰ ॥**

ਇਸ ਪੰਕਤੀ ਵਿਚ 'ਸੰਮਿਆ' ਸ਼ਬਦ ਦੇ ਕਈ ਅਰਥ ਕੀਤੇ ਹੋਏ ਮਿਲਦੇ ਹਨ:-

੧- ਸਾਰੀ ਸ੍ਰਿਸ਼ਟੀ ਮੈਂ ਜੋ ਨਾਨਾ ਪ੍ਰਕਾਰ ਕੇ ਵਰਣ ਹੈ ਰੁ ਅਨੇਕ ਜੀਵ ਹੈਨ ਤਿਨ ਮੈਂ ਜੋਤਿ ਜੋ ਵਯਾਪਿ ਰਹੀ ਹੈ ਸੋ ਹਮਾਰੀ ਸੰਮਿਆ ਹੈ ਸੰਗਯਾ ਹੈ ਭੇਖ ਕੀ ਅਮਕੇ ਧੂਏ ਕਾ ਸਾਧੂ ਹੈ।

[ਭਾਈ ਸ਼ਾਮ ਸਿੰਘ

੨- ਸਭ ਜੀਵਾਂ ਵਿਚ ਅਨੇਕਾਂ ਰੰਗਾਂ ਰੂਪਾਂ ਵਿਚ ਪ੍ਰਭੂ ਦੀ ਜੋਤਿ ਨੂੰ ਵੇਖਣਾ ਇਹ ਹੈ ਸਾਡੀ ਬੈਰਾਗਣ। [ਦਰਪਣ, ਮਹਾਨ ਕੋਸ਼ ਅਤੇ ਸ਼ਬਦਾਰਥ

**ਨਿਰਣੈ:** ਪੁਰਾਤਨ ਵਿਦਵਾਨਾਂ ਨੇ 'ਸੰਮਿਆ' ਦੇ ਅਰਥ 'ਸੰਗਿਆ' ਕੀਤੇ ਹਨ, ਕਿਉਂਕਿ ਜੋਗੀਆਂ ਦੇ ੧੨ ਫਿਰਕਿਆਂ ਨੂੰ 'ਸੰਗਿਆ' ਕਹਿੰਦੇ ਹਨ। ਸੰਸਕ੍ਰਿਤ ਵਿਚ ਸੰਗਯਾ ਪਦ ਦੇ ਅਰਥ 'ਡੰਡਾ' ਹਨ। ਇਸ ਸ਼ਬਦ ਵਿਚ ਜੋਗ ਮਤ ਦੇ ਸਾਰੇ ਚਿੰਨ੍ਹਾਂ ਦਾ ਵਰਣਨ ਕੀਤਾ ਗਿਆ ਹੈ। 'ਡੰਡਾ' ਸ਼ਬਦ ਦੀ ਵਰਤੋਂ ਤੀਜੇ ਅੰਕ ਵਿਚ ਆ ਚੁੱਕੀ ਹੈ। ਭਾ. ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਇਸ ਸ਼ਬਦ ਦੇ ਇਉਂ ਅਰਥ ਕੀਤੇ ਹਨ:- ਸੰਮਿਆ-ਸੰ. ਸ਼ਮਯਾ, ਸੰਗਯਾ-ਆਧਾਰ, ਟੇਕ।

੨. ਵੈਰਾਗਣ ਇਕ ਪ੍ਰਕਾਰ ਦੀ ਟਿਕ-ਟਿਕੀ ਹੈ ਜਿਸ ਤੇ ਬਾਹਾਂ ਰਖ ਕੇ ਸਾਧੂ ਬੈਠਦੇ ਹਨ। ਸਗਲੀ ਜੋਤਿ ਹਮਾਰੀ ਸਮਿਆ (ਆਸਾ ਮ:੧)।

ਸਰਬ ਵਿਆਪਕ ਜੋਤਿ ਨੂੰ ਟੇਕ (ਆਧਾਰ) ਬਣਾਉਣਾ ਇਹ ਅਰਥ ਗੁਰਬਾਣੀ ਦੇ ਆਸ਼ੇ ਨਾਲ ਮਿਲਦੇ ਹਨ। ਜੇ ਸੰਮਿਆ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਮੰਨ ਕੇ 'ਡੰਡਾ' ਅਰਥ ਲਈਏ ਤਾਂ ਵੀ 'ਬੈਰਾਗਣ' ਦੇ ਅਰਥ ਕਰਨੇ ਹੀ ਠੀਕ ਜਚਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਭਰਥਰੀ ਜੋਗੀ ਨੂੰ ਸੰਬੋਧਿਤ ਹੈ ਕਿਉਂਕਿ ਇਸ ਵਿਚ ਉਸ ਦੇ ਨਾਮ ਦਾ ਸੰਕੇਤ ਹੈ। ਅਸਲ ਜੋਗੀ ਉਹ ਹੈ, ਜੋ ਸਦਾ ਪ੍ਰਭੂ ਦੇ ਧਿਆਨ ਵਿਚ ਜੁੜੇ। ਹਰ ਪਾਸੇ ਪ੍ਰਭੂ ਦੀ ਜੋਤਿ ਦਾ ਜਲਵਾ ਵੇਖੇ। ਬਾਹਰਲੇ ਚਿੰਨ੍ਹਾਂ ਦੇ ਧਾਰਨੀ ਨੂੰ ਅਸਲੀ ਜੋਗੀ ਨਹੀਂ ਕਿਹਾ ਜਾ ਸਕਦਾ। ਅਸਲ ਜੋਗੀ ਉਹ ਹੈ ਜੋ ਵਾਦ-ਵਿਵਾਦ ਤੋਂ ਉਪਰ ਉਠ ਕੇ ਪ੍ਰਭੂ ਦੀ ਸਿਫਤ-ਸਾਲਾਹ ਵਿਚ ਸਦਾ ਜੁੜਿਆ ਰਹਿੰਦਾ ਹੈ। ਜੋਗੀ ਜਦੋਂ ਤੱਕ

ਪਰਮ ਤਤ (ਪ੍ਰਭੂ) ਨਾਲ ਨਹੀਂ ਜੁੜਦਾ ਉਦੋਂ ਤੱਕ ਜੰਮਦਾ ਮਰਦਾ ਰਹਿੰਦਾ ਹੈ। ਗੁਰੂ ਸਾਹਿਬ ਨੇ 'ਸਹਜ ਜੋਗ' ਨੂੰ ਸ੍ਰੇਸ਼ਟ ਮੰਨਿਆ ਹੈ। ਜੇ ਜੋਗੀ ਸਹਜ ਗਿਆਨ ਨਾਲ ਭਰਪੂਰ ਨਾ ਹੋਵੇ ਤਾਂ ਜਾਣੋ ਉਹ ਹਠ ਜੋਗ ਵਿਚ ਹੀ ਵਿਚਰ ਰਿਹਾ ਹੈ, ਜੋ ਆਵਾਗਵਣ ਵਿਚ ਪਾਉਣ ਵਾਲਾ ਹੈ। ਗ੍ਰਿਹਸਤ ਛੋਡ ਕੇ ਸੰਨਿਆਸੀ ਬਣ ਜਾਣਾ, ਇਹ ਕੋਈ ਜੋਗਪੁਣਾ ਨਹੀਂ, ਸਦਾ ਗੁਰੂ ਦੇ ਸ਼ਬਦ ਦੀ ਧੁਨੀ ਵਿਚ ਮਸਤ ਰਹਿਣਾ ਹੀ ਜੋਗਪੁਣਾ ਹੈ। ਕਬੀਰ ਜੀ ਨੇ 'ਜੋਗ' ਦੇ ਸਿਧਾਂਤ ਨੂੰ ਇਕੋ ਪੰਕਤੀ ਵਿਚ ਨਿਰੂਪਣ ਕਰ ਦਿੱਤਾ ਹੈ:-

**ਸਭ ਜੋਗਤਣ ਰਾਮਨਾਮੁ ਹੈ, ਜਿਸਕਾ ਪਿੰਡੁ ਪਰਾਨਾ॥**

**ਕਹੁ ਕਬੀਰ ਜੇ ਕਿਰਪਾ ਧਾਰੈ, ਦੇਇ ਸਚਾ ਨੀਸਾਨਾ॥** [ਪੰਨਾ ੪੭੭

ਬਸ, ਸਚਾ ਨੀਸ਼ਾਨਾ, ਸਚਾ ਪਰਵਾਨਾ, ਪ੍ਰਾਪਤ ਹੋ ਜਾਵੇ ਤਾਂ ਜੋਗੀ ਸਹਜ-ਗੁਫਾ ਵਿਚ ਬੈਠਾ ਰਬੀ ਰਸ ਦਾ ਅਨੰਦ ਮਾਣ ਸਕਦਾ ਹੈ।

**ਆਸਾ ਮਹਲਾ ੧ ॥ ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ ॥ ਭਾਠੀ ਭਵਨੁ ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ ॥ ੧ ॥ ਬਾਬਾ, ਮਨੁ ਮਤਵਾਰੋ ਨਾਮ ਰਸੁ ਪੀਵੈ, ਸਹਜ ਰੰਗ ਰਚਿ ਰਹਿਆ ॥ ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ, ਸਬਦੁ ਅਨਾਹਦ ਗਹਿਆ ॥ ੧ ॥ ਰਹਾਉ ॥ ਪੂਰਾ ਸਾਚੁ ਪਿਆਲਾ ਸਹਜੇ, ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥ ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ ॥ ੨ ॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ॥ ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ ॥ ੩ ॥ ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ ॥ ਕਹੁ ਨਾਨਕ, ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤ ਧਾਰੈ ॥ ੪ ॥ ੪ ॥ ੩੮ ॥**

**ਪਦ ਅਰਥ:** ਧਾਵੈ=ਮਹੂਏ ਦੇ ਫੁੱਲ, ਜਿਨ੍ਹਾਂ ਤੋਂ ਸ਼ਰਾਬ ਬਣਦੀ ਹੈ। ਕਸੁ=ਕਿੱਕਰ ਦਾ ਸੱਕ (ਛਿਲਕ)। ਭਾਠੀ=ਸ਼ਰਾਬ ਕੱਢਣ ਲਈ ਬਣਾਈ ਭੱਠੀ। ਭਵਨੁ=ਘਰ ਭਾਵ ਸਰੀਰ ਦੀ ਸਾਧਨਾ। ਪੋਚਾ=ਲੇਪ (ਸ਼ਰਾਬ ਕੱਢਣ ਵਾਲੇ ਭਾਂਡੇ ਨੂੰ ਭਾਫ ਠੰਢੀ ਰੱਖਣ ਲਈ ਠੰਢੇ ਪਾਣੀ ਦਾ ਲੇਪ ਦਿੱਤਾ ਜਾਂਦਾ ਹੈ)। ਅਮਿਉ=ਅੰਮ੍ਰਿਤ। ਬਾਬਾ=ਹੇ ਜੋਗੀ!। ਅਨਹਦ=ਇਕ ਰਸ। ਗਹਿਆ=ਗ੍ਰਹਿਣ ਕੀਤਾ ਹੈ। ਛੂਛੈ=ਫੋਕੇ, ਖ਼ਾਲੀ। ਭਾਉ ਧਰੇ=ਪਿਆਰ ਕਰੇ। ਸਾਖੀ=ਸਿਖਿਆ। ਪਰਵਾਣੁ=ਕਬੂਲ। ਜੂਐ=ਜੂਏ ਵਿਚ। ਖੀਵਾ=ਮਸਤ।

**ਅਰਥ:** (ਹੇ ਜੋਗੀ! ਮਤ ਮਾਰਨ ਵਾਲੀ ਸ਼ਰਾਬ ਦੀ ਥਾਂ ਤੂੰ ਪ੍ਰਭੂ ਦਾ) ਗਿਆਨ ਗੁੜ ਬਣਾ, (ਪ੍ਰਭੂ ਚਰਨਾਂ ਵਿਚ) ਸੁਰਤਿ ਜੋੜਨੀ (ਇਹ) ਮਹੂਏ ਦੇ ਫੁੱਲ ਪਾ (ਅਤੇ ਸ਼ੁੱਭ) ਕਰਣੀ (ਇਹ) ਕਿਕਰ ਦੇ

ਸੱਕ ਪਾ। ਸਰੀਰ ਦੀ ਸਾਧਨਾ (ਇਹ) ਭੱਠੀ ਬਣਾ (ਅਤੇ ਪ੍ਰਭੂ ਦੇ) ਪ੍ਰੇਮ ਦਾ ਪੋਚਾ ਦੇ, ਅਜਿਹੇ ਰਸ ਤੋਂ ਅੰਮ੍ਰਿਤ ਚੋਂਦਾ ਹੈ।੧।

ਹੇ ਜੋਗੀ! (ਅਸਲ ਵਿਚ ਉਹ) ਮਨ ਮਤਵਾਲਾ ਹੈ (ਜੋ) ਨਾਮ ਦਾ ਰਸ ਪੀਂਦਾ ਹੈ (ਅਤੇ ਪ੍ਰਭੂ) ਗਿਆਨ ਦੇ ਰੰਗ ਅੰਦਰ ਰਚਿਆ (ਸਦਾ ਮਸਤ ਹੋਇਆ) ਰਹਿੰਦਾ ਹੈ।

(ਉਸ ਦੀ ਮਸਤੀ) ਦਿਨ ਰਾਤ ਬਣੀ (ਰਹਿੰਦੀ ਹੈ) ਪ੍ਰੇਮ ਦੀ ਲਿਵ ਲਗੀ ਰਹਿੰਦੀ ਹੈ (ਕਿਉਂਕਿ ਉਸ ਨੇ) ਇਕ ਰਸ ਵਜਣ ਵਾਲੇ ਸ਼ਬਦ ਨੂੰ ਗ੍ਰਹਿਣ ਕੀਤਾ ਹੋਇਆ ਹੁੰਦਾ ਹੈ।੧।ਰਹਾਉ।

(ਇਹ) ਪੂਰਾ ਤੇ ਸੱਚਾ ਪਿਆਲਾ (ਸ਼ਰਾਬ ਦਾ) ਹੈ (ਜੋ) ਸਹਿਜੇ ਹੀ ਪ੍ਰਾਪਤ ਹੁੰਦਾ ਹੈ (ਅਤੇ ਪ੍ਰਭੂ) ਉਸ ਨੂੰ (ਇਹ ਪਿਆਲਾ) ਪਿਲਾਉਂਦਾ ਹੈ ਜਿਸ ਉਤੇ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ। (ਜਿਹੜਾ ਨਾਮ) ਅੰਮ੍ਰਿਤ ਦਾ ਵਪਾਰੀ ਹੁੰਦਾ ਹੈ, (ਉਹ ਹੋਰ) ਫੋਕੀ ਸ਼ਰਾਬ ਨੂੰ ਪਿਆਰ ਨਹੀਂ ਕਰਦਾ।੨।

(ਜਿਸ ਨੇ) ਗੁਰੂ ਦੀ ਸਿਖਿਆ ਅਥਵਾ (ਗੁਰੂ ਦੀ) ਅੰਮ੍ਰਿਤ ਬਾਣੀ ਦਾ ਰਸ ਪੀਤਾ ਹੈ (ਉਹ ਮਾਨੋ ਰਸ) ਪੀਂਦਿਆਂ ਹੀ (ਪ੍ਰਭੂ ਦੇ ਦਰ ਤੇ) ਕਬੂਲ ਹੋ ਗਿਆ। (ਜਿਹੜਾ ਮਨੁੱਖ) ਪ੍ਰਭੂ ਦੇ ਦਰ ਦਾ (ਭਾਵ) ਦਰਸ਼ਨ ਦਾ ਪ੍ਰੇਮੀ ਹੋ ਜਾਵੇ, (ਉਹ) ਮੁਕਤੀ ਤੇ ਬੈਕੁੰਠ ਨੂੰ ਕੀ ਕਰੇ (ਭਾਵ ਉਸ ਨੂੰ ਕਿਸੇ ਹੋਰ ਚੀਜ਼ ਦੀ ਲੋੜ ਨਹੀਂ ਰਹਿ ਜਾਂਦੀ)।੩।

(ਜੋ) ਪ੍ਰਭੂ ਦੀ ਸਿਫਤਿ ਸਾਲਾਹ ਵਿਚ ਰੰਗਿਆ ਹੈ (ਉਹ ਸੰਸਾਰ ਵਲੋਂ) ਸਦਾ ਬੈਰਾਗੀ ਹੁੰਦਾ ਹੈ (ਅਤੇ ਆਪਣਾ) ਜਨਮ ਜੂਏ ਵਿਚ ਨਹੀਂ ਹਾਰਦਾ (ਭਾਵ ਵਿਅਰਥ ਨਹੀਂ ਗਵਾਉਂਦਾ)। ਨਾਨਕ ਆਖ (ਹੇ ਭਰਥਰੀ ਜੋਗੀ! ਤੂੰ ਸੁਣ, (ਅਜਿਹਾ ਮਨੁੱਖ) ਅੰਮ੍ਰਿਤ (ਨਾਮ) ਦੀ ਧਾਰ (ਪੀ ਪੀ ਕੇ ਸਦਾ) ਮਸਤ ਹੋਇਆ ਰਹਿੰਦਾ ਹੈ।੪।੪।੩੮।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਾਂਗ ਇਹ ਸ਼ਬਦ ਵੀ ਭਰਥਰ ਜੋਗੀ ਪ੍ਰਤੀ ਉਚਾਰਨ ਕੀਤਾ ਹੈ। ਪਿਛਲੇ ਸ਼ਬਦ ਵਿਚ ਜੋਗ-ਮਤ ਦੇ ਚਿੰਨ੍ਹਾਂ ਦੀ ਚਰਚਾ ਕੀਤੀ ਗਈ ਸੀ। ਇਸ ਸ਼ਬਦ ਵਿਚ ਜੋਗੀਆਂ ਦੀ ਸਮਾਧੀ ਦਾ ਵਰਣਨ ਹੈ। ਜੋਗੀ ਲੋਕ ਸ਼ਰਾਬ ਦਾ ਪਿਆਲਾ ਪੀ ਕੇ ਆਪਣੇ ਸੁਆਸਾਂ ਨੂੰ ਦਸਮ ਦੁਆਰ ਵਿਚ ਚੜ੍ਹਾ ਕੇ ਉਥੇ 'ਅਨਹਤ' ਸ਼ਬਦ ਦਾ ਸੁਣਨਾ ਦਸਦੇ ਹਨ ਪਰ ਗੁਰੂ ਬਾਬਾ ਜੀ ਤਾਂ ਨਾਮ ਤੋਂ ਬਿਨਾਂ 'ਆਨ ਰਸਾ ਸਭ ਹੋਛੇ ਰੇ' ਦੇ ਵਰਣਨਹਾਰ ਹਨ। ਆਪ ਜੀ ਦੀ ਵਿਚਾਰਧਾਰਾ ਇਹ ਹੈ ਕਿ ਜਿਹੜਾ ਜਗਿਆਸੂ ਅੰਮ੍ਰਿਤ ਨਾਮ ਦਾ ਵਪਾਰੀ ਹੈ, ਉਹ ਸ਼ਰਾਬ ਦੇ ਠੂਠੇ ਨਾਲ ਪਿਆਰ ਨਹੀਂ ਕਰਦਾ। ਉਸ ਦੀ ਸੁਰਤਿ ਸਦਾ ਗੁਰੂ ਦੇ ਸ਼ਬਦ ਵਿਚ ਜੁੜੀ ਰਹਿੰਦੀ ਹੈ। ਉਹ ਪ੍ਰਭੂ ਦੇ ਦਰਸ਼ਨ ਦਾ ਅਭਿਲਾਸ਼ੀ ਹੁੰਦਾ ਹੈ। ਇਥੋਂ ਤੱਕ ਕਿ ਨਾ ਉਹ ਰਾਜ ਭਾਗ ਚਾਹੁੰਦਾ ਹੈ ਅਤੇ ਨਾ ਹੀ ਬੈਕੁੰਠ ਤੇ ਮੁਕਤੀ। ਉਹ ਤਾਂ ਪ੍ਰਭੂ ਦੇ ਚਰਨ ਕਮਲਾਂ ਦਾ ਪ੍ਰੀਤਵਾਨ ਬਣਨਾ ਲੋਚਦਾ ਹੈ। ਹੋਛੇ ਨਸ਼ੇ ਪੀਕੇ ਸਮਾਧੀ ਲਾਉਣੀ ਮਨੁਖਾ ਜਨਮ ਨੂੰ ਜੂਏ ਵਿਚ ਹਾਰਨ ਤੁਲ ਹੈ। ਸਿਧਾਂਤ ਇਹ ਹੈ ਕਿ ਸੱਚੇ ਨਾਮ ਵਿਚ ਰੱਤਾ ਹੋਇਆ ਜੀਵ ਅਸਲੀ ਰਸਿਕ ਬੈਰਾਗੀ ਅਤੇ ਤਿਆਗੀ ਹੈ। ਜੋ ਸਦਾ ਨਾਮ ਦੀ ਮਸਤੀ ਵਿਚ ਝੂਮਦਾ ਰਹਿੰਦਾ ਹੈ, ਉਹ ਸਹਜ-ਜੋਗੀ ਹੈ। ਨਸ਼ਿਆਂ ਦੀ

ਖੁਮਾਰੀ ਥੋੜਾ ਚਿਰ ਰਹਿੰਦੀ ਹੈ, ਪਰ ਨਾਮ-ਅਧਾਰੀ ਦੀ ਸੁਰਤਿ ਦਿਨ ਰਾਤ ਪ੍ਰੇਮ ਦੇ ਰੰਗ ਵਿਚ ਸਾਈਂ ਨਾਲ ਜੁੜੀ ਰਹਿੰਦੀ ਹੈ।

**ਆਸਾ ਮਹਲਾ ੧ ॥ ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ॥ ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ॥ ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ ॥ ੧ ॥ ਕਰਤਾ, ਤੂੰ ਸਭਨਾ ਕਾ ਸੋਈ॥ ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ ॥ ੧ ॥ ਰਹਾਉ ॥ ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ ॥ ਰਤਨ ਵਿਗਾੜਿ ਵਿਗੋਏ ਕੁਤੰ ੀ, ਮੁਇਆ ਸਾਰ ਨ ਕਾਈ ॥ ਆਪੇ ਜੋੜਿ ਵਿਛੋੜੇ ਆਪੇ, ਵੇਖੁ ਤੇਰੀ ਵਡਿਆਈ ॥ ੨ ॥ ਜੇ ਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ ॥ ਖਸਮੈ ਨਦਰੀ ਕੀੜਾ ਆਵੈ, ਜੇਤੇ ਚੁਗੈ ਦਾਣੇ ॥ ਮਰਿ ਮਰਿ ਜੀਵੈ ਤਾ ਕਿਛੁ ਪਾਏ, ਨਾਨਕ ਨਾਮੁ ਵਖਾਣੇ ॥ ੩ ॥ ੫ ॥ ੩੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸ਼ੀਂਹ, ਕੁਤੀਂ, ਮੁਇਆਂ।

**ਨੋਟ-** ਆਮ 'ਕਰਲਾਣੇ' ਸ਼ਬਦ ਦਾ ਉਚਾਰਨ ਕਈ ਰਾਗੀ ਅਤੇ ਪਾਠੀ 'ਕੁਰਲਾਣੇ' ਕਰਦੇ ਹਨ ਜੋ ਕਿ ਠੀਕ ਨਹੀਂ ਹੈ। ਸ਼ੁਧ ਉਚਾਰਨ ਸ਼ਬਦ ਸਰੂਪ ਅਨੁਸਾਰ ਕਰਨਾ ਹੀ ਠੀਕ ਮੰਨਿਆ ਜਾਂਦਾ ਹੈ।

**ਪਦ ਅਰਥ:** ਖੁਰਾਸਾਨ=ਇਕ ਦੇਸ਼ ਜੋ ਈਰਾਨ ਦੇ ਪੂਰਬ ਵਲ ਅਤੇ ਅਫਗਾਨਿਸਤਾਨ ਦੇ ਪਛਮ ਵੱਲ ਹੈ। ਹਿੰਦੁਸਤਾਨ ਦੇ ਲੋਕ ਸਿੰਧ ਤੋਂ ਪੱਛਮ ਵੱਲ ਦੇ ਦੇਸ਼ਾਂ ਨੂੰ ਖੁਰਾਸਾਨ ਵੀ ਆਖਦੇ ਹਨ। ਖਸਮਾਨਾ=ਕੋਈ ਵਸਤੂ ਸੌਂਪ ਕੇ ਉਸ ਦੇ ਧਿਆਨ ਲਈ ਆਖਣਾ, ਖ਼ਿਆਲ ਰਖੀਂ। ਕਰਲਾਣੇ=ਕੁਰਲਾ ਉਠੇ, ਕੀਰਨੇ ਪਾ ਕੇ ਰੋਣ ਲਗ ਪਏ। ਆਪੈ=ਆਪ ਨੂੰ। ਮੁਗਲ=ਬਾਬਰ। ਕਰਤਾ=ਹੇ ਕਰਤਾਰ!। ਸੋਈ=ਖ਼ਬਰ ਸਾਰ ਲੈਣ ਵਾਲਾ। ਸਕਤਾ=ਸ਼ਕਤੀਵਾਨ, ਜ਼ੋਰਾਵਰ। ਰੋਸੁ=ਗਿਲਾ, ਗੁੱਸਾ। ਸੀਹੁ=ਸ਼ੇਰ। ਪੈ ਵਗੈ=ਵੱਗ ਉਤੇ ਆ ਪਏ। ਪੁਰਸਾਈ=ਫਾ-ਪੁਰਸ਼ਿਸ਼, ਪੁਛ-ਗਿੱਛ। ਰਤਨ ਵਿਗਾੜਿ=ਰਤਨਾਂ ਵਰਗੇ ਇਨਸਾਨ ਵਿਗਾੜ ਕੇ। ਵਿਗੋਏ=ਨਾਸ਼ ਕਰ ਦਿੱਤੇ। ਕੁਤੀ=ਕੁੱਤਿਆਂ (ਮੁਗਲ ਸਿਪਾਹੀਆਂ) ਨੇ। ਮੁਇਆ=ਮਰੇ ਹੋਇਆਂ ਦੀ। ਸਾਰ=ਖ਼ਬਰ। ਕਾਈ=ਕੋਈ। ਵੇਖੁ=ਤੂੰ ਤੱਕ। ਧਰਾਏ=ਧਰਾ (ਸਦਵਾ) ਲਏ। ਸਾਦ=ਸੁਆਦ। ਮਨ ਭਾਣੇ=ਮਨ ਭਾਉਂਦੇ।

**ਅਰਥ:** (ਕਰਤਾਰ ਨੇ) ਖੁਰਾਸਾਨ (ਦੇਸ਼) ਦਾ ਖਸਮਾਨਾ ਕੀਤਾ (ਭਾਵ ਆਪਣਾ ਸਮਝ ਕੇ ਬਚਾਇਆ ਅਤੇ ਵਿਚਾਰੇ) ਹਿੰਦੁਸਤਾਨ ਨੂੰ ਡਰਾਇਆ। (ਪਰ) ਕਰਤਾਰ ਆਪਣੇ ਆਪ ਉਤੇ ਦੋਸ਼ ਨਹੀਂ ਆਉਣ ਦਿੰਦਾ, ਮੁਗਲ (ਬਾਬਰ ਬਾਦਸ਼ਾਹ) ਨੂੰ ਜਮ ਰੂਪ ਬਣਾ ਕੇ (ਹਿੰਦੁਸਤਾਨ ਤੇ) ਚੜ੍ਹਾ ਦਿੱਤਾ

(ਭਾਵ ਹਮਲਾ ਕਰ ਦਿੱਤਾ)। (ਉਦੋਂ ਹਿੰਦੁਸਤਾਨੀਆਂ ਨੂੰ) ਇਤਨੀ ਮਾਰ ਪਈ ਕਿ (ਸਾਰੇ ਲੋਕ) ਕੀਰਨੇ ਪਾ ਉਠੇ (ਹੇ ਪ੍ਰਭੂ!) ਕੀ ਤੈਨੂੰ(ਅਜਿਹੀ ਹਾਲਤ ਵੇਖ ਕੇ ਉਨ੍ਹਾਂ ਤੇ) ਤਰਸ (ਰਹਿਮ) ਨਹੀਂ ਆਇਆ?।੧।

ਹੇ ਕਰਤਾਰ!ਤੂੰ ਸਭ (ਜੀਆਂ) ਦੀ ਸਾਰ ਲੈਣ ਵਾਲਾ ਹੈਂ। ਜੇ (ਇਕ) ਸ਼ਕਤੀਮਾਨ (ਦੂਜੇ) ਸ਼ਕਤੀਮਾਨ ਨੂੰ ਮਾਰੇ ਤਾਂ (ਕਿਸੇ ਦੇ) ਮਨ ਵਿਚ ( ਕੋਈ ਗਿਲਾ) ਗੁੱਸਾ ਨਹੀਂ ਹੁੰਦਾ (ਕਿਉਂਕਿ ਬਰਾਬਰ ਦੀ ਲੜਾਈ ਹੁੰਦੀ ਹੈ)।੧।ਰਹਾਉ।

(ਪਰ ਜੇ) ਸ਼ਕਤੀਮਾਨ ਸ਼ੇਰ (ਗਊਆਂ ਦੇ) ਵਗ ਉਤੇ ਆ ਪਵੇ (ਤਾਂ ਇਸ ਦੀ) ਪੁੱਛ (ਵਗ ਦੇ) ਮਾਲਕ ਤੋਂ ਹੁੰਦੀ ਹੈ (ਕਿ ਉਹ ਕਿਥੇ ਗਿਆ ਸੀ)। (ਮੁਗਲ ਸਿਪਾਹੀ) ਕੁੱਤਿਆਂ ਨੇ ਰਤਨਾਂ ਵਰਗੇ ਇਨਸਾਨ ਵਿਗਾੜ ਕੇ (ਭਾਵ ਬੁਰੀ ਤਰ੍ਹਾਂ ਨਾਸ਼ ਕਰ ਦਿੱਤੇ (ਅਤੇ ਇਹਨਾਂ) ਮੋਇਆਂ ਹੋਇਆਂ ਦੀ ਕੋਈ ਸਾਰ (ਸੰਭਾਲ ਕਰਨ ਵਾਲਾ) ਨਹੀਂ ਰਿਹਾ (ਭਾਵ ਰੁਲ ਰਹੇ ਹਨ)। (ਭਾਣੇ ਵਿਚ ਆ ਕੇ ਇਉਂ ਕਹਿੰਦੇ ਹਨ ਕਿ ਹੇ ਪ੍ਰਭੂ! ਤੂੰ) ਆਪ ਹੀ (ਜੀਆਂ ਦੇ ਸੰਬੰਧ) ਜੋੜੇ ਸਨ (ਅਤੇ) ਆਪ ਵਿਛੋੜੇ ਹਨ, ਤੂੰ ਵੇਖ! ਇਹ ਤੇਰੀ ਵਡਿਆਈ ਦਾ (ਇਕ ਅਸਚਰਜ ਜਿਹਾ ਦ੍ਰਿਸ਼ ਹੈ)।੨।

ਜੇ ਕੋਈ (ਮਨੁੱਖ ਆਪਣਾ) ਨਾਮ ਵੱਡਾ ਰਖਾ ਲਵੇ (ਅਤੇ) ਮਨ ਭਾਉਂਦੇ ਸੁਆਦ (ਭਾਵ ਰੰਗ ਰਲੀਆਂ ਮਨਾਵੇ ਪਰ ਇਹ ਕੰਮ ਅੰਤਰਜਾਮੀ ਪੁਰਖ ਤੋਂ ਲੁਕਿਆ ਨਹੀਂ ਰਹਿ ਸਕਦਾ, ਕਿਉਂਕਿ ਉਸ) ਦੀ ਨਜ਼ਰ ਵਿਚ ਕੀੜਾ (ਭਾਵ ਛੋਟੇ ਤੋਂ ਛੋਟਾ ਜੀਵ ਵੀ) ਆਉਂਦਾ ਹੈ, (ਉਹ) ਜਿਤਨੇ ਦਾਣੇ ਚੁਗਦਾ ਹੈ (ਉਸ ਦੀ ਗਿਣਤੀ ਭੀ ਜਾਣਦਾ ਹੈ)। ਨਾਨਕ! ਜਿਹੜਾ ਮਨੁੱਖ ਆਪਾ) ਮਾਰ ਕੇ ਅਸਲੀ ਜੀਵਨ ਜੀਉਂਦਾ ਹੈ (ਪ੍ਰਭੂ ਦਾ) ਨਾਮ ਸਿਮਰਦਾ ਹੈ ਤਾਂ (ਉਹ ਮਨੁੱਖ, ਜੀਵਨ ਦਾ) ਕੁਝ ਲਾਭ ਪ੍ਰਾਪਤ ਕਰਦਾ ਹੈ।੩।੫।੩੯।

## ਅਰਥ ਭੇਦ ਅਤੇ ਨਿਰਣੈ

**ੳ) ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ।।**

ਵਖ ਵਖ ਅਰਥ:

੧- ਖੁਰਾਸਾਨ ਕਾ ਤੋ (ਖਸਮਾਨਾ) ਪਖ ਕੀਆ ਔਰ ਹਿੰਦੁਸਤਾਨ ਕੋ ਭੈ ਦੀਆ। [ਫ.ਸ., ਸੰ.ਸ.

੨- (ਹੇ ਕਰਤਾਰ! ਤੂੰ) ਖੁਰਾਸਾਨ ਨੂੰ ਤਾਂ ਬਚਾਇਆ (ਪਰ) ਹਿੰਦੁਸਤਾਨ ਨੂੰ ਡਰਾਇਆ।[ਸ਼ਬਦਾਰਥ

੩- ਖੁਰਾਸਾਨ ਦੀ ਸਪੁਰਦਗੀ (ਕਿਸੇ ਹੋਰ ਨੂੰ) ਕਰ ਕੇ (ਬਾਬਰ ਮੁਗਲ ਤੇ ਹਮਲਾ ਕਰਕੇ) ਹਿੰਦੁਸਤਾਨ ਨੂੰ ਆ ਸਹਮ ਪਾਇਆ। [ਦਰਪਣ

੪- ਪਦ ਅਰਥ- ਮਾਲਕ (ਰਖਵਾਲਾ) ਬਣਿਆ। [ਗੁਰੂ ਨਾਨਕ ਬਾਣੀ ਪ੍ਰਕਾਸ਼

ਮਹਾਨ ਕੋਸ਼ ਵਿਚ ਖਸਮਾਨਾ ਪਦ ਦੇ ਹੇਠ ਲਿਖੇ ਅਰਥ ਕੀਤੇ ਗਏ ਹਨ:-

ਖਸਮਾਨਾ-ਫ਼ਾ. ਖਸਮਾਨਹ. ਮਾਲਕ ਦੀ ਤਰਹਿ, ਭਾਵ ਮਾਲਕੀ, ਸ੍ਵਤ੍ਵ ਅਪਨਾਉਣ ਦਾ ਭਾਵ। ਸਿੰਧੀ. ਖਸਿਮਾਨੋ, ਰਹਮ, ਕ੍ਰਿਪਾ 'ਪ੍ਰਭੁ ਜੀਉ ਖਸਮਾਨਾ ਕਰਿ ਪਿਆਰੇ' (ਸੋਰ. ਮ: ੫) 'ਕੰਤ ਹਮਾਰੋ ਕੀਅਲੋ ਖਸਮਾਨਾ' (ਆਸਾ ਮ. ੫)ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨ ਡਰਾਇਆ। (ਆਸਾ ਮ:੧)

**ਨਿਰਣੈ :** ਜੀਵਨ ਵਿਚ ਇਸ ਸ਼ਬਦ ਦੀ ਆਮ ਵਰਤੋਂ ਕੀਤੀ ਜਾਂਦੀ ਹੈ। ਜਦੋਂ ਕੋਈ ਬੱਚਾ ਜਾਂ

ਕੋਈ ਹੋਰ ਕੀਮਤੀ ਚੀਜ਼ ਕਿਸੇ ਨੂੰ ਸੌਂਪੀ ਜਾਈਏ ਤਾਂ ਇਹੋ ਸ਼ਬਦ ਆਖੀਦੇ ਹਨ, 'ਭਾਈ ਇਸ ਦਾ ਖ਼ਿਆਲ ਰਖੀਂ, ਇਹ ਤੇਰੇ ਹਵਾਲੇ ਹੈ'। 'ਪਖ' ਵਾਲੇ ਅਰਥ ਕਰਨੇ ਰਬ ਉਤੇ ਦੋਸ਼ ਥਪਣ ਦਾ ਭਾਰ ਲੈਣ ਵਾਲੀ ਗੱਲ ਹੈ ਜਦੋਂ ਕਿ ਇਸ ਸ਼ਬਦ ਦੀ ਪੰਕਤੀ ਨੰਬਰ ੨ ਸਾਨੂੰ ਚਿਤਾਵਨੀ ਕਰਾ ਰਹੀ ਹੈ 'ਆਪੇ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲ ਚੜਾਇਆ'। ਸੋ ਇਥੇ ਇਸ ਸ਼ਬਦ ਦੇ ਅਰਥ ਸੌਂਪਣਾ, ਸਪੁਰਦਗੀ ਹੀ ਠੀਕ ਹਨ, ਕਿਉਂਕਿ ਅਰਬੀ ਵਿਚ ਵੀ ਇਸ ਸ਼ਬਦ ਦੇ ਕੋਸ਼ਕ ਅਰਥ ਇਹੋ ਹੀ ਹਨ।

**ਨੋਟ-** ਪਹਿਲੀ ਪੰਕਤੀ ਦੇ ਅਰਥ ਸੰਬੋਧਨ ਰੂਪ ਵਿਚ ਕਰਨੇ ਠੀਕ ਨਹੀਂ, ਜਿਵੇਂ ਕਿ ਉਪਰ ਨੰਬਰ ੨ ਦੇ ਸਾਹਮਣੇ ਕੀਤੇ ਗਏ ਹਨ।

**ਅ) ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥**

ਵਖ ਵਖ ਅਰਥ:

੧- ਇਤਨੀ ਮਾਰ ਪੜੀ ਔਰ ਪਠਾਨ ਰੁਦਨ ਕਰਤੇ ਭਏ (ਤੈ ਕੀ) ਤੁਝ ਕੋ ਦਰਦ ਨ ਆਉਤਾ ਭਯਾ। [ਫ.ਸ., ਪੰ. ਨਰੈਣ ਸਿੰਘ ਅਤੇ ਦਰਪਣ

੨- (ਫਿਰ ਹਿੰਦੁਸਤਾਨੀਆਂ ਪਰ) ਏਨੀ ਮਾਰ ਪਈ ਕਿ ਉਹ ਕੁਰਲਾ ਉਠੇ, ਕੀ ਤੈਨੂੰ (ਉਨ੍ਹਾਂ ਦੇ ਕੁਰਲਾ ਉਠਣ ਤੇ) ਦਰਦ ਨਾ ਆਇਆ? ਕਈ ਦਾਨੇ ਇਹਨਾਂ ਅੱਖਰਾਂ ਦਾ ਭਾਵ ਕਰਤਾਰ ਨੂੰ ਪਿਆਰ ਭਰਿਆ ਉਲਾਂਭਾ ਸਮਝਦੇ ਹਨ ਅਤੇ ਕਈ ਬਾਬਰ ਨੂੰ। [ਸੰ.ਪੋ.

**ਨਿਰਣੈ:** ਜਿਹੜੇ ਵਿਚਾਰਵਾਨ ਇਹ ਸਮਝਦੇ ਹਨ ਕਿ ਇਸ ਪੰਕਤੀ ਵਿਚ ਗੁਰੂ ਨਾਨਕ ਸਾਹਿਬ ਵਲੋਂ ਰੱਬ ਨੂੰ ਉਲਾਂਭਾ ਦਿੱਤਾ ਗਿਆ ਹੈ, ਇਹ ਵੀਚਾਰ ਗੁਰਮਤਿ ਦੇ ਉਲਟ ਹੈ। ਭਾਣੇ ਦੇ ਮਾਲਕ ਅਤੇ ਭਾਣੇ ਵਿਚ ਰਹਿਣ ਦਾ ਉਪਦੇਸ਼ ਦੇਣ ਵਾਲੇ ਸਤਿਗੁਰੂ ਕਰਤਾ ਪੁਰਖ ਨੂੰ ਉਲਾਂਭਾ ਨਹੀਂ ਦੇ ਸਕਦੇ। ਪਰ ਪਿਆਰ ਨਾਲ ਇਉਂ ਵਾਰਤਾਲਾਪ ਕਰ ਸਕਦੇ ਹਨ ਕਿ ਹੇ ਕਰਤਾ ਪੁਰਖ ਜੀ! (ਪਠਾਣਾਂ ਨੂੰ) ਇਤਨੀ ਮਾਰ ਪਈ, ਉਹ ਕੁਰਲਾ ਉਠੇ, ਕੀ (ਉਹਨਾਂ ਦੀ ਹਾਲਤ ਵੇਖ ਕੇ) ਆਪ ਜੀ ਨੂੰ (ਉਨ੍ਹਾਂ ਤੇ) ਤਰਸ ਨਹੀਂ ਆਇਆ? ਨਹੀਂ, ਜ਼ਰੂਰ ਆਇਆ ਹੋਵੇਗਾ ਕਿਉਂਕਿ ਤੁਸੀਂ ਸਾਰੇ ਜੀਆਂ ਦੇ ਦਾਤੇ ਹੋ। ਜੇ ਗਿਲਾ ਕੀਤਾ ਹੁੰਦਾ ਤਾਂ ਹਾਰ ਕੇ ਨਾ ਆਖਦੇ: 'ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ' ਜੋ ਕਿ ਭਾਣੇ ਵਿਚ ਰਹਿਣ ਦਾ ਸੂਚਕ ਹੈ। ਸੈਦਪੁਰ ਦੀ ਘਟਨਾ ਨਾਲ ਸੰਬੰਧਤ ਹੋਰ ਸ਼ਬਦ ਵੀ ਇਸ ਵਿਚਾਰ ਦੇ ਆਲੇ ਦੁਆਲੇ ਘੁੰਮਦੇ ਹਨ: ''ਆਪ ਕਰੇ ਕਰਾਏ ਕਰਤਾ, ਕਿਸ ਨੋ ਆਖਿ ਸੁਣਾਈਐ॥ ਦੁਖੁ ਸੁਖੁ ਤੇਰੈ ਭਾਣੈ ਹੋਵੈ, ਕਿਸ ਥੈ ਜਾਇ ਰੂਆਈਐ॥'' ਉਲਾਂਭੇ ਵਾਲੀ ਸ਼ਬਦਾਵਲੀ ਗੁਰਦੇਵ ਜੀ ਨੇ ਕਿਤੇ ਵੀ ਨਹੀ ਵਰਤੀ।

**ੲ) ਕਰਤਾ ਤੂੰ ਸਭਨਾ ਕਾ ਸੋਈ ॥**

ਵਖ ਵਖ ਅਰਥ:

੧- ਹੇ ਕਰਤਾ ਪੁਰਖ ਤੂੰ ਸਭ ਕਾ (ਸੋਈ) ਸੁੱਧ ਲੇਨੇਹਾਰਾ ਹੈ।

[ਪ੍ਰਿਯਾ, ਭਾਈ ਸ਼ਾਮ ਸਿੰਘ, ਫ.ਸ, ਦਰਪਣ

੨- ਉਹੀ ਤੂੰ ਸਭਨਾ ਦਾ ਇਕੋ ਜਿਹਾ ਹੈਂ, ਕੇਵਲ ਮੁਗਲਾਂ ਦਾ ਹੀ ਨਹੀਂ, ਹਿੰਦੀਆਂ ਦਾ ਭੀ ਹੈਂ। [ਸ਼ਬਦਾਰਥ

੩- ਹੇ ਕਰਤਾਰ! ਤੂੰ ਸਭਨਾਂ ਦਾ (ਕਰਤਾ ਹੈਂ ਅਤੇ) ਉਹ (ਸਾਰੇ ਤੇਰੇ ਕੀਤੇ ਹੋਏ ਹਨ, ਤੈਨੂੰ ਆਪਣੇ ਕੀਤਿਆਂ ਦੀ ਲਾਜ ਹੈ)। [ਸੰ. ਪੋ.

੪- ਹੇ ਕਰਤਾ ਪਰਮੇਸ਼ਰ ਸੋ ਤੂੰ ਤਾਂ ਸਾਰਿਆਂ ਦਾ ਮਾਲਕ ਹੈਂ। [ਸੰ. ਸ.

**ਨਿਰਣੈ:** ਗੁਰਬਾਣੀ ਵਿਚ ਇਹੋ ਜਿਹੇ ਸ਼ਬਦ ਬਹੁਤ ਮਿਲਦੇ ਹਨ ਜਿਹੜੇ ਸਿਹਾਰੀ ਤੇ ਬਿਹਾਰੀ ਨਾਲ ਇਕੋ ਜਿਹੇ ਅਰਥ ਦੇਂਦੇ ਹਨ ਅਤੇ ਵੱਖਰੇ ਵੀ। ਜੇ 'ਸੋਈ' ਸ਼ਬਦ ਪੜਨਾਵ ਵਾਚਕ ਹੋਵੇ ਤਾਂ 'ਉਹੀ' ਅਰਥ ਠੀਕ ਹਨ ਪਰ ਜਿਥੇ ਵਿਸ਼ੇਸ਼ਣ ਵਾਚੀ ਹੋਵੇ ਉਥੇ 'ਉਹੀ' ਅਰਥ ਕਰਨੇ ਠੀਕ ਨਹੀਂ। ਜਿਵੇਂ 'ਸੋਈ ਸੋਈ ਜਾਗੀ' ਵਿੱਚ 'ਸੋਈ' ਦੇ ਅਰਥ ਵਿਸ਼ੇਸ਼ਣਵਾਚੀ ਹਨ, ਇਸੇ ਤਰ੍ਹਾਂ ਇਥੇ 'ਸੋਈ' ਦੇ ਅਰਥ ਸਾਰ, ਖ਼ਬਰ ਲੈਣ ਵਾਲੇ ਹੀ ਪ੍ਰਸੰਗਕ ਹਨ। ਲੜੀ ਜੋੜਨ ਲਈ ਵੇਖੋ ਪੰਨਾ ੨੭-੨੮ ਪੋਥੀ ਤੀਜੀ।

**ਸ) ਰਤਨ ਵਿਗਾੜਿ ਵਿਗੋਏ ਕੁਤੀ, ਮੁਇਆ ਸਾਰ ਨ ਕਾਈ ॥**

ਵਖ ਵਖ ਅਰਥ:

੧- ਰਤਨ ਰੂਪ ਮਾਨੁਖ ਜਨਮ ਕੋ ਬਿਖਯੋਂ ਮੇ ਬਿਗਾੜ ਕਰ ਖਰਾਬ ਹੂਏ ਹੈਂ ਯਹ ਕੁਤੀ ਜਾਤਿ ਪਠਾਨ ਜਿਨ ਕੇ ਮਰਨ ਕੀ ਕੋਈ (ਸਾਰ) ਸੁਧ ਨਹੀਂ ਮਿਲਤੀ ਕਿ ਕਿਤਨੇ ਮਰੇ ਹੈਂ। [ਫ਼. ਸ.

੨- ਜਿੰਨ੍ਹਾਂ ਕੁਤਿਆਂ ਨੇ ਪਠਾਣਾਂ ਨੇ ਰਤਨ ਧਨਾਦਿਕ ਵਿਗਾੜੇ ਲੁਟਾਏ ਹਨ ਸੋ ਵਿਗੋਏ ਖਰਾਬ ਹੋਏ ਹਨ ਵਾ ਰਤਨ ਸੁਭ ਗੁਣ ਜਿਨਾਂ ਵਿਗਾੜੇ ਹੈਨ ਕੁਤਯਾ ਨੇ ਸੁ ਖਰਾਬ ਭਏ ਉਨ ਕੀ ਖ਼ਬਰ ਨਹੀਂ ਜੋ ਮਰ ਕਰ ਕੇ ਕਿਸ ਕੁਗਤੀ ਪਾਈਤੇ ਹੈਨ। [ਪ੍ਰਿਯਾ ਭਾ. ਸ਼ਾਮ ਸਿੰਘ

੩- (ਜਿੰਨ੍ਹਾਂ) ਵਿਗੜੇ ਹੋਏ (ਕੁਤੀ) ਕੁਤਿਆਂ ਨੇ ਰਤਨ (ਵਰਗੇ ਮਨੁੱਖਾਂ ਜਨਮ ਨੂੰ) ਖ਼ਰਾਬ ਕਰ ਲਿਆ ਸੀ, (ਅੱਜ ਉਹਨਾਂ ਦੇ) ਮੋਇਆਂ ਦੀ ਕੋਈ ਸਾਰ ਨਹੀਂ (ਲੈਂਦਾ)। [ਪੰ. ਨਰੈਣ ਸਿੰਘ

੪- ਇਹਨਾਂ ਪਠਾਣਾਂ ਕੁਤਿਆਂ ਨੇ ਹੀਰੇ ਵਰਗੇ ਹਿੰਦੁਸਤਾਨੀਆਂ ਨੂੰ ਘੱਟੇ ਕੌਡੀ ਰੋਲ ਦਿੱਤਾ ਹੈ (ਭਾਵ ਮੁਗਲਾਂ ਦੇ ਸਾਹਮਣੇ ਬਹੁਤ ਅੜੇ ਨਹੀਂ ਅਤੇ ਇਹੋ ਜਿਹਾ ਕੀਮਤੀ ਦੇਸ ਐਵੇਂ ਹੀ ਖੁਹਾ ਬੈਠੇ ਹਨ। ਮਰਨ ਪਿਛੋਂ ਇਨ੍ਹਾਂ ਨੂੰ ਕਿਸੇ ਚੇਤੇ ਵੀ ਨਹੀਂ ਕਰਨਾ। [ਸ਼ਬਦਾਰਥ

੫- (ਏਥੇ ਹੁਣ ਬਾਬਰ ਦੇ ਜਾਲਮ) ਕੁੱਤਿਆਂ ਨੇ (ਬੜੇ ਬੜੇ ਕੀਮਤੀ) ਰਤਨ ਵਿਗਾੜੇ ਅਤੇ ਵਿਨਾਹ ਕਰ ਦਿੱਤੇ (ਜਿਹਨਾਂ) ਮੋਇਆਂ ਦਾ (ਹੁਣ) ਕੋਈ ਪਤਾ ਨਹੀਂ ਲਗਦਾ (ਕਿ ਕੌਣ ਕੌਣ ਮੋਏ)। [ਸੰ. ਪੋ.

੬- (ਕੁਤੇ ਓਪਰੇ ਕੁਤਿਆਂ ਨੂੰ ਵੇਖ ਕੇ ਜਰ ਨਹੀਂ ਸਕਦੇ, ਪਾੜ ਖਾਂਦੇ ਹਨ। ਇਸੇ ਤਰ੍ਹਾਂ ਮਨੁੱਖਾਂ ਨੂੰ ਪਾੜ ਖਾਣ ਵਾਲੇ ਇਹਨਾਂ ਮਨੁੱਖ ਰੂਪ ਮੁਗਲਾਂ) ਕੁਤਿਆਂ ਨੇ (ਤੇਰੇ ਬਣਾਏ) ਸੋਹਣੇ ਬੰਦਿਆਂ ਨੂੰ ਮਾਰ ਮਾਰ ਕੇ ਮਿੱਟੀ ਵਿਚ ਰੋਲ ਦਿੱਤਾ ਹੈ, ਮਰੇ ਪਿਆਂ ਦੀ ਕੋਈ ਸਾਰ ਹੀ ਨਹੀਂ ਲੈਂਦਾ। [ਦਰਪਣ ਅਤੇ ਗੁਰੂ ਨਾਨਕ ਬਾਣੀ ਪ੍ਰਕਾਸ਼

ਉਪ੍ਰੋਕਤ ਅਰਥਾਂ ਦੇ ਚਾਨਣ ਵਿਚ ਨੰਬਰ ੪ ਵਾਲੇ ਅਰਥ ਵੀ ਠੀਕ ਨਹੀਂ ਜਾਪਦੇ। ਸੋ ਇਸ ਪੰਕਤੀ ਦੇ ਅਰਥ ਇਉਂ ਕਰਨੇ ਫੱਬਦੇ ਹਨ:- (ਮੁਗਲ ਸਿਪਾਹੀ) ਕੁਤਿਆਂ ਨੇ ਰਤਨਾਂ ਵਰਗੇ (ਹਿੰਦੋਸਤਾਨ ਦੇ ਵਾਸੀ) ਵਿਗਾੜ ਕੇ (ਭਾਵ ਬੁਰੀ ਤਰ੍ਹਾਂ ਮਾਰ ਮਾਰ ਕੇ) ਨਾਸ਼ ਕਰ ਦਿੱਤੇ। (ਇਥੋਂ ਤੱਕ ਕਿ ਇਹਨਾਂ) ਮੋਇਆਂ ਹੋਇਆਂ ਦੀ ਕੋਈ ਸਾਰ ਤਕ ਭੀ ਨਹੀਂ ਲੈਂਦਾ।

## ਸਾਰੰਸ਼ ਅਤੇ ਸਿਧਾਂਤ

ਸੈਦਪੁਰ ਵਿਚ ਹੋਈ ਤਬਾਹੀ ਨੂੰ ਗੁਰੂ ਬਾਬਾ ਜੀ ਨੇ ਅੱਖੀ ਡਿੱਠਾ। ਜਨਮ ਸਾਖੀ ਵਿਚ ਜ਼ਿਕਰ ਆਉਂਦਾ ਹੈ "ਤਾਂ ਲੋਕ ਹਿੰਦੂ ਮੁਸਲਮਾਨ ਲਗੇ ਮੁਰਦੇ ਦਬਨਿ, ਜਲਾਵਨਿ॥ ਘਰਿ ਘਰਿ ਲਗੇ ਰੋਵਨਿ ਪਿਟਨਿ॥ ਓਹੁ ਓਹੁ ਲਗੇ ਕਰਨਿ॥" ਬਾਬਰ ਨੇ ਜਿਥੇ ਪਠਾਣੀਆਂ, ਖਤਰਾਣੀਆਂ ਅਤੇ ਬਾਹਮਣੀਆਂ ਨੂੰ ਜੇਲ੍ਹ ਵਿਚ ਕੈਦ ਕੀਤਾ ਉਥੇ ਗੁਰੂ ਬਾਬਾ ਜੀ ਨੂੰ ਵੀ ਬੰਦੀਵਾਨ ਬਣਾਇਆ ਗਿਆ। ਤਬ ਬਾਬੇ ਨੂੰ ਭੀ ਇਕ ਚੱਕੀ ਮਿਲੀ, ਤਾਂ ਬਾਬੇ ਕੀ ਚਕੀ ਆਪੇ ਫਿਰੇ।' ਮੁਗਲਾਂ ਅਤੇ ਪਠਾਣਾਂ ਦੀ ਲੜਾਈ ਦਾ ਸਾਰਾ ਦ੍ਰਿਸ਼ 'ਜਿਨ ਸਿਰਿ ਸੋਹਨਿ ਪਟੀਆਂ ਮਾਗੀ ਪਾਇ ਸੰਧੂਰ' ਤਥਾ 'ਕਹਾ ਸੁ ਖੇਲ ਤਬੇਲਾ ਘੋੜੇ, ਕਹਾ ਭੇਰੀ ਸਹਨਾਈ॥' ਵਾਲੇ ਸ਼ਬਦਾਂ ਦੁਆਰਾ ਰੂਪਮਾਨ ਕੀਤਾ ਗਿਆ ਹੈ। ਇਹ ਸ਼ਬਦ 'ਖੁਰਾਸਾਨ ਖਸਮਾਨਾ ਕੀਆ...' ਵੀ ਇਸ ਸਾਕੇ ਦੀ ਹੀ ਇਕ ਕੜੀ ਹੈ। ਆਮ ਲੋਕਾਂ ਦੀ ਗੱਲ ਕੀ ਕਰਨੀ ਹੋਈ ਸ਼ਬਦਾਰਥੀ ਵਿਦਵਾਨਾਂ ਨੇ ਵੀ ਇਸ ਸ਼ਬਦ ਦੇ ਭਾਵ ਨੂੰ ਪਿਆਰ ਭਰਿਆ ਉਲਾਂਭਾ ਦਸਿਆ ਹੈ ਜੋ ਕਿ ਗੁਰਮਤਿ ਕਸਵੱਟੀ ਉਤੇ ਠੀਕ ਉਤਰਦਾ ਨਹੀਂ ਕਿਹਾ ਜਾ ਸਕਦਾ।

ਗੁਰੂ ਬਾਬਾ ਜੀ ਜਿਥੇ ਜ਼ਾਹਿਰ ਪੀਰ ਅਤੇ ਫਕੀਰ ਸਨ ਉਥੇ ਰਬੀ ਸ਼ਾਇਰ ਵੀ ਸਨ। ਗੁਰੂ ਬਾਬਾ ਜੀ ਦੇ ਅੰਮ੍ਰਿਤ ਬਚਨਾਂ ਨੂੰ ਦੁਨਿਆਵੀ ਸ਼ਾਇਰਾਂ ਦੇ ਵਲਵਲੇ ਸਮਾਨ ਸਮਝਣਾ ਠੀਕ ਨਹੀਂ ਹੈ ਅਤੇ ਨਾ ਉਲਾਂਭੇ ਦਾ ਰੂਪ ਦਰਸਾਉਣਾ ਯੋਗ ਹੈ। ਹਾਂ, ਕਰਤਾ ਪੁਰਖ ਦੇ ਸਨਮੁਖ ਹੋ ਕੇ 'ਏਤੀ ਮਾਰ ਪਈ ਕਰਲਾਣੈ, ਤੈ ਕੀ ਦਰਦੁ ਨ ਆਇਆ" ਵਾਲੀ ਗੱਲ ਅਪਣੱਤ ਰੂਪ ਵਿਚ ਕਹੀ ਜਾ ਸਕਦੀ ਹੈ। ਗੁਰੂ ਘਰ ਵਿੱਚ ਜਿਹੜੇ ਪੂਰਨੇ ਗੁਰੂ ਬਾਬਾ ਜੀ ਨੇ ਪਾਏ, ਉਸੇ ਅਨੁਸਾਰ ਗੁਰੂ ਅਰਜਨ ਦੇਵ ਜੀ ਚੱਲੇ। ਦੁਖ ਵਿਚ ਸੁਖ ਮਨਾਉਣ ਵਾਲੇ ਗੁਰਦੇਵ ਜੀ ਨੇ ਕਿਹਾ:-

**੧. ਉਲਾਹਨੋ ਮੈ ਕਾਹੂ ਨ ਦੀਓ ॥**
**ਮਨ ਮੀਠ ਤੁਹਾਰੋ ਕੀਓ ॥** [ਪੰਨਾ ੬੭੮

**੨. ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ ॥** [ਪੰਨਾ ੩੯੮

ਪ੍ਰੋਫੈਸਰੀ ਸ਼੍ਰੇਣੀ ਵਿਚ ਜਿਵੇਂ ਕਿਸੇ ਦਾ ਦਿਲ ਕਰੇ ਅਰਥ ਪਿਆ ਕਰੇ ਪਰ 'ਤੇਰਾ ਕੀਆ ਮੀਠਾ ਲਾਗੈ' ਵਾਲਾ ਸਿਧਾਂਤ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ।

ਸਿਧਾਂਤ ਇਹ ਹੈ ਕਿ ਕੋਈ ਮਨੁੱਖ ਵੱਡਾ ਰਾਜਾ ਬਣ ਕੇ ਮਨ ਭਾਉਂਦੇ ਖਾਣੇ ਖਾ ਲਵੇ, ਆਪਣਾ ਹੁਕਮ ਚਲਾ ਲਵੇ, ਦੁਨੀਆਂ ਦੀਆਂ ਨਜ਼ਰਾਂ ਵਿਚ ਭਾਵੇਂ ਚੰਗਾ ਨਾਮਨਾ ਖੱਟ ਲਵੇ ਪਰ ਇਹ ਮਤ ਸਮਝੇ ਕਿ ਉਹ ਜੋ ਕੁਝ ਕਰ ਰਿਹਾ ਹੈ, ਵਾਹਿਗੁਰੂ ਜੀ ਨੂੰ ਪਤਾ ਨਹੀਂ। ਕੀੜੀ ਤੋਂ ਲੈ ਕੇ ਹਾਥੀ ਤੱਕ ਭਾਵ ਹਰੇਕ

ਜੀਵ ਦੀ ਕਿਰਿਆ ਵਾਹਿਗੁਰੂ ਜੀ ਵੇਖ ਰਹੇ ਹਨ। ਜਦੋਂ ਛੋਟੇ ਤੋਂ ਛੋਟਾ ਕੀੜਾ ਜਿਤਨੇ ਦਾਣੇ ਚੁਗਦਾ ਹੈ, ਉਹ ਵੀ ਵਾਹਿਗੁਰੂ ਜੀ ਦੀ ਨਜ਼ਰ ਹੇਠਾਂ ਹੈ, ਫਿਰ ਇਤਨਾ ਵੱਡਾ ਜ਼ੁਲਮ ਉਸ ਦੀ ਨਿਗਾਹ ਤੋਂ ਕਿਵੇਂ ਲੁਕਿਆ ਰਹਿ ਸਕਦਾ ਹੈ? ਤੱਤ ਇਹ ਹੈ ਕਿ ਜਦੋਂ ਤੱਕ ਜਗਿਆਸੂ ਜੀਵਤ ਭਾਵ ਤੋਂ ਮਰ ਕੇ ਪ੍ਰਭੂ ਦਾ ਸਿਮਰਨ ਨਹੀਂ ਕਰਦਾ ਉਦੋਂ ਤੱਕ ਉਸ ਦੀ ਗਤੀ ਨਹੀਂ ਹੋ ਸਕਦੀ।

**ਰਾਗੁ ਆਸਾ ਘਰੁ ੨ ਮਹਲਾ ੩ ॥**

**੧ੴ ਸਤਿਗੁਰ ਪ੍ਰਸਾਦਿ ॥ ਹਰਿ ਦਰਸਨੁ ਪਾਵੈ ਵਡਭਾਗਿ ॥ ਗੁਰ ਕੈ ਸਬਦਿ ਸਚੈ ਬੈਰਾਗਿ ॥ ਖਟੁ ਦਰਸਨ ਵਰਤੈ ਵਰਤਾਰਾ ॥ ਗੁਰ ਕਾ ਦਰਸਨੁ, ਅਗਮ ਅਪਾਰਾ ॥ ੧ ॥ ਗੁਰ ਕੈ ਦਰਸਨਿ, ਮੁਕਤਿ ਗਤਿ ਹੋਇ ॥ ਸਾਚਾ ਆਪਿ ਵਸੈ ਮਨਿ ਸੋਇ ॥ ੧ ॥ ਰਹਾਉ ॥ ਗੁਰ ਦਰਸਨਿ ਉਧਰੈ ਸੰਸਾਰਾ॥ ਜੇ ਕੋ ਲਾਏ ਭਾਉ ਪਿਆਰਾ॥ ਭਾਉ ਪਿਆਰਾ ਲਾਏ, ਵਿਰਲਾ ਕੋਇ ॥ ਗੁਰ ਕੈ ਦਰਸਨਿ, ਸਦਾ ਸੁਖੁ ਹੋਇ ॥ ੨ ॥ ਗੁਰ ਕੈ ਦਰਸਨਿ, ਮੋਖ ਦੁਆਰੁ ॥ ਸਤਿਗੁਰੁ ਸੇਵੈ, ਪਰਵਾਰ ਸਾਧਾਰੁ ॥ ਨਿਗੁਰੇ ਕਉ, ਗਤਿ ਕਾਈ ਨਾਹੀ ॥ ਅਵਗਣਿ ਮੁਠੇ ਚੋਟਾ ਖਾਹੀ ॥ ੩ ॥ ਗੁਰ ਕੈ ਸਬਦਿ, ਸੁਖੁ ਸਾਂਤਿ ਸਰੀਰ ॥ ਗੁਰਮੁਖਿ ਤਾ ਕਉ ਲਗੈ ਨ ਪੀਰ ॥ ਜਮਕਾਲੁ ਤਿਸੁ ਨੇੜਿ ਨ ਆਵੈ ॥ ਨਾਨਕ, ਗੁਰਮੁਖਿ ਸਾਚਿ ਸਮਾਵੈ ॥ ੪ ॥ ੧ ॥ ੪੦ ॥**

ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਖਾਹੀਂ।

**ਪਦ ਅਰਥ:** ਵਡਭਾਗਿ=ਵੱਡੇ ਭਾਗਾਂ ਨਾਲ। ਸਚੈ ਬੈਰਾਗਿ=ਸੱਚੇ ਪਰਮੇਸ਼ਰ ਦੇ ਵੈਰਾਗ ਦੁਆਰਾ। ਖਟੁ ਦਰਸਨੁ=ਛੇ ਸ਼ਾਸਤਰ। ਅਗਮ=ਪਹੁੰਚ ਤੋਂ ਪਰੇ। ਅਪਾਰਾ=ਪਾਰ ਤੋਂ ਰਹਿਤ, ਬੇਅੰਤ। ਦਰਸਨਿ=ਦਰਸ਼ਨ ਦੁਆਰਾ। ਮੁਕਤਿ ਗਤਿ=ਮੁਕਤੀ ਵਾਲੀ ਅਵਸਥਾ। ਉਧਰੈ=ਤਰ ਜਾਂਦਾ ਹੈ। ਮੋਖ ਦੁਆਰੁ=ਮੁਕਤੀ ਦਾ ਦਰਵਾਜਾ। ਸਾਧਾਰੁ=ਆਧਾਰ ਸਹਿਤ, ਆਸਰਾ ਰੂਪ। ਗਤਿ=ਗਤੀ ਭਾਵ ਉਤਮ ਅਵਸਥਾ। ਕਾਈ=ਕੋਈ, ਕਿਸੇ ਤਰ੍ਹਾਂ ਦੀ। ਮੁਠੇ=ਠੱਗੇ ਹੋਏ। ਖਾਹੀ=ਖਾਂਦੇ ਹਨ। ਗੁਰਮੁਖਿ=ਗੁਰੂ ਦੇ ਸਨਮੁਖ ਰਹਿਣ ਵਾਲਾ।

**ਅਰਥ:** ਹਰੀ ਦਾ ਦਰਸ਼ਨ ਵਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। (ਇਹ ਦਰਸ਼ਨ) ਗੁਰੂ ਦੇ ਸ਼ਬਦ ਦੁਆਰਾ (ਅਤੇ) ਸੱਚੇ ਪਰਮੇਸ਼ਰ ਦੇ ਬੈਰਾਗ ਦੁਆਰਾ (ਪਾਈਦਾ ਹੈ)। (ਸੰਸਾਰ ਵਿਚ) ਛੇ (ਦਰਸ਼ਨਾਂ) ਸ਼ਾਸਤਰਾਂ ਦਾ ਵਰਤਾਰਾ ਵਰਤ ਰਿਹਾ ਹੈ (ਭਾਵ ਇਹਨਾਂ ਦਾ ਪਰਚਾਰ ਹੋ ਰਿਹਾ ਹੈ, ਪਰ) ਗੁਰੂ ਦਾ (ਸ਼ਬਦ ਰੂਪ) ਦਰਸ਼ਨ ਪਹੁੰਚ ਤੋਂ ਪਰੇ (ਅਤੇ ਖਟ ਸ਼ਾਸਤਰਾਂ ਦੇ) ਪਾਰ ਤੋਂ ਰਹਿਤ ਹੈ।੧।

ਗੁਰੂ ਦੇ ਦਰਸ਼ਨ ਦੁਆਰਾ ਮੁਕਤੀ ਵਾਲੀ ਅਵਸਥਾ (ਪ੍ਰਾਪਤ) ਹੁੰਦੀ ਹੈ। ਉਹ ਸਦਾ ਥਿਰ ਰਹਿਣ ਵਾਲਾ (ਪ੍ਰਭੂ) ਆਪ ਮਨ ਵਿਚ ਆ ਕੇ ਵਸ ਜਾਂਦਾ ਹੈ।੧ਰਹਾਉ।

ਗੁਰੂ ਦੇ ਦਰਸ਼ਨ ਦੁਆਰਾ (ਸਾਰਾ) ਸੰਸਾਰ ਹੀ ਤਰ ਜਾਂਦਾ ਹੈ (ਪਰ ਤਾਂ) ਜੇ ਕੋਈ (ਗੁਰੂ ਨਾਲ) ਪ੍ਰੇਮ ਪਿਆਰ ਲਾਏ। (ਹਾਂ) ਕੋਈ ਵਿਰਲਾ ਹੀ (ਗੁਰੂ ਨਾਲ) ਪਿਆਰ (ਸ਼ਰਧਾ) ਲਾਉਂਦਾ ਹੈ। (ਜਿਹੜਾ ਪ੍ਰੇਮ) ਲਾਉਂਦਾ ਹੈ (ਉਸ ਨੂੰ) ਗੁਰੂ ਦੇ ਦਰਸ਼ਨ ਦੁਆਰਾ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ।੨।

ਗੁਰੂ ਦੇ ਦਰਸ਼ਨ ਦੁਆਰਾ ਮੁਕਤੀ ਦਾ ਦਰਵਾਜਾ (ਖੁਲ੍ਹ ਜਾਂਦਾ ਹੈ)। (ਜਿਹੜਾ ਜਗਿਆਸੂ) ਸਤਿਗੁਰੂ ਨੂੰ ਸੇਂਵਦਾ (ਸਿਮਰਦਾ) ਹੈ (ਉਹ ਆਪਣੇ) ਪਰਵਾਰ ਲਈ ਵੀ ਆਸਰਾ ਰੂਪ (ਬਣ ਜਾਂਦਾ ਹੈ, ਭਾਵ ਉਨ੍ਹਾਂ ਨੂੰ ਸੁਧਾਰ ਦਿੰਦਾ ਹੈ)। (ਹੇ ਭਾਈ!) ਨਿਗੁਰੇ ਨੂੰ ਕੋਈ (ਕਿਸੇ ਤਰ੍ਹਾਂ ਦੀ) ਗਤੀ (ਭਾਵ ਉਤਮ ਅਵਸਥਾ) ਪ੍ਰਾਪਤ ਨਹੀਂ ਹੁੰਦੀ। (ਜਿਹੜੇ ਜੀਵ) ਅਵਗੁਣਾਂ (ਪਾਪਾਂ) ਦੇ ਠੱਗੇ ਹੋਏ ਹਨ, (ਜੀਵਨ ਵਿਚ) ਸੱਟਾਂ ਹੀ ਖਾਂਦੇ ਹਨ।੩।

ਗੁਰੂ ਦੇ ਸ਼ਬਦ ਦੁਆਰਾ ਸਰੀਰ ਦਾ ਸੁਖ (ਅਤੇ ਆਤਮਿਕ) ਸ਼ਾਂਤੀ (ਬਣੀ ਰਹਿੰਦੀ ਹੈ)। (ਜਿਹੜਾ) ਗੁਰੂ ਦੇ ਸਨਮੁਖ ਰਹਿਣ ਵਾਲਾ ਹੈ, ਉਸ ਨੂੰ (ਕਿਸੇ ਦੁਖ ਦੀ) ਪੀੜ ਨਹੀਂ (ਲਗਦੀ)। (ਅੰਤ ਸਮੇਂ) ਜਮਕਾਲ ਵੀ ਉਸ ਦੇ ਨੇੜੇ ਨਹੀਂ ਆਉਂਦਾ। ਨਾਨਕ, (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਜੀਅੜਾ) ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ ਸਮਾਅ ਜਾਂਦਾ ਹੈ।੪।੧।੪੦।

## ਅਰਥ ਭੇਦ ਅਤੇ ਨਿਰਣੈ

**ੳ) ਖਟੁ ਦਰਸਨੁ ਵਰਤੈ ਵਰਤਾਰਾ॥ ਗੁਰ ਕਾ ਦਰਸਨੁ ਅਗਮ ਅਪਾਰਾ॥**

ਪਹਿਲੀ ਪੰਕਤੀ ਦੇ ਅਰਥਾਂ ਵਿਚ ਸਮੂਹ ਟੀਕਾਕਾਰਾਂ ਦੀ ਪਰਸਪਰ ਸਹਿਮਤੀ ਹੈ ਪਰ ਦੂਜੀ ਪੰਕਤੀ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:-

੧- ਖਟ ਦਰਸਨ ਜੋਗੀਆਦ ਰੂਪ ਜੋ ਬਰਤਾਰਾ ਬਰਤ ਰਿਹਾ ਹੈ ਇਸ ਮੇਂ ਅਗਮ ਅਪਾਰ ਅਰਥ ਅਸਚਰਜ ਗੁਰੋਂ ਕਾ ਦਰਸਨੁ ਹੈ ਭਾਵ ਯਹ ਕਿ ਸਭ ਭੇਖੋ ਨੇ ਗੁਰੋਂ ਕੋ ਹੀ ਈਸ਼ਵਰ ਮਾਨਾ ਹੈ। [ਫ.ਸ.

੨- ਛੇ ਦਰਸ਼ਨ ਜੋ ਪਰਿਵਰਤ ਹੋ ਰਹੇ ਹਨ, ਗੁਰੂ ਦਾ ਦਰਸ਼ਨ (ਉਹਨਾਂ ਦੀ) ਪਹੁੰਚ ਤੋਂ ਪਰੇ ਅਤੇ ਵੱਡਾ ਹੈ। [ਸੰ.ਪੋ.

੩- (ਜਗਤ ਵਿਚ ਵੇਦਾਂਤ ਆਦਿਕ) ਛੇ ਸ਼ਾਸਤਰਾਂ (ਦੀ ਵਿਚਾਰ) ਦਾ ਰਿਵਾਜ ਚਲ ਰਿਹਾ ਹੈ ਪਰ ਗੁਰੂ ਦਾ (ਦਿੱਤਾ ਹੋਇਆ) ਸ਼ਾਸਤਰ (ਇਹਨਾਂ ਛੇ ਸ਼ਾਸਤਰਾਂ ਦੀ) ਪਹੁੰਚ ਤੋਂ ਪਰੇ ਹੈ। (ਇਹ ਛੇ ਸ਼ਾਸਤਰ ਗੁਰੂ ਦੇ ਸ਼ਾਸਤਰ ਦਾ) ਅੰਤ ਨਹੀਂ ਪਾ ਸਕਦੇ। [ਦਰਪਣ

**ਨਿਰਣੈ:** ਇਸ ਸ਼ਬਦ ਦੀ ਪਹਿਲੀ ਪੰਕਤੀ ਵਿਚ 'ਹਰਿ ਦਰਸਨੁ ਪਾਵੈ ਵਡਭਾਗਿ' ਵਿਚ 'ਹਰਿ 'ਦਰਸਨ' ਦੇ ਅਰਥ ਨਿਰਾ 'ਹਰੀ ਦਾ ਸ਼ਾਸਤ੍ਰ' ਕਰਨਾ ਠੀਕ ਨਹੀਂ ਜਾਪਦੇ ਕਿਉਂਕਿ ਛੇ ਸ਼ਾਸਤਰਾਂ ਦੇ ਟਾਕਰੇ ਤੇ ਅਜਿਹਾ ਕੋਈ 'ਦਰਸਨ' ਹੋਂਦ ਵਿਚ ਨਹੀਂ ਆਇਆ। ਇਸ ਸ਼ਬਦ ਵਿਚ 'ਦਰਸਨ',

'ਦਰਸਨੁ' 'ਦਰਸਨਿ' ਤਿੰਨੇ ਸਰੂਪ ਵਰਤੇ ਹੋਏ ਹਨ:-

**੧. ਹਰਿ ਦਰਸਨੁ ਪਾਵੈ ਵਡਭਾਗਿ ॥**

**੨. ਖਟੁ ਦਰਸਨੁ ਵਰਤੈ ਵਰਤਾਰਾ ॥**

**ਗੁਰ ਕਾ ਦਰਸਨੁ ਅਗਮ ਅਪਾਰਾ ॥**

**੩. ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥**

**੪. ਗੁਰ ਦਰਸਨਿ ਉਧਰੈ ਸੰਸਾਰਾ ॥**

**੫. ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥**

**੬. ਗੁਰ ਕੈ ਦਰਸਨਿ ਮੋਖ ਦੁਆਰੁ ॥**

ਸੋ, ਇਥੇ 'ਹਰਿ ਦਰਸਨੁ' ਦਾ ਭਾਵ ਵਾਹਿਗੁਰੂ ਜੀ ਦੇ ਦਰਸ਼ਨ ਤੋਂ ਹੈ, ਇਹ ਕਿਸੇ ਪੁਸਤਕ ਜਾਂ ਗ੍ਰੰਥ ਦਾ ਪ੍ਰਤੀਕ ਨਹੀਂ। ਭਾਈ ਗੁਰਦਾਸ ਜੀ ਦੀ ਹੇਠ ਲਿਖੀ ਪੰਕਤੀ ਤੋਂ ਉਕਤ ਨਿਰਣਾ ਸਪਸ਼ਟ ਹੋ ਜਾਂਦਾ ਹੈ:-

ਛਿਆ ਦਰਸਨ ਭੇਖ ਧਾਰਿਆ ਦਰਸਨ ਵਿਚ ਨਾ ਦਰਸਨ ਪਾਯਾ॥ (੨੮-੨੯)

ਛੇ ਦਰਸਨ ਤਰਸਨ ਘਣੇ, ਗੁਰਮੁਖਿ ਸਤਿਗੁਰ ਦਰਸ਼ਨ ਪਾਯਾ॥ (੨੯-੭)

**ਅ) ਸਤਿਗੁਰ ਸੇਵੈ ਪਰਵਾਰ ਸਾਧਾਰੁ ॥**

ਵਖ ਵਖ ਅਰਥ:

੧- ਵਿ. -ਸ-ਆਧਾਰ ਆਸ੍ਰਯ (ਆਸਰੇ) ਸਹਿਤ। ਮੰਨੈ ਪਰਵਾਰੈ ਸਾਧਾਰ (ਜਾਪੁ) ਦੇਖਤ ਦਰਸਨ ਮਨ ਸਾਧਾਰੈ (ਸ੍ਰੀ ਆਸਾ ਮ: ੫) ਮੋਹਨ ਲਾਲ ਅਨੂਪ ਸਰਬ ਸਾਧਾਰੀਆ ਰਹਾਉ . ਅ . ਮ:੫) ਸਬਦੁ ਅਭਿ ਸਾਧਾਰਏ (ਆਸਾ ੫) ਆਧਾਰੈ ਨਾਮ ਸੰਸਕ੍ਰਿਤ ਵਿਚ ਆਲਬਾਲ ਦਾ ਹੈ ਜੋ ਬੂਟੇ ਦੇ ਚਾਰੇ ਪਾਸੇ ਜਲ ਠਹਿਰਾਉਣ ਨੂੰ ਕਰੀਦਾ ਹੈ। ਸ-ਆਧਾਰ ਆਲ ਬਾਲ ਸਹਿਤ 'ਸੂਕਾ ਮਨ ਸਾਧਾਰੇ॥" [ਮਹਾਨ ਕੋਸ਼

੨- ਜੇਹੜਾ ਮਨੁੱਖ ਸਤਿਗੁਰ ਦੀ ਸ਼ਰਨ ਪੈਂਦਾ ਹੈ ਉਹ ਆਪਣੇ ਪਰਵਾਰ ਵਾਸਤੇ ਭੀ ਵਿਕਾਰਾਂ ਤੋਂ ਬਚਣ ਲਈ) ਸਹਾਰਾ ਬਣ ਜਾਂਦਾ ਹੈ। [ਦਰਪਣ

੩- ਸਤਿਗੁਰੂ ਨੂੰ (ਜੋ) ਸੇਵਦਾ ਹੈ ਪਰਵਾਰ ਦਾ ਉਧਾਰ (ਬੀ) ਕਰ ਲੈਂਦਾ ਹੈ। [ਸੰ. ਪੋ.

**ਨਿਰਣੈ:** 'ਸਾਧਾਰੁ' ਤੇ 'ਸੁਧਾਰ' ਦੋਵੇਂ ਸੁਤੰਤਰ ਪਦ ਹਨ। ਭਾਵੇਂ ਇਨ੍ਹਾਂ ਦੋਹਾਂ ਸ਼ਬਦਾਂ ਦੇ ਅਰਥਾਂ ਦਾ ਭਾਵਕ ਮੇਲ ਭੀ ਕਿਉਂ ਨਾ ਹੋਵੇ ਪਰ 'ਸਾਧਾਰੁ' ਪਦ ਦੇ ਅਰਥ 'ਸੁਧਾਰਨਾ' ਕਰਨੇ ਠੀਕ ਨਹੀਂ ਹਨ। 'ਜਪੁ' ਬਾਣੀ ਵਿਚ ਇਸ ਪਦ ਦੀ ਵਰਤੋਂ ਤੋਂ ਅਰਥ ਸਪਸ਼ਟ ਹੋ ਜਾਂਦੇ ਹਨ:-

**੧. ਮੰਨੈ ਪਰਵਾਰੈ ਸਾਧਾਰੁ ॥**

**੨. ਪਰਵਾਰੈ ਸਾਧਾਰ ਸਬਦ ਸੁਣਾਇਆ॥** **[ਭਾ. ਗੁ. ੨੨-੨੦**

ਸੋ, 'ਸਾਧਾਰ' ਸ਼ਬਦ ਦੇ ਅਰਥ ਆਸਰਾ ਰੂਪ ਕਰਨੇ ਹੀ ਪ੍ਰਸੰਗਕ ਹਨ।

## ਸਾਰੰਸ਼ ਅਤੇ ਸਿਧਾਂਤ

'ਦਰਸ਼ਨ' ਸ਼ਬਦ ਦੇ ਅਰਥ ਭਾਵੇਂ ਸ਼ਾਸਤਰ (ਦਾਰਸ਼ਨਿਕ) ਪੱਖ ਵਾਲੇ ਭੀ ਹਨ ਪਰ ਇਸ ਸ਼ਬਦ ਵਿਚ ਹਰੀ ਗੁਰੂ ਦੇ ਦਰਸ਼ਨ ਦੀ ਵਡਿਆਈ ਦਾ ਕਥਨ ਹੈ। ਭਾ. ਸਾਹਿਬ ਗੁਰਦਾਸ ਜੀ ਦੇ ਬਚਨ ਹਨ:-

**ਗੁਰ ਦਰਸਨ ਪਰਸਨ ਸਫਲ, ਛੈ ਦਰਸਨ ਇਕ ਦਰਸਨ ਜਾਣੈ॥** [ਵਾਰ ੬-੮

ਗੁਰ-ਦਰਸ਼ਨ ਗੁਰਸਿੱਖ ਦਾ ਜੀਵਨ ਆਧਾਰ ਹੈ। ਇਸ ਦਰਸ਼ਨ ਨਾਲ ਮੋਖ ਦੁਆਰ ਮਿਲ ਜਾਂਦਾ ਹੈ। ਇਹ ਦਰਸ਼ਨ ਸੰਸਾਰ ਨੂੰ ਭੈ-ਸਾਗਰ ਤੋਂ ਪਾਰ ਕਰਨ ਵਾਲਾ ਤੇ ਉਧਾਰਨ ਵਾਲਾ ਹੈ। ਇਸ ਲਈ ਇਹ ਅਗਮ ਤੇ ਬੇਅੰਤ ਹੈ।

ਪੰਡਤਾਂ ਦੇ ਦਰਸਾਏ ਸ਼ਾਸਤਰ ਗਿਣਤੀ ਵਿਚ ਛੇ ਹਨ ਪਰ ਵਾਹਿਗੁਰੂ ਦਰਸ਼ਨ ਗਿਣਤੀ ਤੋਂ ਬਾਹਰ ਹੈ ਜਿਵੇਂ ਕਿ ਗੁਰਵਾਕ ਹਨ:-

**ਗਣਤ ਗਣਾਵੈ ਅਖਰੀ, ਅਗਣਤੁ ਸਾਚਾ ਸੋਇ ॥** [ਪੰਨਾ ੯੩੪

ਗੁਰਮਤਿ ਦੇ ਪ੍ਰਸਿਧ ਨਿਰਣੈਕਾਰ ਭਾ.ਸ. ਗੁਰਦਾਸ ਜੀ ਨੇ ਸ਼ਬਦ ਦਰਸ਼ਨ ਨੂੰ ਇਉਂ ਨਿਰੂਪਣ ਕੀਤਾ ਹੈ:- **ਪੂਰੇ ਪੂਰਾ ਦਰਸਣੋ, ਪੂਰੇ ਪੂਰਾ ਸਬਦੁ ਸੁਣਾਇਆ॥** [ਵਾਰ ੬੩੧

ਗੁਰੂ ਰਾਮਦਾਸ ਜੀ ਨੇ ਗੁਰਸਿੱਖ ਪੁਤਰਾਂ ਨੂੰ ਗੁਰ ਸ਼ਬਦ ਦੇ ਦਰਸ਼ਨ ਨਾਲ ਜੋੜਿਆ ਹੈ ਜਿਸ ਨਾਲ ਸਾਰੇ ਸਰੀਰਕ ਸੁਖ ਅਤੇ ਆਤਮਿਕ ਸ਼ਾਂਤੀ ਬਣੀ ਰਹਿੰਦੀ ਹੈ। ਭੱਟਾਂ ਨੇ ਗੁਰੂ ਦਰਸ਼ਨ ਦੀ ਇਉਂ ਮਹਿਮਾ ਕੀਤੀ ਹੈ:-

**ਆਦਿ ਪੁਰਖ ਆਦੇਸੁ ਅਲਖੁ ਲਖਾਇਆ ॥**
**ਅਨਹਦ ਸਬਦੁ ਅਵੇਧਿ ਅਘੜੁ ਘੜਾਇਆ ॥**
**ਸਾਧ ਸੰਗਤਿ ਪਰਵੇਸਿ ਅਮਿਓ ਪੀਆਇਆ ॥**
**ਗੁਰ ਪੂਰੈ ਉਪਦੇਸੁ ਸਚੁ ਦਿੜਾਇਆ ॥**
**ਗੁਰਮੁਖਿ ਭੂਪਤਿ ਵੇਸਿ ਨ ਵਿਆਪੈ ਮਾਇਆ॥**
**ਬ੍ਰਹਮੇ ਬਿਸ਼ਨ ਮਹੇਸ਼ ਨ ਦਰਸਨੁ ਪਾਇਆ॥** [ਵਾਰ ੧੪-੩

ਭਾਵ ਦੇਵਤੇ ਤਿੰਨ ਗੁਣਾਂ ਦੇ ਬੰਧਨ ਵਿਚ ਹਨ ਜਿਸ ਕਰਕੇ ਉਹ ਅਕਾਲ ਪੁਰਖ ਦੇ ਦਰਸ਼ਨ ਤੋਂ ਵੰਚਿਤ ਹਨ ਪਰ ਆਤਮਦਰਸੀ ਸਤਿਗੁਰੂ ਤਿੰਨ ਗੁਣਾਂ ਤੋਂ ਅਤੀਤ ਹਨ। ਇਸ ਲਈ 'ਗੁਰ ਕਾ ਦਰਸਨ ਅਗਮ ਅਪਾਰਾ' ਹੈ:-

**ਕਲਜੁਗ ਦੁਰਤ ਦੂਰਿ ਕਰਬੇ ਕਉ, ਦਰਸਨੁ ਗੁਰੂ ਸਕਲ ਸੁਖ ਸਾਗਰੁ॥**[ਪੰਨਾ ੧੪੦

**ਆਸਾ ਮਹਲਾ ੩ ॥ ਸਬਦਿ ਮੁਆ, ਵਿਚਹੁ ਆਪੁ ਗਵਾਇ ॥**
**ਸਤਿਗੁਰੁ ਸੇਵੇ, ਤਿਲੁ ਨ ਤਮਾਇ ॥ ਨਿਰਭਉ ਦਾਤਾ, ਸਦਾ ਮਨਿ ਹੋਇ ॥**

ਸਚੀ ਬਾਣੀ ਪਾਏ ਭਾਗਿ ਕੋਇ ॥ ੧ ॥ ਗੁਣ ਸੰਗ੍ਰਹੁ, ਵਿਚਹੁ ਅਉਗੁਣ ਜਾਹਿ ॥ ਪੂਰੇ ਗੁਰ ਕੈ ਸਬਦਿ ਸਮਾਹਿ ॥ ੧ ॥ ਰਹਾਉ ॥ ਗੁਣਾ ਕਾ ਗਾਹਕੁ ਹੋਵੈ, ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ ਨਾਮੁ ਵਖਾਣੈ ॥ ਸਾਚੀ ਬਾਣੀ ਸੂਚਾ ਹੋਇ ॥ ਗੁਣ ਤੇ ਨਾਮੁ ਪਰਾਪਤਿ ਹੋਇ ॥ ੨ ॥ ਗੁਣ ਅਮੋਲਕ ਪਾਏ ਨ ਜਾਹਿ ॥ ਮਨਿ ਨਿਰਮਲ, ਸਾਚੈ ਸਬਦਿ ਸਮਾਹਿ ॥ ਸੇ ਵਡਭਾਗੀ, ਜਿਨ੍ ਨਾਮੁ ਧਿਆਇਆ ॥ ਸਦਾ ਗੁਣ ਦਾਤਾ ਮੰਨਿ ਵਸਾਇਆ ॥ ੩ ॥ ਜੋ ਗੁਣ ਸੰਗ੍ਰਹੈ, ਤਿਨ੍ ਬਲਿਹਾਰੈ ਜਾਉ ॥ ਦਰਿ ਸਾਚੈ, ਸਾਚੇ ਗੁਣ ਗਾਉ ॥ ਆਪੇ ਦੇਵੈ ਸਹਜਿ ਸੁਭਾਇ ॥ ਨਾਨਕ, ਕੀਮਤਿ ਕਹਣੁ ਨ ਜਾਇ ॥੪॥੨॥੪੧॥

## ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁਂ, ਜਾਹਿਂ, ਸਮਾਹਿਂ, ਜਾਇਂ, ਸਮਾਹਿਂ, ਜਾਉਂ।

**ਪਦ ਅਰਥ:** ਸਬਦਿ=(ਗੁਰ) ਸ਼ਬਦ ਦੁਆਰਾ। ਆਪੁ=ਆਪਾ ਭਾਵ, ਹਉਮੈ। ਤਿਲੁ=ਰਤਾ ਭਰ। ਤਮਾਇ=ਤਮਾਅ, ਲਾਲਚ। ਮਨਿ=ਮਨ ਵਿਚ। ਭਾਗਿ=ਕਿਸਮਤ ਵਾਲਾ। ਸੰਗ੍ਰਹੁ=ਇਕੱਠੇ ਕਰੋ। ਜਾਹਿ=(ਚਲੇ) ਜਾਂਦੇ ਹਨ। ਸਮਾਹਿ=ਸਮਾਅ ਜਾਂਦੇ ਹਨ। ਸੂਚਾ=ਸੁੱਚਾ, ਪਵਿੱਤਰ। ਅਮੋਲਕ=ਬਹੁਤ ਕੀਮਤੀ। ਮੰਨਿ=ਮਨ ਵਿਚ। ਸੰਗ੍ਰਹੈ=ਇਕੱਠਾ ਕਰਦਾ ਹੈ। ਜਾਉ=ਜਾਂਦਾ ਹਾਂ। ਗਾਉ=ਗਾਉਂਦੇ ਹਨ।

**ਅਰਥ:** (ਜਿਹੜਾ ਮਨੁੱਖ ਆਪਣੇ) ਅੰਦਰੋਂ ਆਪਾ-ਭਾਵ ਗਵਾ ਕੇ (ਗੁਰੂ ਦੇ) ਸ਼ਬਦ ਦੁਆਰਾ ਮਰ ਗਿਆ ਹੈ, (ਉਹੋ ਹੀ) ਸਤਿਗੁਰੂ ਨੂੰ ਸੇਵਦਾ ਹੈ (ਅਤੇ ਉਸ ਨੂੰ) ਰਤਾ ਭਰ (ਮਾਇਆ ਦਾ ਲਾਲਚ ਨਹੀਂ (ਰਹਿੰਦਾ)। (ਉਸ ਦੇ) ਮਨ ਵਿਚ ਭੈ-ਰਹਿਤ ਦਾਤਾ ਸਦਾ ਹੀ ਵਸਿਆ ਰਹਿੰਦਾ ਹੈ। ਕੋਈ (ਵਿਰਲਾ ਹੀ ਕਿਸਮਤ ਵਾਲਾ) ਸਚੀ ਬਾਣੀ ਰਾਹੀਂ (ਦਾਤਾਰ ਪ੍ਰਭੂ ਨੂੰ) ਪ੍ਰਾਪਤ ਕਰਦਾ ਹੈ।੧।

(ਹੇ ਭਾਈ! ਜੇ ਉਤਮ) ਗੁਣਾਂ ਦਾ ਸੰਗ੍ਰਹਿ ਹੋ ਜਾਵੇ ਤਾਂ (ਮਨ) ਅੰਦਰੋਂ ਅਵਗੁਣ (ਆਪਣੇ ਆਪ) ਚਲੇ ਜਾਂਦੇ ਹਨ (ਅਤੇ) ਪੂਰੇ ਗੁਰੂ ਦੇ ਸ਼ਬਦ ਦੁਆਰਾ (ਸ਼ੁਭ ਗੁਣ ਹਿਰਦੇ ਵਿਚ) ਸਮਾਅ ਜਾਂਦੇ ਹਨ।੧।ਰਹਾਉ।

(ਜਿਹੜਾ ਮਨੁੱਖ)ਗੁਣਾਂ ਦਾ ਗਾਹਕ ਹੁੰਦਾ ਹੈ ਉਹ ਗੁਣਾਂ ਦੀ (ਕਦਰ) ਜਾਣਦਾ ਹੈ। (ਉਹ ਗੁਰੂ ਦੇ)ਅੰਮ੍ਰਿਤ ਸ਼ਬਦ ਦੁਆਰਾ(ਪ੍ਰਭੂ ਦਾ) ਨਾਮ ਉਚਾਰਦਾ (ਸਿਮਰਦਾ) ਹੈ। (ਗੁਰਦੇਵ ਜੀ ਦੀ) ਸਚੀ ਬਾਣੀ ਦੀ ਬਰਕਤ ਦੁਆਰਾ ਮਨ ਪਵਿਤਰ ਹੋ ਜਾਂਦਾ ਹੈ। (ਭਗਤੀ ਵਾਲੇ)ਗੁਣਾਂ ਤੋਂ ਨਾਮ ਪ੍ਰਾਪਤ ਹੁੰਦਾ ਹੈ।੨।

(ਪ੍ਰਭੂ ਦੀ ਭਗਤੀ ਦੇ) ਗੁਣ ਬਹੁਤ ਕੀਮਤੀ ਹਨ (ਇਹ ਛੇਤੀ ਛੇਤੀ) ਪ੍ਰਾਪਤ ਨਹੀਂ ਕੀਤੇ ਜਾ ਸਕਦੇ। (ਹਾਂ, ਇਹ ਗੁਣ ਗੁਰੂ ਦੇ) ਸਚੇ ਸ਼ਬਦ ਦੁਆਰਾ ਪਵਿਤਰ ਮਨ ਵਿਚ ਸਮਾਉਂਦੇ ਹਨ। ਉਹ

ਵਡੇਭਾਗਾਂ ਵਾਲੇ ਹਨ ਜਿਨ੍ਹਾਂ ਨੇ (ਪ੍ਰਭੂ ਦਾ) ਨਾਮ ਸਿਮਰਿਆ ਹੈ (ਅਤੇ) ਗੁਣਾਂ ਦਾ ਦਾਤਾ ਸਦਾ ਲਈ ਮਨ ਵਿਚ ਵਸਾਅ ਲਿਆ ਹੈ।੩।

ਜੋ (ਜੀਵ) ਗੁਣਾਂ ਦਾ ਸੰਗ੍ਰਹਿ ਕਰਦਾ ਹੈ, ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ। (ਅਜਿਹੇ ਗੁਰਮੁਖ ਜੀਉੜੇ) ਸਚੇ (ਪ੍ਰਭੂ ਦੇ) ਦਰ ਉਤੇ ਸਚੇ ਗੁਣ ਗਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ) ਸਹਜ ਸੁਭਾਵਿਕ (ਆਪਣੇ ਗੁਣ) ਆਪ ਹੀ ਦਿੰਦਾ ਹੈ। (ਜਿਸ ਨੂੰ ਦਿੰਦਾ ਹੈ ਉਸ ਦੇ ਉਚੇ ਜੀਵਨ ਦੀ) ਕੀਮਤ ਨਹੀਂ ਦਸੀ ਜਾ ਸਕਦੀ।੪।੨।੪੧।

## ਅਰਥ ਭੇਦ ਅਤੇ ਨਿਰਣੈ

**ਸਚੀ ਬਾਣੀ ਪਾਏ ਭਾਗਿ ਕੋਇ ॥**

ਵਖ ਵਖ ਅਰਥ:

੧- ਸਚੀ ਬਾਣੀ ਨਾਲ ਪਿਆਰ ਭਾਗਾਂ ਨਾਲ ਕੋਈ ਵਿਰਲਾ ਪਾਉਂਦਾ ਹੈ।

[ਸ਼ਬਦਾਰਥ, ਸੰ. ਪੋ. ਅਤੇ ਸੰਪ੍ਰਦਾਈ ਸਟੀਕ

੨- ਪਰ ਕੋਈ ਵਿਰਲਾ ਮਨੁੱਖ ਹੀ ਚੰਗੀ ਕਿਸਮਤ ਨਾਲ ਸਦਾ ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫਤਿ-ਸਾਲਾਹ ਦੀ ਬਾਣੀ ਰਾਹੀਂ ਉਸ ਨੂੰ ਮਿਲ ਸਕਦਾ ਹੈ। [ਦਰਪਣ

**ਨਿਰਣੈ:** ਬਾਣੀ ਪ੍ਰਭੂ ਦੇ ਮਿਲਾਪ ਲਈ ਸਭ ਤੋਂ ਸ੍ਰੇਸ਼ਟ ਸ਼ਕਤੀ ਹੈ ਕਿਉਂਕਿ ''ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ'' ਦਾ ਸਿਧਾਂਤ ਪ੍ਰਮੁੱਖ ਹੈ। ਇਸ ਪੰਕਤੀ ਤੋਂ ਪਹਿਲਾਂ 'ਨਿਰਭਉ ਦਾਤਾ ਸਦਾ ਮਨਿ ਹੋਇ' ਦਾ ਸੰਕੇਤ ਇਹ ਪ੍ਰਗਟ ਕਰਦਾ ਹੈ ਕਿ ਭੈ ਤੋਂ ਰਹਿਤ ਦਾਤਾ ਸਦਾ (ਉਸ ਜਗਿਆਸੂ ਦੇ) ਮਨ ਵਿਚ (ਵਸਦਾ) ਹੈ (ਜੋ ਸਚੀ ਬਾਣੀ ਦੁਆਰਾ ਪ੍ਰਭੂ ਨਾਲ ਪਿਆਰ ਕਰਦਾ ਹੈ)। ਇਸ ਵਿਚ ਸ਼ੱਕ ਨਹੀਂ ਕਿ ਬਾਣੀ ਦੀ ਪ੍ਰਾਪਤੀ ਭਾਗਾਂ ਤੋਂ ਬਿਨਾਂ ਨਹੀਂ ਹੁੰਦੀ ਪਰ ਇਸ ਸ਼ਬਦ ਵਿਚ ਵਿਸ਼ਾ ਪ੍ਰਭੂ ਦੀ ਪ੍ਰਾਪਤੀ ਦਾ ਹੈ ਅਤੇ ਸ਼ਬਦ ਪ੍ਰਭੂ ਦੀ ਪ੍ਰਾਪਤੀ ਦਾ ਵਸੀਲਾ ਦਸਿਆ ਹੈ।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਹਰੀ ਪਹੁੰਚ ਤੋਂ ਪਰੇ ਹੈ, ਇੰਦਰਿਆਂ ਦਾ ਵਿਸ਼ਾ ਨਹੀਂ, ਨਿਰਗੁਣ ਸਰੂਪ ਹੈ, ਉਸਦੀ ਕੀਮਤ ਪਾਉਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਹਾਂ, ਗੁਰੂ ਦੇ ਸ਼ਬਦ ਅਤੇ ਕਿਰਪਾ ਦੁਆਰਾ ਉਸ ਬੇਅੰਤ ਨੂੰ ਮਿਲ ਕੇ ਉਸ ਵਿਚ ਸਮਾਈ ਹੋ ਸਕਦੀ ਹੈ। ਗੁਰੂ ਬਾਬਾ ਜੀ ਦੇ ਅੰਮ੍ਰਿਤ ਬਚਨ ਹਨ:-

**ਕੀਮਤਿ ਪਾਇ ਨ ਕਹਿਆ ਜਾਇ ॥**

**ਕਹਣੈ ਵਾਲੇ ਤੇਰੇ ਰਹੇ ਸਮਾਇ ॥ ੧ ॥** [ਪੰਨਾ ੯

ਉਚੇ ਪ੍ਰਭੂ ਨਾਲ ਲਗ ਕੇ ਉਚਾ ਹੀ ਹੋਈਦਾ ਹੈ। ਸ਼ਬਦ ਨਿਰ ਆਕਾਰ ਹੈ। ਜਿਹੜਾ ਜੀਵ ਸ਼ਬਦ ਦਾ ਸਿਮਰਨ ਕਰਦਾ ਹੈ ਉਹ ਨਿਰ ਆਕਾਰ ਸਾਈਂ ਨਾਲ ਮਿਲ ਕੇ ਉਸ ਦਾ ਸਰੂਪ ਬਣ ਜਾਂਦਾ ਹੈ। ਸ਼ਬਦ ਦਾ ਸੁਆਦ ਮਿੱਠਾ ਹੈ ਪਰ ਬਿਨਾਂ ਚਖੇ ਤੋਂ ਇਸ ਦਾ ਪਤਾ ਨਹੀਂ ਲਗ ਸਕਦਾ। ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਨਾਮ ਰੰਗ ਵਿਚ ਰਚੇ ਹੋਏ ਮਨੁੱਖ ਨੂੰ ਇਹ ਅਮੋਲਕ ਰਸ ਪ੍ਰਾਪਤ ਹੁੰਦਾ

ਹੈ। ਇਸ ਦੇ ਫਲ ਸਰੂਪ ਉਹ ਪਰਮਗਤੀ ਪਾ ਲੈਂਦਾ ਹੈ। ਗੁਰ ਫੁਰਮਾਨ ਹੈ:-

**ਗੁਰਿ ਰੰਗੇ, ਸੇ ਭਏ ਨਿਹਾਲ ॥**

**ਕਹੁ ਨਾਨਕ, ਗੁਰ ਭਏ ਹੈ ਦਇਆਲ ॥** [ਪੰਨਾ ੧੯੪

**ਆਸਾ ਮਹਲਾ ੩ ॥ ਸਤਿਗੁਰ ਵਿਚਿ ਵਡੀ ਵਡਿਆਈ ॥ ਚਿਰੀ ਵਿਛੁੰਨੇ ਮੇਲਿ ਮਿਲਾਈ ॥ ਆਪੇ ਮੇਲੇ ਮੇਲਿ ਮਿਲਾਏ ॥ ਆਪਣੀ ਕੀਮਤਿ ਆਪੇ ਪਾਏ ॥੧॥ ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥ ਹਰਿ ਅਪਰੰਪਰੁ ਅਗਮ ਅਗੋਚਰੁ, ਗੁਰ ਕੈ ਸਬਦਿ ਮਿਲੈ ਜਨੁ ਕੋਇ ॥੧॥ ਰਹਾਉ ॥ ਗੁਰਮੁਖਿ ਕੀਮਤਿ ਜਾਣੈ ਕੋਇ ॥ ਵਿਰਲੇ ਕਰਮਿ ਪਰਾਪਤਿ ਹੋਇ ॥ ਊਚੀ ਬਾਣੀ ਊਚਾ ਹੋਇ ॥ ਗੁਰਮੁਖਿ ਸਬਦਿ ਵਖਾਣੈ ਕੋਇ ॥੨॥ ਵਿਣੁ ਨਾਵੈ, ਦੁਖੁ ਦਰਦੁ ਸਰੀਰਿ ॥ ਸਤਿਗੁਰੁ ਭੇਟੇ, ਤਾ ਉਤਰੈ ਪੀਰ ॥ ਬਿਨੁ ਗੁਰ ਭੇਟੇ, ਦੁਖੁ ਕਮਾਇ ॥ ਮਨਮੁਖਿ, ਬਹੁਤੀ ਮਿਲੈ ਸਜਾਇ ॥੩॥ ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ ॥ ਪੀਵਤ ਰਹੈ ਪੀਆਏ ਸੋਇ ॥ ਗੁਰ ਕਿਰਪਾ ਤੇ ਹਰਿ ਰਸੁ ਪਾਏ ॥ ਨਾਨਕ, ਨਾਮਿ ਰਤੇ ਗਤਿ ਪਾਏ ॥੪॥੩॥੪੨॥**

**ਪਦ ਅਰਥ:** ਚਿਰੀ ਵਿਛੁੰਨੇ=ਚਿਰਾਂ ਤੋਂ ਵਿਛੜੇ ਹੋਇਆਂ ਨੂੰ। ਮੇਲਿ=(ਪ੍ਰਭੂ ਦੇ) ਮੇਲ ਵਿਚ। ਅਪਰੰਪਰੁ=ਪਰੇ ਤੋਂ ਪਰੇ। ਅਗਮ=ਪਹੁੰਚ ਤੋਂ ਪਰੇ। ਅਗੋਚਰੁ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਕਰਮਿ=ਬਖਸ਼ਿਸ਼ ਦੁਆਰਾ। ਪੀਰ=ਪੀੜ, ਦਰਦ। ਭੇਟੇ=ਮਿਲੇ। ਪੀਆਏ=ਪਿਲਾਉਂਦਾ ਹੈ। ਗਤਿ=ਗਤੀ।

**ਅਰਥ:** (ਹੇ ਭਾਈ!) ਸਤਿਗੁਰੂ ਵਿਚ (ਸਭ ਤੋਂ) ਵੱਡੀ ਵਡਿਆਈ (ਇਹ ਹੈ ਕਿ ਉਹ) ਚਿਰਾਂ ਤੋਂ ਵਿਛੜਿਆਂ ਨੂੰ (ਆਪਣੇ ਨਾਲ) ਮੇਲ ਕੇ (ਪ੍ਰਭੂ ਨਾਲ) ਮਿਲਾ ਦੇਂਦਾ ਹੈ।

(ਪ੍ਰਭੂ ਨੇ) ਆਪ ਹੀ (ਵਿਛੜੇ ਹੋਏ ਜੀਵ ਗੁਰੂ ਨਾਲ) ਮੇਲੇ ਹਨ (ਫਿਰ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾਏ ਹਨ। (ਇਸ ਤਰ੍ਹਾਂ ਉਹ) ਆਪਣੀ ਕੀਮਤ (ਲਖਤਾ) ਆਪ ਹੀ ਪਾਉਂਦਾ ਹੈ।੧।

(ਹੇ ਭਾਈ! ਅਜਿਹੇ) ਹਰੀ ਦੀ ਕੀਮਤ (ਲਖਤਾ) ਕਿਸ ਤਰੀਕੇ ਨਾਲ ਹੋ ਸਕਦੀ ਹੈ? (ਉਤਰ) ਹਰੀ ਪਰੇ ਤੋਂ ਪਰੇ ਹੈ, ਇੰਦ੍ਰਿਆ ਦੀ ਪਹੁੰਚ ਤੋਂ ਪਰੇ ਹੈ (ਪਰ) ਗੁਰੂ ਦੇ ਸ਼ਬਦ ਦੁਆਰਾ ਕੋਈ (ਵਿਰਲਾ) ਸੇਵਕ (ਉਸ ਹਰੀ ਨੂੰ) ਮਿਲਦਾ ਹੈ (ਭਾਵ ਲਭ ਲੈਂਦਾ ਹੈ)।੧।ਰਹਾਉ।

ਕੋਈ ਵਿਰਲਾ (ਮਨੁੱਖ) ਗੁਰੂ ਦੁਆਰਾ (ਉਸ ਹਰੀ ਦੀ) ਕੀਮਤ (ਸਾਰ) ਜਾਣਦਾ ਹੈ। (ਕਿਸੇ) ਵਿਰਲੇ ਨੂੰ (ਗੁਰੂ ਦੀ) ਬਖਸ਼ਿਸ਼ ਨਾਲ (ਉਸ ਹਰੀ ਦੀ) ਪ੍ਰਾਪਤੀ ਹੁੰਦੀ ਹੈ। ਗੁਰੂ ਦੀ (ਬਖਸ਼ੀ) ਹੋਈ ਉਚੀ (ਸੁਚੀ) ਬਾਣੀ ਦੁਆਰਾ (ਮਨੁੱਖ ਨੂੰ) ਉਚਾ (ਸੁਚਾ ਜੀਵਨ ਪ੍ਰਾਪਤ) ਹੰਦਾ ਹੈ। ਕੋਈ ਵਿਰਲਾ ਗੁਰਮੁਖ ਹੀ ਸ਼ਬਦ ਦੁਆਰਾ (ਉਸ ਹਰੀ ਦੇ ਗੁਣਾਂ ਨੂੰ) ਵਖਾਣਦਾ (ਭਾਵ ਕਥਨ ਕਰਦਾ) ਹੈ।੨।

(ਹਰੀ ਦੇ) ਨਾਮ (ਸਿਮਰਨ ਤੋਂ) ਬਿਨਾਂ (ਮਨੁੱਖੀ) ਸਰੀਰ ਵਿਚ ਦੁਖ ਦਰਦ (ਬਣਿਆ ਰਹਿੰਦਾ) ਹੈ। ਸਤਿਗੁਰੂ ਨੂੰ ਮਿਲੇ ਤਾਂ (ਜੀਵ ਦੀ) ਪੀੜ ਦੂਰ ਹੋ ਜਾਂਦੀ ਹੈ। ਗੁਰੂ ਨੂੰ ਮਿਲੇ ਬਿਨਾਂ (ਮਨੁੱਖ ਸਭ) ਦੁਖ ਰੂਪ (ਕਰਮ ਹੀ) ਕਮਾਉਂਦਾ ਹੈ। (ਇਸ ਦੇ ਫਲਸਰੂਪ) ਮਨਮੁਖ (ਜੀਵ ਨੂੰ) ਬਹੁਤ ਸਜ਼ਾ ਮਿਲਦੀ ਹੈ।੩।

ਹਰੀ ਦਾ ਨਾਮ ਮਿੱਠਾ ਹੈ (ਅਤੇ ਉਸ ਨਾਮ ਦਾ ਰਸ) ਬਹੁਤ ਹੀ (ਮਿੱਠਾ ਹੁੰਦਾ ਹੈ)। (ਪਰ) ਉਹ (ਪ੍ਰਭੂ ਜਿਸ ਨੂੰ ਇਹ ਰੱਸ) ਪਿਲਾਉਂਦਾ ਹੈ (ਉਹੀ ਜਗਿਆਸੂ ਇਸ ਨੂੰ) ਪੀਂਦਾ ਹੈ। ਗੁਰੂ ਦੀ ਕਿਰਪਾ ਨਾਲ (ਜਿਹੜਾ ਮਨੁੱਖ ਹਰੀ) ਦਾ (ਨਾਮ) ਰਸ ਪ੍ਰਾਪਤ ਕਰਦਾ ਹੈ, ਨਾਨਕ, (ਗੁਰੂ ਜੀ) ਫੁਰਮਾਉਂਦੇ ਹਨ ਕਿ (ਉਹ ਮਨੁੱਖ) ਨਾਮ ਵਿਚ ਰੰਗੀਜ ਕੇ (ਜੀਵਨ ਦੀ ਉਤਮ) ਗਤੀ ਪਾ ਲੈਂਦਾ ਹੈ।੪।੩।੪੨।

## ਅਰਥ ਭੇਦ ਅਤੇ ਨਿਰਨੈ

**ਊਚੀ ਬਾਣੀ ਊਚਾ ਹੋਇ ॥ ਗੁਰਮੁਖਿ ਸਬਦਿ ਵਖਾਣੈ ਕੋਇ॥**

ਵਖ ਵਖ ਅਰਥ:

੧- ਊਚੀ ਬਾਣੀ ਕੋ ਸੁਣ ਕਰਕੇ ਊਚਾ ਹੋਤਾ ਹੈ ਪ੍ਰੰਤੂ ਐਸੇ ਗੁਰੋਂ ਦੁਆਰਾ ਸਬਦ ਕਾ ਕੋਈ (ਵਖਾਣੈ) ਕਥਨ ਕਰਤਾ ਹੈ। [ਫ਼.ਸ.

੨- ਉਚੀ ਬਾਣੀ ਦੁਆਰਾ ਉਹ ਉਚਾ ਹੋ ਜਾਂਦਾ ਹੈ, ਪਰ ਕੋਈ ਵਿਰਲਾ ਹੀ ਸ਼ਬਦ ਦੁਆਰਾ ਹਰੀ ਨੂੰ ਵਖਾਣਦਾ (ਕਥਨ) ਕਰਦਾ ਹੈ। [ਸ਼ਬਦਾਰਥ, ਦਰਪਣ

੩- ਉਚੀ ਬਾਣੀ (ਜੋ ਗੁਰੂ ਦੇਂਦਾ ਹੈ ਉਸ ਦੀ ਕਮਾਈ ਨਾਲ ਸਿੱਖ) ਉਚਾ ਹੋ ਜਾਂਦਾ ਹੈ (ਪਰ ਗੁਰੂ ਤੋਂ ਪ੍ਰਾਪਤ ਕਰਕੇ) ਕੋਈ ਹੀ ਸ਼ਬਦ ਦਾ ਉਚਾਰਣ (ਭਾਵ ਸਿਮਰਨ) ਕਰਦਾ ਅਤੇ (ਉਚਾ ਸਿੱਖ ਭਾਵ) ਗੁਰਮੁਖ (ਬਣਦਾ ਹੈ)। [ਸੰ.ਪੋ.

**ਨਿਰਣੈ:** ਇਥੇ 'ਸ਼ਬਦ' ਦਾ ਸਰੂਪ ਦੱਦੇ ਨੂੰ ਸਿਹਾਰੀ ਵਾਲਾ ਹੈ ਇਸ ਲਈ ੧ ਤੇ ੩ ਵਾਲੇ ਅਰਥ ਠੀਕ ਨਹੀਂ ਹਨ। 'ਗੁਰਮੁਖਿ' ਦੇ ਅਰਥ ਕਈ ਟੀਕਾਕਾਰਾਂ ਨੇ 'ਗੁਰੂ' ਕੀਤੇ ਹਨ ਪਰ ਜੇ ਇਹ ਪੰਕਤੀ ਅਨਵੈ ਰੂਪ ਵਿਚ ਅਰਥਾਈਏ ਤਾਂ ਅਰਥ ਸੁਤੇ ਹੀ ਸਪਸ਼ਟ ਹੋ ਜਾਂਦੇ ਹਨ।

'ਕੋਇ ਗੁਰਮੁਖਿ ਸਬਦਿ ਵਖਾਣੈ' ਭਾਵ ਕੋਈ (ਵਿਰਲਾ) ਗੁਰਮੁਖ ਸ਼ਬਦ ਦੁਆਰਾ (ਹਰੀ ਦੀ ਉਚਤਾ ਦਾ) ਬਿਆਨ ਕਰਦਾ ਹੈ। ਸੋ ਇਥੇ ਸ਼ਬਦ ਦਾ ਵਿਸ਼ਾ ਹਰੀ ਦੇ ਉਚਤਮ ਦਾ ਹੈ ਅਥਵਾ ਗੁਰਬਾਣੀ ਦੁਆਰਾ ਨਾਮ-ਰੱਸ ਦੀ ਪ੍ਰਾਪਤੀ ਅਤੇ ਸਾਈਆਂ ਜੀਉ ਦੀ ਸਿਫਤਿ-ਸਾਲਾਹ ਦਾ ਹੈ। ਇਸ ਸੰਦਰਭ ਵਿਚ ਪ੍ਰਭੂ ਦੇ ਦਰਸ਼ਨ ਕਰਨੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਇਕ ਪੰਕਤੀ ਪ੍ਰਸ਼ਨ ਰੂਪ ਹੈ ਅਤੇ ਦੂਜੀ ਉਤਰ ਰੂਪ ਹੈ। ਵਿਸ਼ਾ ਹਰੀ ਦੀ ਕੀਮਤ ਦਾ ਹੈ ਅਤੇ ਕੀਮਤ ਤੋਂ ਭਾਵ 'ਭੇਦ' ਹੈ। ਭੇਦ ਦੀ ਲਖਤਾ ਗੁਰੂ ਸ਼ਬਦ ਦੇ ਆਧਾਰ ਤੇ ਹੋ ਸਕਦੀ ਹੈ। 'ਗੁਰ ਕੈ ਸਬਦਿ ਮਿਲੈ ਜਨੁ ਕੋਇ' ਤੋਂ ਵੀ ਇਹ ਸੰਕੇਤ ਮਿਲਦਾ ਹੈ ਕਿ ਹਰੀ ਦੀ ਕੀਮਤ ਪਾਈ ਨਹੀਂ ਜਾ ਸਕਦੀ, ਉਸ ਨੂੰ ਮਿਲਣ ਦੀ ਵਿਧੀ ਗੁਰੂ ਸ਼ਬਦ ਦੀ ਕਮਾਈ ਹੈ। ਇਹ ਸ਼ਬਦ ਆਪਣੇ

ਆਪ ਨਹੀਂ ਮਿਲਦਾ। ਗੁਰਮਤਿ ਦਾ ਮੂਲਿਕ ਸਿਧਾਂਤ ਇਹ ਹੈ ਕਿ ਪ੍ਰਭੂ ਦਇਆ ਕਰੇ, ਗੁਰੂ ਦਾ ਮਿਲਾਪ ਕਰਾ ਦੇਵੇ, ਗੁਰੂ ਕਿਰਪਾ ਕਰੇ, ਪ੍ਰਭੂ ਨਾਲ ਮਿਲਾਪ ਕਰਾ ਦੇਵੇ, ਤਾਂ ਸ਼ਬਦ ਜੀਵ ਦੇ ਹਿਰਦੇ ਵਿਚ ਪਰਵੇਸ਼ ਕਰਦਾ ਹੈ। ਗੁਰੂ ਦੀ ਕਿਰਪਾ ਨਾਲ ਜੇ ਜੀਵ ਨੂੰ ਨਾਮ ਰਸ ਪ੍ਰਾਪਤ ਹੋ ਜਾਵੇ ਅਤੇ ਇਸ ਵਿਚ ਉਹ ਗੜੂੰਦ ਹੋ ਜਾਵੇ ਤਾਂ ਸਾਰੇ ਦੁਖ ਦੂਰ ਹੋ ਜਾਂਦੇ ਹਨ। ਪਰ ਇਹ ਸੌਦਾ ਬਖਸ਼ਿਸ਼ ਦਾ ਹੈ, ਗਿਣਤੀ ਮਿਣਤੀ ਜਾਂ ਤੋਲ ਨਾਲ ਅਪਰ ਅਪਾਰ ਪ੍ਰਭੂ ਦੀ ਕੀਮਤ ਪਾਉਣ ਦਾ ਨਹੀਂ ਹੈ।

**ਆਸਾ ਮਹਲਾ ੩ ॥ ਮੇਰਾ ਪ੍ਰਭੁ ਸਾਚਾ ਗਹਿਰ ਗੰਭੀਰ ॥ ਸੇਵਤ ਹੀ, ਸੁਖੁ ਸਾਂਤਿ ਸਰੀਰ ॥ ਸਬਦਿ ਤਰੇ ਜਨ ਸਹਜਿ ਸੁਭਾਇ ॥ ਤਿਨ ਕੈ, ਹਮ ਸਦ ਲਾਗਹ ਪਾਇ ॥੧॥ ਜੋ ਮਨਿ ਰਾਤੇ ਹਰਿ ਰੰਗੁ ਲਾਇ ॥ ਤਿਨ ਕਾ ਜਨਮ ਮਰਣ ਦੁਖੁ ਲਾਥਾ, ਤੇ ਹਰਿ ਦਰਗਹ ਮਿਲੇ ਸੁਭਾਇ ॥ ੧ ॥ ਰਹਾਉ ॥ ਸਬਦੁ ਚਾਖੈ, ਸਾਚਾ ਸਾਦੁ ਪਾਏ ॥ ਹਰਿ ਕਾ ਨਾਮੁ, ਮੰਨਿ ਵਸਾਏ ॥ ਹਰਿ ਪ੍ਰਭੁ ਸਦਾ ਰਹਿਆ ਭਰਪੂਰਿ॥ ਆਪੇ ਨੇੜੈ ਆਪੇ ਦੂਰਿ ॥ ੨ ॥ ਆਖਣਿ ਆਖੈ ਬਕੈ ਸਭੁ ਕੋਇ ॥ ਆਪੇ ਬਖਸਿ ਮਿਲਾਏ ਸੋਇ ॥ ਕਹਣੈ ਕਥਨਿ ਨ ਪਾਇਆ ਜਾਇ ॥ ਗੁਰ ਪਰਸਾਦਿ ਵਸੈ ਮਨਿ ਆਇ ॥ ੩ ॥ ਗੁਰਮੁਖਿ ਵਿਚਹੁ ਆਪੁ ਗਵਾਇ ॥ ਹਰਿ ਰੰਗ ਰਾਤੇ ਮੋਹੁ ਚੁਕਾਇ ॥ ਅਤਿ ਨਿਰਮਲੁ ਗੁਰ ਸਬਦ ਵੀਚਾਰ ॥ ਨਾਨਕ, ਨਾਮਿ ਸਵਾਰਣਹਾਰ ॥ ੪ ॥ ੪ ॥ ੪੩ ॥**

ਉਚਾਰਨ ਸੇਧ

**ਬਿੰਦੀ ਸਹਿਤ:** ਲਾਗਹੰ, ਪਾਇੰ, ਵਿਚਹੁੰ।

**ਪਦ ਅਰਥ:** ਗਹਿਰ=ਡੂੰਘਾ। ਗੰਭੀਰ=ਵੱਡੇ ਜਿਗਰੇ ਵਾਲਾ, ਅਡੋਲ। ਸੇਵਤ=ਸੇਵਦਿਆਂ, ਸਿਮਰਦਿਆਂ। ਲਾਗਹ=ਲਗਦੇ ਹਾਂ। ਪਾਇ=ਪੈਰੀਂ। ਰੰਗੁ=ਪ੍ਰੇਮ। ਸੁਭਾਇ=ਸੁਭਾਵਕ ਹੀ। ਚਾਖੈ=ਚਖਦਾ ਹੈ। ਬਕੈ=ਬਕਦਾ (ਬੋਲਦਾ ਰਹਿੰਦਾ) ਹੈ। ਕਹਣੈ=ਕਹਿਣ ਨਾਲ। ਕਥਨਿ=ਕਥਨੀ ਦੁਆਰਾ।

**ਅਰਥ:** ਮੇਰਾ ਸਦਾ ਥਿਰ ਰਹਿਣ ਵਾਲਾ ਪ੍ਰਭੂ ਡੂੰਘਾ ਅਤੇ ਵਡੇ ਜਿਗਰੇ ਵਾਲਾ ਹੈ। (ਉਸ ਨੂੰ) ਸੇਵਦਿਆਂ ਹੀ (ਆਤਮਿਕ) ਸ਼ਾਂਤੀ ਅਤੇ ਸੁਖ (ਪ੍ਰਾਪਤ ਹੋ ਜਾਂਦਾ ਹੈ)। (ਗੁਰੂ ਦੇ) ਸ਼ਬਦ ਦੁਆਰਾ (ਅਨੇਕਾਂ) ਜਨ ਸਹਿਜ ਸੁਭਾਵਕ ਹੀ (ਸੰਸਾਰ ਸਾਗਰ ਤੋਂ) ਤਰ ਗਏ ਹਨ (ਅਤੇ) ਅਸੀਂ ਸਦਾ (ਉਨ੍ਹਾਂ ਤਰੇ ਹੋਏ ਸੇਵਕਾਂ ਦੇ) ਪੈਰੀਂ ਪੈਂਦੇ ਹਾਂ (ਭਾਵ ਚਰਨੀ ਲਗਦੇ ਹਾਂ)।੧।

ਜਿਹੜੇ (ਮਨੁੱਖ) ਹਰੀ ਦਾ ਪ੍ਰੇਮ (ਆਪਣੇ) ਮਨ ਵਿਚ ਲਾ ਕੇ ਰੰਗੇ ਗਏ ਹਨ, ਉਹਨਾਂ ਦੇ ਜਨਮ ਮਰਨ ਦਾ ਦੁਖ ਦੂਰ ਹੋ ਗਿਆ ਹੈ (ਅਤੇ) ਉਹ ਹਰੀ ਦੀ ਦਰਗਾਹ ਵਿਚ ਸੁਭਾਵਿਕ ਹੀ (ਭਾਵ ਬਿਨਾਂ ਕਠਨ ਘਾਲ ਦੇ) ਮਿਲ ਗਏ ਹਨ।੧।ਰਹਾਉ।

(ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਨੂੰ ਚਖੇਗਾ (ਉਹੀ) ਸੱਚਾ ਸਾਦ ਪਾਵੇਗਾ (ਅਤੇ) ਹਰੀ ਦਾ ਨਾਮ (ਆਪਣੇ) ਮਨ ਵਿਚ ਵਸਾ ਲਵੇਗਾ। (ਉਹ) ਹਰੀ ਪ੍ਰਭੂ ਸਦਾ ਹੀ (ਹਰ ਥਾਂ ਤੇ) ਵਿਆਪਕ ਹੋ ਰਿਹਾ ਹੈ। (ਉਹ) ਆਪ ਹੀ (ਹਰੇਕ ਜੀਵ ਦੇ) ਨੇੜੇ (ਅਤੇ ਉਹ) ਆਪ (ਹੀ ਹਰੇਕ ਜੀਵ ਤੋਂ) ਦੂਰ ਹੈ।੨।

(ਆਪਣੇ ਵਲੋਂ) ਹਰ ਕੋਈ ਕਥਨੀ ਦੁਆਰਾ ਆਖਦਾ ਹੈ (ਕਿ ਪਰਮਾਤਮਾ ਨੇੜੇ ਹੈ ਪਰ ਉਸ ਪ੍ਰਭੂ ਨੂੰ ਗੱਲਾਂ ਨਾਲ ਨਹੀਂ ਮਿਲਿਆ ਜਾ ਸਕਦਾ, ਜਿਸ ਨੂੰ ਉਹ ਹਰੀ) ਆਪ ਬਖਸ਼ ਕੇ ਮਿਲਾ ਲਏ ਉਹੀ (ਉਸ ਨੂੰ ਮਿਲਦਾ ਹੈ)। (ਨਿਰਾ-ਪੁਰਾ) ਕਹਿਣ ਨਾਲ, ਕਥਨੀ ਦੁਆਰਾ (ਉਹ ਸਚਾ ਪ੍ਰਭੂ) ਨਹੀਂ ਪਾਇਆ ਜਾ ਸਕਦਾ। (ਹਾਂ) ਗੁਰੂ ਦੀ ਕਿਰਪਾ ਨਾਲ ਮਨ ਵਿਚ ਆ ਕੇ ਵਸ ਜਾਂਦਾ ਹੈ।੩।

(ਜਿਹੜੇ ਮਨੁੱਖ) ਗੁਰੂ ਅਨੁਸਾਰੀ ਹਨ (ਉਹ ਆਪਣੇ ਮਨ ਵਿਚ) ਆਪਾ-ਭਾਵ ਦੂਰ ਕਰ ਲੈਂਦੇ ਹਨ (ਅਤੇ ਉਹ ਮਾਇਆ ਦਾ) ਮੋਹ ਦੂਰ ਕਰਕੇ ਹਰੀ ਦੇ ਪ੍ਰੇਮ ਵਿਚ ਰੱਤੇ ਰਹਿੰਦੇ ਹਨ। ਗੁਰੂ ਦੇ ਸ਼ਬਦ ਦੀ ਵੀਚਾਰ ਬਹੁਤ ਹੀ ਪਵਿੱਤਰ ਹੈ। ਨਾਨਕ, (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ ਗੁਰਬਾਣੀ ਦੀ ਵੀਚਾਰ ਕਰਦੇ ਹਨ) ਉਹ ਨਾਮ ਦੁਆਰਾ (ਆਪ ਹੀ ਨਹੀਂ ਹੋਰਨਾਂ ਨੂੰ ਵੀ) ਸਵਾਰਨ ਵਾਲੇ (ਬਣ ਜਾਂਦੇ ਹਨ)।੪।੪।੪੩।

## ਅਰਥ ਭੇਦ ਅਤੇ ਨਿਰਣੈ

**ਨਾਨਕ ਨਾਮਿ ਸਵਾਰਣਹਾਰ ॥**

ਵਖ ਵਖ ਅਰਥ:

੧- ਤਿਨ ਕੋ (ਨਾਮਿ) ਨਾਮੀ ਵਾਹਿਗੁਰੂ ਸਵਾਰਨ ਵਾਲਾ ਹੂਆ ਹੈ। [ਫ਼.ਸ.

੨- ਹੇ ਨਾਨਕ! (ਉਹਨਾਂ ਦਾ ਸਭੋ ਕੁਝ) ਸਵਾਰਨ ਵਾਲਾ ਨਾਮੀ (ਆਪ ਹੋ ਜਾਂਦਾ ਹੈ, ਜਿਸ ਦਾ ਨਾਮ ਸਿਮਰਦੇ ਹਨ)। [ਸ਼ੰ.ਪੋ.

੩- ਹੇ ਨਾਨਕ! ਪ੍ਰਭੂ ਨਾਮ ਵਿਚ ਜੁੜ ਕੇ ਮਨੁੱਖ ਹੋਰਨਾਂ ਦਾ ਜੀਵਨ ਸਵਾਰਨ ਜੋਗਾ ਭੀ ਹੋ ਜਾਂਦਾ ਹੈ। [ਦਰਪਣ

੪- ਨਾਮ ਦੁਆਰਾ ਸਵਾਰਨ ਦੇ ਸਮਰਥਕ ਹਨ। [ਸ਼ਬਦਾਰਥ

**ਨਿਰਣੈ:** ਇਥੇ ਸਵਾਰਨ ਦਾ ਅਰਥ ਵਾਹਿਗੁਰੂ ਨਹੀਂ ਸਗੋਂ ਉਹਨਾਂ ਗੁਰਮੁਖਾਂ ਲਈ ਹੈ ਜਿਹੜੇ ਨਾਮ ਜਪਦੇ ਅਤੇ ਗੁਰ ਸ਼ਬਦ ਦੀ ਵੀਚਾਰ ਕਰਦੇ ਹਨ। ਨਾਮ ਦੁਆਰਾ ਸੰਗੀਆਂ, ਸਾਥੀਆਂ ਨੂੰ ਸਵਾਰਨ ਤੇ ਤਾਰਨ ਵਾਲੇ ਬਣ ਜਾਂਦੇ ਹਨ। ਜਿਵੇਂ ਗੁਰੂ ਜੀ ਦੇ ਪਵਿੱਤਰ ਵਾਕ ਹਨ:-

**ੳ. ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥ ਸੰਗੀ ਸਾਥੀ ਸਗਲ ਤਰਾਈ ॥**

**ਅ. ਓਇ ਆਪਿ ਛੁਟੇ ਪਰਵਾਰ ਸਿਉ, ਸਭੁ ਜਗਤੁ ਛਡਾਇਆ॥** [ਪੰਨਾ ੭੨੫

ਗੁਰਬਾਣੀ ਵਿਚ 'ਸਵਾਰਣਹਾਰ' ਸ਼ਬਦ ਦੀ ਵਰਤੋਂ ਦੇ ਦਰਸ਼ਨ ਹੇਠ ਲਿਖੀਆਂ ਪੰਕਤੀਆਂ ਵਿਚੋਂ ਕੀਤੇ ਜਾ ਸਕਦੇ ਹਨ:-

**੧- ਪੂਰੈ ਪੂਰਾ ਕਰਿ ਛੋਡਿਆ, ਹੁਕਮਿ ਸਵਾਰਣਹਾਰ ॥** [ਪੰਨਾ ੯੦

੨- ਆਪਿ ਤੁਲੇ ਆਪੇ ਵਣਜਾਰ॥ ਨਾਨਕ ਨਾਮਿ ਸਵਾਰਣਹਾਰ ॥ [ਪੰਨਾ ੧੫੨

੩- ਪ੍ਰਭ ਆਪਿ ਸੀਗਾਰਿ ਸਵਾਰਣਹਾਰ ॥ [ਪੰਨਾ ੩੮੪

੪- ਪ੍ਰਭ ਸਾਚੇ ਕੀ ਸਾਚੀ ਕਾਰ ॥ ਨਾਨਕ ਨਾਮਿ ਸਵਾਰਣਹਾਰ ॥ [ਪੰਨਾ ੬੬੫

੫- ਚਲਣ ਸਾਰ ਨ ਜਾਣਨੀ, ਕਾਜ ਸਵਾਰਣਹਾਰ ॥ [ਪੰਨਾ ੭੮੭

ਉਪਰੋਕਤ ਪੰਕਤੀਆਂ ਤੋਂ ਇਹ ਨਿਰਣਾ ਹੁੰਦਾ ਹੈ ਕਿ 'ਸਵਾਰਣਹਾਰ' ਸ਼ਬਦ ਹਰੀ ਅਤੇ ਜਗਿਆਸੂ ਦੋਹਾਂ ਲਈ ਵਰਤਿਆ ਜਾ ਸਕਦਾ ਹੈ ਪਰ ਅਰਥ ਪ੍ਰਕਰਣ ਅਨੁਸਾਰ ਕਰਨੇ ਹੀ ਠੀਕ ਮੰਨੇ ਜਾਣਗੇ, ਇਹ ਨਹੀਂ ਕਿ ਹਰ ਥਾਂ ਤੇ ਹੀ 'ਸਵਾਰਣਹਾਰ' ਪਦ ਦੇ ਅਰਥ ਵਾਹਿਗੁਰੂ ਕਰਨੇ ਹਨ।

'ਨਾਨਕ ਨਾਮਿ ਸਵਾਰਣਹਾਰ' ਵਾਲੀ ਪੰਕਤੀ ਇਸ ਸ਼ਬਦ ਵਿਚ ਹੀ ਨਹੀਂ, ਹੋਰ ਥਾਵਾਂ ਤੇ ਵੀ ਇਸ ਦੀ ਵਰਤੋਂ ਮਿਲਦੀ ਹੈ ਜਿਵੇਂ ਕਿ ਉਪਰ ਨੰਬਰ ੨ ਤੇ ੪ ਦੇ ਸਾਹਮਣੇ ਅੰਕਿਤ ਹੈ। ਉਥੇ 'ਸਵਾਰਣਹਾਰ' ਸ਼ਬਦ ਪ੍ਰਭੂ ਦਾ ਲਖਾਇਕ ਹੈ ਪਰ ਨਿਰਣੈ ਅਧੀਨ ਪੰਕਤੀ ਵਿਚ ਇਹ ਸ਼ਬਦ ਗੁਰਮੁਖਾਂ ਦਾ ਪ੍ਰਤੀਕ ਹੈ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਹਰ ਥਾਂ ਤੇ ਵਿਆਪਕ ਹੈ। ਨਿਜ ਸਰੂਪ ਵਿਚ ਗਹਿਰ ਗੰਭੀਰ ਅਤੇ ਅਡੋਲ ਹੈ। ਜਿਹੜਾ ਮਨੁੱਖ ਅਜਿਹੇ ਪ੍ਰਭੂ ਦੀ ਸੇਵਾ ਕਰਦਾ ਹੈ, ਉਸਨੂੰ ਸਾਰੇ ਸਰੀਰਕ ਸੁਖ ਪ੍ਰਾਪਤ ਹੋ ਜਾਂਦੇ ਹਨ। ਜਿਹੜੇ ਜਗਿਆਸੂ ਪ੍ਰਭੂ ਦੇ ਨਾਮ ਵਿਚ ਰੰਗੇ ਜਾਂਦੇ ਹਨ ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਹੋਰ ਕਠਿਨ ਸਾਧਨਾ ਕਰਨ ਦੀ ਲੋੜ ਨਹੀਂ ਪੈਂਦੀ। ਉਹ ਸੁਭਾਵਕ ਹੀ ਸ਼ਬਦ ਦਾ ਸਵਾਦ ਚਖ ਕੇ ਰਸ ਵਿਚ ਮਖਮੂਰ ਹੋ ਜਾਂਦੇ ਹਨ। ਉਨ੍ਹਾਂ ਨੂੰ ਆਤਮਿਕ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ। ਗੁਰ ਸ਼ਬਦ ਦੇ ਵੀਚਾਰੀ ਬਣ ਕੇ ਉਹ ਮੋਹ ਮਮਤਾ ਤੋਂ ਉਪਰ ਉਠ ਜਾਂਦੇ ਹਨ। ਇਥੋਂ ਤੱਕ ਕਿ ਜਿਥੇ ਉਨ੍ਹਾਂ ਦਾ ਆਪਣਾ ਜੀਵਨ ਸਵਰਦਾ ਹੈ, ਉਥੇ ਉਹ ਨਾਮ ਦੁਆਰਾ ਹੋਰਨਾਂ ਨੂੰ ਵੀ ਸਵਾਰਨ ਵਾਲੇ ਬਣ ਜਾਂਦੇ ਹਨ। ਬਸ, ਲੋੜ ਪੂਰਨ ਪ੍ਰਤੀਤ ਦੀ ਹੈ। ਸਿਧਾਂਤ ਇਹ ਹੈ ਕਿ ਨਾਮ ਦੁਆਰਾ ਹੀ ਹਰੇਕ ਦਾ ਜੀਵਨ ਸਵਰਦਾ ਹੈ। ਸਾਈਂ ਦੇ ਮਿਲਾਪ ਵਾਲੇ ਮਾਰਗ ਵਿਚ ਹੋਰ ਸਾਧਨ ਸਹਾਈ ਨਹੀਂ ਹੁੰਦੇ।

**ਆਸਾ ਮਹਲਾ ੩ ॥ ਦੂਜੈ ਭਾਇ ਲਗੇ, ਦੁਖੁ ਪਾਇਆ ॥ ਬਿਨੁ ਸਬਦੈ, ਬਿਰਥਾ ਜਨਮੁ ਗਵਾਇਆ ॥ ਸਤਿਗੁਰੁ ਸੇਵੈ ਸੋਝੀ ਹੋਇ ॥ ਦੂਜੈ ਭਾਇ ਨ ਲਾਗੈ ਕੋਇ ॥ ੧ ॥ ਮੂਲਿ ਲਾਗੇ, ਸੇ ਜਨ ਪਰਵਾਣੁ ॥ ਅਨਦਿਨੁ ਰਾਮਨਾਮੁ ਜਪਿ ਹਿਰਦੈ, ਗੁਰ ਸਬਦੀ ਹਰਿ ਏਕੋ ਜਾਣੁ ॥ ੧ ॥ ਰਹਾਉ ॥ ਡਾਲੀ ਲਾਗੈ, ਨਿਹਫਲੁ ਜਾਇ ॥ ਅੰਧਂੀ ਕੰਮੀ, ਅੰਧ ਸਜਾਇ ॥ ਮਨਮੁਖੁ ਅੰਧਾ ਠਉਰ ਨ ਪਾਇ ॥ ਬਿਸਟਾ ਕਾ ਕੀੜਾ, ਬਿਸਟਾ ਮਾਹਿ ਪਚਾਇ ॥ ੨**

॥ ਗੁਰ ਕੀ ਸੇਵਾ, ਸਦਾ ਸੁਖੁ ਪਾਏ ॥ ਸੰਤ ਸੰਗਤਿ ਮਿਲਿ, ਹਰਿ ਗੁਣ ਗਾਏ ॥ ਨਾਮੇ ਨਾਮਿ ਕਰੇ ਵੀਚਾਰੁ ॥ ਆਪਿ ਤਰੈ, ਕੁਲ ਉਧਰਣਹਾਰੁ ॥ ੩ ॥ ਗੁਰ ਕੀ ਬਾਣੀ ਨਾਮਿ ਵਜਾਏ ॥ ਨਾਨਕ, ਮਹਲੁ ਸਬਦਿ ਘਰੁ ਪਾਏ ॥ ਗੁਰਮਤਿ ਸਤਸਰਿ ਹਰਿ ਜਲਿ ਨਾਇਆ ॥ ਦੁਰਮਤਿ ਮੈਲੁ ਸਭੁ ਦੁਰਤੁ ਗਵਾਇਆ ॥ ੪ ॥ ੫ ॥ ੪੪ ॥

## ਉਚਾਰਨ ਸੇਧ

**ਫੁਟਕਲ:** 'ਉਧਰਣਹਾਰੁ' ਦਾ ਸ਼ੁੱਧ ਉਚਾਰਨ 'ਉਧੱਰਣਹਾਰੁ' ਕਰਨਾ ਹੈ।

**ਪਦ ਅਰਥ:** ਦੂਜੈ ਭਾਇ=(ਇਕ ਅਕਾਲ ਪੁਰਖ ਨੂੰ ਛੱਡ ਕੇ) ਦੂਜੇ ਦੇ ਪਿਆਰ ਵਿਚ। ਮੂਲਿ=ਮੁੱਢ, ਆਦਿ (ਪ੍ਰਭੂ) ਨਾਲ। ਡਾਲੀ=ਟਾਹਣੀ ਨਾਲ। ਨਿਹਫਲੁ=ਨਿਸਫਲ, ਫਲ ਤੋਂ ਹੀਣ। ਅੰਧ ਸਜਾਇ=ਅੰਨ੍ਹੀ ਭਾਵ ਬਹੁਤ ਸਜ਼ਾ। ਠਉਰ=ਟਿਕਾਣਾ, ਥਾਂ। ਪਚਾਇ=ਨਾਸ਼ ਹੋ ਜਾਂਦਾ ਹੈ। ਨਾਮੇ ਨਾਮਿ=ਨਿਰੋਲ ਨਾਮ ਵਿਚ। ਉਧਰਣਹਾਰੁ=ਉਧਾਰ ਕਰਨ ਵਾਲਾ। ਮਹਲੁ=ਸਰੂਪ। ਸਤ ਸਰਿ=ਸਤ (ਸੰਗ ਰੂਪੀ) ਸਰੋਵਰ ਵਿਚ। ਦੁਰਤੁ=ਪਾਪ।

**ਅਰਥ:** (ਜਿਹੜੇ ਮਨੁੱਖ ਇਕ ਅਕਾਲ ਪੁਰਖ ਨੂੰ ਛੱਡ ਕੇ) ਦੂਜੇ ਦੇ ਪਿਆਰ ਵਿਚ ਲਗੇ ਹਨ (ਉਨ੍ਹਾਂ ਨੇ) ਦੁਖ ਪਾਇਆ ਹੈ। (ਗੁਰੂ) ਸ਼ਬਦ ਤੋਂ ਵਿਹੂਣਿਆਂ ਨੇ (ਆਪਣਾ) ਜਨਮ ਵਿਅਰਥ ਗੁਆ ਲਿਆ ਹੈ। (ਜਿਹੜਾ ਮਨੁੱਖ) ਸਤਿਗੁਰੂ ਨੂੰ ਸੇਵਦਾ (ਸਿਮਰਦਾ) ਹੈ, (ਉਸ ਨੂੰ ਆਤਮਿਕ ਗਿਆਨ ਦੀ) ਸੋਝੀ ਹੁੰਦੀ ਹੈ। (ਉਹ ਫਿਰ ਇਕ ਅਕਾਲ ਪੁਰਖ ਨੂੰ ਛੱਡ ਕੇ) ਕਿਸੇ ਦੂਜੇ ਦੇ ਪਿਆਰ ਵਿਚ ਨਹੀਂ ਲੱਗਦਾ।੧।

(ਜਿਹੜੇ ਮਨੁੱਖ) ਮੁੱਢ (ਪਰਮਾਤਮਾ) ਨਾਲ ਲਗਦੇ (ਭਾਵ ਜੁੜਦੇ ਹਨ) ਉਹੀ ਜਨ (ਰਬੀ ਦਰਗਾਹ ਵਿਚ) ਪਰਵਾਨ ਹੁੰਦੇ ਹਨ। (ਓਹ ਆਪਣੇ) ਹਿਰਦੇ ਵਿਚ ਦਿਨ ਰਾਤ ਪ੍ਰਭੂ ਦਾ ਨਾਮ ਜਪ ਕੇ ਗੁਰੂ ਦੇ ਸ਼ਬਦ ਦੁਆਰਾ ਇਕ ਹਰੀ ਨੂੰ ਜਾਣ (ਪਛਾਣ ਲੈਂਦੇ ਹਨ)।੧।ਰਹਾਉ।

(ਜਿਹੜਾ ਮਨੁੱਖ) ਮੁੱਢ (ਅਕਾਲ ਪੁਰਖ ਨੂੰ ਛੱਡ ਕੇ) ਟਾਹਣੀ (ਭਾਵ ਉਸ ਦੀ ਮਾਇਆ) ਨਾਲ ਲਗਦਾ ਹੈ (ਉਸ ਦਾ ਕੀਤਾ ਕਰਮ) ਨਿਸਫਲ ਹੀ ਜਾਂਦਾ ਹੈ। ਅਗਿਆਨਤਾ ਵਾਲੇ ਕੰਮ ਵਿਚ (ਪੈ ਕੇ) ਬਹੁਤ ਸਜਾ ਮਿਲਦੀ ਹੈ। ਮਨਮੁਖ ਅਗਿਆਨੀ ਨੂੰ (ਕੋਈ) ਟਿਕਾਣਾ ਨਹੀਂ ਮਿਲਦਾ (ਉਹ ਸਦਾ ਭਟਕਦਾ ਹੀ ਰਹਿੰਦਾ ਹੈ ਜਿਵੇਂ ਕਿ) ਗੰਦਗੀ ਦਾ ਕੀੜਾ ਗੰਦਗੀ ਵਿਚ ਨਾਸ਼ ਹੋ ਜਾਂਦਾ ਹੈ।੨।

(ਹੇ ਭਾਈ! ਜਿਹੜਾ ਪੁਰਖ) ਗੁਰੂ ਦੀ ਸੇਵਾ (ਕਰਦਾ ਹੈ ਉਹ) ਹਮੇਸ਼ਾ (ਆਤਮਿਕ) ਸੁਖ ਪਾਉਂਦਾ ਹੈ। ਸੰਤਾਂ ਦੀ ਸੰਗਤ ਨਾਲ ਮਿਲ ਕੇ (ਉਹ) ਹਰੀ ਦੇ ਗੁਣ ਗਾਉਂਦਾ ਹੈ। (ਉਹ) ਨਿਰੋਲ ਨਾਮ ਵਿਚ (ਟਿਕ ਕੇ ਪ੍ਰਭੂ ਦੇ ਗੁਣਾਂ ਦੀ) ਵੀਚਾਰ ਕਰਦਾ ਹੈ। (ਇਸ ਤਰ੍ਹਾਂ, ਉਹ) ਆਪ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ (ਅਤੇ ਆਪਣੀ) ਕੁਲ ਦਾ ਵੀ ਤਾਰਨਹਾਰਾ (ਬਣ ਜਾਂਦਾ ਹੈ)।੩।

(ਜਿਹੜਾ ਮਨੁੱਖ) ਗੁਰੂ ਦੀ ਬਾਣੀ ਨੂੰ ਨਾਮ ਦੁਆਰਾ ਪ੍ਰਗਟਾਉਂਦਾ ਹੈ (ਭਾਵ ਕੀਰਤਨ ਕਰਦਾ ਹੈ), ਨਾਨਕ (ਉਹ ਮਨੁੱਖ ਗੁਰੂ ਦੇ) ਸ਼ਬਦ ਦੁਆਰਾ ਨਿਜ ਸਰੂਪ (ਨੂੰ ਪਛਾਣ ਕੇ ਪ੍ਰਭੂ ਦਾ) ਸਰੂਪ ਪਾ ਲੈਂਦਾ ਹੈ। (ਇਸ ਤਰ੍ਹਾਂ ਮਾਨੋ ਉਸ ਨੇ) ਗੁਰੂ ਦੀ ਮਤਿ ਦੁਆਰਾ ਸਤਿਸੰਗ ਸਰੋਵਰ ਵਿਚ ਹਰੀ ਦੇ ਨਾਮ ਰੂਪੀ ਜਲ ਵਿੱਚ ਇਸ਼ਨਾਨ ਕਰ ਲਿਆ ਹੈ, ਖੋਟੀ ਬੁਧੀ ਦੀ ਮੈਲ ਅਤੇ ਸਾਰੇ ਪਾਪਾਂ ਨੂੰ ਦੂਰ ਕਰ ਲਿਆ ਹੈ॥੪॥੫॥੪੪॥

## ਅਰਥ ਭੇਦ ਅਤੇ ਨਿਰਣੈ

**ਗੁਰ ਕੀ ਬਾਣੀ ਨਾਮਿ ਵਜਾਏ ॥**

**ਨਾਨਕ ਮਹਲੁ ਸਬਦਿ ਘਰੁ ਪਾਏ ॥**

ਵਖ ਵਖ ਅਰਥ:

੧- ਗੁਰੋਂ ਕੀ ਬਾਣੀ ਕਰਕੇ ਜੋ ਨਾਮੀ ਕੋ ਜਪਤਾ ਹੈ ਸੋ ਗੁਰ (ਸਬਦਿ) ਉਪਦੇਸ਼ ਕਰ (ਘਰੁ) ਅੰਤਸ਼ਕਰਨ ਮੈਂ ਮਹਲ ਕੋ ਪਾਤਾ ਹੈ। [ਫ. ਸ.

੨- ਨਾਮ ਦੁਆਰਾ ਪਰਗਟ ਕਰਦਾ ਹੈ ਭਾਵ ਦ੍ਰਿੜ ਕਰਦਾ ਹੈ (ਹਰੀ ਪਿਆਰ ਵਿਚ ਗੁਰਬਾਣੀ ਪੜ੍ਹਦਾ ਸੁਣਦਾ ਹੈ)। ਮਹਲ, ਘਰ (ਹਰੀ ਦਾ ਟਿਕਾਣਾ) ਸ਼ਬਦ ਦੁਆਰਾ ਪ੍ਰਾਪਤ ਕਰਦਾ ਹੈ। [ਸ਼ਬਦਾਰਥ

੩- ਪਰਮਾਤਮਾ ਦੇ ਨਾਮ ਵਿਚ ਜੁੜ ਕੇ ਜਿਹੜਾ ਮਨੁੱਖ ਸਤਿਗੁਰੂ ਦੀ ਬਾਣੀ (ਦਾ ਵਾਜਾ) ਵਜਾਉਂਦਾ ਹੈ (ਆਪਣੇ ਅੰਦਰ ਗੁਰੂ ਦੀ ਬਾਣੀ ਦਾ ਪੂਰਨ ਪ੍ਰਭਾਵ ਪਾਈ ਰਖਦਾ ਹੈ)। ਹੇ ਨਾਨਕ! ਗੁਰੂ ਦੇ ਨਾਮ ਦੀ ਬਰਕਤਿ ਨਾਲ ਉਹ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਘਰ (ਮਹਲ) ਹਾਸਲ ਕਰ ਲੈਂਦਾ ਹੈ। [ਦਰਪਣ

੪- (ਹਾਂ ਜੋ) ਗੁਰੂ ਦੀ ਬਾਣੀ ਦੁਆਰਾ ਨਾਮ ਅਲਾਪਦਾ ਹੈ, ਹੇ ਨਾਨਕ! ਉਹ ਸ਼ਬਦ ਦੁਆਰਾ (ਪਹਿਲੇ) ਘਰ (ਦੇ ਨਿਜ ਸਰੂਪ) ਨੂੰ (ਫੇਰ ਨਿਜ ਸਰੂਪ ਵਿਚੋਂ ਪ੍ਰਭੂ) ਪਰਮਾਤਮਾ ਸਰੂਪ ਨੂੰ ਪਾ ਲੈਂਦਾ ਹੈ। [ਸੰ. ਪੋ.

**ਨਿਰਣੈ:** ਇਥੇ 'ਨਾਮਿ' ਦੇ ਅਰਥ 'ਨਾਮੀ' ਜਾਂ 'ਨਾਮ' ਨਹੀਂ ਜਿਵੇਂ ਕਿ ਸੰਪਰਦਾਈ ਵਿਦਵਾਨਾਂ ਨੇ ਇਸ ਪੰਕਤੀ ਦੇ ਅਰਥ ਕੀਤੇ ਹਨ। 'ਨਾਮਿ' ਦੇ ਮਮੇ ਨੂੰ ਲੱਗੀ ਸਿਹਾਰੀ 'ਦੁਆਰਾ' ਦਾ ਅਰਥ ਦੇਂਦੀ ਹੈ। ਇਸੇ ਤਰ੍ਹਾਂ ਵਜਾਏ ਦਾ ਅਰਥ ਜਪਣਾ ਨਹੀਂ, ਇਸ ਸ਼ਬਦ ਦਾ ਸੰਬੰਧ ਸੰਗੀਤ ਨਾਲ ਹੈ। ਨਾਮ ਵਿਚ (ਜੁੜ ਕੇ ਜਿਹੜਾ ਮਨੁੱਖ) ਗੁਰੂ ਦੀ ਬਾਣੀ ਨੂੰ ਵਜਾਉਂਦਾ ਹੈ (ਭਾਵ ਕੀਰਤਨ ਕਰਦਾ ਹੈ, ਉਹ ਗੁਰੂ ਦੇ ਸ਼ਬਦ ਦੁਆਰਾ ਮਹਲ) ਨਿਜ ਘਰ ਨੂੰ ਪਾਉਂਦਾ ਹੈ (ਉਥੇ ਟਿਕ ਕੇ ਵਾਹਿਗੁਰੂ ਜੀ ਦਾ) ਮਹਲ (ਸਰੂਪ) ਪ੍ਰਾਪਤ ਕਰਦਾ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮੂਲ (ਪ੍ਰਭੂ) ਨਾਲ ਲਗਣ ਦਾ ਉਪਦੇਸ਼ ਦਿੱਤਾ ਹੈ। ਗੁਰੂ ਬਾਬਾ ਜੀ ਦੇ ਪਵਿਤਰ ਵਾਕ ਹਨ:-

**ਖਸਮੁ ਛੋਡਿ ਦੂਜੈ ਲਗੇ, ਡੂਬੇ ਸੇ ਵਣਜਾਰਿਆ ॥** [ਪੰਨਾ ੪੭੦

ਦੂਜੇ ਦੇ ਪ੍ਰੇਮ ਵਿਚ ਲੱਗਣਾ, ਡਾਲੀਆਂ ਨਾਲ ਲਗਣ ਦਾ ਪ੍ਰਤੀਕ ਹੈ। ਅਜਿਹੀ ਸਾਧਨਾ ਨਿਸਫਲ ਜਾਂਦੀ ਹੈ। ਜਿਵੇਂ ਦਰਖਤ ਦੇ ਮੁੱਢ ਨੂੰ ਛੋੜ ਕੇ ਪਤਿਆਂ ਜਾਂ ਡਾਲੀਆਂ ਨੂੰ ਪਾਣੀ ਦੇਈਏ ਤਾਂ ਉਹ ਹਰੇ-ਭਰੇ ਨਹੀਂ ਹੁੰਦੇ, ਸੁਕ ਸੜ ਜਾਂਦੇ ਹਨ, ਇਸੇ ਤਰ੍ਹਾਂ ਪ੍ਰਭੂ ਨੂੰ ਛੋੜ ਕੇ ਦੇਵੀ ਦੇਵਤਿਆਂ ਦੀ ਪੂਜਾ ਕਰਨੀ 'ਬਿਰਥਾ ਘਾਲ' ਗਵਾਉਣ ਵਾਲੀ ਗੱਲ ਹੈ:-

**ਨਿਰਜੀਉ ਪੂਜਹਿ ਮੜਾ ਸਰੇਵਹਿ,**

**ਸਭ ਬਿਰਥੀ ਘਾਲ ਗਵਾਵੈ ॥** [ਪੰਨਾ ੧੨੬੪

ਇਹ ਸਭ ਅਗਿਆਨਤਾ ਵਾਲਾ ਕਰਮ-ਕਾਂਡ ਹੈ। ਜਿਹੜੇ ਮਨੁੱਖ ਸੱਚੇ ਗੁਰੂ ਦੀ ਚਰਨੀ ਲੱਗ ਕੇ ਦਿਨ ਰਾਤ ਨਾਮ ਜਪਦੇ ਹਨ, ਪ੍ਰਭੂ ਦੀ ਸੇਵਾ ਕਰਦੇ ਹਨ। ਉਹੀ ਸੇਵਕ ਜਨ ਪਰਵਾਣ ਹੁੰਦੇ ਹਨ। ਹੋਰ ਸਾਰੇ ਵਿਖਾਵੇ ਦੇ ਸਾਧਨ ਵਿਅਰਥ ਜਾਂਦੇ ਹਨ। ਉਹਨਾਂ ਨਾਲ ਸਤਿ-ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ। ਸਤਿ ਸੰਗਤ ਵਿਚ ਬੈਠ ਕੇ ਨਾਮ-ਸਿਮਰਨ ਵਿਚ ਜੁੜ ਕੇ ਗੁਰੂ ਦੀ ਬਾਣੀ ਦਾ ਕੀਰਤਨ ਕਰਨ ਨਾਲ ਹੀ ਆਤਮਿਕ ਜੀਵਨ ਦਾ ਲਾਭ ਪ੍ਰਾਪਤ ਹੁੰਦਾ ਹੈ।

**ਆਸਾ ਮਹਲਾ ੩ ॥ ਮਨਮੁਖ ਮਰਹਿ, ਮਰਿ ਮਰਣੁ ਵਿਗਾੜਹਿ ॥ ਦੂਜੈ ਭਾਇ, ਆਤਮ ਸੰਘਾਰਹਿ ॥ ਮੇਰਾ ਮੇਰਾ ਕਰਿ ਕਰਿ ਵਿਗੂਤਾ ॥ ਆਤਮੁ ਨ ਚੀਨੈ, ਭਰਮੈ ਵਿਚਿ ਸੂਤਾ ॥ ੧ ॥ ਮਰੁ ਮੁਇਆ, ਸਬਦੇ ਮਰਿ ਜਾਇ॥ ਉਸਤਤਿ ਨਿੰਦਾ ਗੁਰਿ ਸਮ ਜਾਣਾਈ, ਇਸੁ ਜੁਗ ਮਹਿ ਲਾਹਾ, ਹਰਿ ਜਪਿ ਲੈ ਜਾਇ ॥ ੧ ॥ ਰਹਾਉ ॥ ਨਾਮ ਵਿਹੂਣ, ਗਰਭ ਗਲਿ ਜਾਇ ॥ ਬਿਰਥਾ ਜਨਮੁ, ਦੂਜੈ ਲੋਭਾਇ ॥ ਨਾਮ ਬਿਹੂਣੀ, ਦੁਖਿ ਜਲੈ ਸਬਾਈ ॥ ਸਤਿਗੁਰਿ ਪੂਰੈ ਬੂਝ ਬੁਝਾਈ ॥ ੨ ॥ ਮਨੁ ਚੰਚਲੁ, ਬਹੁ ਚੋਟਾ ਖਾਇ ॥ ਏਥਹੁ ਛੁੜਕਿਆ, ਠਉਰ ਨ ਪਾਇ ॥ ਗਰਭ ਜੋਨਿ ਵਿਸਟਾ ਕਾ ਵਾਸੁ ॥ ਤਿਤੁ ਘਰਿ ਮਨਮੁਖੁ ਕਰੇ ਨਿਵਾਸੁ ॥ ੩ ॥ ਅਪੁਨੇ ਸਤਿਗੁਰ ਕਉ, ਸਦਾ ਬਲਿ ਜਾਈ ॥ ਗੁਰਮੁਖਿ ਜੋਤੀ ਜੋਤਿ ਮਿਲਾਈ ॥ ਨਿਰਮਲ ਬਾਣੀ ਨਿਜ ਘਰਿ ਵਾਸਾ॥ ਨਾਨਕ, ਹਉਮੈ ਮਾਰੇ ਸਦਾ ਉਦਾਸਾ ॥ ੪ ॥ ੬ ॥ ੪੫ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਰਹਿੰ, ਵਿਗਾੜਹਿੰ, ਸੰਘਾਰਹਿੰ, ਚੋਟਾਂ, ਏਥਹੁੰ, ਜਾਈਂ।

**ਪਦ ਅਰਥ:** ਵਿਗਾੜਹਿ=ਖ਼ਰਾਬ ਕਰ ਲੈਂਦੇ ਹਨ। ਆਤਮ ਸੰਘਾਰਹਿ=ਆਤਮਾ ਦਾ ਨਾਸ਼ ਕਰ ਲੈਂਦੇ ਹਨ। ਵਿਗੁਤਾ=ਖਰਾਬ ਹੋਇਆ। ਆਤਮੁ ਨ ਚੀਨੈ=(ਆਪਣੀ) ਆਤਮਾ ਨੂੰ ਨਹੀਂ ਪਛਾਣਦਾ। ਮਰੁ=ਮੌਤ। ਸਮ=ਬਰਾਬਰ, ਇਕੋ ਜਿਹੀ। ਦੁਖਿ=ਦੁਖ ਵਿਚ। ਜਲੈ=ਸੜਦੀ ਹੈ। ਸਬਾਈ=ਸਾਰੀ। ਏਥਹੁ=ਇਥੋਂ (ਮਨੁੱਖਾ ਜਨਮ ਚੋਂ)। ਛੁੜਕਿਆ=ਥਿੜਕਿਆ। ਬਲਿ ਜਾਈ=ਬਲਿਹਾਰੇ, ਸਦਕੇ ਜਾਂਦਾ ਹਾਂ। ਗੁਰਮੁਖਿ=ਗੁਰੂ ਨੇ। ਉਦਾਸਾ=ਵਿਰੱਕਤ।

**ਅਰਥ :** ਆਪ ਹੁਦਰੇ ਮਨੁੱਖ ਮਰਦੇ ਹਨ (ਪਰ) ਮਰ ਕੇ (ਆਪਣਾ) ਮਰਣਾ ਖਰਾਬ ਕਰ ਲੈਂਦੇ ਹਨ (ਕਿਉਂਕਿ ਉਹ ਪ੍ਰਭੂ ਨੂੰ ਛੋੜ ਕੇ) ਦੂਜੇ ਦੇ ਪਿਆਰ ਵਿਚ (ਲੱਗ ਕੇ) ਆਪਣੀ ਆਤਮਾ ਦਾ ਨਾਸ਼ ਕਰ ਲੈਂਦੇ ਹਨ (ਮਨਮੁਖ ਜੀਵ) ਮੇਰਾ ਮੇਰਾ ਆਖ ਕੇ ਹੀ ਖਰਾਬ ਹੋਇਆ ਹੈ। (ਉਹ ਆਪਣੀ) ਆਤਮਾ ਨੂੰ ਨਹੀਂ ਪਛਾਣਦਾ (ਭਾਵ ਨਿਜ ਸਰੂਪ ਦੀ ਲਖਤਾ ਨਹੀਂ ਕਰਦਾ, ਮਾਇਆ ਦੇ) ਭਰਮ ਵਿਚ ਸੁੱਤਾ ਪਿਆ ਹੈ।੧।

(ਜਿਹੜਾ) ਜਗਿਆਸੂ (ਗੁਰੂ ਦੇ) ਸ਼ਬਦ ਦੁਆਰਾ ਮਰ ਕੇ (ਅੱਗੇ) ਜਾਂਦਾ ਹੈ (ਉਹ) ਸੋਹਣੀ ਮੌਤ ਮੋਇਆ ਹੈ (ਕਿਉਂਕਿ ਉਸਨੂੰ) ਗੁਰੂ ਨੇ ਨਿੰਦਾ ਅਤੇ ਵਡਿਆਈ ਇਕੋ ਜਿਹੀ ਸਮਝਾ ਦਿੱਤੀ ਹੈ। (ਉਹ) ਇਸ ਜਗ ਵਿਚ ਹਰੀ ਦਾ ਨਾਮ ਜਪ ਕੇ (ਜੀਵਨ ਦਾ) ਲਾਹਾ ਲੈ ਜਾਂਦਾ ਹੈ।੧।ਰਹਾਉ।

ਨਾਮ ਤੋਂ ਸਖਣਾ (ਮਨੁੱਖ) ਜੋਨੀਆਂ ਵਿਚ (ਪਿਆ ਹੀ) ਗਲ ਜਾਂਦਾ ਹੈ। ਦੂਜੇ (ਭਾਵ ਮਾਇਆ ਦੇ) ਲੋਭ ਵਿਚ (ਲੱਗ ਕੇ ਆਪਣਾ ਅਨਮੋਲ) ਜਨਮ ਵਿਅਰਥ ਗੁਆ ਲੈਂਦਾ ਹੈ। ਨਾਮ ਤੋਂ ਸਖਣੀ ਸਾਰੀ (ਸ੍ਰਿਸ਼ਟੀ) ਦੁਖ ਵਿਚ ਸੜਦੀ ਰਹਿੰਦੀ ਹੈ। ਪੂਰੇ ਸਤਿਗੁਰੂ ਨੇ (ਇਹ) ਸੋਝੀ ਕਰਾ ਦਿੱਤੀ ਹੈ।੨।

ਚੰਚਲ ਮਨ ਬਹੁਤੀਆਂ ਚੋਟਾਂ ਖਾਂਦਾ ਹੈ। ਇਥੋਂ (ਇਸ ਮਨੁੱਖਾ ਜਨਮ ਤੋਂ) ਥਿੜਕ ਗਿਆ (ਫਿਰ ਕੋਈ) ਟਿਕਾਣਾ ਪ੍ਰਾਪਤ ਨਹੀਂ ਕਰ ਸਕਦਾ। ਗਰਭ ਜੋਨੀ (ਜਿਥੇ ਨਿਰਾ) ਵਿਸ਼ਟਾ ਹੀ ਹੁੰਦਾ ਹੈ, ਉਸ ਘਰ ਵਿਚ ਮਨਮੁਖ ਵਾਸਾ ਕਰਦਾ ਹੈ।੩।

(ਮੈਂ) ਆਪਣੇ ਸਤਿਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ। ਗੁਰੂ ਨੇ (ਮੇਰੀ) ਜੋਤਿ (ਪਰਮ) ਜੋਤੀ ਵਿਚ ਮਿਲਾ ਦਿੱਤੀ ਹੈ। ਨਿਰਮਲ ਬਾਣੀ ਦੁਆਰਾ ਨਿਜ ਸਰੂਪ ਵਿਚ ਵਾਸਾ ਹੋਇਆ ਹੈ। ਨਾਨਕ, (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ) ਹਉਮੈ ਨੂੰ ਮਾਰ ਦੇਵੇ ਉਹ ਸਦਾ ਹੀ ਵਿਰੱਕਤ ਹੈ।੪।੬।੪੫।

# ਅਰਥ ਭੇਦ ਅਤੇ ਨਿਰਣੈ

**ਮਰੁ ਮੁਇਆ ਸਬਦੇ ਮਰਿ ਜਾਇ ॥**

ਵਖ ਵਖ ਅਰਥ:

੧- ਜਿਨ ਗੁਰਮੁਖੋਂ ਕਾ ਮਨ ਗੁਰ ਉਪਦੇਸ ਕਰਕੇ ਮਰਾ ਹੈ ਸੋ ਤਿਨ ਕਾ (ਮਰੁ) ਕਾਲ ਮਰ ਜਾਤਾ

ਭਯਾ ਹੈ ਭਾਵ ਜਨਮ ਮਰਨ ਸੇ ਰਹਤ ਭਏ ਹੈਂ। [ਫ਼.ਸ.

੨- ਜੋ ਗੁਰ ਉਪਦੇਸ਼ ਕਰਕੇ ਜੀਵਤ ਭਾਵ ਸੋ ਮਰ ਜਾਂਦਾ ਹੈ। ਉਸ ਦਾ ਮਰੁ ਮੋਇਆ-ਕਾਲ ਮਰ ਜਾਂਦਾ ਹੈ। [ਸੰਪ੍ਰਦਾਈ ਸਟੀਕ

੩- (ਉਸ ਦੀ) ਮੌਤ (ਸਫਲ) ਮਰਣ ਜਾਣੋ ਜੋ ਸ਼ਬਦ (ਦੀ ਕਮਾਈ) ਕਰਕੇ ਮਰਦਾ ਹੈ। [ਸ਼੍ਰੀ.ਪੋ.

੪- ਉਹ ਮਨੁੱਖ (ਮਾਇਆ ਦੇ ਮੋਹ ਵਲੋਂ) ਮੌਤ ਮਰਦਾ ਹੈ, ਗੁਰੂ ਦੇ ਸ਼ਬਦ ਰਾਹੀਂ (ਮੋਹ ਵਲੋਂ) ਉਹ ਅਛੋਹ ਰਹਿੰਦਾ ਹੈ। [ਦਰਪਣ

**ਨਿਰਣੈ:** ਇਥੇ ਕਾਲ ਦੇ ਮਰਨ ਦੀ ਗੱਲ ਨਹੀਂ ਅਤੇ ਨਾ ਹੀ ਮਾਇਆ ਦੇ ਮੋਹ ਵਲੋਂ ਦੀ ਗੱਲ ਹੈ। ਇਥੇ ਵਿਸ਼ਾ ਵਿਗਾੜ ਕੇ ਨਹੀਂ, ਸਵਾਰ ਕੇ ਮਰਨ ਦਾ ਹੈ। ਸੋ ਭੈੜੀ ਅਤੇ ਚੰਗੀ ਮੌਤ ਨੂੰ ਸਮਝਣ ਦੀ ਲੋੜ ਹੈ। ਜਿਹੜਾ ਜਗਿਆਸੂ ਗੁਰੂ ਦੇ ਸ਼ਬਦ ਦੁਆਰਾ ਮਰ ਕੇ (ਅੱਗੇ) ਗਿਆ ਹੈ। ਉਹ ਸੋਹਣੀ ਮੌਤ ਮੋਇਆ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਜੋ ਮਨੁੱਖ ਪੈਦਾ ਹੋਇਆ ਹੈ ਉਸ ਨੇ ਆਪਣੇ ਜੀਵਨ ਕਾਲ ਵਿਚ ਕਈ ਪ੍ਰਕਾਰ ਦੇ ਕਰਮ ਕਮਾਉਣੇ ਹਨ। ਜਿਹੜਾ ਮਨੁੱਖ ਸੁਚੇਤ ਹੋ ਕੇ ਗੁਰੂ ਦੇ ਉਪਦੇਸ਼ ਅਨੁਸਾਰ ਨਾਮ ਦੀ ਘਾਲ ਕਰਕੇ ਨਾਮ ਦੀ ਕਿਰਤ ਕਮਾਈ ਨਾਲ ਸਵੱਛ ਜੀਵਨ ਗੁਜਾਰਦਾ ਹੈ ਉਹ ਆਪਣਾ ਜਨਮ ਸਵਾਰ ਕੇ ਰੱਬੀ ਦਰਗਾਹ ਵਿਚ ਪਹੁੰਚ ਜਾਂਦਾ ਹੈ। ਗੁਰਬਾਣੀ ਵਿਚ ਅੰਕਿਤ ਹੈ:-

**੧. ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ ॥**
**ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ॥**
**ਚਲੈ ਜਨਮੁ ਸਵਾਰਿ ਵਖਰੁ ਸਚੁ ਲੈ ॥**
**ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ॥** [ਪੰਨਾ ੭੫੧

**੨. ਗੁਰਮੁਖ ਜਨਮੁ ਸਵਾਰਿ ਦਰਗਹ ਚਲਿਆ ॥**
**ਸਚੀ ਦਰਗਹ ਜਾਇ ਸਚਾ ਪਿੜ ਮਲਿਆ ॥** [ਭਾ. ਗੁਰਦਾਸ ਜੀ

ਦੂਜੇ ਪਾਸੇ ਮਨਮੁਖ ਦੇ ਜੀਵਨ ਦੀ ਤਸਵੀਰ ਹੈ ਕਿ ਉਹ ਕਿਵੇਂ ਦ੍ਵੈਤ ਵਿਚ ਲੱਗ ਕੇ ਆਪਣਾ ਜੀਵਨ ਵਿਗਾੜ ਲੈਂਦਾ ਹੈ। ਅੰਤ ਕਾਲ ਜਮ ਚੋਟਾਂ ਹੀ ਖਾਂਦਾ ਹੈ। ਭਗਤ ਕਬੀਰ ਜੀ ਨੇ ਵੀ ਜਗਿਆਸੂ ਨੂੰ ਇਸ ਬਾਰੇ ਸੁਚੇਤ ਕੀਤਾ ਹੈ:-

**ਸਿਮਰਨੁ ਭਜਨੁ ਦਇਆ ਨਹੀ ਕੀਨੀ,**
**ਤਉ ਮੁਖਿ ਚੋਟਾ ਖਾਇਗਾ ॥** [ਪੰਨਾ ੧੧੦੬

ਸੋ ਗੁਰਮੁਖ ਅਤੇ ਮਨਮੁਖ ਦੇ ਮਰਨ ਵਿਚ ਬਹੁਤ ਅੰਤਰ ਹੈ:-

ਮਨਮੁਖਿ **ਆਵੈ ਮਨਮੁਖਿ ਜਾਵੈ ॥**

**ਮਨਮੁਖਿ ਫਿਰਿ ਫਿਰ ਚੋਟਾ ਖਾਵੈ ॥**
**ਜਿਤਨੇ ਨਰਕ ਸੇ** ਮਨਮੁਖਿ **ਭੋਗੇ,**
**ਗੁਰਮੁਖਿ ਲੇਪੁ ਨ ਮਾਸਾ ਹੇ ॥** [ਪੰਨਾ ੧੦੭੩

ਗੁਰਮੁਖਿ ਨੂੰ ਜੋ ਜੀਵਨ ਲਾਹੇ ਦੀ ਸੋਝੀ ਸਤਿਗੁਰੂ ਨੇ ਬਖਸ਼ੀ ਹੈ, ਉਸ ਨੇ ਗ੍ਰਹਿਣ ਕਰ ਲਈ ਹੈ। ਇਸ ਲਈ ਉਹ ਸਮ ਅਵਸਥਾ ਵਿਚ ਟਿਕ ਕੇ ਹਰੀ ਦਾ ਅਜਪਾ ਜਾਪ ਜਪਦਾ ਹੋਇਆ ਪਰਮ ਜੋਤੀ ਨਾਲ ਜਾ ਰਲਦਾ ਹੈ। ਸੰਸਾਰ ਦੇ ਲੋਕ ਆਪਣਾ ਨੱਕ ਵਡਾ ਕਰਨ ਲਈ 'ਵੱਡਾ ਮਰਨਾ' ਕਰਦੇ ਹਨ। ਬੜੇ ਵਧੀਆ ਭੋਜਨ ਅਤੇ ਪੁੰਨ-ਦਾਨ ਕਰਦੇ ਹਨ ਪਰ ਇਹ ਮਰਣ ਨੂੰ ਸਵਾਰਨ ਵਾਲੇ ਹੋਛੇ ਸਾਧਨ ਹਨ ਜੋ ਛਿਨ ਭੰਗਰ ਹੁੰਦੇ ਹਨ। ਗੁਰਬਾਣੀ ਵਿਚ ਲੋੜੀਂਦਾ ਉਪਦੇਸ਼ ਇਸ ਤਰ੍ਹਾਂ ਅੰਕਿਤ ਹੈ:-

**ਸੋ ਧਿਆਨੁ ਧਰਹੁ ਜੇ ਬਹੁਰਿ ਨ ਧਰਨਾ ॥**
**ਐਸੇ ਮਰਹੁ ਜੇ ਬਹੁਰਿ ਨ ਮਰਨਾ ॥** [ਪੰਨਾ ੩੨੭
**ਮਰਨੋ ਮਰਨੁ ਕਹੈ ਸਭੁ ਕੋਈ ॥**
**ਸਹਜੇ ਮਰੈ ਅਮਰੁ ਹੋਇ ਸੋਈ ॥** [ਪੰਨਾ ੩੨੭

**ਆਸਾ ਮਹਲਾ ੩ ॥ ਲਾਲੈ, ਆਪਣੀ ਜਾਤਿ ਗਵਾਈ ॥ ਤਨੁ ਮਨੁ ਅਰਪੇ, ਸਤਿਗੁਰ ਸਰਣਾਈ ॥ ਹਿਰਦੈ ਨਾਮੁ, ਵਡੀ ਵਡਿਆਈ ॥ ਸਦਾ ਪ੍ਰੀਤਮੁ ਪ੍ਰਭੁ ਹੋਇ ਸਖਾਈ ॥ ੧ ॥ ਸੋ ਲਾਲਾ ਜੀਵਤੁ ਮਰੈ ॥ ਸੋਗੁ ਹਰਖੁ ਦੁਇ ਸਮ ਕਰਿ ਜਾਣੈ, ਗੁਰ ਪਰਸਾਦੀ ਸਬਦਿ ਉਧਰੈ ॥ ੧ ॥ ਰਹਾਉ ॥ ਕਰਣੀ ਕਾਰ ਧੁਰਹੁ ਫੁਰਮਾਈ ॥ ਬਿਨੁ ਸਬਦੈ, ਕੋ ਥਾਇ ਨ ਪਾਈ ॥ ਕਰਣੀ ਕੀਰਤਿ, ਨਾਮੁ ਵਸਾਈ ॥ ਆਪੇ ਦੇਵੈ ਢਿਲ ਨ ਪਾਈ ॥ ੨ ॥ ਮਨਮੁਖਿ ਭਰਮਿ ਭੂਲੈ ਸੰਸਾਰੁ ॥ ਬਿਨੁ ਰਾਸੀ, ਕੂੜਾ ਕਰੇ ਵਾਪਾਰੁ ॥ ਵਿਣੁ ਰਾਸੀ, ਵਖਰੁ ਪਲੈ ਨ ਪਾਇ ॥ ਮਨਮੁਖਿ ਭੂਲਾ ਜਨਮੁ ਗਵਾਇ ॥ ੩ ॥ ਸਤਿਗੁਰ ਸੇਵੇ, ਸੁ ਲਾਲਾ ਹੋਇ ॥ ਊਤਮ ਜਾਤੀ ਊਤਮੁ ਸੋਇ ॥ ਗੁਰ ਪਉੜੀ ਸਭਦੂ ਊਚਾ ਹੋਇ ॥ ਨਾਨਕ, ਨਾਮਿ ਵਡਾਈ ਹੋਇ ॥੩॥੭॥੪੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਧੁਰਹੁਂ, ਥਾਇਂ, ਸਭਦੂਂ।

**ਪਦ ਅਰਥ:** ਲਾਲੈ=ਦਾਸ, ਸੇਵਕ ਨੇ। ਜਾਤਿ=ਹੋਂਦ, ਹਸਤੀ। ਅਰਪੇ=ਭੇਟਾ ਕਰਕੇ। ਸਖਾਈ=ਮਿੱਤਰ, ਸਾਥੀ। ਜੀਵਤੁ=ਜੀਵਤ ਭਾਵ ਤੋਂ। ਸੋਗੁ=ਗ਼ਮੀ। ਹਰਖੁ=ਖ਼ੁਸ਼ੀ। ਸਮ=ਇਕੋ ਜਿਹਾ। ਉਧਰੈ=ਤਰਦਾ ਹੈ। ਕਰਣੀ=ਕਰਨ ਜੋਗ। ਕੀਰਤਿ=ਸਿਫਤਿ। ਰਾਸੀ=ਪੂੰਜੀ। ਵਖਰੁ=ਸੌਦਾ। ਸੋਇ=ਸੋਭਾ।

ਗੁਰ ਪਉੜੀ=ਗੁਰੂ ਦੀ ਦਿੱਤੀ ਹੋਈ ਸਿਮਰਨ-ਸਿਖਿਆ। ਸਭਦੂ=ਸਭ ਤੋਂ।

**ਅਰਥ:** ਸੇਵਕ ਨੇ ਆਪਣੀ ਜਾਤ ਮਿਟਾ ਦਿੱਤੀ ਹੈ (ਕਿਉਂਕਿ ਉਹ ਆਪਣਾ) ਤਨ ਮਨ ਭੇਟਾ ਕਰਕੇ ਸਤਿਗੁਰੂ ਦੀ ਸ਼ਰਣ ਵਿਚ ਪੈ ਗਿਆ ਹੈ। (ਉਸ ਦੇ) ਹਿਰਦੇ ਵਿਚ (ਪ੍ਰਭੂ ਦਾ) ਨਾਮ (ਵਸ ਗਿਆ ਹੈ, ਇਹ ਸਭ ਤੋਂ) ਵੱਡੀ ਵਡਿਆਈ (ਵਾਲੀ ਗੱਲ ਹੈ ਕਿਉਂਕਿ ਜਿਹੜਾ) ਪ੍ਰਭੂ ਸਦਾ ਹੀ (ਸਭ ਦਾ ਪਿਆਰਾ ਹੈ (ਉਹ ਸਦਾ ਲਈ) ਸਾਥੀ (ਬਣ ਗਿਆ ਹੈ)।੧।

(ਹੇ ਭਾਈ! ਸਹੀ ਅਰਥਾਂ ਵਿੱਚ) ਉਹੀ (ਗੁਰੂ ਘਰ ਦਾ) ਸੇਵਕ ਹੈ ਜੋ ਜੀਵਤ ਭਾਵ ਤੋਂ ਮਰਦਾ ਹੈ (ਭਾਵ ਦੁਨੀਆ ਦੇ ਕਾਰ ਵਿਹਾਰ ਕਰਦਾ ਹੋਇਆ, ਵਾਸ਼ਨਾ ਤੋਂ ਰਹਿਤ ਹੋ ਜਾਂਦਾ ਹੈ)। ਗ਼ਮੀ ਅਤੇ ਖ਼ੁਸ਼ੀ ਦੋਹਾਂ ਨੂੰ ਇਕੋ ਜਿਹਾ ਕਰਕੇ ਜਾਣਦਾ ਹੈ (ਅਤੇ) ਗੁਰੂ ਦੀ ਕਿਰਪਾ ਨਾਲ (ਉਹ) ਸ਼ਬਦ (ਕਮਾਈ) ਦੁਆਰਾ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ।੧।ਰਹਾਉ।

(ਹੇ ਭਾਈ! ਸੇਵਕ ਨੇ ਉਹ) ਕਾਰ ਕਰਨੀ ਹੈ (ਜੋ ਉਸ ਨੂੰ ਮਾਲਕ ਨੇ) ਧੁਰ ਤੋਂ ਫ਼ੁਰਮਾ ਦਿੱਤੀ ਹੈ। ਸਿਵਾਏ (ਗੁਰੂ ਦੇ) ਸ਼ਬਦ ਤੋਂ (ਹੋਰ ਕਿਸੇ ਕਿਸਮ ਦੀ ਕਰਣੀ ਪ੍ਰਭੂ) ਕਬੂਲ ਨਹੀਂ ਕਰਦਾ। (ਇਸ ਲਈ ਸੇਵਕ) ਸਿਫਤਿ ਸਾਲਾਹ ਵਾਲੀ ਕਰਣੀ ਦੁਆਰਾ (ਆਪਣੇ ਮਨ ਵਿਚ) ਨਾਮ ਵਸਾਈ ਰਖਦਾ ਹੈ। (ਇਸ ਦੇ ਫਲ ਸਰੂਪ ਪ੍ਰਭੂ) ਆਪ ਹੀ (ਨਾਮ ਦੀ ਦਾਤਿ) ਦਿੰਦਾ ਹੈ, ਦੇਰੀ ਨਹੀਂ ਲਾਉਂਦਾ।੨।

ਆਪ-ਹੁਦਰਾ ਮਨੁੱਖ ਸੰਸਾਰ ਦੇ ਭਰਮ ਵਿਚ ਪਿਆ ਭੁਲਦਾ (ਫਿਰਦਾ) ਹੈ। (ਨਾਮ ਦੀ) ਪੂੰਜੀ ਤੋਂ ਬਿਨਾਂ ਕੂੜਾ ਵਪਾਰ ਕਰਦਾ ਹੈ। ਬਿਨਾਂ (ਨਾਮ) ਪੂੰਜੀ ਤੋਂ (ਸੱਚਾ) ਸੌਦਾ ਪੱਲੇ ਨਹੀਂ ਪੈਂਦਾ। (ਇਸ ਲਈ) ਆਪ ਹੁਦਰਾ (ਮਨੁੱਖ) ਭੁਲਾ ਹੋਇਆ (ਆਪਣਾ ਮਨੁੱਖਾ) ਜਨਮ (ਵਿਅਰਥ) ਗੁਆ ਲੈਂਦਾ ਹੈ।੩।

ਜਿਹੜਾ (ਮਨੁੱਖ) ਸਤਿਗੁਰੂ ਨੂੰ ਸੇਂਵਦਾ ਹੈ, ਉਹ (ਸੱਚਾ) ਸੇਵਕ ਹੁੰਦਾ ਹੈ। ਉਹ ਉਤਮ ਜਾਤੀ ਵਾਲਾ (ਅਤੇ) ਉਤਮ ਸੋਭਾ ਵਾਲਾ (ਹੋ ਜਾਂਦਾ) ਹੈ। ਗੁਰੂ ਦੀ (ਉਪਦੇਸ਼ ਰੂਪੀ) ਪਉੜੀ ਤੇ (ਚੜ੍ਹ ਕੇ) ਸਭ ਤੋਂ ਉਚਾ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ (ਸਿਮਰਨ) ਦੁਆਰਾ (ਉਸ ਸੇਵਕ ਦੀ) ਵਡਿਆਈ ਹੁੰਦੀ ਹੈ।੪।੭।੪੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਲਾਲਾ' ਪਦ ਦੀ ਵਰਤੋਂ ਤੋਂ ਪਾਠਕਾਂ ਨੂੰ ਜਾਣੂੰ ਕਰਵਾਉਣਾ ਯੋਗ ਹੋਵੇਗਾ। ਮੁਸਲਮਾਨਾਂ ਨੇ ਜਦੋਂ ਹਿੰਦੋਸਤਾਨ ਜਿੱਤ ਕੇ ਆਪਣਾ ਤਸੱਲਤ ਜਮਾ ਲਿਆ ਸੀ ਤਾਂ ਉਹ ਹਿੰਦੂਆਂ ਨੂੰ ਨਫ਼ਰਤ ਨਾਲ 'ਲਾਲਾ' ਕਹਿੰਦੇ ਹੁੰਦੇ ਸਨ। ਫ਼ਾਰਸੀ ਭਾਸ਼ਾ ਵਿਚ 'ਲਾਲਾ' ਦਾ ਅਰਥ 'ਗੁਲਾਮ' ਹੈ।

ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਦੇ ਕੋਸ਼ ਅਨੁਸਾਰ ਗੁਲਾਮ ਦੀ ਨਿਸ਼ਾਨੀ ਕੰਨ ਵਿਚ ਵਾਲਾ ਹੁੰਦਾ ਸੀ ਜਿਨ੍ਹਾਂ ਨੂੰ ਹਲਕਾ ਬਗੋਸ਼ ਆਖਦੇ ਸਨ। ਇਹ ਵੀ ਸੰਭਵ ਹੈ ਕਿ ਹਿੰਦੀ ਪਦ ਲਲਾ-ਪਿਆਰ ਤੋਂ ਲਾਲਾ ਬਣਿਆ ਹੋਵੇ। ਹੁਣ ਲਾਲਾ ਪਦ ਹਿੰਦੂਆਂ ਵਿਚ ਵਡਿਆਈ ਦਾ

ਵਾਚਕ ਹੈ ਅਤੇ ਕੰਨਾਂ ਵਿਚ ਵਾਲੇ (ਕਾਂਟੇ ਅਤੇ ਝੁਮਕਾ) ਪਾਣ ਨੂੰ ਵੀ ਵਡਿਆਈ ਸਮਝਦੇ ਹਨ।

ਇਸ ਸ਼ਬਦ ਵਿਚ ਅਜਿਹੇ ਲਾਲੇ ਦਾ ਜ਼ਿਕਰ ਨਹੀਂ ਹੈ। ਗੁਰੂ ਘਰ ਵਿਚ ਜਾਤ ਪਾਤ ਜਾਂ ਵਡੱਪਣ ਨੂੰ ਪਰਵਾਨ ਨਹੀਂ ਕੀਤਾ ਗਿਆ, ਸੇਵਕ ਪੁਣੇ ਦੀ ਸਦਾ ਹੀ ਸ਼ਲਾਘਾ ਤੇ ਸ਼ੋਭਾ ਹੁੰਦੀ ਰਹੀ ਹੈ।

ਸੇਵਕ ਦੀ ਕਰਣੀ ਦਾ ਜ਼ਿਕਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ' ਬਾਣੀ ਵਿਚ ਇਉਂ ਕੀਤਾ ਹੈ:-

**੧. ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥**
**ਗੁਰ ਕੀ ਆਗਿਆ ਮਨ ਮਹਿ ਸਹੈ॥**
**੨. ਆਪਸ ਕਉ ਕਰਿ ਕਛੁ ਨ ਜਨਾਵੈ ॥**
**ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥** [ਪੰਨਾ ੨੮੬

ਸ੍ਰੀ ਗੁਰੂ ਅਮਰਦਾਸ ਜੀ ਨੇ ਸਾਰੰਗ ਕੀ ਵਾਰ ਵਿਚ ਵੀ ਸੇਵਕ ਦੀ ਪਰਿਭਾਸ਼ਾ ਨੂੰ ਇਉਂ ਦਰਸਾਇਆ ਹੈ:-

**੧. ਨਾਨਕ ਸੇਵਕੁ ਸੋਈ ਆਖੀਐ, ਜੋ ਸਿਰੁ ਧਰੇ ਉਤਾਰਿ ॥**
**੨. ਸਤਿਗੁਰ ਕਾ ਭਾਣਾ ਮੰਨਿ ਲਏ, ਸਬਦੁ ਰਖੈ ਉਰਧਾਰਿ॥** [ਪੰਨਾ ੧੨੩੭

'ਲਾਲਾ' ਪਦ ਦੇ ਦਰਸ਼ਨ ਕਰਨੇ ਹੋਣ ਤਾਂ ਪੜ੍ਹੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਾਰੂ ਰਾਗ ਅੰਦਰ ਉਚਾਰਨ ਕੀਤਾ ਹੋਇਆ ਸ਼ਬਦ 'ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸੁਭਾਗਾ॥' (ਪੰਨਾ ੯੯੧)। ਸਹੀ ਅਰਥਾਂ ਵਿਚ ਲਾਲਾ ਉਹ ਹੈ ਜੋ ਸਾਈਂ ਦੀ ਦਸੀ ਹੋਈ ਕਾਰ ਨੂੰ ਖਿੜੇ ਮੱਥੇ ਕਰਦਾ ਹੋਇਆ ਉਸ ਦੀ ਕੀਰਤੀ ਕਰਦਾ ਹੈ। ਉਹ ਗੁਰੂ ਦੀ ਪਉੜੀ ਨੂੰ ਚੇਤੇ ਰਖਦਾ ਹੈ। ਹਰਖ ਸੋਗ ਦੀ ਅਵਸਥਾ ਤੋਂ ਉਪਰ ਉਠ ਜਾਂਦਾ ਹੈ। ਸੱਚੇ ਸਾਹਿਬ ਦਾ ਲਾਲਾ ਬਣਨਾ ਵੱਡੇ ਭਾਗਾਂ ਦੀ ਨਿਸ਼ਾਨੀ ਹੈ।

ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਹੀ ਆਪਣੇ ਪ੍ਰੀਤਮ ਨੂੰ ਰਿਝਾਇਆ ਜਾ ਸਕਦਾ ਹੈ।

ਨੋਟ- ਭਾਵੇਂ ਇਸ ਸ਼ਬਦ ਵਿਚ ਟੀਕਾਕਾਰਾਂ ਨੇ 'ਜਾਤਿ' ਦੇ ਅਰਥ 'ਹੋਂਦ' ਕੀਤੇ ਹਨ ਪਰ ਇਸ ਸ਼ਬਦ ਦੇ ਚੌਥੇ ਪਦੇ ਵਿਚ 'ਊਤਮ ਜਾਤੀ ਊਤਮੁ ਸੋਇ' ਨੂੰ ਮੁਖ ਰਖੀਏ ਤਾਂ 'ਜਾਤਿ' ਦੇ ਅਰਥ 'ਜਾਤੀ' ਕਰਨੇ ਹੀ ਯੋਗ ਹਨ।

**ਆਸਾ ਮਹਲਾ ੩ ॥ ਮਨਮੁਖਿ ਝੂਠੋ ਝੂਠੁ ਕਮਾਵੈ ॥ ਖਸਮੈ ਕਾ ਮਹਲੁ ਕਦੇ ਨ ਪਾਵੈ ॥ ਦੂਜੈ ਲਗੀ ਭਰਮਿ ਭੁਲਾਵੈ ॥ ਮਮਤਾ ਬਾਧਾ ਆਵੈ ਜਾਵੈ ॥ ੧ ॥ ਦੋਹਾਗਣੀ ਕਾ ਮਨ, ਦੇਖੁ ਸੀਗਾਰੁ ॥ ਪੁਤ੍ਰ ਕਲਤਿ ਧਨਿ ਮਾਇਆ ਚਿਤੁ ਲਾਏ, ਝੂਠੁ ਮੋਹ ਪਾਖੰਡ ਵਿਕਾਰੁ ॥ ੧ ॥ ਰਹਾਉ ॥ ਸਦਾ ਸੋਹਾਗਣਿ ਜੋ ਪ੍ਰਭ ਭਾਵੈ ॥ ਗੁਰ ਸਬਦੀ ਸੀਗਾਰੁ ਬਣਾਵੈ ॥ ਸੇਜ ਸੁਖਾਲੀ ਅਨਦਿਨੁ**

ਹਰਿ ਰਾਵੈ ॥ ਮਿਲਿ ਪ੍ਰੀਤਮ ਸਦਾ ਸੁਖੁ ਪਾਵੈ ॥ ੨ ॥ ਸਾ ਸੋਹਾਗਣਿ ਸਾਚੀ, ਜਿਸੁ ਸਾਚਿ ਪਿਆਰੁ ॥ ਅਪਣਾ ਪਿਰੁ ਰਾਖੈ ਸਦਾ ਉਰ ਧਾਰਿ ॥ ਨੇੜੈ ਵੇਖੈ ਸਦਾ ਹਦੂਰਿ ॥ ਮੇਰਾ ਪ੍ਰਭੁ ਸਰਬ ਰਹਿਆ ਭਰਪੂਰਿ ॥ ੩ ॥ ਆਗੈ, ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ, ਜੇਹੇ ਕਰਮ ਕਮਾਇ ॥ ਸਬਦੇ, ਊਚੋ ਊਚਾ ਹੋਇ ॥ ਨਾਨਕ, ਸਾਚਿ ਸਮਾਵੈ ਸੋਇ ॥ ੪ ॥ ੮ ॥ ੪੭ ॥

**ਪਦ ਅਰਥ:** ਮਮਤਾ=ਅਪਣਤ। ਬਾਧਾ=ਬੱਧਾ ਹੋਇਆ। ਦੋਹਾਗਣੀ=ਖਸਮ ਤੋਂ ਘੁੱਥੀ ਹੋਈ। ਮਨ=ਹੇ ਮਨ!। ਕਲਤਿ=ਇਸਤਰੀ ਵਿਚ। ਧਨਿ=ਮਾਇਆ ਵਿਚ। ਸੇਜ=ਹਿਰਦਾ ਰੂਪੀ ਵਿਛਾਈ। ਸੁਖਾਲੀ=ਸੁਖਾਂ ਵਾਲੀ। ਰਾਵੈ=ਭੋਗਦੀ ਹੈ। ਉਰ ਧਾਰਿ=ਹਿਰਦੇ ਵਿਚ ਟਿਕਾ ਕੇ। ਹਦੂਰਿ=ਹਾਜ਼ਰ ਨਾਜ਼ਰ। ਭਰਪੂਰਿ=ਵਿਆਪਕ।

**ਅਰਥ:** (ਜਿਹੜੀ) ਆਪ-ਹੁਦਰੀ (ਜੀਵ ਇਸਤਰੀ) ਨਿਰਾ ਕੂੜ ਹੀ ਕੂੜ ਕਮਾਉਂਦੀ ਹੈ, (ਉਹ ਆਪਣੇ) ਮਾਲਕ (ਅਕਾਲ ਪੁਰਖ ਦਾ) ਸਰੂਪ ਕਦੇ ਵੀ ਨਹੀਂ ਪਛਾਣ ਸਕਦੀ। (ਉਸ ਦੀ ਆਪਣੀ ਬ੍ਰਿਤੀ) ਦੂਜੇ ਦੇ (ਪਿਆਰ ਵਿਚ ਲੱਗੀ ਹੋਣ ਕਰਕੇ ਭਰਮ ਵਿਚ ਭੁਲਾਈ ਰਖਦੀ ਹੈ। (ਇਸ ਤਰ੍ਹਾਂ, ਜੀਵ) ਆਪਣਤ ਦਾ ਬੱਧਾ ਹੋਇਆ ਆਂਦਾ ਜਾਂਦਾ (ਭਾਵ ਜੰਮਦਾ ਮਰਦਾ) ਰਹਿੰਦਾ ਹੈ।੧।

ਹੇ ਮਨ! ਦੋਹਾਗਣ ਇਸਤਰੀ ਦਾ ਸ਼ਿੰਗਾਰ ਵੇਖ (ਉਹ ਕੀ ਹੈ?)। (ਉਹ) ਪੁੱਤਰ, ਇਸਤਰੀ ਅਤੇ ਮਾਇਆ ਵਿਚ ਚਿੱਤ ਲਾਉਂਦੀ ਹੈ, (ਉਸ ਦਾ ਸਾਰਾ ਸ਼ਿੰਗਾਰ) ਝੂਠਾ ਮੋਹ, ਪਾਖੰਡ ਅਤੇ ਵਿਕਾਰ ਰੂਪ ਹੈ।੧।ਰਹਾਉ।

(ਜਿਹੜੀ ਜੀਵ ਇਸਤਰੀ) ਪ੍ਰਭੂ ਨੂੰ ਚੰਗੀ ਲਗਦੀ ਹੈ (ਉਹ) ਸਦਾ ਸੁਹਾਗਣਿ ਹੈ (ਉਹ) ਗੁਰੂ ਦੇ ਸ਼ਬਦ ਦੁਆਰਾ (ਆਤਮਿਕ) ਸ਼ਿੰਗਾਰ ਬਣਾਉਂਦੀ ਹੈ। (ਉਸ ਦੀ ਹਿਰਦਾ ਰੂਪੀ) ਸੇਜ ਸਦਾ ਸੁਖਾਂ ਵਾਲੀ ਹੁੰਦੀ ਹੈ (ਅਤੇ) ਦਿਨ ਰਾਤ ਹਰੀ (ਪਤੀ ਦਾ ਮਿਲਾਪ ਰੰਗ) ਮਾਣਦੀ ਹੈ। ਪ੍ਰੀਤਮ ਨੂੰ ਮਿਲ ਕੇ ਸਦਾ ਸੁਖ ਪਾਉਂਦੀ ਹੈ।੨।

ਉਹ ਸੁਹਾਗਣ ਸੱਚੀ ਹੈ ਜਿਸ ਨੂੰ ਸੱਚੇ (ਪਤੀ) ਨਾਲ ਪਿਆਰ ਹੈ। (ਉਹ) ਆਪਣੇ ਪਤੀ ਨੂੰ ਸਦਾ ਹਿਰਦੇ ਵਿਚ ਟਿਕਾ ਕੇ ਰਖਦੀ ਹੈ। (ਉਹ ਪਤੀ ਨੂੰ) ਸਦਾ ਨੇੜੇ ਭਾਵ ਹਾਜ਼ਰ ਨਾਜ਼ਰ ਵੇਖਦੀ ਹੈ। (ਉਸ ਨੂੰ ਦ੍ਰਿੜ ਗਿਆਨ ਹੈ ਕਿ) ਮੇਰਾ ਪ੍ਰਭੂ (ਪਤੀ) ਸਭ ਵਿਚ ਵਿਆਪਕ ਹੋ ਰਿਹਾ ਹੈ।੩।

(ਹੇ ਭਾਈ!) ਪਰਲੋਕ ਵਿਚ ਜਾਤ, ਪਾਤ, ਰੂਪ (ਆਦਿ ਕਿਸੇ ਦੇ) ਨਾਲ ਨਹੀਂ ਜਾਂਦਾ। ਜਿਹੋ ਜਿਹੇ (ਮਨੁੱਖ ਕਰਮ) ਕਮਾਉਂਦਾ ਹੈ (ਉਹ) ਉਹੋ ਜਿਹਾ ਹੋ ਜਾਂਦਾ ਹੈ। (ਗੁਰੂ ਦੇ) ਸ਼ਬਦ ਦੁਆਰਾ (ਜੀਵ) ਉਚੇ ਤੋਂ ਉਚਾ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਮਨੁੱਖ) ਸੱਦਾ ਥਿਰ (ਪਰਮਾਤਮਾ) ਵਿਚ ਸਮਾਅ ਜਾਂਦਾ ਹੈ।੪।੮।੪੭।

## ਅਰਥ ਭੇਦ ਅਤੇ ਨਿਰਣੈ

**੧) ਦੋਹਾਗਣੀ ਕਾ ਮਨ ਦੇਖੁ ਸੀਗਾਰੁ ॥**

**੨) ਦੋਹਾਗਣੀ ਕਾਮਨ ਦੇਖੁ ਸੀਗਾਰੁ ॥**

ਉਪ੍ਰੋਕਤ ਪੰਕਤੀ ਵਿਚ 'ਦੋਹਾਗਣੀ ਕਾ ਮਨ' ਅਤੇ 'ਦੋਹਾਗਣੀ ਕਾਮਨ' ਦੋ ਤਰ੍ਹਾਂ ਪਾਠ ਪਦ ਛੇਦ ਕੀਤਾ ਜਾਂਦਾ ਹੈ। ਜਿਵੇਂ:-

੧- ਦੋਹਾਗਣੀ ਕਾਮਨੁ, ਮਨਮੁਖਿ ਰੂਪ ਛੁਟੜ ਇਸਤਰੀ ਕਾ ਸਿੰਗਾਰ ਦੇਖੋ। [ਫ.ਸ., ਸੰ.ਪੋ.

੨- ਹੇ ਮਨ! ਦੋਹਾਗਣੀ ਇਸਤਰੀ ਦਾ ਸ਼ਿੰਗਾਰ ਵੇਖ। [ਸ਼ਬਦਾਰਥ

**ਨਿਰਣੈ:** ਜੁੜਤ ਪਦ ਜੇ 'ਕਾਮਨਿ' ਹੁੰਦਾ ਤਾਂ ਇਸ ਨੂੰ ਮੰਨਣ ਵਿਚ ਕੋਈ ਇਤਰਾਜ਼ ਨਹੀਂ ਸੀ ਅਤੇ ਅਰਥ ਵੀ 'ਇਸਤਰੀ' ਕਰਨੇ ਠੀਕ ਸਨ। ਗੁਰਬਾਣੀ ਵਿਚ 'ਕਾਮਨਿ' ਸ਼ਬਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਮਿਲਦੀ ਹੈ ਪਰ 'ਕਾਮਨ' ਦੀ ਵਰਤੋਂ ਕਿਤੇ ਨਹੀਂ ਮਿਲਦੀ:-

**੧. ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥** [ਪੰਨਾ ੧੬੪

**੨. ਨਉ ਘਰ ਦੇਖਿ ਜੋ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ॥** [ਪੰਨਾ ੩੩੯

ਟੋਡੀ ਮਹਲਾ ੫ ਦੇ ਚੌਥੇ ਸ਼ਬਦ (ਪੰਨਾ ੭੧੨), ਬਸੰਤ ਮ:੧, ਅਸਟਪਦੀਆਂ (ਪੰਨਾ ੧੧੮੭) ਅਤੇ ਸਾਰਗ, ਅਸਟਪਦੀਆਂ ਮਹਲਾ ੧ (ਪੰਨਾ ੧੨੩੨) ਵਿਚ 'ਕਾਮਨਿ' ਸ਼ਬਦ ਦਾ ਇਹੋ ਸਰੂਪ ਹੀ ਉਪਲਬਧ ਹੈ। ਇਹਨਾਂ ਪ੍ਰਮਾਣਾਂ ਦੇ ਆਧਾਰ ਤੇ ਇੱਥੇ 'ਦੋਹਾਗਣੀ ਕਾ ਮਨ' ਪਾਠ ਹੀ ਸ਼ੁੱਧ ਹੈ। ਮਨ ਦਾ ਨੰਨਾ ਮੁਕਤਾ ਹੋਣ ਕਰਕੇ ਮਨ ਸੰਬੋਧਨ ਵਾਚਕ ਹੈ।

## ਸਾਰੰਸ਼ ਅਤੇ ਸਿਧਾਂਤ

ਜਗਿਆਸੂਆਂ ਨੂੰ ਇਸ ਸ਼ਬਦ ਰਾਹੀਂ ਦੁਹਾਗਣਿ ਅਤੇ ਸੁਹਾਗਣਿ ਦੇ ਲੱਛਣਾਂ ਤੋਂ ਜਾਣੂੰ ਕਰਾਇਆ ਗਿਆ ਹੈ। ਦੁਹਾਗਣਿ ਸਦਾ ਸਰੀਰਕ ਹਾਰ-ਸ਼ਿੰਗਾਰ ਮਾਇਕ ਵਿਹਾਰ ਵਿਚ ਖਚਿਤ ਰਹਿੰਦੀ ਹੈ ਜਦੋਂ ਕਿ ਸੁਹਾਗਣਿ ਇਸਤਰੀ ਦਾ ਸ਼ਿੰਗਾਰ ਗੁਰੂ ਦੇ ਸ਼ਬਦ ਦਾ ਸਿਮਰਨ ਹੁੰਦਾ ਹੈ।

ਅੰਤਲੇ ਪਦੇ ਵਿਚ ਸਿਧਾਂਤਕ ਗੱਲ ਦੱਸੀ ਹੈ ਕਿ ਜੀਵ ਇਸਤਰੀ ਜਾਤ ਅਤੇ ਰੂਪ ਉੱਤੇ ਬਹੁਤ ਮਾਣ ਕਰਦਾ ਹੈ ਪਰ ਇਹ ਪਰਲੋਕ ਨਾਲ ਨਹੀਂ ਜਾਂਦੇ। ਇਸ ਲਈ ਸਭ ਤੋਂ ਉਚੀ ਅਤੇ ਸੁੱਚੀ ਵਸਤੂ, ਗੁਰੂ ਦਾ ਸ਼ਬਦ ਹੈ ਜਿਸ ਦੇ ਅਭਿਆਸ ਨਾਲ ਸੁਰਤਿ ਸਦਾ ਥਿਰ ਪ੍ਰਭੂ ਦੇ ਸਰੂਪ ਵਿਚ ਸਮਾਈ ਹੁੰਦੀ ਹੈ।

**ਆਸਾ ਮਹਲਾ ੩ ॥ ਭਗਤਿ ਰਤਾ ਜਨੁ, ਸਹਜਿ ਸੁਭਾਇ ॥ ਗੁਰ ਕੈ ਭੈ, ਸਾਚੈ ਸਾਚਿ ਸਮਾਇ ॥ ਬਿਨੁ ਗੁਰ ਪੂਰੇ, ਭਗਤਿ ਨ ਹੋਇ ॥ ਮਨਮੁਖ ਰੁੰਨੇ, ਅਪਨੀ ਪਤਿ ਖੋਇ ॥ ੧ ॥ ਮੇਰੇ ਮਨ, ਹਰਿ ਜਪਿ ਸਦਾ ਧਿਆਇ ॥ ਸਦਾ ਅਨੰਦੁ ਹੋਵੈ ਦਿਨੁ ਰਾਤੀ, ਜੋ ਇਛੈ ਸੋਈ ਫਲੁ ਪਾਇ ॥ ੧ ॥ ਰਹਾਉ**

॥ ਗੁਰ ਪੂਰੇ ਤੇ ਪੂਰਾ ਪਾਏ ॥ ਹਿਰਦੈ ਸਬਦੁ ਸਚੁ ਨਾਮੁ ਵਸਾਏ ॥ ਅੰਤਰੁ ਨਿਰਮਲੁ ਅੰਮ੍ਰਿਤਸਰਿ ਨਾਏ ॥ ਸਦਾ ਸੂਚੇ, ਸਾਚਿ ਸਮਾਇ ॥ ੨ ॥ ਹਰਿ ਪ੍ਰਭੁ ਵੇਖੈ ਸਦਾ ਹਜੂਰਿ ॥ ਗੁਰ ਪਰਸਾਦਿ ਰਹਿਆ ਭਰਪੂਰਿ ॥ ਜਹਾ ਜਾਉ, ਤਹ ਵੇਖਾ ਸੋਇ ॥ ਗੁਰ ਬਿਨੁ ਦਾਤਾ ਅਵਰੁ ਨ ਕੋਇ ॥ ੩ ॥ ਗੁਰੁ ਸਾਗਰੁ ਪੂਰਾ ਭੰਡਾਰ ॥ ਊਤਮ ਰਤਨ ਜਵਾਹਰ ਅਪਾਰ ॥ ਗੁਰ ਪਰਸਾਦੀ ਦੇਵਣਹਾਰੁ ॥ ਨਾਨਕ, ਬਖਸੇ ਬਖਸਣਹਾਰੁ ॥ ੪ ॥ ੬ ॥ ੪੮ ॥

## ਉਚਾਰਨ ਸੇਧ

**ਬਿਸਰਾਮ ਭੇਦ:** ਸੰਪ੍ਰਦਾਈ ਸਟੀਕ ਦੇ ਕਰਤਾ ਨੇ 'ਗੁਰ ਕੈ ਭੈ ਸਾਚੈ' ਮਗਰੋਂ ਬਿਸਰਾਮ ਦੇ ਕੇ ਅਰਥ ਕੀਤੇ ਹਨ ਪਰ ਸ਼ੁੱਧ ਬਿਸਰਾਮ 'ਗੁਰ ਕੈ ਭੈ' ਮਗਰੋਂ ਦੇਣਾ ਹੀ ਉਚਿਤ ਹੈ।

**ਪਦ ਅਰਥ:** ਭਗਤਿ=ਭਗਤੀ ਵਿਚ। ਰਤਾ=ਰੰਗਿਆ ਹੋਇਆ। ਸਾਚੈ ਸਾਚਿ=ਸਚੁ ਦੁਆਰਾ ਸਦਾ ਥਿਰ ਪ੍ਰਭੂ ਵਿਚ। ਰੁੰਨੇ=ਰੋਏ, ਭਾਵ ਰੋਂਦੇ ਹਨ। ਅੰਤਰੁ=ਅੰਦਰਲਾ, ਅੰਤਹਕਰਣ। ਅੰਮ੍ਰਿਤਸਰਿ=ਅੰਮ੍ਰਿਤ (ਨਾਮ ਅਥਵਾ ਸਤਿਸੰਗ ਰੂਪੀ) ਸਰੋਵਰ ਵਿਚ। ਨਾਏ=(ਉਚਾਰਨ 'ਨ੍ਹਾਏ' ਹੈ) ਨਹਾਉਂਦਾ ਹੈ।

**ਅਰਥ:** (ਜਿਹੜਾ) ਸੇਵਕ (ਪ੍ਰਭੂ ਦੀ) ਭਗਤੀ ਵਿਚ ਸਹਜ ਸੁਭਾਵਕ ਰੰਗਿਆ ਜਾਂਦਾ ਹੈ (ਉਹ) ਗੁਰੂ ਦੇ ਭੈ ਵਿਚ ਰਹਿ ਕੇ ਸੱਚ ਦੁਆਰਾ ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ। (ਦੂਜੇ ਪਾਸੇ) ਮਨਮੁਖ (ਲੋਕ) ਆਪਣੀ ਇਜ਼ਤ ਗਵਾ ਕੇ ਰੋਂਦੇ ਹਨ।੧।

ਹੇ ਮੇਰੇ ਮਨ! (ਤੂੰ) ਹਰੀ ਦਾ (ਨਾਮ) ਜਪ (ਅਤੇ ਉਸ ਹਰੀ ਨੂੰ) ਹਰ ਵੇਲੇ ਧਿਆਉਂਦਾ ਰਹੁ। ਦਿਨ ਰਾਤ (ਧਿਆਉਣ ਨਾਲ) ਸਦਾ (ਆਤਮਿਕ) ਅਨੰਦ ਬਣਿਆ ਰਹਿੰਦਾ ਹੈ, ਜੋ (ਵਸਤੂ ਕੋਈ) ਚਾਹੁੰਦਾ ਹੈ ਉਹੀ ਫਲ ਪ੍ਰਾਪਤ ਕਰ ਲੈਂਦਾ ਹੈ।੧।ਰਹਾਉ।

(ਹੇ ਭਾਈ! ਜਗਿਆਸੂ ਨੂੰ ਚਾਹੀਦਾ ਹੈ ਕਿ ਉਹ) ਪੂਰੇ ਗੁਰੂ ਪਾਸੋਂ (ਪੂਰਾ) ਪ੍ਰਭੂ ਪ੍ਰਾਪਤ ਕਰੇ (ਆਪਣੇ) ਹਿਰਦੇ ਵਿਚ ਸ਼ਬਦ, ਸੱਚ (ਅਤੇ) ਨਾਮ (ਇਹ ਤਿੰਨ ਅਮੋਲਕ ਵਸਤਾਂ) ਵਸਾਅ ਲਏ। (ਜੋ) ਸਤਿਸੰਗ ਰੂਪੀ ਸਰੋਵਰ ਵਿਚ ਇਸ਼ਨਾਨ ਕਰੇ (ਉਸ ਦਾ) ਅੰਤਹਕਰਣ ਨਿਰਮਲ ਹੋ ਜਾਵੇਗਾ। (ਗੁਰਮਤਿ ਦਾ ਇਹ ਸਿਧਾਂਤ ਹੈ ਜਿਹੜੇ ਮਨੁੱਖ) ਸੱਚ ਵਿਚ ਲੀਨ ਹੋ ਜਾਂਦੇ ਹਨ (ਉਹ ਮਨੁੱਖ) ਸਦਾ ਪਵਿੱਤਰ ਹਨ ।੨।

(ਸ਼ਬਦ ਅਭਿਆਸੀ ਮਨੁੱਖ) ਹਰੀ ਪ੍ਰਭੂ ਨੂੰ ਸਦਾ ਹਾਜ਼ਰ ਨਾਜ਼ਰ ਵੇਖਦਾ ਹੈ। ਗੁਰੂ ਦੀ ਕਿਰਪਾ ਨਾਲ (ਪ੍ਰਭੂ ਉਸ ਨੂੰ ਸਭ ਵਿਚ) ਵਿਆਪਕ ਹੋਇਆ ਦਿਸਦਾ ਹੈ। (ਉਹ) ਜਿਥੇ ਜਾਂਦਾ ਹੈ ਉਥੇ ਉਸ (ਹਰੀ ਨੂੰ) ਵੇਖਦਾ ਹੈ।(ਹਰੀ ਦੇ ਦਰਸ਼ਨ ਕਰਾਉਣ ਵਾਲਾ)ਗੁਰੂ ਤੋਂ ਬਿਨਾਂ ਹੋਰ ਕੋਈ ਦਾਤਾ ਨਹੀਂ ਹੈ ।੩।

(ਹੇ ਭਾਈ!) ਗੁਰੂ ਸਮੁੰਦਰ (ਰੂਪ) ਹੈ (ਜਿਸ ਵਿਚ ਰਬੀ ਸਿਫਤਾਂ ਦੇ) ਬੇਅੰਤ ਰਤਨ ਤੇ ਜਵਾਹਰ (ਆਦਿ ਮਾਨੋ ਉਸ ਦਾ) ਭੰਡਾਰ ਭਰਿਆ ਹੋਇਆ ਹੈ। ਗੁਰੂ ਦੀ ਕਿਰਪਾ ਦੁਆਰਾ (ਪ੍ਰਭੂ ਦੇ ਨਾਮ ਰੂਪੀ) ਰਤਨਾਂ ਜਵਾਹਰਾਂ ਦੀ (ਦਾਤ) ਦੇਣ ਵਾਲਾ (ਦਾਤਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਜਗਿਆਸੂ ਨੂੰ ਇਹ ਰਤਨ ਜਵਾਹਰ ਪ੍ਰਾਪਤ ਹੁੰਦੇ ਹਨ ਜਿਸ ਨੂੰ) ਬਖਸ਼ਣਹਾਰ (ਪ੍ਰਭੂ ਆਪ) ਬਖਸ਼ ਦੇਵੇ।੪।੯।੪੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਨਾਮ-ਸਿਮਰਨ ਦਾ ਉਪਦੇਸ਼ ਦਿੱਤਾ ਗਿਆ ਹੈ ਜੋ ਅਨੰਦ ਦਾ ਮੂਲ ਹੈ। ਨਾਮ ਆਪਣੇ ਆਪ ਨਹੀਂ ਜਪਿਆ ਜਾਂਦਾ। ਜਗਿਆਸੂ ਦੇ ਹਿਰਦੇ ਅੰਦਰ ਜਦੋਂ ਗੁਰੂ ਦਾ ਭੈ ਪਰਵੇਸ਼ ਕਰਦਾ ਹੈ ਉਦੋਂ ਨਾਮ ਨਾਲ ਸੁਰਤਿ ਜੁੜਦੀ ਹੈ। ਸਿਧਾਂਤ ਇਹ ਹੈ ਕਿ ਪੂਰੇ ਗੁਰੂ ਤੋਂ ਬਿਨਾਂ ਪ੍ਰਭੂ ਨਾਲ ਮਿਲਾਪ ਨਹੀਂ ਹੋ ਸਕਦਾ। ਗੁਰੂ ਰਤਨ ਅਤੇ ਲਾਲ ਜਵਾਹਰ ਰੂਪੀ ਉਤਮ ਗੁਣਾਂ ਦਾ ਪੂਰਨ ਭੰਡਾਰ ਹੈ। ਜਿਹੜਾ ਮਨੁੱਖ ਸਤਿਸੰਗ ਰੂਪੀ ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਉਸ ਦਾ ਅੰਤਹਕਰਣ ਨਿਰਮਲ ਹੋ ਜਾਂਦਾ ਹੈ ਅਤੇ ਉਸ ਨੂੰ ਹਰ ਪਾਸੇ ਹਰੀ ਦਾ ਦੀਦਾਰ ਹੁੰਦਾ ਹੈ। ਭਾਈ ਨੰਦ ਲਾਲ ਸਿੰਘ ਜੀ ਦੇ ਬਚਨ ਇਥੇ ਡਾਢੇ ਢੁਕਦੇ ਹਨ:-

**ਦਿਲ ਅਗਰ ਦਾਨਾ ਬਵਦ ਅੰਦਰ ਕਿਨਾਰਸ ਯਾਰ ਅਸਤ॥**
**ਚਸ਼ਮ ਗਰ ਬੀਨਾ ਬਵਦ ਦਰ ਹਰ ਤਰਫ ਦੀਦਾਰ ਅਸਤ ॥**

**ਆਸਾ ਮਹਲਾ ੩ ॥ ਗੁਰੁ ਸਾਇਰੁ, ਸਤਿਗੁਰੁ ਸਚੁ ਸੋਇ ॥ ਪੂਰੈ ਭਾਗਿ, ਗੁਰ ਸੇਵਾ ਹੋਇ ॥ ਸੋ ਬੂਝੈ, ਜਿਸੁ ਆਪਿ ਬੁਝਾਏ ॥ ਗੁਰ ਪਰਸਾਦੀ ਸੇਵ ਕਰਾਏ ॥ ੧ ॥ ਗਿਆਨ ਰਤਨਿ ਸਭ ਸੋਝੀ ਹੋਇ ॥ ਗੁਰ ਪਰਸਾਦਿ ਅਗਿਆਨੁ ਬਿਨਾਸੈ, ਅਨਦਿਨੁ ਜਾਗੈ ਵੇਖੈ ਸਚੁ ਸੋਇ ॥ ੧ ॥ ਰਹਾਉ ॥ ਮੋਹੁ ਗੁਮਾਨੁ, ਗੁਰ ਸਬਦਿ ਜਲਾਏ ॥ ਪੂਰੇ ਗੁਰ ਤੇ, ਸੋਝੀ ਪਾਏ ॥ ਅੰਤਰਿ ਮਹਲੁ, ਗੁਰ ਸਬਦਿ ਪਛਾਣੈ ॥ ਆਵਣ ਜਾਣੁ ਰਹੈ, ਥਿਰੁ ਨਾਮਿ ਸਮਾਣੇ ॥ ੨ ॥ ਜੰਮਣੁ ਮਰਣਾ ਹੈ ਸੰਸਾਰੁ ॥ ਮਨਮੁਖੁ ਅਚੇਤੁ, ਮਾਇਆ ਮੋਹੁ ਗੁਬਾਰੁ ॥ ਪਰ ਨਿੰਦਾ ਬਹੁ ਕੂੜੁ ਕਮਾਵੈ ॥ ਵਿਸਟਾ ਕਾ ਕੀੜਾ, ਵਿਸਟਾ ਮਾਹਿ ਸਮਾਵੈ ॥ ੩ ॥ ਸਤਸੰਗਤਿ ਮਿਲਿ ਸਭ ਸੋਝੀ ਪਾਏ ॥ ਗੁਰ ਕਾ ਸਬਦੁ, ਹਰਿ ਭਗਤਿ ਦ੍ਰਿੜਾਏ ॥ ਭਾਣਾ ਮੰਨੇ, ਸਦਾ ਸੁਖੁ ਹੋਇ ॥ ਨਾਨਕ, ਸਚਿ ਸਮਾਵੈ ਸੋਇ ॥ ੪ ॥ ੧੦ ॥ ੪੯ ॥**

**ਪਦ ਅਰਥ:** ਸਾਇਰੁ=ਸਮੁੰਦਰ। ਸਚੁ ਸੋਇ=ਉਸ ਸਦਾ ਥਿਰ ਰਹਿਣ ਵਾਲੇ (ਪ੍ਰਭੂ ਦਾ)। ਗਿਆਨ ਰਤਨਿ=ਗਿਆਨ ਰੂਪੀ ਰਤਨ ਰਾਹੀਂ। ਗੁਮਾਨੁ=ਘੁਮੰਡ। ਜਲਾਏ=ਸਾੜ ਦੇਵੇ। ਮਹਲੁ=ਸਰੂਪ। ਰਹੈ=ਰਹਿ (ਮੁੱਕ) ਜਾਂਦਾ ਹੈ। ਥਿਰੁ=ਪੱਕਾ, ਅਡੋਲ। ਨਾਮਿ ਸਮਾਵੈ=ਨਾਮ ਵਿਚ ਸਮਾਅ ਜਾਂਦਾ ਹੈ। ਗੁਬਾਰੁ=ਹਨੇਰਾ। ਵਿਸਟਾ=ਗੰਦਗੀ। ਦ੍ਰਿੜਾਏ=ਪੱਕੀ ਕਰ ਦਿੰਦਾ ਹੈ। ਭਾਣਾ=ਰਜ਼ਾ, ਹੁਕਮ।

**ਅਰਥ:** ਗੁਰੂ (ਗੁਣਾਂ ਦਾ) ਸਮੁੰਦਰ ਹੈ। ਸਤਿਗੁਰੂ ਉਸ ਸਦਾ ਥਿਰ ਰਹਿਣ ਵਾਲੇ (ਪ੍ਰਭੂ ਦਾ) ਸਰੂਪ ਹੈ। ਪੂਰੇ ਭਾਗਾਂ ਨਾਲ ਗੁਰੂ ਦੀ ਸੇਵਾ ਹੁੰਦੀ ਹੈ। (ਇਹ ਗੱਲ) ਉਹ ਸਮਝਦਾ ਹੈ ਜਿਸ ਨੂੰ (ਉਹ ਪ੍ਰਭੂ) ਆਪ ਸਮਝਾਉਂਦਾ ਹੈ। ਗੁਰੂ ਦੀ ਕਿਰਪਾ ਨਾਲ(ਉਹ ਆਪਣੀ) ਸੇਵਾ (ਸਿਮਰਨ) ਕਰਾਉਂਦਾ ਹੈ।੧।

(ਹੇ ਭਾਈ!) ਗੁਰੂ ਦੇ ਗਿਆਨ ਰੂਪੀ ਰਤਨ ਰਾਹੀਂ ਹਰ ਪ੍ਰਕਾਰ ਦੀ (ਜੀਵਨ) ਸੋਝੀ ਹੋ ਜਾਂਦੀ ਹੈ ਗੁਰੂ ਦੀ ਕਿਰਪਾ ਨਾਲ (ਜਿਸਦਾ) ਅਗਿਆਨਪੁਣਾ ਨਾਸ਼ ਹੋ ਜਾਂਦਾ ਹੈ (ਉਹ) ਦਿਨ ਰਾਤ ਜਾਗਦਾ ਹੈ (ਅਤੇ) ਉਸ ਥਿਰ ਰਹਿਣ ਵਾਲੇ ਪਰਮਾਤਮਾ ਨੂੰ ਵੇਖਦਾ ਹੈ।੧।ਰਹਾਉ।

(ਜਿਹੜਾ ਮਨੁੱਖ) ਗੁਰੂ ਦੇ ਸ਼ਬਦ ਦੁਆਰਾ (ਆਪਣਾ) ਮੋਹ ਤੇ ਅਹੰਕਾਰ ਸਾੜ ਦੇਵੇ (ਉਹ) ਪੂਰੇ ਗੁਰੂ ਪਾਸੋਂ (ਜੀਵਨ) ਸੋਝੀ ਪਾ ਲੈਂਦਾ ਹੈ। (ਉਹ) ਗੁਰੂ ਦੇ ਸ਼ਬਦ ਰਾਹੀਂ ਆਪਣੇ ਹਿਰਦੇ ਅੰਦਰ ਹੀ (ਸੱਚ) ਸਰੂਪ ਨੂੰ ਪਛਾਣ ਲੈਂਦਾ ਹੈ (ਉਸ ਦਾ) ਜੰਮਣ ਮਰਣਾ ਮਿੱਟ ਜਾਂਦਾ ਹੈ (ਅਤੇ ਉਹ) ਨਾਮ ਵਿਚ ਟਿੱਕ ਜਾਂਦਾ ਹੈ ਭਾਵ ਲੀਨ ਹੋ ਜਾਂਦਾ ਹੈ।੨।

(ਹੇ ਭਾਈ!) ਜੰਮਣ ਤੇ ਮਰਣਾ, (ਮਾਨੋ) ਸੰਸਾਰ ਹੈ। ਆਪ-ਹੁਦਰਾ (ਮਨੁੱਖ ਪ੍ਰਭੂ ਵਲੋਂ) ਅਚੇਤ ਹੈ (ਕਿਉਂਕਿ ਇਸ ਉਤੇ) ਮਾਇਆ ਦਾ ਮੋਹ ਰੂਪੀ ਘੁੱਪ ਹਨੇਰਾ (ਛਾਇਆ ਹੋਇਆ ਹੈ)। (ਇਹ) ਪਰਾਈ ਨਿੰਦਾ (ਤੇ) ਝੂਠ ਹੀ ਕਮਾਉਂਦਾ ਰਹਿੰਦਾ ਹੈ। ਗੰਦਗੀ ਦਾ ਕੀੜਾ (ਆਖ਼ਰ) ਗੰਦਗੀ ਵਿਚ ਹੀ ਸਮਾਅ ਜਾਂਦਾ ਹੈ।੩।

(ਹੇ ਭਾਈ! ਜਿਹੜਾ ਜੀਵ) ਸਤ-ਸੰਗਤ ਵਿਚ (ਮਿਲ ਕੇ) ਸਾਰੀ ਸੂਝ-ਬੂਝ ਪਾ ਲੈਂਦਾ ਹੈ, (ਉਹ) ਗੁਰੂ ਦਾ ਸ਼ਬਦ ਅਤੇ ਹਰੀ ਦੀ ਭਗਤੀ ਨੂੰ ਦ੍ਰਿੜ ਕਰ ਲੈਂਦਾ ਹੈ। (ਜਿਹੜਾ ਰਬੀ) ਭਾਣਾ ਮੰਨਦਾ ਹੈ (ਉਸ ਨੂੰ) ਸਚਾ ਸੁਖ ਪ੍ਰਾਪਤ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਮਨੁੱਖ) ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ ਸਮਾਅ ਜਾਂਦਾ ਹੈ।੪।੧੦।੪੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਦੀ ਵਡਿਆਈ ਦਾ ਵਰਣਨ ਹੈ। ਸਤਿਗੁਰੂ ਨੂੰ ਗਿਆਨ-ਰਤਨ ਦਾ ਸਮੁੰਦਰ ਦੱਸਿਆ ਹੈ। ਗੁਰੂ ਦੀ ਕਿਰਪਾ ਨਾਲ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਮੋਹ ਤੇ ਅਹੰਕਾਰ ਆਦਿ ਅਵਗੁਣਾਂ ਦਾ ਵਿਨਾਸ਼ ਹੋ ਜਾਂਦਾ ਹੈ।

ਤੀਜੇ ਅੰਕ ਵਿਚ ਮਨਮੁਖ ਦੀ ਕਿਰਿਆ ਅਤੇ ਉਸ ਦਾ ਰੂਪ ਦਸਿਆ ਹੈ। ਅੰਤਲੇ ਅੰਕ ਵਿਚ ਸਤਿਸੰਗਤ ਦੀ ਸੋਭਾ ਕੀਤੀ ਹੈ ਜਿਥੋਂ ਜੀਵਨ ਦੀ ਸੋਝੀ ਮਿਲਦੀ ਹੈ। ਸਿਧਾਂਤ ਇਹ ਹੈ ਕਿ ਸਚ ਵਿਚ ਸਮਾਉਣ ਦਾ ਸਭ ਤੋਂ ਵੱਡਾ ਸਾਧਨ ਪ੍ਰਭੂ ਦਾ ਭਾਣਾ ਮੰਨਣਾ ਹੈ।

ਆਸਾ ਮਹਲਾ ੩ ਪੰਚਪਦੇ ॥ ਸਬਦਿ ਮਰੈ ਤਿਸੁ ਸਦਾ ਅਨੰਦ ॥ ਸਤਿਗੁਰ ਭੇਟੇ ਗੁਰ ਗੋਬਿੰਦ ॥ ਨਾ ਫਿਰ ਮਰੈ, ਨ ਆਵੈ ਜਾਇ ॥ ਪੂਰੇ ਗੁਰ ਤੇ, ਸਾਚਿ ਸਮਾਇ ॥ ੧ ॥ ਜਿਨ੍ ਕਉ ਨਾਮੁ ਲਿਖਿਆ ਧੁਰਿ ਲੇਖੁ ॥ ਤੇ ਅਨਦਿਨੁ ਨਾਮੁ ਸਦਾ ਧਿਆਵਹਿ, ਗੁਰ ਪੂਰੇ ਤੇ ਭਗਤਿ ਵਿਸੇਖੁ ॥ ੧ ॥ ਰਹਾਉ ॥ ਜਿਨ੍ ਕਉ ਹਰਿਪ੍ਰਭੁ ਲਏ ਮਿਲਾਇ ॥ ਤਿਨ ਕੀ ਗਹਣ ਗਤਿ, ਕਹੀ ਨ ਜਾਇ ॥ ਪੂਰੈ ਸਤਿਗੁਰ ਦਿਤੀ ਵਡਿਆਈ ॥ ਊਤਮ ਪਦਵੀ, ਹਰਿਨਾਮਿ ਸਮਾਈ ॥ ੨ ॥ ਜੋ ਕਿਛੁ ਕਰੇ, ਸੁ ਆਪੇ ਆਪਿ ॥ ਏਕ ਘੜੀ ਮਹਿ, ਥਾਪਿ ਉਥਾਪਿ ॥ ਕਹਿ ਕਹਿ ਕਹਣਾ, ਆਖਿ ਸੁਣਾਏ ॥ ਜੇ ਸਉ ਘਾਲੇ, ਥਾਇ ਨ ਪਾਏ ॥ ੩ ॥ ਜਿਨ ਕੈ ਪੋਤੈ ਪੁੰਨੁ, ਤਿਨ੍ਾ ਗੁਰੂ ਮਿਲਾਏ ॥ ਸਚੁ ਬਾਣੀ, ਗੁਰ ਸਬਦੁ ਸੁਣਾਏ ॥ ਜਹਾਂ ਸਬਦੁ ਵਸੈ, ਤਹਾਂ ਦੁਖੁ ਜਾਏ ॥ ਗਿਆਨਿ ਰਤਨਿ ਸਾਚੈ ਸਹਜਿ ਸਮਾਏ ॥ ੪ ॥ ਨਾਵੈ ਜੇਵਡੁ, ਹੋਰੁ ਧਨੁ ਨਾਹੀ ਕੋਇ ॥ ਜਿਸਨੋ ਬਖਸੇ ਸਾਚਾ ਸੋਇ ॥ ਪੂਰੈ ਸਬਦਿ ਮੰਨਿ ਵਸਾਏ ॥ ਨਾਨਕ, ਨਾਮਿ ਰਤੇ ਸੁਖੁ ਪਾਏ ॥ ੫ ॥ ੧੧ ॥ ੫੦ ॥

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹਿੰ, ਮਹਿੰ, ਨਾਵੈਂ, ਨਾਹੀਂ।

**ਪਦ ਅਰਥ:** ਭੇਟੇ=ਮਿਲੇ। ਧੁਰਿ=ਧੁਰ ਤੋਂ, ਵਾਹਿਗੁਰੂ ਦੀ ਹਜ਼ੂਰੀ ਚੋਂ। ਵਿਸੇਖੁ=ਵਿਸ਼ੇਸ਼ ਉਤਮ। ਗਹਣ ਗਤਿ=ਡੂੰਘੀ ਆਤਮਿਕ ਅਵਸਥਾ। ਥਾਪਿ ਉਥਾਪਿ=ਬਣਾ ਕੇ ਨਾਸ਼ ਕਰਦਾ ਹੈ। ਜੇ ਸਉ ਘਾਲੇ=ਜੇਕਰ ਸੈਂਕੜੇ ਘਾਲਾਂ ਪਿਆ ਘਾਲਣਾ। ਥਾਇ ਨ ਪਾਇ=ਪਰਵਾਨ ਨਹੀਂ ਹੁੰਦਾ। ਪੋਤੈ=ਖਜ਼ਾਨੇ ਵਿਚ। ਪੁੰਨੁ=ਸ਼ੁਭ ਸੰਸਕਾਰਾਂ ਦਾ ਸੰਗ੍ਰਹਿ। ਗਿਆਨਿ=ਗਿਆਨ ਕਰਕੇ। ਰਤਨਿ=(ਨਾਮ ਰੂਪੀ) ਰਤਨ ਦੁਆਰਾ।

**ਅਰਥ:** (ਹੇ ਭਾਈ! ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਦੁਆਰਾ (ਜੀਵਤ ਭਾਵ ਤੋਂ) ਮਰੇ ਉਸ ਨੂੰ ਸਦਾ (ਥਿਰ ਰਹਿਣ ਵਾਲਾ) ਅਨੰਦ ਮਿਲਦਾ ਹੈ। ਸਤਿਗੁਰੂ ਜੋ ਗੋਬਿੰਦ ਦਾ ਰੂਪ ਹੈ (ਜਿਹੜਾ ਉਸ ਨੂੰ) ਮਿਲੇ। (ਉਹ ਮਨੁੱਖ) ਮੁੜ ਕੇ ਆਉਂਦਾ ਜਾਂਦਾ ਨਹੀਂ (ਭਾਵ ਜੰਮਦਾ ਮਰਦਾ ਨਹੀਂ ਹੈ)। (ਉਹ) ਪੂਰੇ ਗੁਰੂ ਰਾਹੀਂ ਸਦਾ ਥਿਰ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।੧।

(ਜਿਨ੍ਹਾਂ ਮਨੁੱਖਾਂ ਦੇ) ਮਸਤਕ ਤੇ ਧੁਰੋਂ ਹੀ (ਨਾਮ ਪ੍ਰਾਪਤੀ ਦਾ) ਲੇਖ ਲਿਖਿਆ ਹੋਇਆ ਹੈ, ਉਹ (ਮਨੁੱਖ) ਦਿਨ-ਰਾਤ ਸਦਾ ਹੀ ਨਾਮ ਸਿਮਰਦੇ ਰਹਿੰਦੇ ਹਨ। ਪੂਰੇ ਗੁਰੂ ਪਾਸੋਂ ਉਹਨਾਂ ਨੂੰ ਵਿਸ਼ੇਸ਼ ਭਗਤੀ

ਪ੍ਰਾਪਤ ਹੋ ਜਾਂਦੀ ਹੈ।੧।ਰਹਾਉ।

ਜਿਨ੍ਹਾਂ (ਮਨੁੱਖਾਂ) ਨੂੰ ਹਰੀ ਪ੍ਰਭੂ (ਆਪਣੇ ਨਾਲ) ਮਿਲਾ ਲੈਂਦਾ ਹੈ ਉਹਨਾਂ ਦੀ ਡੂੰਘੀ ਆਤਮਿਕ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ। (ਜਿਨ੍ਹਾਂ ਨੂੰ) ਪੂਰੇ ਸਤਿਗੁਰੂ ਨੇ (ਨਾਮ ਦੀ) ਵਡਿਆਈ ਬਖਸ਼ ਦਿੱਤੀ ਹੈ, (ਉਨ੍ਹਾਂ ਨੂੰ) ਹਰੀ ਦੇ ਨਾਮ ਵਿਚ ਸਮਾਈ ਹੋਣ ਕਰਕੇ ਉਤਮ ਪਦਵੀ ਪ੍ਰਾਪਤ ਹੋ ਗਈ ਹੈ।੨।

(ਵਾਹਿਗੁਰੂ) ਜੋ ਕੁਝ ਕਰਦਾ ਹੈ ਉਹ ਆਪਣੇ ਆਪ ਹੀ ਕਰਦਾ ਹੈ। ਇਕ ਘੜੀ ਵਿਚ ਬਣਾ ਕੇ ਨਾਸ਼ ਕਰ ਦਿੰਦਾ ਹੈ। (ਜਿਹੜਾ ਮਨੁੱਖ ਨਿਰਾ ਇਹੋ) ਆਖ ਆਖ ਕੇ ਵਖਿਆਨ ਕਰ ਰਿਹਾ ਹੈ (ਅਤੇ ਲੋਕਾਂ ਨੂੰ) ਸੁਣਾ ਰਿਹਾ ਹੈ (ਇਸ ਤਰ੍ਹਾਂ ਦੀਆਂ) ਜੇ ਸੈਂਕੜੇ (ਹੋਰ ਕਥਨੀਆਂ) ਕਰਾਈਆਂ ਜਾਣ (ਇਹ ਪ੍ਰਭੂ ਦੇ ਦਰ ਉਤੇ) ਕਬੂਲ ਨਹੀਂ ਪੈਂਦੀਆਂ।੩।

ਜਿਨ੍ਹਾਂ ਦੇ (ਭਾਗਾਂ ਰੂਪੀ) ਖਜਾਨੇ ਵਿਚ ਚੰਗੇ ਸੰਸਕਾਰ ਹੋਣ ਉਨ੍ਹਾਂ ਨੂੰ ਗੁਰੂ ਮਿਲਦਾ ਹੈ, ਗੁਰੂ ਉਨ੍ਹਾਂ ਨੂੰ ਸੱਚ ਰੂਪ ਬਾਣੀ ਸੁਣਾਂਦਾ ਹੈ। ਜਿਸ ਥਾਂ ਤੇ (ਭਾਵ ਜਿਸ ਹਿਰਦੇ ਵਿਚ ਗੁਰੂ) ਸ਼ਬਦ ਵਸਦਾ ਹੈ ਉਥੋਂ ਦੁਖ ਨੱਸ ਜਾਂਦਾ ਹੈ। (ਉਹ ਗੁਰੂ ਦੇ) ਗਿਆਨ ਰਤਨ ਦੁਆਰਾ ਸਦਾ ਸੱਚ ਅਤੇ ਸਹਜ ਵਿਚ ਅਲੋਪ ਹੋ ਜਾਂਦਾ ਹੈ।੪।

ਨਾਮ ਜਿਤਨਾ ਵੱਡਾ ਹੋਰ ਕੋਈ ਧਨ ਨਹੀਂ ਹੈ (ਪਰ ਇਹ ਮਿਲਦਾ ਉਸ ਨੂੰ ਹੈ) ਜਿਸ ਨੂੰ ਉਹ ਸੱਚਾ ਸਾਹਿਬ ਆਪ) ਬਖਸ਼ਦਾ ਹੈ। ਪੂਰੇ (ਗੁਰੂ ਦੇ) ਸ਼ਬਦ ਦੁਆਰਾ (ਉਹ ਪਰਮਾਤਮਾ) ਨੂੰ ਮਨ ਵਿਚ ਵਸਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿਚ ਰੰਗੀਜ਼ ਕੇ (ਮਨੁੱਖ ਸੱਚਾ) ਸੁਖ ਪ੍ਰਾਪਤ ਕਰਦਾ ਹੈ।੫।੧੧।੫੦॥

## ਸਾਰੰਸ਼ ਅਤੇ ਸਿਧਾਂਤ

ਪੂਰੇ ਗੁਰੂ ਤੋਂ ਭਗਤੀ ਦੀਆਂ ਵਿਸ਼ੇਸ਼ਤਾਈਆਂ ਦਾ ਗਿਆਨ ਪ੍ਰਾਪਤ ਹੁੰਦਾ ਹੈ ਜਿਸ ਦਾ ਸਦਕਾ ਜਗਿਆਸੂ ਦਿਨ ਰਾਤ ਨਾਮ ਸਿਮਰਨ ਵਿਚ ਮਗਨ ਰਹਿੰਦਾ ਹੈ। ਸਰੀਰ ਕਰਕੇ ਜੋ ਮਰਨਾ ਹੈ, ਉਸ ਨਾਲ ਮੁੜ ਮੁੜ ਕੇ ਜਨਮ ਲੈਣਾ ਪੈਂਦਾ ਹੈ। ਅਸਲ ਮਰਨਾ ਇਉਂ ਹੈ:–

ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ ॥ [ਪੰਨਾ ੩੨੭
ਐਸੇ ਮਰਹੁ ਜਿ ਬਹੁਰਿ ਨ ਮਰਨਾ ॥

ਖਿਨ ਵਿਚ ਢਾਹੁਣ ਅਤੇ ਉਸਾਰਨ ਵਾਲੀ ਸ਼ਕਤੀ ਵਾਹਿਗੁਰੂ ਜੀ ਦੇ ਵੱਸ ਵਿੱਚ ਹੈ। ਜੇ ਪ੍ਰਭੂ ਦਾ ਨਾਮ ਪ੍ਰਾਪਤ ਹੋ ਜਾਵੇ ਤਾਂ ਸੰਸਾਰ ਵਿਚ ਇਸ ਤੋਂ ਵੱਡਾ ਹੋਰ ਕੋਈ ਧਨ ਪਦਾਰਥ ਨਹੀਂ ਹੈ। ਪਰ ਇਹ ਨਾਮ ਧਨ ਉਸ ਮਨੁੱਖ ਨੂੰ ਮਿਲਦਾ ਹੈ ਜਿਸ ਨੂੰ ਪੂਰਬ ਲਿਖਤ ਅਨੁਸਾਰ ਸੱਚਾ ਸਾਹਿਬ ਆਪ ਬਖਸ਼ਿਸ਼ ਕਰਦਾ ਹੈ। ਸਿਧਾਂਤ ਇਹ ਹੈ ਕਿ ਨਾਮ ਹੀ ਸਭ ਤੋਂ ਸ੍ਰੇਸ਼ਟ ਸ਼ਕਤੀ ਹੈ ਜੋ ਸਭ ਸਿਧੀਆਂ ਦਾ ਸੋਮਾ ਹੈ।

**ਆਸਾ ਮਹਲਾ ੩ ॥ ਨਿਰਤਿ ਕਰੇ, ਬਹੁ ਵਾਜੇ ਵਜਾਏ ॥ ਇਹੁ ਮਨੁ ਅੰਧਾ ਬੋਲਾ ਹੈ, ਕਿਸੁ ਆਖਿ ਸੁਣਾਏ ॥ ਅੰਤਰਿ ਲੋਭੁ, ਭਰਮੁ ਅਨਲ ਵਾਉ**

॥ ਦੀਵਾ ਬਲੈ ਨ ਸੋਝੀ ਪਾਇ ॥ ੧ ॥ ਗੁਰਮੁਖਿ ਭਗਤਿ, ਘਟਿ ਚਾਨਣੁ ਹੋਇ ॥ ਆਪਿ ਪਛਾਣਿ ਮਿਲੈ ਪ੍ਰਭੁ ਸੋਇ ॥ ੧ ॥ ਰਹਾਉ ॥ ਗੁਰਮੁਖਿ ਨਿਰਤਿ, ਹਰਿ ਲਾਗੈ ਭਾਉ ॥ ਪੂਰੇ ਤਾਲ, ਵਿਚਹੁ ਆਪੁ ਗਵਾਇ ॥ ਮੇਰਾ ਪ੍ਰਭੁ ਸਾਚਾ, ਆਪੇ ਜਾਣੁ ॥ ਗੁਰ ਕੈ ਸਬਦਿ, ਅੰਤਰਿ ਬ੍ਰਹਮੁ ਪਛਾਣੁ ॥ ੨ ॥ ਗੁਰਮੁਖਿ ਭਗਤਿ, ਅੰਤਰਿ ਪ੍ਰੀਤਿ ਪਿਆਰੁ ॥ ਗੁਰ ਕਾ ਸਬਦੁ, ਸਹਜਿ ਵੀਚਾਰੁ ॥ ਗੁਰਮੁਖਿ ਭਗਤਿ, ਜੁਗਤਿ ਸਚੁ ਸੋਇ ॥ ਪਾਖੰਡਿ ਭਗਤਿ ਨਿਰਤਿ, ਦੁਖੁ ਹੋਇ ॥ ੩ ॥ ਏਹਾ ਭਗਤਿ, ਜਨੁ ਜੀਵਤ ਮਰੈ ॥ ਗੁਰਪਰਸਾਦੀ, ਭਵਜਲੁ ਤਰੈ ॥ ਗੁਰ ਕੈ ਬਚਨਿ, ਭਗਤਿ ਥਾਇ ਪਾਇ ॥ ਹਰਿ ਜੀਉ ਆਪਿ ਵਸੈ ਮਨਿ ਆਇ ॥ ੪ ॥ ਹਰਿ ਕ੍ਰਿਪਾ ਕਰੇ, ਸਤਿਗੁਰੂ ਮਿਲਾਏ ॥ ਨਿਹਚਲ ਭਗਤਿ, ਹਰਿ ਸਿਉ ਚਿਤੁ ਲਾਏ ॥ ਭਗਤਿ ਰਤੇ, ਤਿਨ੍ ਸਚੀ ਸੋਇ ॥ ਨਾਨਕ, ਨਾਮਿ ਰਤੇ ਸੁਖੁ ਹੋਇ ॥੫॥੧੨॥੫੧॥

### ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁਂ, ਥਾਇਂ, ਸਿਉਂ।

**ਪਦ ਅਰਥ:** ਨਿਰਤਿ=ਨਾਚ। ਕਿਸੁ ਆਖਿ=ਕਿਸ ਨੂੰ ਆਖ ਕੇ। ਅਨਲ=ਅੱਗ। ਗੁਰਮੁਖਿ=ਗੁਰੂ ਅਨੁਸਾਰੀ ਸਿੱਖ। ਘਟਿ=ਹਿਰਦੇ ਵਿਚ। ਭਾਉ=ਪ੍ਰੇਮ। ਪੂਰੇ ਤਾਲ=ਇਧਰ ਉਧਰ ਟੇਢਾ ਹੋ ਕੇ ਨਾਚ ਕਰਨਾ। ਆਪੁ=ਆਪਾ-ਭਾਵ ਨੂੰ ਪਛਾਣ ਕੇ। ਜਾਣੁ=ਜਾਨਣ ਵਾਲਾ। ਜੁਗਤਿ=ਜੁਗਤੀ, ਤਰੀਕਾ। ਪਾਖੰਡਿ=ਵਿਖਾਵੇ ਕਰਨ ਨਾਲ। ਜਨੁ=ਸੇਵਕ। ਭਵਜਲੁ=ਸੰਸਾਰ। ਥਾਇ ਪਾਇ=ਲੇਖੇ ਪੈਂਦੀ ਹੈ, ਕਬੂਲ ਹੁੰਦੀ ਹੈ। ਨਿਹਚਲ=ਪੱਕੀ, ਅਡੋਲ। ਸੋਇ=ਸੋਭਾ।

**ਅਰਥ:** (ਹੇ ਭਾਈ! ਜਿਸ ਮਨੁੱਖ ਦਾ ਆਪਣਾ) ਇਹ ਮਨ ਅੰਨ੍ਹਾ ਅਤੇ ਬੋਲਾ ਹੈ, (ਉਹ) ਨਾਚ ਕਰਕੇ, ਬਹੁਤ ਵਾਜੇ ਵਜਾ ਕੇ ਕਿਸ ਨੂੰ ਆਖ (ਗਾ) ਕੇ ਸੁਣਾ ਰਿਹਾ ਹੈ?। (ਉਸ ਦੇ ਆਪਣੇ) ਅੰਦਰ ਲੋਭ ਤੇ ਭਰਮ ਰੂਪੀ ਅੱਗ ਅਤੇ ਹਵਾ (ਚੱਲ ਰਹੀ ਹੈ, ਜਿਸ ਕਰਕੇ ਉਸ ਦੇ ਹਿਰਦੇ ਵਿਚ) ਨਾ (ਗਿਆਨ ਦਾ) ਦੀਵਾ ਬਲਦਾ ਹੈ, ਨਾ (ਉਸ ਨੂੰ ਜੀਵਨ ਦੀ) ਸੋਝੀ ਪੈਂਦੀ ਹੈ (ਭਾਵ ਉਸ ਦਾ ਕੀਤਾ ਕਰਤਿਆ ਸਭ ਵਿਅਰਥ ਹੈ)।੧।

ਗੁਰੂ ਅਨੁਸਾਰੀ ਸਿਖ ਭਗਤ ਦੀ ਪਛਾਣ (ਇਹ ਹੈ ਕਿ ਉਸ ਦੇ) ਹਿਰਦੇ ਵਿਚ (ਗਿਆਨ ਦਾ) ਪ੍ਰਕਾਸ਼ ਪੈਦਾ ਹੋਵੇ। (ਉਹ ਆਪਣਾ ਆਪਾ ਆਪ ਪਛਾਣ ਕੇ ਉਸ ਪ੍ਰਭੂ ਨੂੰ ਮਿਲ ਪਵੇ।੧।ਰਹਾਉ।

ਗੁਰੂ ਰਾਹੀਂ ਕੀਤੀ ਨਿਰਤਕਾਰੀ ਦੀ (ਨਿਸ਼ਾਨੀ ਇਹ ਹੈ ਕਿ ਜਗਿਆਸੂ ਦੇ ਅੰਦਰ) ਹਰੀ ਦਾ ਪ੍ਰੇਮ ਲਗੇ। (ਜਗਿਆਸੂ ਆਪਣੇ) ਅੰਦਰੋਂ ਹਉਮੈ ਦੂਰ ਕਰੇ (ਇਹ) ਤਾਲ ਪੂਰੇ ਕਰੇ। ਮੇਰਾ (ਸਦਾ ਥਿਰ

ਰਹਿਣ ਵਾਲਾ ਪ੍ਰਭੂ) ਆਪ ਹੀ (ਸਭ ਕੁਝ) ਜਾਣਨ ਵਾਲਾ ਹੈ। ਗੁਰੂ ਦੇ ਸ਼ਬਦ ਰਾਹੀਂ (ਜਗਿਆਸੂ ਆਪਣੇ ਹਿਰਦੇ) ਅੰਦਰ ਬ੍ਰਹਮ ਨੂੰ ਪਛਾਣ ਲਵੇ।੨।

ਗੁਰੂ ਰਾਹੀਂ ਕੀਤੀ ਭਗਤੀ (ਹਿਰਦੇ) ਅੰਦਰ ਪ੍ਰੇਮ ਅਤੇ ਪਿਆਰ (ਪੈਦਾ ਕਰਦੀ ਹੈ)। ਗੁਰੂ ਦਾ ਸ਼ਬਦ (ਜਗਿਆਸੂ ਨੂੰ) ਸਹਜ (ਅਡੋਲ ਅਵਸਥਾ) ਵਿਚ (ਲੈ ਜਾਂਦਾ ਹੈ ਅਤੇ ਆਤਮਿਕ ਗੁਣਾਂ ਦਾ) ਵੀਚਾਰ (ਬਖਸ਼ਦਾ ਹੈ)। ਗੁਰੂ ਰਾਹੀਂ ਕੀਤੀ ਭਗਤੀ (ਅਸਲੀ) ਜੁਗਤੀ ਹੈ (ਜਿਸ ਨਾਲ) ਉਹ ਸੱਚ ਸਰੂਪ (ਪਰਮਾਤਮਾ) ਮਿਲ ਪੈਂਦਾ ਹੈ। ਵਿਖਾਵੇ ਵਾਲੀ (ਕੀਤੀ) ਭਗਤੀ ਅਤੇ ਨਾਚ ਕਰਨ ਨਾਲ ਦੁਖ ਹੀ (ਪੱਲੇ ਪੈਂਦਾ ਹੈ)।੩।

(ਅਸਲ) ਭਗਤੀ ਇਹ ਹੈ (ਕਿ) ਸੇਵਕ ਜਨ ਜੀਵਤ ਭਾਵ ਤੋਂ ਮਰੇ (ਭਾਵ ਸੰਸਾਰ ਦੀ ਕਾਰ ਕਰਦਿਆਂ ਨਿਰਲੇਪ ਰਹੇ ਉਹ ਸੇਵਕ) ਗੁਰੂ ਦੀ ਕਿਰਪਾ ਨਾਲ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਂਦਾ ਹੈ। ਗੁਰੂ ਦੇ ਬਚਨ (ਵਾਕ ਅਥਵਾ ਉਪਦੇਸ਼) ਨਾਲ ਹੀ (ਇਹ) ਭਗਤੀ (ਪ੍ਰਭੂ ਦੇ ਦਰ ਉਤੇ) ਕਬੂਲ ਪੈਂਦੀ ਹੈ (ਅਤੇ) ਹਰੀ ਜੀ ਆਪ (ਭਗਤ ਦੇ) ਮਨ ਵਿਚ ਆ ਕੇ ਵਸ ਜਾਂਦਾ ਹੈ।੪।

ਹਰੀ (ਜਿਸ ਉਤੇ) ਦਇਆ ਕਰ ਦੇਵੇ (ਉਸ ਨੂੰ) ਸਤਿਗੁਰੂ ਮਿਲਾ ਦਿੰਦਾ ਹੈ। (ਉਹ ਮਨੁੱਖ) ਹਰੀ ਨਾਲ ਚਿੱਤ ਲਾ ਕੇ ਭਗਤੀ ਕਰਦਾ ਹੈ (ਅਤੇ) ਅਡੋਲ (ਜੀਵਨ ਵਾਲਾ ਹੋ ਜਾਂਦਾ ਹੈ)। (ਜਿਹੜੇ ਜਨ ਪ੍ਰੇਮਾ) ਭਗਤੀ ਵਿਚ ਰੰਗੇ ਗਏ ਹਨ ਉਨ੍ਹਾਂ ਦੀ ਸਦਾ ਥਿਰ ਰਹਿਣ ਵਾਲੀ ਸ਼ੋਭਾ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ (ਰੰਗ) ਵਿਚ ਰੰਗੇ ਹੋਇਆਂ ਨੂੰ (ਸੱਚਾ ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ।੫।੧੨।੫੧।

## ਸਾਰੰਸ਼ ਅਤੇ ਸਿਧਾਂਤ

ਗੁਰੂ ਨਾਨਕ ਦੇਵ ਜੀ ਨੇ ਆਸਾ ਕੀ ਵਾਰ ਵਿਚ ਇਸ ਵਿਸ਼ੇ ਤੇ ਬਹੁਤ ਚਾਨਣ ਪਾਇਆ ਹੈ ਅਤੇ ਤੱਤ ਇਹ ਕੱਢਿਆ ਹੈ ਕਿ:-

**ਨਚਣੁ ਕੁਦਣੁ ਮਨ ਕਾ ਚਾਉ॥**

**ਨਾਨਕ, ਜਿਨ ਮਨਿ ਭਉ, ਤਿਨਾ ਮਨਿ ਭਾਉ॥** [ਪੰਨਾ ੪੬੫

ਨਿਰਤ ਕਰਨਾ ਸੱਚੀ ਭਗਤੀ ਦਾ ਪ੍ਰਤੀਕ ਨਹੀਂ ਹੈ। ਜਦੋਂ ਤੱਕ ਗੁਰੂ ਰਾਹੀਂ ਹਿਰਦੇ ਵਿਚ ਗਿਆਨ ਦਾ ਦੀਵਾ ਨਹੀਂ ਬਲਦਾ ਆਪੇ ਦੀ ਪਛਾਣ ਨਹੀਂ ਹੁੰਦੀ। ਨਿਰਾ 'ਨਚਣੁ ਕੁਦਣੁ ਮਨ ਕਾ ਚਾਉ' ਹੀ ਰਹਿ ਜਾਂਦਾ ਹੈ। ਅਸਲੀ ਤਾਲ ਪੂਰਨ ਦੀ ਨਿਸ਼ਾਨੀ ਇਹ ਹੈ ਕਿ ਹਿਰਦੇ ਵਿਚੋਂ ਹਉਮੈ ਚਲੀ ਜਾਵੇ। ਗੁਰਮੁਖਿ ਬਾਹਰਮੁਖੀ ਨਿਰਤਕਾਰੀ ਦੀ ਵਿਰੋਧਤਾ ਇਸ ਲਈ ਕਰਦੇ ਹਨ ਕਿਉਂਕਿ ਉਨ੍ਹਾਂ ਦਾ ਮਾਰਗ ਪ੍ਰੇਮਾ-ਭਗਤੀ ਵਾਲਾ ਹੁੰਦਾ ਹੈ। ਭਗਤੀ ਭਾਵ ਵਾਲੇ ਸੇਵਕ ਹੀ ਗੁਰੂ ਦੀ ਕਿਰਪਾ ਦੇ ਪਾਤਰ ਬਣਦੇ ਹਨ ਤੇ ਬਿਖਮ ਭਵਜਲ ਤੋਂ ਪਾਰ ਹੋ ਜਾਂਦੇ ਹਨ। ਭਗਤੀਆਂ ਦਾ ਇਕ ਫਿਰਕਾ ਹੈ ਜੋ ਪੇਟ ਪੂਰਤੀ ਲਈ ਨਿਰਤਕਾਰੀ ਦਾ ਧੰਦਾ ਕਰਦਾ ਹੈ। ਅਚਲ ਵਟਾਲੇ ਵਿਚ ਸ਼ਿਵਰਾਤਰੀ ਦੇ ਮੇਲੇ ਤੇ ਗੁਰੂ ਬਾਬਾ ਜੀ ਨੇ ਭਗਤੀਆਂ ਦਾ ਪਖੰਡ ਨੰਗਾ ਕੀਤਾ ਸੀ। (ਪੜ੍ਹੋ ਭਾ. ਗੁਰਦਾਸ ਜੀ ਦੀ ਵਾਰ ੧-੩੯)

ਰਾਮਕਲੀ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਚੀ ਨਿਰਤਕਾਰੀ ਦਾ ਜੋ ਨਮੂੰਨਾ ਦਰਸਾਇਆ ਹੈ ਉਹ ਜਨਮ-ਮਰਨ ਤੋਂ ਰਹਿਤ ਕਰਨ ਵਾਲਾ ਹੈ:-

**ਨਾਰਦੀ ਨਰਹਰ ਜਾਣਿ ਹਦੂਰੇ॥ ਘੂੰਘਰ ਖੜਕੁ ਤਿਆਗਿ ਵਿਸੂਰੇ॥**

**ਸਹਜ ਅਨੰਦ ਦਿਖਾਵੈ ਭਾਵੈ ॥ ਏਹੁ ਨਿਰਤਕਾਰੀ ਜਨਮਿ ਨ ਆਵੈ॥** [ਪੰਨਾ ੮੮੫

ਕੂੜੀਆਂ ਰਾਸਾਂ ਲਈ ਗੁਰਮਤਿ ਵਿਚ ਕੋਈ ਥਾਂ ਨਹੀਂ ਹੈ। ਸਿਧਾਂਤ ਇਹ ਹੈ ਕਿ ਨਾਮ ਸਿਮਰਨ ਸਭ ਤੋਂ ਸ਼੍ਰੋਮਣੀ ਕਰਮ ਅਤੇ ਧਰਮ ਹੈ:-

**ਨਾਮੁ ਸਿਰੋਮਣਿ ਸਰਬ ਮੈ, ਭਗਤ ਰਹੇ ਲਿਵ ਧਾਰਿ ॥** [ਪੰਨਾ ੧੩੯੩

## ਆਸਾ ਘਰੁ ੮ ਕਾਫੀ ਮਹਲਾ ੩

**੧ਓ ਸਤਿਗੁਰ ਪ੍ਰਸਾਦਿ ॥ ਹਰਿ ਕੈ ਭਾਣੈ ਸਤਿਗੁਰੁ ਮਿਲੈ, ਸਚੁ ਸੋਝੀ ਹੋਈ ॥ ਗੁਰ ਪਰਸਾਦੀ ਮਨਿ ਵਸੈ, ਹਰਿ ਬੂਝੈ ਸੋਈ ॥ ੧ ॥ ਮੈ ਸਹੁ ਦਾਤਾ ਏਕੁ ਹੈ, ਅਵਰੁ ਨਾਹੀ ਕੋਈ ॥ ਗੁਰ ਕਿਰਪਾ ਤੇ ਮਨਿ ਵਸੈ, ਤਾ ਸਦਾ ਸੁਖੁ ਹੋਈ ॥ ੧ ॥ ਰਹਾਉ ॥ ਇਸੁ ਜੁਗ ਮਹਿ ਨਿਰਭਉ ਹਰਿਨਾਮੁ ਹੈ ਪਾਈਐ ਗੁਰ ਵੀਚਾਰਿ ॥ ਬਿਨੁ ਨਾਵੈ ਜਮ ਕੈ ਵਸਿ ਹੈ, ਮਨਮੁਖਿ ਅੰਧ ਗਵਾਰਿ ॥ ੨ ॥ ਹਰਿ ਕੈ ਭਾਣੈ ਜਨੁ ਸੇਵਾ ਕਰੈ, ਬੂਝੈ ਸਚੁ ਸੋਈ ॥ ਹਰਿ ਕੈ ਭਾਣੈ ਸਾਲਾਹੀਐ, ਭਾਣੈ ਮੰਨਿਐ ਸੁਖੁ ਹੋਈ ॥ ੩ ॥ ਹਰਿ ਕੈ ਭਾਣੈ ਜਨਮੁ ਪਦਾਰਥੁ ਪਾਇਆ, ਮਤਿ ਊਤਮ ਹੋਈ ॥ ਨਾਨਕ, ਨਾਮੁ ਸਲਾਹਿ ਤੂੰ ਗੁਰਮੁਖਿ ਗਤਿ ਹੋਈ ॥੪॥੩੯॥੧੩॥੫੨॥**

**ਨੋਟ-** ਕਾਫੀ ਰਾਗ ਦਾ ਨਾਮ ਹੈ। ਇਸ ਸ਼ਬਦ ਨੂੰ ਆਸਾ ਅਤੇ ਕਾਫੀ ਦੋਹਾਂ ਰਾਗਾਂ ਦੀ ਸੰਧੀ ਕਰਕੇ ਗਾਇਨ ਕਰਨਾ ਹੈ।

**ਪਦ ਅਰਥ:** ਭਾਣੈ=ਰਜ਼ਾ ਅਨੁਸਾਰ। ਸਹੁ=ਖਸਮ, ਮਾਲਕ। ਅਵਰੁ=ਹੋਰ। ਅੰਧ ਗਵਾਰਿ=(ਮਾਇਆ ਦੇ ਮੋਹ ਵਿਚ) ਅੰਨ੍ਹੀ ਹੋਈ, ਮੂਰਖ ਜੀਵ (ਇਸਤਰੀ)। ਭਾਣੈ ਮੰਨਿਐ=ਭਾਣਾ ਮੰਨਣ (ਰਜ਼ਾ ਵਿਚ ਟੁਰਨ) ਨਾਲ। ਗੁਰਮੁਖਿ=ਗੁਰੂ ਦੀ ਰਾਹੀਂ। ਗਤਿ=ਗਤੀ, ਕਲਿਆਨ।

**ਅਰਥ :** (ਹੇ ਭਾਈ! ਜਿਸ ਨੂੰ) ਹਰੀ ਦੀ ਰਜ਼ਾ ਅਨੁਸਾਰ ਸਤਿਗੁਰੂ ਮਿਲਦਾ ਹੈ (ਉਸ ਨੂੰ) ਸੱਚ ਰੂਪ (ਜੀਵਨ ਬਾਰੇ) ਸਮਝ ਆ ਜਾਂਦੀ ਹੈ। ਗੁਰੂ ਦੀ ਕਿਰਪਾ ਨਾਲ (ਹਰੀ ਉਸ ਦੇ) ਮਨ ਵਿਚ ਆ ਵਸਦਾ ਹੈ (ਅਤੇ ਉਹ) ਹਰੀ ਨੂੰ ਸਮਝ ਲੈਂਦਾ ਹੈ।੧।

ਮੇਰਾ ਮਾਲਕ ਅਤੇ ਦਾਤਾ ਇਕੋ ਹੈ, ਹੋਰ ਕੋਈ ਨਹੀਂ ਹੈ। (ਉਹ ਪ੍ਰਭੂ) ਗੁਰੂ ਦੀ ਕਿਰਪਾ ਨਾਲ (ਜਦ) ਮਨ ਵਿਚ (ਆ ਕੇ) ਵਸਦਾ ਹੈ ਤਾਂ ਸਦਾ (ਥਿਰ ਰਹਿਣ ਵਾਲਾ ਆਤਮਿਕ) ਸੁਖ (ਪ੍ਰਾਪਤ) ਹੋ ਜਾਂਦਾ ਹੈ।੧।ਰਹਾਉ।

(ਹੇ ਭਾਈ!) ਇਸ ਜੁਗ ਵਿਚ ਡਰ ਤੋਂ ਰਹਿਤ (ਕਰਨ ਵਾਲਾ ਕੇਵਲ) ਹਰੀ ਦਾ ਨਾਮ ਹੈ (ਅਤੇ ਉਹ ਨਾਮ) ਗੁਰੂ ਦੀ ਵੀਚਾਰ ਦੁਆਰਾ ਪਾਈਦਾ ਹੈ। ਨਾਮ ਤੋਂ ਬਿਨਾਂ ਮਨਮੁਖ (ਜੀਵ ਇਸਤਰੀ ਮਾਇਆ ਦੇ ਮੋਹ ਵਿਚ) ਅੰਨ੍ਹੀ ਹੋਈ ਹੈ (ਅਤੇ) ਮੂਰਖ (ਇਸਤਰੀ ਮਾਨੋ) ਜਮ ਦੇ ਵਸ ਵਿਚ ਪਈ ਹੋਈ ਹੈ।੨।

(ਜਿਹੜਾ) ਸੇਵਕ ਹਰੀ ਦੇ ਭਾਣੇ ਵਿਚ (ਰਹਿ ਕੇ) ਸੇਵਾ ਕਰਦਾ ਹੈ, ਉਹ ਸੱਚ (ਪ੍ਰਭੂ) ਨੂੰ ਸਮਝ ਲੈਂਦਾ ਹੈ। ਹਰੀ ਦੀ ਰਜ਼ਾ ਵਿਚ (ਰਹਿ ਕੇ ਉਸ ਹਰੀ ਨੂੰ) ਸਲਾਹੁਣਾ ਚਾਹੀਦਾ ਹੈ (ਉਸ ਦੇ) ਭਾਣੇ ਵਿਚ (ਚੱਲਣ ਨਾਲ ਸੱਚਾ ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ।੩।

ਹਰੀ ਦੀ ਰਜ਼ਾ ਵਿਚ (ਚੱਲਣ ਨਾਲ ਹੀ ਮਨੁੱਖਾ) ਜਨਮ (ਰੂਪੀ) ਪਦਾਰਥ ਪਾਇਆ (ਸਫਲ ਹੈ ਅਤੇ ਇਸ ਤਰ੍ਹਾਂ) ਬੁਧੀ ਵੀ ਉਤਮ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਤੂੰ ਗੁਰੂ ਦੇ ਰਾਹੀਂ (ਪ੍ਰਭੂ ਦੇ) ਨਾਮ ਨੂੰ ਸਲਾਹ (ਉਸ ਪ੍ਰਭੂ ਦੀ ਵਡਿਆਈ ਕਰ, ਇਸ ਤਰ੍ਹਾਂ ਤੇਰੀ) ਕਲਿਆਨ ਹੋ ਜਾਵੇਗੀ।੪।੩੯।੧੩।੫੨।

## ਆਸਾ ਮਹਲਾ ੪ ਘਰੁ ੨

**੧ੴ ਸਤਿਗੁਰ ਪ੍ਰਸਾਦਿ ॥ ਤੂੰ ਕਰਤਾ ਸਚਿਆਰ ਮੈਡਾ ਸਾਂਈ ॥ ਜੋ ਤਉ ਭਾਵੈ ਸੋਈ ਥੀਸੀ, ਜੋ ਤੂੰ ਦੇਹਿ ਸੋਈ ਹਉ ਪਾਈ ॥ ੧ ॥ ਰਹਾਉ ॥ ਸਭ ਤੇਰੀ ਤੂੰ ਸਭਨੀ ਧਿਆਇਆ॥ ਜਿਸਨੋ ਕ੍ਰਿਪਾ ਕਰਹਿ, ਤਿਨਿ ਨਾਮ ਰਤਨੁ ਪਾਇਆ॥ ਗੁਰਮੁਖਿ ਲਾਧਾ, ਮਨਮੁਖਿ ਗਵਾਇਆ॥ ਤੁਧੁ ਆਪਿ ਵਿਛੋੜਿਆ, ਆਪਿ ਮਿਲਾਇਆ ॥ ੧ ॥ ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥ ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ, ਸੰਜੋਗੀ ਮੇਲੁ ॥ ੨ ॥ ਜਿਸਨੋ ਤੂ ਜਾਣਾਇਹਿ, ਸੋਈ ਜਨੁ ਜਾਣੈ ॥ ਹਰਿ ਗੁਣ ਸਦ ਹੀ ਆਖਿ ਵਖਾਣੈ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ॥ ਸਹਜੇ ਹੀ ਹਰਿਨਾਮਿ ਸਮਾਇਆ ॥ ੩ ॥ ਤੂ ਆਪੇ ਕਰਤਾ, ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ, ਗੁਰਮੁਖਿ ਪਰਗਟੁ ਹੋਇ ॥੪॥੧॥੫੩॥**

### ਉਚਾਰਨ ਸੇਧ

**ਬਿੰਦੀ ਸਹਿਤ:** ਮੈਂਡਾ, ਦੇਹਿੰ, ਪਾਈਂ, ਕਰਹਿੰ, ਮਾਹਿੰ, ਜਾਣਾਇਹੰ, ਜਾਣਹਿੰ।

**ਬਿੰਦੀ ਰਹਿਤ:** ਵਿਛੁੜਿਆ। ਇਸ ਨੂੰ ਬਿੰਦੀ ਸਹਿਤ ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਸਚਿਆਰ=ਸੱਚਾ। ਮੈਡਾ=ਮੇਰਾ। ਸਾਂਈ=ਮਾਲਕ। ਤਉ=ਤੈਨੂੰ। ਭਾਵੈ=ਭਾਉਂਦਾ ਹੈ, ਚੰਗਾ ਲਗਦਾ ਹੈ। ਥੀਸੀ=ਹੋਵੇਗਾ। ਦੇਹਿ=ਦੇਂਦਾ ਹੈਂ, ਦੇਵੇਗਾ। ਹਉ=ਮੈਂ। ਪਾਈ=ਪਾਉਂਦਾ ਹਾਂ

(ਪਾਵਾਂਗਾ)। ਤੂੰ=ਤੈਨੂੰ। ਸਭਨੀ=ਸਭਨਾਂ ਨੇ। ਤਿਨਿ=ਉਸ ਨੇ। ਗੁਰਮੁਖਿ=ਗੁਰਮੁਖਾਂ ਨੇ। ਲਾਧਾ=(ਨਾਮ ਰਤਨ) ਲਭਿਆ ਹੈ। ਦਰੀਆਉ=ਦਰਿਆ ਵਤ (ਸਮੁੰਦਰ 'ਤੂੰ ਦਰਿਆਉ ਦਾਨਾ ਬੀਨਾ, ਮੈ ਮਛੁਲੀ ਕੈਸੇ ਅੰਤੁ ਲਹਾ॥'। ਵਿਜੋਗਿ=ਵਿਛੋੜੇ ਨਾਲ ਮਿਲ ਕੇ। ਸੰਜੋਗੀ=ਸੰਜੋਗਾਂ ਨਾਲ। ਮੇਲੁ=ਮਿਲਾਪ। ਜਾਣਾਇਹਿ=ਜਣਾਉਂਦਾ, ਸਮਝਾਉਂਦਾ ਹੈ। ਵਖਾਣੈ=ਬਿਆਨ ਕਰਦਾ ਹੈ। ਸਹਜੇ=ਸੁਤੇ, ਸੁਭਾਵਕ ਹੀ। ਹਰਿਨਾਮਿ=ਹਰਿਨਾਮ ਵਿਚ। ਸਮਾਇਆ=ਲੀਨ ਹੋਇਆ ਹੈ। ਕਰਿ ਕਰਿ=(ਪੈਦਾ) ਕਰ ਕਰਕੇ। ਵੇਖਹਿ=ਵੇਖਦਾ ਹੈਂ। ਜਾਣਹਿ=ਜਾਣਦਾ ਹੈ। ਸੋਇ=ਉਸ ਨੂੰ। ਗੁਰਮੁਖਿ=ਗੁਰੂ ਦੇ ਸਨਮੁਖ ਰਹਿਣ ਵਾਲਾ। ਪਰਗਟੁ=ਜ਼ਾਹਰ, ਪ੍ਰਤੱਖ, ਸਾਖਿਆਤ।

**ਅਰਥ:** ਤੂੰ (ਮੈਨੂੰ ਪੈਦਾ) ਕਰਨ ਵਾਲਾ, ਮੇਰਾ ਸੱਚਾ ਮਾਲਕ ਹੈਂ। ਜੋ (ਕੁਝ) ਤੈਨੂੰ ਚੰਗਾ ਲਗਦਾ ਹੈ, ਉਹੋ ਹੀ ਹੋਵੇਗਾ, ਜਿਹੜੀ (ਵਸਤੂ) ਤੂੰ (ਮੈਨੂੰ) ਦਿੰਦਾ ਹੈ, ਉਹੋ ਹੀ ਮੈਂ ਪਾਉਂਦਾ ਹਾਂ।੧।ਰਹਾਉ।

ਸਾਰੀ (ਸ੍ਰਿਸ਼ਟੀ) ਤੇਰੀ ਰਚੀ ਹੋਈ ਹੈ, ਸਾਰੀ (ਸ੍ਰਿਸ਼ਟੀ) ਨੇ (ਤੈਨੂੰ ਹੀ) ਧਿਆਇਆ ਹੈ। ਜਿਸ (ਜੀਵ) ਉਤੇ ਤੂੰ ਕਿਰਪਾ ਕਰਦਾ ਹੈਂ ਉਸ ਨੇ ਨਾਮ ਰੂਪੀ ਰਤਨ ਪ੍ਰਾਪਤ ਕੀਤਾ ਹੈ। ਗੁਰਮੁਖਾਂ ਨੂੰ (ਗੁਰੂ ਦੁਆਰਾ ਇਹ ਨਾਮ-ਰਤਨ) ਲਭਿਆ ਹੈ ਅਤੇ ਮਨਮੁਖਾਂ ਨੇ (ਆਪਣੇ ਮਨ ਪਿਛੇ ਲਗ ਕੇ ਇਸ ਰਤਨ ਨੂੰ) ਗੁਆ ਦਿੱਤਾ ਹੈ। (ਪਰ ਹੇ ਸਾਈਆਂ ਜੀਓ!) ਤੂੰ ਆਪ ਹੀ (ਮਨਮੁਖਾਂ ਨੂੰ ਆਪਣੇ ਨਾਲੋਂ, ਉਨ੍ਹਾਂ ਦੇ ਕਰਮਾਂ ਕਰਕੇ) ਵਿਛੋੜਿਆ ਹੈ (ਤੂੰ) ਆਪ ਹੀ (ਗੁਰਮੁਖਾਂ ਨੂੰ ਆਪਣੇ ਨਾਲ) ਮਿਲਾਇਆ ਹੈ।੧।

(ਹੇ ਕਰਤਾ ਪੁਰਖ!) ਤੂੰ (ਇਕ) ਦਰਿਆ (ਵਾਂਗ) ਹੈਂ, ਸਾਰੇ (ਜੀਵ ਜੰਤੂ) ਤੇਰੇ ਵਿਚ (ਵਸ ਰਹੇ) ਹਨ। ਤੇਰੇ ਤੋਂ ਬਿਨਾਂ ਹੋਰ ਕੋਈ (ਦੂਜਾ) ਨਹੀਂ ਹੈ। (ਅਸਲ ਵਿਚ) ਜੀਵ ਜੰਤੂ ਸਾਰੀ (ਰਚਨਾ) ਤੇਰਾ (ਇਕ) ਕੌਤਕ ਹੈ। (ਕੋਈ ਜੀਵ ਵਿਛੋੜੇ ਦੇ ਨਿਯਮ ਅਨੁਸਾਰ, ਵਿਜੋਗੀ ਕਰਮਾਂ ਨਾਲ) ਮਿਲ ਕੇ (ਤੈਥੋਂ) ਵਿਛੁੜਿਆ ਹੋਇਆ ਹੈ (ਅਤੇ ਕਿਸੇ ਦਾ) ਸੰਜੋਗੀ (ਕਰਮਾਂ ਕਰਕੇ ਤੇਰੇ ਨਾਲ) ਮੇਲ (ਹੋਇਆ ਹੈ)।੨।

(ਹੇ ਮੇਰੇ ਸਾਈਆਂ ਜੀਓ!) ਜਿਸ (ਜਨ) ਨੂੰ (ਤੂੰ ਆਪਣੀ ਬਖਸ਼ਿਸ਼ ਦੁਆਰਾ) ਸੋਝੀ ਦੇਵੇਂ ਉਹੋ ਹੀ ਸੇਵਕ ਤੈਨੂੰ ਸਮਝ ਸਕਦਾ ਹੈ। (ਉਹੋ ਹੀ) ਹਰੀ ਦੇ ਗੁਣ ਹਮੇਸ਼ਾਂ ਉਚਾਰਦਾ ਰਹਿੰਦਾ ਹੈ। ਜਿਸ (ਜਨ) ਨੇ ਹਰੀ ਦੀ ਸੇਵਾ ਕੀਤੀ ਹੈ ਉਸ ਨੇ (ਸੱਚਾ) ਸੁਖ ਪ੍ਰਾਪਤ ਕੀਤਾ ਹੈ। (ਉਹ) ਸਹਿਜ ਸੁਭਾਵਿਕ ਹੀ ਹਰਿ ਨਾਮ ਵਿਚ ਲੀਨ ਹੋ ਗਿਆ ਹੈ।੩।

(ਹੇ ਸਾਈਆਂ ਜੀਓ!) ਤੂੰ ਆਪੇ (ਸ੍ਰਿਸ਼ਟੀ ਦੇ) ਕਰਨ ਵਾਲਾ ਹੈਂ ਅਤੇ ਸਭ ਕੁਝ ਤੇਰਾ ਕੀਤਾ ਹੋਇਆ ਹੀ ਹੁੰਦਾ ਹੈ। ਤੇਰੇ ਤੋਂ ਬਿਨਾਂ ਹੋਰ ਕੋਈ (ਵੀ ਕੁਝ ਕਰਨ ਜੋਗਾ) ਨਹੀਂ ਹੈ। ਤੂੰ (ਆਪ ਹੀ ਸ੍ਰਿਸ਼ਟੀ ਨੂੰ ਪੈਦਾ) ਕੁਝ ਕਰ ਕੇ ਵੇਖਦਾ ਹੈਂ ਅਤੇ ਉਸ (ਸ੍ਰਿਸ਼ਟੀ) ਨੂੰ ਚੰਗੀ ਤਰ੍ਹਾਂ ਜਾਣਦਾ ਹੈਂ। ਦਾਸ ਨਾਨਕ (ਆਖਦਾ ਹੈ ਕਿ ਤੂੰ) ਗੁਰਮੁਖ ਅੰਦਰ ਪ੍ਰਤੱਖ (ਪ੍ਰਕਾਸ਼ਮਾਨ) ਹੁੰਦਾ ਹੈਂ।੪।੨।੫੩।

## ਅਰਥ ਭੇਦ ਅਤੇ ਨਿਰਣੈ

**ਜੀਅ ਜੰਤ, ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ, ਸੰਜੋਗੀ ਮੇਲੁ ॥**

ਇਸ ਪੰਕਤੀ ਦੇ ਪਹਿਲੇ ਹਿੱਸੇ ਦੇ ਅਰਥ ਸਪਸ਼ਟ ਹਨ ਪਰ ਦੂਜੇ ਹਿੱਸੇ ਦੇ ਅਰਥਾਂ ਦੀਆਂ ਕਈ ਵੰਨਗੀਆਂ ਮਿਲਦੀਆਂ ਹਨ। ਜਿਵੇਂ:-

੧- ਜਿਨ੍ਹਾਂ ਦੇ ਮੱਥੇ ਉਤੇ ਵਿਛੋੜੇ ਦਾ ਲੇਖ ਹੈ, ਉਹ ਮਨੁੱਖਾ ਜਨਮ ਪ੍ਰਾਪਤ ਕਰਕੇ ਭੀ ਤੈਥੋਂ ਵਿਛੜੇ ਹੋਏ ਹਨ। (ਪਰ ਤੇਰੀ ਰਜ਼ਾ ਅਨੁਸਾਰ) ਸੰਜੋਗਾਂ ਦੇ ਲੇਖ ਨਾਲ (ਫਿਰ ਤੇਰੇ ਨਾਲ) ਮਿਲਾਪ ਹੋ ਜਾਂਦਾ ਹੈ। [ਦਰਪਣ

੨- ਵਿਛੋੜੇ ਦੇ ਨੇਮ ਅਨੁਸਾਰ ਮਿਲਿਆ ਹੋਇਆ ਵਿਛੜ ਜਾਂਦਾ ਹੈ। ਪਰ ਸੰਜੋਗ ਦੇ ਨੇਮ ਅਨੁਸਾਰ ਮੇਲ ਹੋ ਜਾਂਦਾ ਹੈ।

ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ॥
ਵਿਜੋਗੀ ਮਿਲਿ ਵਿਛੁੜੇ, ਨਾਨਕ ਭੀ ਸੰਜੋਗ॥ [ਸ਼ਬਦਾਰਥ

੩- ਜੀਅ ਜੰਤ ਸਾਰੇ ਤੇਰਾ ਕੌਤਕ ਹਨ (ਇਨ੍ਹਾਂ ਵਿਚੋਂ ਕੋਈ ਜੀਵ ਤਾਂ) ਵਿਜੋਗ ਕਰਕੇ ਮਿਲਨੋਂ (ਯਾ ਮਿਲਿਆ ਹੋਇਆ) ਵਿਛੜ ਗਿਆ ਤੇ (ਕੋਈ) ਸੰਜੋਗ ਕਰਕੇ (ਫੇਰ) ਮੇਲ ਪਾ ਲਵੇਗਾ (ਸੰਜੋਗੁ ਵਿਜੋਗੁ ਧੁਰਹੁ ਹੀ ਹੂਆ)। [ਭਾਈ ਵੀਰ ਸਿੰਘ ਜੀ

੪- ਜੋ ਵਿਜੋਗੀ (ਕਰਮਾਂ ਨਾਲ) ਮਿਲਿਆ ਹੈ, ਉਹ ਤੇਰੇ ਨਾਲੋਂ ਵਿਛੜਿਆ ਹੈ, ਅਤੇ ਸੰਜੋਗੀ (ਕਰਮ ਕਰਨ ਵਾਲੇ ਦਾ ਤੇਰੇ ਨਾਲ) ਮੇਲ ਹੋਯਾ ਹੈ। [ਪੰਡਤ ਨਰੈਣ ਸਿੰਘ ਜੀ

**ਨਿਰਣੈ:** ਇਸ ਪੰਕਤੀ ਵਿਚ 'ਮਿਲਿ' ਪਦ ਦੇ ਪ੍ਰਯੋਗ ਨੇ ਅਰਥਕਾਰਾਂ ਨੂੰ ਇਕ ਗੁੰਝਲ ਵਿਚ ਪਾ ਦਿੱਤਾ ਜਿਸ ਕਰਕੇ ਭਿੰਨ ਭਿੰਨ ਅਰਥ ਕੀਤੇ ਗਏ ਹਨ। ਇਥੇ 'ਮਿਲਿ' ਪਦ ਦੇ ਅਰਥ ਮਨੁੱਖਾ ਜਨਮ ਦਾ ਮਿਲਣਾ ਨਹੀਂ ਜਿਵੇਂ ਕਿ ਪ੍ਰੋ. ਸਾਹਿਬ ਸਿੰਘ ਜੀ ਨੇ ਕੀਤੇ ਹਨ। ਸ਼ਬਦਾਰਥੀ ਸਜਣਾਂ ਦਾ ਇਹ ਲਿਖਣਾ ਕਿ ਵਿਛੋੜੇ ਦੇ ਨੇਮ ਅਨੁਸਾਰ ਮਿਲਿਆ ਹੋਇਆ ਵਿਛੜ ਜਾਂਦਾ ਹੈ ਇਹ ਵੀ ਠੀਕ ਨਹੀਂ ਜਾਪਦੇ ਕਿਉਂਕਿ ਵਿਛੋੜੇ ਦੇ ਨੇਮ ਵਿਚ ਮੇਲ ਹੁੰਦਾ ਹੀ ਨਹੀਂ। ਫਿਰ ਜਿਹੜਾ ਮਨੁੱਖ ਸਾਈਂ ਨਾਲ ਮਿਲ ਜਾਏ ਉਸ ਦੇ ਵਿਛੜਨ ਦਾ ਸੁਆਲ ਹੀ ਨਹੀਂ ਉਠਦਾ ਕਿਉਂਕਿ 'ਮਿਲਿਆ ਹੋਏ ਨ ਵੀਛੁੜੈ ਜੇ ਮਿਲਿਆ ਹੋਈ॥' (ਪੰਨਾ ੭੨੯)। ਸੋ, ਇਸ ਪੰਕਤੀ ਵਿਚ ਜਗਤ ਖੇਡ ਦਾ ਵਰਨਣ ਹੈ। ਸੰਜੋਗ ਵਿਜੋਗ ਦੋਵੇਂ ਇਸ ਖੇਡ ਦੇ ਪਾਤਰ ਹਨ ਤੇ ਹੁਕਮੀ ਦੀ ਕਾਰ ਕਮਾ ਰਹੇ ਹਨ। ਖੇਡ ਇਹ ਹੈ ਕਿ 'ਆਪਹੁ ਕੋਇ ਮਿਲੈ ਨ ਭੂਲੈ' ਇਸ ਖੇਡ ਨੂੰ ਹਰੇਕ ਜੀਵ ਨਹੀਂ ਸਮਝ ਸਕਦਾ। ਕੇਵਲ ਉਹੀ ਸਮਝ ਸਕਦਾ ਹੈ ਜਿਸ ਨੂੰ ਉਹ ਆਪ ਸਮਝਾਉਂਦਾ ਹੈ। ਇਸ ਲਈ ਇਸ ਪੰਕਤੀ ਦੇ ਅਰਥ ਇਉਂ ਕਰਨੇ ਉਚਿਤ ਹਨ- ਹੇ ਵਾਹਿਗੁਰੂ ਜੀ! ਜੀਅ ਜੰਤ (ਭਾਵ ਜਗਤ ਰਚਨਾ) ਸਭ ਤੇਰਾ ਤਮਾਸ਼ਾ ਹੈ। ਵਿਜੋਗ ਨਾਲ ਮਿਲ ਕੇ (ਭਾਵ ਵਿਛੜੇ ਹੋਏ ਮਨੁੱਖਾਂ ਦੀ ਸੰਗਤ ਕਰਕੇ) ਜੀਵ (ਤੈਥੋਂ) ਵਿਛੜਿਆ ਹੋਇਆ ਹੈ ਅਤੇ ਸੰਜੋਗਾਂ ਨਾਲ (ਭਾਵ ਗੁਰਮੁਖਾਂ ਦੀ) ਸੰਗਤ ਕਰਕੇ ਤੇਰਾ ਮੇਲ ਹੁੰਦਾ ਹੈ। ਜਿਵੇਂ 'ਵਿਜੋਗੀ ਦੁਖਿ ਵਿਛੁੜੇ, ਮਨਮੁਖਿ, ਲਹਹਿ ਨ ਮੇਲੁ॥' (ਪੰਨਾ ੨੧) (੨) ਨਦੀਆ ਵਾਹ ਵਿਛੁਨਿਆ ਮੇਲਾ ਸੰਜੋਗੀ ਰਾਮ' (ਪੰਨਾ ੪੨੨)। 'ਵਿਛੁੜਿਆ' ਪਦ ਦਾ ਉਚਾਰਨ ਬਿੰਦੇ ਸਹਿਤ 'ਵਿਛੁੜਿਆਂ' ਕਰਨਾ ਠੀਕ ਨਹੀਂ ਜਾਪਦਾ।

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੨ ਮਹਲਾ ੪ ॥ ਕਿਸਹੀ ਧੜਾ ਕੀਆ, ਮਿਤ੍ਰ ਸੁਤ ਨਾਲਿ ਭਾਈ ॥ ਕਿਸਹੀ ਧੜਾ ਕੀਆ, ਕੁੜਮ ਸਕੇ ਨਾਲਿ ਜਵਾਈ ॥ ਕਿਸਹੀ ਧੜਾ ਕੀਆ, ਸਿਕਦਾਰ ਚਉਧਰੀ ਨਾਲਿ, ਆਪਣੈ ਸੁਆਈ ॥ ਹਮਾਰਾ ਧੜਾ ਹਰਿ ਰਹਿਆ ਸਮਾਈ ॥ ੧ ॥ ਹਮ ਹਰਿ ਸਿਉ ਧੜਾ ਕੀਆ, ਮੇਰੀ ਹਰਿ ਟੇਕ ॥ ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ, ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥ ੧ ॥ ਰਹਾਉ ॥ ਜਿਨ੍ ਸਿਉ ਧੜੇ ਕਰਹਿ, ਸੇ ਜਾਹਿ ॥ ਝੂਠੁ ਧੜੇ ਕਰਿ ਪਛੋਤਾਹਿ ॥ ਥਿਰੁ ਨ ਰਹਹਿ, ਮਨਿ ਖੋਟੁ ਕਮਾਹਿ ॥ ਹਮ ਹਰਿ ਸਿਉ ਧੜਾ ਕੀਆ, ਜਿਸ ਕਾ ਕੋਈ ਸਮਰਥੁ ਨਾਹਿ ॥ ੨ ॥ ਏਹ ਸਭਿ ਧੜੇ, ਮਾਇਆ ਮੋਹ ਪਸਾਰੀ ॥ ਮਾਇਆ ਕਉ ਲੂਝਹਿ ਗਾਵਾਰੀ ॥ ਜਨਮਿ ਮਰਹਿ, ਜੂਐ ਬਾਜੀ ਹਾਰੀ ॥ ਹਮਰੈ ਹਰਿ ਧੜਾ, ਜਿ ਹਲਤੁ ਪਲਤੁ ਸਭੁ ਸਵਾਰੀ ॥ ੩ ॥ ਕਲਿਜੁਗ ਮਹਿ ਧੜੇ, ਪੰਚ ਚੋਰ ਝਗੜਾਏ ॥ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ॥ ਜਿਸਨੋ ਕ੍ਰਿਪਾ ਕਰੇ, ਤਿਸੁ ਸਤਸੰਗਿ ਮਿਲਾਏ ॥ ਹਮਰਾ ਹਰਿ ਧੜਾ, ਜਿਨਿ ਏਹ ਧੜੇ ਸਭਿ ਗਵਾਏ ॥ ੪ ॥ ਮਿਥਿਆ ਦੂਜਾ ਭਾਉ, ਧੜੇ ਬਹਿ ਪਾਵੈ ॥ ਪਰਾਇਆ ਛਿਦ੍ਰੁ ਅਟਕਲੈ, ਆਪਣਾ ਅਹੰਕਾਰੁ ਵਧਾਵੈ॥ ਜੈਸਾ ਬੀਜੈ, ਤੈਸਾ ਖਾਵੈ ॥ ਜਨ ਨਾਨਕ ਕਾ ਹਰਿ ਧੜਾ ਧਰਮੁ, ਸਭ ਸ੍ਰਿਸਟਿ ਜਿਣਿ ਆਵੈ ॥੫॥੨॥੫੪॥

ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਗਾਵਾਂ, ਕਰਹਿਂ, ਜਾਹਿਂ, ਪਛੋਤਾਹਿਂ, ਰਹਹਿਂ, ਕਮਾਹਿਂ, ਮਾਹਿਂ, ਲੂਝਹਿਂ, ਮਰਹਿਂ। **ਫੁਟਕਲ:** 'ਅਟਕਲੈਂ' ਜੁੜਤ ਪਦ ਹੈ, ਇਸ ਨੂੰ 'ਅਟਕ ਲੈਂ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਧੜਾ=ਪੱਖ। ਸੁਤ=ਪੁੱਤਰ। ਟੇਕ=ਆਸਰਾ। ਖੋਟੁ=ਠੱਗੀ। ਲੂਝਹਿ=ਝਗੜਦੇ ਹਨ। ਹਲਤੁ ਪਲਤੁ=ਲੋਕ ਪਰਲੋਕ। ਮਿਥਿਆ=ਝੂਠਾ। ਭਾਉ=ਪਿਆਰ। ਛਿਦ੍ਰੁ=ਐਬ, ਨੁਕਸ। ਅਟਕਲੈ=ਅਟਕਲਪਚੂ, ਅੰਦਾਜ਼ਾ ਲਾਉਣਾ। ਵਧਾਵੈ=ਵਧਾਉਂਦਾ ਹੈ। ਜਿਣਿ=ਜਿਤ ਕੇ।

**ਅਰਥ:** ਕਿਸੇ (ਮਨੁੱਖ) ਨੇ (ਆਪਣੇ) ਮਿੱਤਰ, ਪੁਤਰ ਅਤੇ ਭਰਾ ਨਾਲ ਧੜਾ ਕੀਤਾ (ਭਾਵ ਪੱਖ ਪੂਰਿਆ) ਕਿਸੇ ਨੇ (ਆਪਣੇ) ਸਕੇ ਕੁੜਮ ਅਤੇ ਜਵਾਈ ਨਾਲ ਧੜਾ ਕੀਤਾ, ਕਿਸੇ ਨੇ ਸਿਕਦਾਰ, ਚੌਧਰੀ ਨਾਲ ਆਪਣੇ ਸੁਆਰਥ ਲਈ (ਧੜੇਬੰਦੀ ਨਿਬਾਹੀ ਪਰ) ਸਾਡਾ ਧੜਾ ਹਰੀ ਹੈ (ਜੋ ਹਰ ਥਾਂ) ਸਮਾਅ ਰਿਹਾ ਹੈ।੧।

(ਹੇ ਭਾਈ!) ਮੈਂ ਹਰੀ ਨਾਲ (ਆਪਣਾ) ਧੜਾ ਕੀਤਾ ਹੈ (ਕਿਉਂਕਿ) ਹਰੀ ਹੀ ਮੇਰਾ ਆਸਰਾ ਹੈ। ਮੇਰਾ ਹਰੀ ਤੋਂ ਬਿਨਾਂ ਹੋਰ (ਕੋਈ) ਪੱਖ (ਜਾਂ) ਧੜਾ ਨਹੀਂ ਹੈ। (ਇਸ ਲਈ) ਮੈਂ ਹਰੀ ਦੇ ਬੇਅੰਤ ਅਤੇ ਅਨਗਿਣਤ ਗੁਣ ਗਾਉਂਦਾ ਹਾਂ।੧।ਰਹਾਉ।

ਜਿਨ੍ਹਾਂ (ਮਨੁੱਖਾਂ) ਨਾਲ (ਲੋਕੀ) ਧੜੇ ਕਰਦੇ ਹਨ ਉਹ (ਮਨੁੱਖ ਇਸ ਸੰਸਾਰ ਤੋਂ) ਚਲੇ ਜਾਂਦੇ ਹਨ (ਭਾਵ ਮਰ ਜਾਂਦੇ ਹਨ)। ਝੂਠੇ ਧੜੇ ਕਰਕੇ (ਮਨੁੱਖ ਆਖ਼ਰ) ਪਛਤਾਉਂਦੇ ਹਨ। (ਅਜਿਹੇ ਮਨੁੱਖ ਜੋ ਆਪਣੇ) ਮਨ ਵਿਚ ਠੱਗੀ ਕਮਾਉਂਦੇ ਹਨ, (ਉਹ ਸਦਾ ਲਈ ਸੰਸਾਰ ਤੇ) ਟਿਕੇ ਨਹੀਂ ਰਹਿੰਦੇ। ਮੈਂ ਹਰੀ ਨਾਲ ਧੜਾ ਕੀਤਾ ਹੈ ਜਿਸ ਦਾ (ਮੁਕਾਬਲਾ ਕਰਨ ਵਾਲਾ ਹੋਰ) ਕੋਈ ਸ਼ਕਤੀਸ਼ਾਲੀ (ਵਿਅਕਤੀ) ਨਹੀਂ ਹੈ।੨।

(ਹੇ ਭਾਈ! ਸੰਸਾਰ ਦੇ) ਇਹ ਸਾਰੇ ਧੜੇ ਮਾਇਆ ਮੋਹ ਦਾ ਖਿਲਾਰਾ ਹਨ। ਮਾਇਆ ਦੀ ਖ਼ਾਤਰ ਮੂਰਖ ਲੋਕ (ਇਕ ਦੂਜੇ ਨਾਲ) ਝਗੜਦੇ ਰਹਿੰਦੇ ਹਨ। ਜਨਮ ਲੈ ਕੇ (ਫਿਰ) ਮਰਦੇ ਹਨ (ਇਸ ਤਰ੍ਹਾਂ ਮਾਨੋ ਉਨ੍ਹਾਂ ਨੇ ਮਨੁੱਖਾ ਜੀਵਨ) ਦੀ ਬਾਜੀ ਹਾਰ ਦਿੱਤੀ ਹੈ। ਸਾਡਾ ਧੜਾ (ਤਾਂ ਉਹ ਹਰੀ ਹੈ) ਜਿਹੜਾ ਲੋਕ ਪਰਲੋਕ ਨੂੰ ਸਵਾਰਨ ਵਾਲਾ ਹੈ।੩।

(ਹੇ ਭਾਈ!) ਕਲਜੁਗ ਵਿਚ ਪੰਜ ਚੋਰ ਝਗੜਾ ਕਰਾਉਣ ਵਾਲੇ ਹਨ, ਕਾਮ, ਕ੍ਰੋਧ, ਲੋਭ, ਮੋਹ (ਅਤੇ) ਅਹੰਕਾਰ ਨੂੰ ਵਧਾਉਣ ਵਾਲੇ ਹਨ। ਜਿਸ ਨੂੰ (ਪ੍ਰਭੂ) ਕਿਰਪਾ ਕਰ ਦੇਵੇ, ਉਸ ਨੂੰ ਸਤਿ ਸੰਗਤ ਵਿਚ ਰਲਾਉਂਦਾ ਹੈ। ਸਾਡਾ ਧੜਾ ਹਰੀ ਹੈ ਜਿਸ ਨੇ ਇਹ ਸਾਰੇ (ਸੰਸਾਰੀ) ਧੜੇ ਮੁਕਾ ਦਿੱਤੇ ਹਨ।੪।

(ਹੇ ਭਾਈ!) ਦੂਜਾ (ਭਾਵ ਮਾਇਆ ਦਾ) ਪਿਆਰ ਝੂਠਾ ਹੈ (ਜਿਥੇ) ਬੈਠ ਕੇ (ਦੂਜੇ) ਧੜੇ ਪਾਏ (ਬਣਾਏ ਜਾਂਦੇ) ਹਨ। ਅਟਕਲਪਚੂ (ਅਨੁਮਾਨ) ਲਾ ਕੇ ਜੋ ਦੂਜਿਆਂ ਦੇ ਨੁਕਸ ਛਾਂਟਦਾ ਹੈ (ਇਕ ਤਰ੍ਹਾਂ ਮਾਨੋ) ਆਪਣਾ ਹੰਕਾਰ ਵਧਾਉਂਦਾ ਹੈ। ਜਿਹੋ ਜਿਹਾ (ਕੋਈ ਬੀਜ) ਬੀਜਦਾ ਹੈ ਤਿਹੋ ਜਿਹਾ (ਫਲ) ਖਾਂਦਾ ਹੈ। ਦਾਸ ਨਾਨਕ ਦਾ ਧੜਾ ਹਰੀ ਦਾ (ਦਿੱਤਾ ਹੋਇਆ) ਧਰਮ ਹੈ (ਜਿਸ ਦੀ ਸ਼ਕਤੀ ਨਾਲ) ਸਾਰੀ ਸ੍ਰਿਸ਼ਟੀ ਜਿੱਤ ਕੇ ਆਉਂਦਾ ਹੈ।੫।੨।੫੪।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚਲਾਇਆ ਹੋਇਆ ਧਰਮ ਇਕ ਨਿਰਮਲ ਜਥੇਬੰਦਕ ਧਰਮ ਹੈ। ਇਹ ਇਕ ਦੂਜੇ ਨਾਲ ਨਫ਼ਰਤ ਜਾਂ ਧੜੇਬੰਦੀ ਕਰਨਾ ਨਹੀਂ ਸਿਖਾਉਂਦਾ। ਗੁਰੂ ਬਾਬਾ ਜੀ ਨੇ ਸਤਿਸੰਗ ਕਰਨ ਲਈ ਧਰਮਸ਼ਾਲਾ (ਗੁਰਦੁਆਰੇ) ਬਣਵਾਏ ਤਾਂ ਜੋ ਸਰਬ ਵਿਆਪਕ ਹਰੀ ਦਾ ਸੁਨੇਹਾ ਸਾਰੇ ਸੰਸਾਰ ਤੱਕ ਪਹੁੰਚਾਇਆ ਜਾ ਸਕੇ। ਸਤਿਗੁਰਾਂ ਨੇ ਧਾਰਮਿਕ ਆਦਰਸ਼ ਦੀ ਪੂਰਤੀ ਲਈ 'ਹੋਇ ਇਕਤ੍ਰ ਮਿਲਹੁ ਮੇਰੇ ਭਾਈ, ਦੁਬਿਧਾ ਦੂਰਿ ਕਰਹੁ ਲਿਵ ਲਾਇ॥ ਹਰਿ ਨਾਮੈ ਕੇ ਹੋਵਹੁ ਜੋੜੀ, ਗੁਰਮੁਖ ਬੈਸਹੁ ਸਫਾ ਵਿਛਾਇ॥' (ਪੰਨਾ ੧੧੫੮) ਦਾ ਪਾਵਨ ਉਪਦੇਸ਼ ਦਿੱਤਾ ਹੈ।

ਸੰਸਾਰ ਦੇ ਲੋਕ ਜੋ ਧੜੇ ਬਣਾ ਕੇ ਵੈਰ ਵਿਰੋਧ ਵਧਾਉਂਦੇ ਹਨ, ਸਭ ਫੋਕਟ ਧਰਮੀ ਹਨ। ਗੁਰੂ ਰਾਮਦਾਸ ਜੀ ਧਾਰਮਿਕ ਮੰਡਲ ਵਿਚ ਧੜੇ ਨੂੰ ਬਿਲਕੁਲ ਪਸੰਦ ਨਹੀਂ ਕਰਦੇ। ਸੰਸਾਰਕ ਧੜੇ ਮਾਇਕ

ਝਗੜਿਆਂ ਅਤੇ ਪਾਪਾਂ ਦਾ ਮੂਲ ਹਨ ਜਿਨ੍ਹਾਂ ਵਿਚ ਲਗ ਕੇ ਲੋਕ ਆਪਣਾ ਅਮੋਲਕ ਜਨਮ ਹਾਰ ਜਾਂਦੇ ਹਨ ਪਰ ਗੁਰੂ ਸਾਹਿਬ ਹਰੀ ਦੇ ਧਰਮ ਦਾ ਧੜਾ ਪਸੰਦ ਕਰਦੇ ਹਨ ਜਿਸ ਦੀ ਸ਼ਕਤੀ ਨਾਲ ਮਨੁੱਖ ਆਪਣਾ ਆਪ ਹੀ ਨਹੀਂ ਸਗੋਂ ਸਾਰੇ ਜਗਤ ਨੂੰ ਜਿੱਤ ਲੈਂਦਾ ਹੈ। ਵਾਹਿਗੁਰੂ ਜੀ ਸਦਾ ਧਰਮੀ ਸਿੱਖਾਂ ਦਾ ਹੀ ਜੈ ਜੈਕਾਰ ਕਰਾਉਂਦੇ ਹਨ ਅਤੇ (ਪਾਪੀਆਂ) ਨੂੰ ਡੰਡ ਦਿੰਦੇ ਹਨ:-

੧. **ਜੈਕਾਰੁ ਕੀਓ ਧਰਮੀਆ ਕਾ, ਪਾਪੀ ਕਉ ਡੰਡੁ ਦੀਓਇ ॥** [ਪੰਨਾ ੯੮

੨. **ਜਨ ਨਾਨਕ ਕਾ ਹਰਿ ਧੜਾ ਧਰਮੁ, ਸਭ ਸ੍ਰਿਸਟਿ ਜਿਣਿ ਆਵੈ॥** [ਪੰਨਾ ੬੬੩

ਗੁਰ ਗੱਦੀ ਦੀ ਅਪ੍ਰਾਪਤੀ ਕਾਰਨ ਪ੍ਰਿਥੀ ਚੰਦ ਆਪਣੇ ਪਿਤਾ ਗੁਰੂ ਰਾਮਦਾਸ ਜੀ ਨਾਲ ਬਹੁਤ ਨਰਾਜ਼ ਹੋ ਗਿਆ ਸੀ। ਉਸ ਨੇ ਵੈਰ ਭਾਵਨਾ ਰਖ ਕੇ ਗੁਰਗਦੀ ਪ੍ਰਾਪਤ ਕਰਨ ਦੀ ਧਮਕੀ ਦਿੱਤੀ। ਉਸ ਦੀ ਸੁਲਹੀ ਨਾਲ ਪ੍ਰੀਤੀ ਸੀ, ਭੰਚਾਰਾ ਸੀ। ਉਸ ਨੇ ਆਪਣੇ ਦਿਲ ਵਿਚ ਇਹ ਗਲ ਧਾਰੀ ਹੋਈ ਸੀ ਕਿ ਉਹ ਦਿਲੀ ਦੇ ਬਾਦਸ਼ਾਹ ਦੇ ਜੋ ਵਜ਼ੀਰ ਹਨ, ਉਨ੍ਹਾਂ ਨੂੰ ਆਪਣੇ ਨਾਲ ਮਿਲਾ ਕੇ ਧੜਾ ਕਾਇਮ ਕਰਕੇ ਗਦੀ ਖਸ ਲਵੇਗਾ ਕਿਉਂਕਿ ਸਾਰੇ ਉਸ ਦਾ ਪੱਖ ਕਰਦੇ ਸਨ ਪਰ ਸਤਿਗੁਰੂ ਅਰਜਨ ਦੇਵ ਜੀ ਸਚੇ ਪਾਤਿਸ਼ਾਹ ਅਡੋਲ ਰਹੇ ਅਤੇ ਕਿਹਾ "ਹਮਾਰਾ ਧੜਾ ਹਰਿ ਰਹਿਆ ਸਮਾਈ॥" ਜਦੋਂ ਕਰਤਾ ਵਲ ਹੋਵੇ ਤਾਂ ਕੋਈ ਕੀ ਵਿਗਾੜ ਸਕਦਾ ਹੈ:-

**ਜਾ ਕਰਤਾ ਵਲ ਤਾ ਸਭਕੋ ਵਲ, ਸਭ ਜਨ ਕਉ ਆਇ ਕਰਹਿ ਰਹਰਾਸਿ॥**

**ਆਸਾ ਮਹਲਾ ੪ ॥ ਹਿਰਦੈ ਸੁਣਿ ਸੁਣਿ, ਮਨਿ ਅੰਮ੍ਰਿਤੁ ਭਾਇਆ ॥ ਗੁਰਬਾਣੀ, ਹਰਿ ਅਲਖੁ ਲਖਾਇਆ ॥ ੧ ॥ ਗੁਰਮੁਖਿ, ਨਾਮੁ ਸੁਨਹੁ ਮੇਰੀ ਭੈਨਾ ॥ ਏਕੋ ਰਵਿ ਰਹਿਆ ਘਟ ਅੰਤਰਿ, ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ ॥ ੧ ॥ ਰਹਾਉ ॥ ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ ॥ ਸਤਿਗੁਰੁ ਪੁਰਖੁ ਪਾਇਆ ਵਡਭਾਗੁ ॥ ੨ ॥ ਦੂਜੈ ਭਾਇ ਭਵਹਿ ਬਿਖੁ ਮਾਇਆ ॥ ਭਾਗਹੀਨ, ਨਹੀ ਸਤਿਗੁਰੁ ਪਾਇਆ ॥ ੩ ॥ ਅੰਮ੍ਰਿਤੁ ਹਰਿ ਰਸੁ, ਹਰਿ ਆਪਿ ਪੀਆਇਆ ॥ ਗੁਰਿ ਪੂਰੈ, ਨਾਨਕ ਹਰਿ ਪਾਇਆ ॥੪॥੩॥੫੫॥**

ਉਚਾਰਨ ਸੇਧ

**ਬਿੰਦੀ ਸਹਿਤ:** ਸੁਨਹੂੰ, ਮਹਾਂ, ਭਵਹਿੰ।

**ਪਦ ਅਰਥ:** ਅੰਮ੍ਰਿਤੁ=ਅਮਰ ਕਰਨ ਵਾਲਾ (ਨਾਮ)। ਅਲਖੁ=ਲਖਤਾ ਤੋਂ ਰਹਿਤ। ਲਖਾਇਆ=ਲਖਾ (ਜਣਾ) ਦਿੱਤਾ।੧। ਗੁਰਮੁਖਿ=ਗੁਰੂ ਦੁਆਰਾ। ਮੇਰੀ ਭੈਨਾ=ਹੇ ਮੇਰੀ ਭੈਣੋ!। ਮੁਖਿ=ਮੂੰਹ ਨਾਲ। ਬੈਨਾ=ਬਚਨ, ਸ਼ਬਦ।੧।ਰਹਾਉ। ਦੂਜੈ ਭਾਇ=ਦੂਜੇ ਦੇ ਪਿਆਰ ਵਿਚ। ਭਵਹਿ=ਭਟਕਦੇ ਫਿਰਦੇ ਹਨ। ਬਿਖੁ=ਜ਼ਹਰ। ਭਾਗਹੀਨ=ਬਦਕਿਸਮਤ।੩।

**ਅਰਥ:** ਹਿਰਦੇ ਵਿਚ (ਹਰੀ ਦਾ ਨਾਮ ਬਾਣੀ) ਸੁਣ ਸੁਣ ਕੇ (ਮੇਰੇ) ਮਨ ਵਿਚ (ਨਾਮ) ਅੰਮ੍ਰਿਤ (ਜਲ) ਚੰਗਾ ਲੱਗਾ ਹੈ। ਹਰੀ (ਜੋ) ਲਖਤਾ ਤੋਂ ਰਹਿਤ ਹੈ (ਗੁਰੂ ਨੇ ਮੈਨੂੰ) ਗੁਰਬਾਣੀ ਦੁਆਰਾ ਲਖਾ ਦਿੱਤਾ ਹੈ।੧।

ਹੇ ਮੇਰੀ ਭੈਣੋ! ਗੁਰੂ ਦੁਆਰਾ ਨਾਮ ਸੁਣੋ। ਇਕ (ਹਰੀ ਹਰੇਕ) ਹਿਰਦੇ ਵਿਚ ਵਿਆਪਕ ਹੋ ਰਿਹਾ ਹੈ, (ਆਪਣੇ) ਮੂੰਹ ਨਾਲ (ਉਸ) ਗੁਰੂ (ਹਰੀ ਪ੍ਰੀਤਮ) ਦੇ ਅਮਰ ਕਰਨ ਵਾਲੇ ਸ਼ਬਦ ਉਚਾਰਨ ਕਰੋ।੧।ਰਹਾਉ।

(ਹੇ ਭੈਣੋ!) ਮੇਰੇ ਮਨ ਅਤੇ ਸਰੀਰ ਵਿਚ ਬਹੁਤ ਪ੍ਰੇਮ ਅਤੇ ਬੈਰਾਗ ਹੈ। (ਮੇਰਾ ਬਹੁਤ) ਵੱਡਾ ਭਾਗ ਹੈ (ਕਿ ਮੈਂ) ਸਤਿਗੁਰੂ ਪੁਰਖ ਨੂੰ ਪਾ ਲਿਆ ਹੈ (ਭਾਵ ਉਸ ਦੇ ਦਰਸ਼ਨ ਕੀਤੇ ਹਨ)।੨।

(ਜੋ ਮਨੁੱਖ ਗੁਰੂ ਨੂੰ ਛੱਡ ਕੇ) ਦੂਜੇ ਦੇ ਪਿਆਰ ਵਿਚ (ਲੱਗੇ ਹੋਏ) ਹਨ (ਉਹ) ਮਾਇਆ ਜ਼ਹਰ ਦੀ ਖ਼ਾਤਰ ਭਟਕਦੇ ਫਿਰਦੇ ਹਨ। (ਸੱਚ ਜਾਣੋ ਉਹ) ਭਾਗਾਂ ਤੋਂ ਸੱਖਣੇ (ਮਨੁੱਖ) ਹਨ (ਜਿਨ੍ਹਾਂ ਨੂੰ) ਸਤਿਗੁਰੂ ਪ੍ਰਾਪਤ ਨਹੀਂ ਹੋਇਆ।੩।

ਹਰੀ ਦਾ ਅਮਰ ਕਰ ਦੇਣ ਵਾਲਾ (ਨਾਮ) ਰਸ ਹਰੀ ਨੇ ਆਪ ਪਿਲਾ ਦਿੱਤਾ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ ਮੈਂ) ਪੂਰੇ ਗੁਰੂ ਦੁਆਰਾ ਹਰੀ ਨੂੰ ਪਾ ਲਿਆ ਹੈ।੪।੩।੫੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦੋ ਵਿਸ਼ੇਸ਼ ਗੱਲਾਂ ਅੰਕਿਤ ਹਨ। ਇਕ ਇਹ ਕਿ ਨਿਗੁਰੇ ਮਨੁੱਖ ਵਿਸ਼ਿਆਂ ਵਿਕਾਰਾਂ ਵਿਚ ਫਸੇ ਹੋਣ ਕਰਕੇ ਆਵਾਗਵਣ ਦੇ ਚੱਕਰ ਵਿਚ ਪਾਏ ਜਾਂਦੇ ਹਨ। ਦੂਜੀ ਗੱਲ ਨਾਮ ਜਪਣ ਵਾਲੇ ਸਤਿ-ਸੰਗੀ ਪੂਰੇ ਗੁਰੂ ਦੀ ਕਿਰਪਾ ਨਾਲ ਅੰਮ੍ਰਿਤ ਨਾਮ ਜਪ ਕੇ ਪਰਮਾਤਮਾ ਨੂੰ ਪਾ ਲੈਂਦੇ ਹਨ।

**ਆਸਾ ਮਹਲਾ ੪ ॥ ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ ॥ ਨਾਮੁ ਜਪੀ, ਨਾਮੋ ਸੁਖ ਸਾਰੁ ॥ ੧ ॥ ਨਾਮੁ ਜਪਹੁ, ਮੇਰੇ ਸਾਜਨ ਸੈਨਾ॥ ਨਾਮ ਬਿਨਾ ਮੈ ਅਵਰੁ ਨ ਕੋਈ, ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥ ੧ ॥ ਰਹਾਉ ॥ ਨਾਮ ਬਿਨਾ, ਨਹੀ ਜੀਵਿਆ ਜਾਇ ॥ ਵਡੈ ਭਾਗਿ, ਗੁਰਮੁਖਿ ਹਰਿ ਪਾਇ ॥ ੨ ॥ ਨਾਮਹੀਨ, ਕਾਲਖ ਮੁਖਿ ਮਾਇਆ ॥ ਨਾਮ ਬਿਨਾ, ਧ੍ਰਿਗੁ ਧ੍ਰਿਗੁ ਜੀਵਾਇਆ ॥ ੩ ॥ ਵਡਾ ਵਡਾ ਹਰਿ, ਭਾਗ ਕਰਿ ਪਾਇਆ ॥ ਨਾਨਕ, ਗੁਰਮੁਖਿ ਨਾਮੁ ਦਿਵਾਇਆ ॥੪॥੪॥੫੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਪੀਂ, ਮੈਂ, ਨਹੀਂ, ਬਿਨਾਂ।

**ਪਦ ਅਰਥ:** ਜਪੀ=(ਮੈਂ) ਜਪਦਾ ਹਾਂ ਸੁਖ ਸਾਰੁ=ਸੁਖਾਂ ਦਾ ਨਿਚੋੜ। ਸਾਜਨ ਸੈਨਾ=ਹੇ ਸੱਜਣ ਮਿੱਤਰੋ!। ਗੁਰਮੁਖਿ=ਗੁਰੂ ਦੀ ਰਾਹੀਂ। ਮੁਖਿ=ਮੂੰਹ ਉਤੇ। ਧ੍ਰਿਗੁ ਧ੍ਰਿਗੁ=ਫਿਟੇ, ਫਿਟਕਾਰ ਯੋਗ।

**ਅਰਥ:** (ਹੇ ਸੱਜਣੋ, ਮਿਤਰੋ!) ਮੇਰੇ ਮਨ ਅਤੇ ਹਿਰਦੇ ਵਿਚ (ਪ੍ਰਭੂ ਦਾ) ਪ੍ਰੇਮ ਹੈ (ਅਤੇ) ਨਾਮ ਹੀ (ਮੇਰਾ ਜੀਵਨ) ਆਸਰਾ ਹੈ। ਮੈਂ(ਪ੍ਰਭੂ)ਨਾਮ ਜਪਦਾ ਹਾਂ(ਅਤੇ)ਨਾਮ ਹੀ(ਸਾਰੇ) ਸੁਖਾਂ ਦਾ ਨਿਚੋੜ ਹੈ।੧।

ਹੇ ਮੇਰੇ ਸੱਜਣੋ, ਮਿੱਤਰੋ! (ਤੁਸੀਂ ਵੀ ਪਰਮਾਤਮਾ ਦਾ) ਨਾਮ ਜਪੋ। ਨਾਮ ਤੋਂ ਬਿਨਾਂ ਮੇਰੇ ਲਈ ਹੋਰ ਕੋਈ (ਸਹਾਈ) ਨਹੀਂ ਹੈ (ਪਰ ਇਹ ਨਾਮ) ਵਡੇਭਾਗਾਂ ਨਾਲ ਗੁਰੂ ਦੀ ਰਾਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ।੧।ਰਹਾਉ।

(ਹੇ ਮਿਤਰੋ! ਜਾਣੋ) ਨਾਮ ਤੋਂ ਬਿਨਾਂ ਜੀਵਿਆ ਹੀ ਨਹੀਂ ਜਾ ਸਕਦਾ। (ਇਹ ਨਾਮ) ਵੱਡੇ ਭਾਗਾਂ ਨਾਲ ਗੁਰੂ ਰਾਹੀਂ ਹੀ ਪਾਇਆ ਜਾਂਦਾ ਹੈ।੨।

(ਹੇ ਸੱਜਣੋ!, ਮਿੱਤਰੋ! ਜੋ ਮਨੁੱਖ) ਨਾਮ ਤੋਂ ਸਖਣਾ ਹੈ (ਉਸ ਨੇ) ਮੂੰਹ ਉਤੇ ਮਾਇਆ ਦੀ ਕਾਲਖ (ਮਲੀ ਹੋਈ ਹੈ) ਨਾਮ ਤੋਂ ਬਿਨਾਂ ਉਸ ਦਾ (ਸੰਸਾਰੀ) ਜੀਵਨ ਫਿਟਕਾਰ ਜੋਗ (ਲਾਹਨਤ ਵਾਲਾ) ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੂੰ ਪਰਮਾਤਮਾ ਨੇ) ਗੁਰੂ ਰਾਹੀਂ ਨਾਮ ਦਿਵਾ ਦਿੱਤਾ ਹੈ (ਉਸ ਨੇ) ਵੱਡੇ ਭਾਗਾਂ ਕਰਕੇ ਹਰੀ ਨੂੰ ਪ੍ਰਾਪਤ ਕਰ ਲਿਆ ਹੈ।੪।੪।੫੬।

## ਸਾਰੰਸ਼ ਅਤੇ ਸਿਧਾਂਤ

ਗੁਰੂ ਪਾਤਿਸ਼ਾਹ ਜੀ ਨੇ ਇਸ ਸ਼ਬਦ ਰਾਹੀਂ ਆਪਣੇ ਸੱਜਣਾਂ, ਸਨਬੰਧੀਆਂ ਨੂੰ ਨਾਮ ਜਪਣ ਦੀ ਪ੍ਰੇਰਨਾ ਦਿੱਤੀ ਹੈ। ਗੁਰੂ ਜੀ ਨੇ ਨਿਜੀ ਜੀਵਨ-ਅਵਸਥਾ ਦਾ ਸੰਕੇਤ ਵੀ ਨਾਲ ਹੀ ਕਰ ਦਿੱਤਾ ਹੈ। ਵੱਡੇ ਭਾਗਾਂ ਨਾਲ ਸਤਿਗੁਰੂ ਦਾ ਮਿਲਾਪ ਹੁੰਦਾ ਹੈ ਅਤੇ ਗੁਰੂ ਦੀ ਕਿਰਪਾ ਨਾਲ ਪਰਮੇਸ਼ਰ ਮਿਲਦਾ ਹੈ। ਸਿਧਾਂਤ ਇਹ ਹੈ ਕਿ ਮਨ ਅਤੇ ਤਨ ਕਰਕੇ ਨਾਮ ਜਪਣ ਨਾਲ ਪ੍ਰਭੂ ਨਾਲ ਪਿਆਰ ਪੈਂਦਾ ਹੈ ਅਤੇ ਪ੍ਰੇਮਾ-ਭਗਤੀ ਦੁਆਰਾ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

**ਆਸਾ ਮਹਲਾ ੪ ॥ ਗੁਣ ਗਾਵਾ, ਗੁਣ ਬੋਲੀ ਬਾਣੀ ॥ ਗੁਰਮੁਖਿ, ਹਰਿ ਗੁਣ ਆਖਿ ਵਖਾਣੀ ॥ ੧ ॥ ਜਪਿ ਜਪਿ ਨਾਮੁ, ਮਨਿ ਭਇਆ ਅਨੰਦਾ ॥ ਸਤਿ ਸਤਿ, ਸਤਿਗੁਰਿ ਨਾਮੁ ਦਿੜਾਇਆ, ਰਸਿ ਗਾਏ ਗੁਣ ਪਰਮਾਨੰਦਾ ॥ ੧ ॥ ਰਹਾਉ ॥ ਹਰਿਗੁਣ ਗਾਵੈ ਹਰਿ ਜਨ ਲੋਗਾ॥ ਵਡੈ ਭਾਗਿ, ਪਾਏ ਹਰਿ ਨਿਰਜੋਗਾ॥ ੨ ॥ ਗੁਣ ਵਿਹੂਣ, ਮਾਇਆ ਮਲੁ ਧਾਰੀ ॥ ਵਿਣੁ ਗੁਣ, ਜਨਮਿ ਮੁਏ ਅਹੰਕਾਰੀ ॥ ੩ ॥ ਸਰੀਰਿ ਸਰੋਵਰਿ, ਗੁਣ ਪਰਗਟਿ ਕੀਏ ॥ ਨਾਨਕ, ਗੁਰਮੁਖਿ ਮਥਿ ਤਤੁ ਕਢੀਏ ॥ ੪ ॥ ੫ ॥ ੫੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਾਂ, ਬੋਲੀਂ।

**ਨੋਟ-** ਰਹਾਉ ਵਾਲੀ ਪੰਕਤੀ ਵਿਚ 'ਸਤਿ ਸਤਿ ਸਤਿ ਗੁਰਿ ਨਾਮੁ ਦਿੜਾਇਆ' ਪੰਕਤੀ ਨੂੰ 'ਸਤਿ ਸਤਿ ਸਤਿਗੁਰਿ ਨਾਮੁ ਦਿੜਾਇਆ' ਪਦ ਛੇਦ ਕਰਕੇ ਪਾਠ ਕਰਨਾ ਠੀਕ ਨਹੀਂ ਹੈ।

੨. ਅੰਤਲੀ ਪੰਕਤੀ ਦੇ ਤੱਤ 'ਕਢੀਏ' ਦਾ ਉਚਾਰਨ ਇਸ ਤੋਂ ਪਹਿਲੀ ਪੰਕਤੀ ਦੀ ਚਾਲ ਅਨੁਸਾਰ ਕਰਨਾ ਚਾਹੀਦਾ ਹੈ।

**ਪਦ ਅਰਥ:** ਗਾਵਾ=ਮੈਂ ਗਾਉਂਦਾ ਹਾਂ। ਬੋਲੀ=ਮੈਂ ਬੋਲਦਾ, ਉਚਾਰਦਾ ਹਾਂ। ਗੁਰਮੁਖਿ=ਗੁਰੂ ਦੁਆਰਾ। ਆਖਿ=ਆਖ ਕੇ। ਵਖਾਣੀ=ਮੈਂ ਵਖਾਣਦਾ (ਬਿਆਨ) ਕਰਦਾ ਹਾਂ। ਗੁਣ ਪਰਮਾਣੰਦਾ=ਪਰਮਾਨੰਦ ਪ੍ਰਭੂ ਦੇ ਗੁਣ। ਲੋਗਾ=ਲੋਗ। ਨਿਰ ਜੋਗਾ=ਨਿਰਲੇਪ। ਮਲ ਧਾਰੀ=ਮੈਲ ਨੂੰ ਧਾਰਨ ਵਾਲਾ ਭਾਵ ਨਿੰਦਕ। ਸਰੀਰਿ=ਸਰੀਰ ਵਿਚ। ਸਰੋਵਰਿ=ਸਰੋਵਰ ਵਿਚ। ਕਢੀਏ=ਕੱਢਣ ਵਾਲਾ।

**ਅਰਥ:** (ਹੇ ਭਾਈ!) ਮੈਂ (ਪ੍ਰਭੂ ਦੇ) ਗੁਣ (ਹਰ ਰੋਜ) ਗਾਉਂਦਾ ਹਾਂ (ਅਤੇ ਨਿਤ ਉਸ ਦੀ) ਸਿਫਤਿ ਸਾਲਾਹ ਵਾਲੀ ਬਾਣੀ ਉਚਾਰਦਾ ਹਾਂ। ਗੁਰੂ ਦੁਆਰਾ ਮੈਂ ਹਰੀ ਦੇ ਗੁਣ ਆਖ ਕੇ ਬਿਆਨ ਕਰਦਾ ਹਾਂ।੧।

(ਹੇ ਭਾਈ! ਹਰੀ ਦਾ) ਨਾਮ ਜਪ ਜਪ ਕੇ (ਨਿਰੰਤਰ ਜਾਪ ਨਾਲ) ਮਨ ਵਿਚ ਅਨੰਦ (ਪੈਦਾ) ਹੋ ਗਿਆ ਹੈ। ਜਿਸ ਦੇ ਹਿਰਦੇ ਵਿਚ ਗੁਰੂ ਨੇ ਸਤਿ (ਨਾਮ) ਸਤਿ (ਨਾਮ) ਸਤਿ (ਨਾਮ) ਦ੍ਰਿੜ (ਪੱਕਾ) ਕਰਵਾ ਦਿੱਤਾ ਹੈ, (ਉਸਨੇ) ਪਰਮਾਨੰਦ ਪ੍ਰਭੂ ਦੇ ਰਸ ਰਸ ਕੇ ਗੁਣ ਗਾਇਨ ਕੀਤੇ ਹਨ।੧।ਰਹਾਉ।

(ਹੇ ਭਾਈ! ਜੋ) ਹਰੀ ਦਾ (ਭਗਤ) ਜਨ ਹੈ (ਉਹ) ਹਰੀ ਦੇ ਗੁਣ ਗਾਉਂਦਾ ਹੈ। ਵੱਡੇ ਭਾਗਾਂ ਨਾਲ (ਉਹ) ਨਿਰਲੇਪ ਹਰੀ ਨੂੰ ਪਾ ਲੈਂਦਾ ਹੈ।੨।

(ਜੋ) ਮਾਇਆ ਦੀ ਮੈਲ ਨੂੰ ਧਾਰਨ ਵਾਲੇ ਹਨ (ਉਹ) ਪ੍ਰਭੂ ਦੀ ਸਿਫਤਿ ਸਾਲਾਹ ਕਰਨ ਵਾਲੇ) ਗੁਣਾਂ ਤੋਂ ਸੱਖਣੇ ਹੁੰਦੇ ਹਨ। ਗੁਣਾਂ ਤੋਂ ਖਾਲੀ ਹੋਣ ਕਰਕੇ ਅਹੰਕਾਰ ਵਿਚ (ਮੱਤੇ ਹੋਏ ਲੋਕ) ਮੁੜ ਮੁੜ ਕੇ ਜੰਮਦੇ ਮਰਦੇ ਰਹਿੰਦੇ ਹਨ।੩।

(ਹੇ ਭਾਈ! ਜਿਸ ਮਨੁੱਖ ਦੇ) ਸਰੀਰ ਰੂਪੀ ਸਰੋਵਰ ਵਿਚ (ਗੁਰੂ ਨੇ) ਗੁਣ ਪ੍ਰਗਟ ਕਰ ਦਿੱਤੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ) ਗੁਰੂ ਦੁਆਰਾ (ਜੀਵਨ ਦਾ) ਤੱਤ ਕੱਢਣ ਵਾਲਾ (ਬਣ ਜਾਂਦਾ ਹੈ)।੪।੫।੫੭।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਦੋ ਸ਼ਬਦਾਂ ਵਿਚ 'ਗੁਰਮੁਖ ਭੈਨਾ' ਅਤੇ 'ਸਾਜਨ ਸੈਨਾ' ਨੂੰ ਸੰਬੋਧਨ ਕਰ ਕੇ ਨਾਮ ਸੁਣਨ ਅਤੇ ਨਾਮ ਜਪਣ ਦਾ ਉਪਦੇਸ਼ ਦਿੱਤਾ ਸੀ। ਇਸ ਸ਼ਬਦ ਵਿਚ ਪ੍ਰਭੂ ਦੇ ਗੁਣ ਗਾਉਣ ਅਤੇ ਸਿਫਤਿ ਸਾਲਾਹ ਕਰਨ ਦੀ ਦ੍ਰਿੜਤਾ ਨੂੰ ਨਿਰੂਪਣ ਕੀਤਾ ਹੈ। ਮਾਇਆਧਾਰੀ ਮਨੁੱਖ ਮਲਧਾਰੀ ਹਨ ਕਿਉਂਕਿ ਉਹ ਹੰਕਾਰ ਵਿਚ ਪੈ ਕੇ ਪ੍ਰਭੂ ਦੇ ਗੁਣ ਗਾਉਣੇ ਭੁਲ ਜਾਂਦੇ ਹਨ, ਜਿਸ ਕਰਕੇ ਉਨ੍ਹਾਂ ਦੀ ਸਦਗਤੀ ਨਹੀਂ ਹੁੰਦੀ। ਸਿਧਾਂਤ ਇਹ ਹੈ ਕਿ ਜਿਨ੍ਹਾਂ ਜਗਿਆਸੂਆਂ ਨੇ ਸਰੀਰ ਰੂਪੀ ਸਰੋਵਰ ਵਿਚ ਗੁਣ ਪ੍ਰਗਟ ਕਰ ਲਏ ਹਨ, ਸਹੀ ਅਰਥਾਂ ਵਿਚ ਉਨ੍ਹਾਂ ਨੇ ਗੁਣਾਂ ਰੂਪੀ ਦੁੱਧ ਰਿੜਕ ਕੇ ਗਿਆਨ ਰੂਪੀ ਮੱਖਣ ਕੱਢ ਲਿਆ ਹੈ।

**ਆਸਾ ਮਹਲਾ ੪ ॥ ਨਾਮੁ ਸੁਣੀ, ਨਾਮੋ ਮਨਿ ਭਾਵੈ ॥ ਵਡੈ ਭਾਗਿ, ਗੁਰਮੁਖਿ ਹਰਿ ਪਾਵੈ ॥ ੧ ॥ ਨਾਮੁ ਜਪਹੁ, ਗੁਰਮੁਖਿ ਪਰਗਾਸਾ ॥ ਨਾਮ ਬਿਨਾ ਮੈ ਧਰ ਨਹੀ ਕਾਈ, ਨਾਮੁ ਰਵਿਆ ਸਭ ਸਾਸ ਗਿਰਾਸਾ ॥ ੧ ॥ ਰਹਾਉ ॥ ਨਾਮੈ ਸੁਰਤਿ ਸੁਨੀ, ਮਨਿ ਭਾਈ ॥ ਜੋ ਨਾਮੁ ਸੁਨਾਵੈ, ਸੋ ਮੇਰਾ ਮੀਤੁ ਸਖਾਈ ॥ ੨ ॥ ਨਾਮਹੀਣ ਗਏ ਮੂੜ ਨੰਗਾ॥ ਪਚਿ ਪਚਿ ਮੁਏ, ਬਿਖੁ ਦੇਖਿ ਪਤੰਗਾ ॥ ੩ ॥ ਆਪੇ ਥਾਪੇ, ਥਾਪਿ ਉਥਾਪੇ ॥ ਨਾਨਕ, ਨਾਮੁ ਦੇਵੈ ਹਰਿ ਆਪੇ ॥ ੪ ॥ ੬ ॥ ੫੮ ॥**

**ਪਦ ਅਰਥ:** ਨਾਮੋ=ਨਾਮ ਹੀ। ਧਰ=ਆਸਰਾ। ਰਵਿਆ=ਸਿਮਰਿਆ। ਗਿਰਾਸਾ=ਗਿਰਾਹੀ ਨਾਲ। ਨਾਮੈ ਸੁਰਤਿ=ਨਾਮ ਦੀ ਸ੍ਰੋਤ। ਭਾਈ=ਚੰਗੀ ਲੱਗੀ। ਸਖਾਈ=ਸਖਾ, ਮਿੱਤਰ। ਮੂੜ=ਮੂਰਖ। ਪਚਿ ਪਚਿ=ਸੜ ਸੜ ਕੇ। ਥਾਪਿ=ਬਣਾ ਕੇ। ਉਥਾਪੇ=ਨਾਸ਼ ਕਰਦਾ ਹੈ।

**ਅਰਥ:** (ਹੇ ਭਾਈ! ਮੈਂ ਹਰੀ ਦਾ) ਨਾਮ ਸੁਣਦਾ ਹਾਂ (ਅਤੇ) ਨਾਮ ਹੀ (ਮੇਰੇ) ਮਨ ਵਿਚ ਚੰਗਾ ਲਗਦਾ ਹੈ। ਵੱਡੇ ਭਾਗਾਂ ਨਾਲ ਗੁਰੂ ਅਨੁਸਾਰੀ ਸਿੱਖ ਹਰੀ ਤੋਂ (ਨਾਮ) ਪ੍ਰਾਪਤ ਕਰਦਾ ਹੈ।੧।

(ਹੇ ਭਾਈ!) ਗੁਰੂ ਦੁਆਰਾ ਨਾਮ ਜਪੋ ਤਾਂ ਹੀ (ਨਾਮ ਦਾ ਹਿਰਦੇ ਵਿਚ) ਪ੍ਰਕਾਸ਼ ਹੁੰਦਾ ਹੈ। ਨਾਮ ਤੋਂ ਬਿਨਾਂ ਮੇਰਾ ਕੋਈ ਆਸਰਾ ਨਹੀਂ ਹੈ (ਮੈਂ ਹਰ) ਸਾਸ ਗਿਰਾਸ (ਉਸ ਹਰੀ ਦਾ) ਨਾਮ ਹੀ ਸਿਮਰਿਆ ਹੈ।੧।ਰਹਾਉ।

(ਹੇ ਭਾਈ! ਜਦੋਂ ਮੈਂ) ਨਾਮ ਦੀ ਸ੍ਰੋਤ ਸੁਣੀ (ਮੇਰੇ) ਮਨ ਵਿਚ ਚੰਗੀ ਲੱਗੀ। ਜੋ (ਮਨੁੱਖ ਮੈਨੂੰ ਹਰੀ ਦਾ) ਨਾਮ ਸੁਣਾਂਦਾ ਹੈ ਉਹ ਮੇਰਾ ਮਿੱਤਰ ਅਤੇ ਸਾਥੀ ਹੈ।੨।

(ਹੇ ਭਾਈ!) ਨਾਮ ਤੋਂ ਖ਼ਾਲੀ ਮੂਰਖ (ਮਨੁੱਖ ਸੰਸਾਰ ਤੋਂ) ਨੰਗੇ (ਭਾਵ ਖ਼ਾਲੀ ਹੱਥ) ਚਲੇ ਗਏ। ਉਹ ਪਤੰਗੇ )ਵਾਂਗ) ਵਿਹੁ ਰੂਪ ਮਾਇਆ ਨੂੰ ਵੇਖ ਕੇ ਸੜ ਮੋਏ (ਜਿਵੇਂ ਭੰਬਟ ਦੀਵੇ ਦੀ ਲਾਟ) ਦੇਖਦੇ ਹੀ ਉਸ ਉਤੇ ਜਾ ਸੜਦੇ ਹਨ (ਇਸੇ ਤਰ੍ਹਾਂ ਨਾਮ ਤੋਂ ਸਖਣੇ ਮਨੁੱਖ ਮਾਇਆ ਮੋਹ ਵਿਚ ਲੱਗ ਕੇ ਆਪਣਾ ਜਨਮ ਬਰਬਾਦ ਕਰ ਕੇ ਸੰਸਾਰ ਚੋਂ ਖ਼ਾਲੀ ਹੱਥ ਚਲੇ ਜਾਂਦੇ ਹਨ)।੩।

(ਹੇ ਭਾਈ! ਵਾਹਿਗੁਰੂ) ਆਪ ਹੀ (ਜਗਤ) ਰਚਦਾ ਹੈ (ਆਪ ਹੀ) ਰਚ ਕੇ ਨਾਸ਼ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਆਪ ਹੀ ਨਾਮ (ਰੂਪੀ ਦਾਤ) ਦਿੰਦਾ ਹੈ।੪।੬।੫੮।

## ਸਾਰੰਸ਼ ਅਤੇ ਸਿਧਾਂਤ

ਜਦੋਂ ਜਗਿਆਸੂ ਦੀ ਸੁਰਤਿ ਪ੍ਰਭੂ ਦੇ ਚਰਨਾਂ ਵਿਚ ਲਗ ਜਾਂਦੀ ਹੈ ਤਦ ਉਸ ਨੂੰ ਨਾਮ ਤੋਂ ਬਿਨਾਂ ਹੋਰ ਕੁਝ ਚੰਗਾ ਨਹੀਂ ਲਗਦਾ। ਉਹ ਸਾਸ ਗਿਰਾਸ ਨਾਮ ਹੀ ਜਪਦਾ ਅਤੇ ਸੁਣਦਾ ਹੈ। ਸਿਧਾਂਤ ਇਹ ਹੈ ਕਿ ਦਾਤੇ ਨੇ ਨਾਮ ਰੂਪੀ ਦਾਤਿ ਆਪਣੇ ਪਾਸ ਰਖੀ ਹੋਈ ਹੈ ਅਤੇ ਉਹ ਆਪਣੀ ਇੱਛਾ ਅਨੁਸਾਰ ਹੀ

ਬਖਸ਼ਿਸ਼ ਕਰਦਾ ਹੈ।

**ਆਸਾ ਮਹਲਾ ੪ ॥ ਗੁਰਮੁਖਿ, ਹਰਿ ਹਰਿ ਵੇਲਿ ਵਧਾਈ॥ ਫਲ ਲਾਗੈ, ਹਰਿ ਰਸਕ ਰਸਾਈ ॥ ੧ ॥ ਹਰਿ ਹਰਿ ਨਾਮੁ ਜਪਿ ਅਨਤ ਤਰੰਗਾ॥ ਜਪਿ ਜਪਿ ਨਾਮੁ ਗੁਰਮਤਿ ਸਾਲਾਹੀ, ਮਾਰਿਆ ਕਾਲੁ ਜਮ ਕੰਕਰ ਭੁਇਅੰਗਾ ॥ ੧ ॥ ਰਹਾਉ ॥ ਹਰਿ ਹਰਿ ਗੁਰ ਮਹਿ, ਭਗਤਿ ਰਖਾਈ॥ ਗੁਰੁ ਤੁਠਾ ਸਿਖ ਦੇਵੈ, ਮੇਰੇ ਭਾਈ ॥ ੨ ॥ ਹਉਮੈ ਕਰਮ, ਕਿਛੁ ਬਿਧਿ ਨਹੀ ਜਾਣੈ॥ ਜਿਉ ਕੁੰਚਰੁ ਨਾਇ, ਖਾਕੁ ਸਿਰਿ ਛਾਣੈ ॥ ੩ ॥ ਜੇ ਵਡ ਭਾਗ ਹੋਵਹਿ, ਵਡ ਊਚੇ॥ ਨਾਨਕ, ਨਾਮੁ ਜਪਹਿ ਸਚਿ ਸੂਚੇ ॥ ੪ ॥ ੭ ॥ ੫੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਹੋਵਹਿੰ, ਜਪਹਿੰ।

**ਬਿੰਦੀ ਰਹਿਤ:** ਸਾਲਾਹੀ ।

**ਫੁਟਕਲ:** 'ਨਾਇ' ਦਾ ਉਚਾਰਨ 'ਨ੍ਹਾਇ' ਕਰਨਾ ਚਾਹੀਦਾ ਹੈ ਕਿਉਂਕਿ ਅੱਧਾ 'ਹਾਹਾ' ਨੰਨੇ ਦੇ ਪੈਰ ਵਿਚ ਲੁਪਤ ਸਮਝਿਆ ਜਾਂਦਾ ਹੈ।

**ਪਦ ਅਰਥ:** ਗੁਰਮੁਖਿ=ਗੁਰੂ ਅਨੁਸਾਰੀ ਸਿੱਖ ਨੇ। ਵੇਲਿ=(ਸਿਮਰਨ ਰੂਪੀ) ਵੇਲ। ਵਧਾਈ=ਵੱਡੀ ਕੀਤੀ ਹੈ। ਰਸਕ=ਰਸ ਵਾਲੇ, ਸੁਆਦਲੇ। ਰਸਾਈ=ਰਸ ਦੇਣ ਵਾਲੇ। ਅਨਤ=ਤਰੰਗਾ=ਬੇਅੰਤ ਲਹਿਰਾਂ ਵਾਲਾ। ਸਾਲਾਹੀ=ਸਲਾਹੁੰਦਾ ਹੈ। ਜਮ ਕੰਕਰ=ਜਮ ਦੂਤ। ਭੁਇਅੰਗਾ=ਸੱਪ। ਗੁਰ ਮਹਿ=ਗੁਰੂ ਵਿਚ। ਸਿਖ=ਸਿਖਿਆ। ਬਿਧਿ=ਤਰੀਕਾ। ਕੁੰਚਰੁ=ਹਾਥੀ। ਨਾਇ=ਨਹਾ ਕੇ। ਖਾਕੁ ਸਿਰਿ ਛਾਣੈ=ਸਿਰ ਉਤੇ ਮਿੱਟੀ ਪਾਉਂਦਾ ਹੈ। ਹੋਵਹਿ=ਹੋਣ। ਜਪਹਿ=ਜਪਦੇ ਹਨ। ਸਚਿ=ਸੱਚ ਵਿਚ (ਜੁੜ ਕੇ)। ਸੂਚੇ=ਪਵਿੱਤਰ।

**ਅਰਥ:** (ਹੇ ਭਾਈ!) ਗੁਰਮੁਖ (ਜੀਉੜੇ) ਨੇ ਹਰੀ ਹਰੀ (ਨਾਮ ਸਿਮਰਨ ਦੀ) ਵੇਲ ਵੱਡੀ ਕੀਤੀ ਹੈ। (ਉਸ ਵੇਲ ਨੂੰ) ਰਸ ਦੇਣ ਵਾਲੇ ਸੁਆਦਲੇ ਫਲ ਲੱਗੇ ਹਨ।੧।

(ਹੇ ਭਾਈ!) ਬੇਅੰਤ ਲਹਿਰਾਂ ਵਾਲੇ ਹਰੀ ਦਾ ਨਾਮ ਜਪ। (ਜਿਹੜਾ ਜੀਵ) ਗੁਰੂ ਦੀ ਮਤਿ ਦੁਆਰਾ ਨਾਮ ਜਪ ਜਪ ਕੇ (ਹਰੀ ਦੀ) ਸਿਫਤਿ ਸਲਾਹ ਕਰਦਾ ਹੈ (ਉਸ ਨੇ ਮਾਨੋ) ਕਾਲ ਰੂਪੀ ਸੱਪ ਨੂੰ (ਅਤੇ) ਜਮ ਦੇ ਡਰ ਨੂੰ ਮਾਰ ਲਿਆ ਹੈ।੧।ਰਹਾਉ।

(ਹੇ ਭਾਈ!) ਹਰੀ ਪ੍ਰਭੂ ਨੇ (ਆਪਣੀ) ਭਗਤੀ ਦੀ (ਦਾਤਿ) ਗੁਰੂ ਦੇ (ਹਿਰਦੇ) ਵਿਚ ਟਿਕਾਈ ਹੋਈ ਹੈ। ਗੁਰੂ (ਜਦੋਂ) ਪ੍ਰਸੰਨ ਹੁੰਦਾ ਹੈ (ਤਾਂ ਉਹ ਭਗਤੀ ਦੀ ਦਾਤ) ਸਿੱਖਾਂ ਨੂੰ ਦਿੰਦਾ ਹੈ।੨।

(ਜਿਹੜਾ ਮਨੁੱਖ) ਹਉਮੈ ਵਿੱਚ (ਫਸ ਕੇ) ਕਰਮ ਕਰਦਾ ਹੈ ਉਹ (ਭਗਤੀ ਦੀ) ਰਤੀ ਭਰ ਵੀ

ਜੁਗਤੀ ਨਹੀਂ ਜਾਣਦਾ। (ਉਸ ਦੇ ਕਰਮ ਇਸ ਤਰ੍ਹਾਂ ਵਿਅਰਥ ਹਨ) ਜਿਵੇਂ ਕਿ ਹਾਥੀ ਨਹਾ ਕੇ (ਆਪਣੇ) ਸਿਰ ਉਤੇ ਮਿੱਟੀ ਪਾ ਲੈਂਦਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਦੇ ਵੱਡੇ ਭਾਗ ਹੋਣ, (ਹੋਰ) ਉਚੇ (ਭਾਗ) ਹੋਣ (ਉਹ ਪਰਮਾਤਮਾ ਦਾ) ਨਾਮ ਜਪਦੇ ਹਨ (ਅਤੇ ਉਹ) ਸਦਾ ਥਿਰ ਰਹਿਣ ਵਾਲੇ (ਨਾਮ) ਵਿੱਚ (ਇਸ਼ਨਾਨ ਕਰਕੇ) ਪਵਿੱਤਰ ਹੋ ਜਾਂਦੇ ਹਨ।੪।੭।੫੯।

## ਅਰਥ ਭੇਦ ਅਤੇ ਨਿਰਣੈ

**ਗੁਰੁ ਤੁਠਾ ਸਿਖ ਦੇਵੈ ਮੇਰੇ ਭਾਈ ॥**

ਵੱਖ ਵੱਖ ਅਰਥ:

੧- ਹੇ ਮੇਰੇ ਭਾਈ! ਜਬ ਗੁਰ ਪ੍ਰਸੰਨ ਹੋਇ ਤਬ ਉਹ ਭਗਤੀ ਕੀ ਸਿਖਿਯਾ ਦੇਤੇ ਹੈਂ।

[ਫ਼.ਸ. ਅਤੇ ਪੰ. ਨਰੈਣ ਸਿੰਘ ਆਦਿ

੨- ਗੁਰੂ ਪ੍ਰਸੰਨ ਹੋ ਕੇ (ਭਗਤੀ ਦੀ ਇਹ ਦਾਤਿ) ਸਿੱਖ ਨੂੰ ਦੇਂਦਾ ਹੈ। [ਦਰਪਣ

੩- ਜੇ ਗੁਰੂ ਪ੍ਰਸੰਨ ਹੋਵੇ ਤਾਂ ਸਿੱਖਾਂ ਨੂੰ ਦੇਂਦਾ ਹੈ, ਹੇ ਭਰਾਵੋ! ਇਥੇ 'ਸਿੱਖ' ਮੁਕਤਾਂਤ ਹੋਣ ਕਰਕੇ ਬਹੁਵਚਨ ਹੈ। [ਸ਼ਬਦਾਰਥ ਅਤੇ ਸੰ.ਪੋ.

**ਨਿਰਣੈ:** ਸ਼ਬਦ ਦੇ ਆਰੰਭ ਵਿਚ 'ਗੁਰਮੁਖਿ' ਪਦ ਦਾ ਸੰਕੇਤ ਉਪਰੋਕਤ ਨੰਬਰ ੩ ਵਾਲੇ ਅਰਥਾਂ ਦੀ ਪੁਸ਼ਟੀ ਕਰਦਾ ਹੈ। ਨੰਬਰ ੨ ਵਾਲੇ ਅਰਥ ਵਿਚ 'ਸਿੱਖ' ਇਕ ਵਚਨ ਦਾ ਸੂਚਕ ਨਹੀਂ ਹੋ ਸਕਦਾ ਕਿਉਂਕਿ ਸਿੱਖ ਦਾ 'ਖੱਖਾ' ਅੱਖਰ ਮੁਕਤਾ ਹੈ ਜੋ ਇਸਤਰੀ ਵਾਚਕ ਹੈ। 'ਸਿੱਖ' ਪਦ ਦੀ ਵਰਤੋਂ ਇਸੇ ਅਰਥ ਵਿਚ ਹੋਰ ਥਾਵਾਂ ਤੇ ਵੀ ਉਪਲਬਧ ਹੈ।

## ਸਾਰੰਸ਼ ਅਤੇ ਸਿਧਾਂਤ

ਨਾਮ ਦੀ ਸਿਫਤ ਸਲਾਹ ਕਰਨ ਵਾਲੇ ਗੁਰਮੁਖਾਂ ਨੇ ਅੰਮ੍ਰਿਤ ਵੇਲੇ ਵੀ ਨਾਮ ਕਮਾਈ ਦਾ ਸਦਕਾ ਨਾਮ ਦੀ ਵੇਲ ਨੂੰ ਪ੍ਰਫੁਲਤ ਕੀਤਾ ਹੈ। ਇਸ ਵੇਲ ਨੂੰ ਦੈਵੀ ਗੁਣਾਂ ਦੇ ਬੜੇ ਰਸਦਾਇਕ ਫਲ ਲਗਦੇ ਹਨ ਉਹਨਾਂ ਨੂੰ ਗੁਰਮੁਖ ਜੀਉੜੇ ਬੜੇ ਪ੍ਰੇਮ ਨਾਲ ਉਨ੍ਹਾਂ ਨੂੰ ਚਖਦੇ ਹਨ।

ਮਨਮੁਖ ਹਉਮੈ ਵਿਚ ਵਿਚਰ ਕੇ ਕਰਮ ਕਰਦੇ ਹਨ। ਉਨ੍ਹਾਂ ਦੀ ਕਿਰਿਆ ਹਾਥੀ ਦੇ ਇਸ਼ਨਾਨ ਸਮਾਨ ਮੈਲੀ ਹੁੰਦੀ ਹੈ। ਇਸੇ ਤਰ੍ਹਾਂ ਕਰਮਕਾਂਡੀ ਭਰਮਾਂ ਅਤੇ ਵਹਿਮਾਂ ਵਿਚ ਆਪਣਾ ਜੀਵਨ ਮੈਲਾ ਕੁਚੈਲਾ ਕਰ ਲੈਂਦੇ ਹਨ। ਸਿਧਾਂਤ ਇਹ ਹੈ ਕਿ ਮਨੁੱਖ ਨਾਮ ਜਪ ਕੇ ਸੱਚਾ ਸੁੱਚਾ ਬਣਦਾ ਹੈ ਪਰ ਇਹ ਦਾਤ ਵੀ ਵੱਡੇ ਭਾਗਾਂ ਨਾਲ ਮਿਲਦੀ ਹੈ।

**ਆਸਾ ਮਹਲਾ ੪ ॥ ਹਰਿ ਹਰਿ ਨਾਮ ਕੀ ਮਨਿ ਭੂਖ ਲਗਾਈ ॥ ਨਾਮਿ ਸੁਨਿਐ, ਮਨੁ ਤ੍ਰਿਪਤੈ ਮੇਰੇ ਭਾਈ ॥ ੧ ॥ ਨਾਮੁ ਜਪਹੁ, ਮੇਰੇ ਗੁਰਸਿਖ ਮੀਤਾ ॥ ਨਾਮੁ ਜਪਹੁ ਨਾਮੇ ਸੁਖੁ ਪਾਵਹੁ, ਨਾਮੁ ਰਖਹੁ ਗੁਰਮਤਿ ਮਨਿ ਚੀਤਾ**

**॥ ੧ ॥ ਰਹਾਉ ॥ ਨਾਮੋ ਨਾਮੁ ਸੁਣੀ, ਮਨੁ ਸਰਸਾ॥ ਨਾਮੁ ਲਾਹਾ ਲੈ ਗੁਰਮਤਿ ਬਿਗਸਾ ॥ ੨ ॥ ਨਾਮ ਬਿਨਾ, ਕੁਸਟੀ ਮੋਹੁ ਅੰਧਾ ॥ ਸਭ ਨਿਹਫਲ ਕਰਮ ਕੀਏ, ਦੁਖੁ ਧੰਧਾ ॥ ੩ ॥ ਹਰਿ ਹਰਿ ਹਰਿ ਜਸੁ ਜਪੈ ਵਡਭਾਗੀ॥ ਨਾਨਕ, ਗੁਰਮਤਿ ਨਾਮਿ ਲਿਵ ਲਾਗੀ ॥ ੪ ॥ ੮ ॥ ੬੦ ॥**

**ਪਦ ਅਰਥ:** ਤ੍ਰਿਪਤੈ=ਰੱਜ ਜਾਂਦਾ ਹੈ, ਸੰਤੋਖ ਆ ਜਾਂਦਾ ਹੈ। ਸਰਸਾ=(ਸ-ਰਸ, ਰਸ-ਸਹਿਤ) ਹਰਾ ਭਰਾ। ਲਾਹਾ=ਲਾਭ। ਬਿਗਸਾ=ਖਿੜ ਪੈਂਦਾ ਹੈ। ਕੁਸਟੀ=ਕੋਹੜਾ। ਨਿਹਫਲ=ਵਿਅਰਥ, ਫਜ਼ੂਲ।

**ਅਰਥ:** ਹੇ ਭਾਈ! ਹਰੀ ਨੇ ਹਰੀ ਨਾਮ ਦੀ ਭੁਖ (ਮੇਰੇ) ਮਨ ਵਿਚ ਲੱਗਾ ਦਿੱਤੀ ਹੈ (ਉਸ) ਨਾਮ ਦੇ ਸੁਣਨ ਨਾਲ (ਮੇਰਾ) ਮਨ ਰੱਜ ਜਾਂਦਾ ਹੈ।੧।

ਹੇ ਮੇਰੇ ਗੁਰਸਿਖ ਮੀਤਾ ਜੀ! (ਤੁਸੀਂ ਵੀ ਪ੍ਰਭੂ ਦਾ) ਨਾਮ ਜਪੋ। ਨਾਮ ਨੂੰ ਜਪੋ (ਅਤੇ) ਨਾਮ ਵਿਚ (ਲੀਨ ਹੋ ਕੇ) ਸੁਖ ਪਾਉ। ਗੁਰੂ ਦੀ ਮਤਿ ਦੁਆਰਾ (ਉਸ) ਨਾਮ ਨੂੰ ਮਨ ਅਤੇ ਚਿੱਤ ਵਿਚ (ਟਿਕਾ ਕੇ) ਰੱਖੋ।੧।ਰਹਾਉ।

ਨਿਰੋਲ ਨਾਮ ਸੁਣੀਏ (ਤਾਂ) ਮਨ ਰਸ ਸਹਿਤ ਰਹਿੰਦਾ ਹੈ। ਗੁਰੂ ਦੀ ਮਤਿ ਦੁਆਰਾ (ਨਾਮ ਰੂਪੀ) ਲਾਭ ਲੈ ਕੇ (ਮਨ ਸਦਾ) ਖਿੜ ਜਾਂਦਾ ਹੈ, (ਭਾਵ ਹਰਾ ਭਰਾ ਹੋ ਜਾਂਦਾ ਹੈ)।੨।

ਨਾਮ ਵਿਹੂਣਾ (ਮਨੁੱਖ) ਮੋਹ (ਅਤੇ ਅਗਿਆਨਤਾ ਵਿਚ ਮਾਨੋ) ਉਸ ਲਈ ਜੀਵਨ ਵਿਚ ਅੰਨ੍ਹਾ ਅਤੇ ਕੋਹੜੀ (ਬਣ ਜਾਂਦਾ ਹੈ)। (ਨਾਮ ਤੋਂ ਬਿਨਾਂ ਜੀਵ ਨੇ) ਸਾਰੇ ਵਿਅਰਥ ਕਰਮ ਹੀ ਕੀਤੇ (ਜੋ) ਦੁਖ ਤੇ ਧੰਧਾ (ਰੂਪ ਬਣ ਗਏ)।੩।

(ਜੋ) ਵੱਡੇ ਭਾਗਾਂ ਵਾਲਾ (ਮਨੁੱਖ) ਹੈ (ਉਹ ਸਦਾ) ਹਰੀ ਹਰੀ ਦਾ ਜਸ ਜਪਦਾ ਹੈ (ਭਾਵ ਵੱਡੇ ਦੀਆਂ ਵਡਿਆਈਆਂ ਗਾਉਂਦਾ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਮਤਿ ਦੁਆਰਾ (ਉਸ ਦੀ) ਸੁਰਤਿ ਨਾਮ ਵਿਚ ਜੁੜ ਜਾਂਦੀ ਹੈ।੪।੮।੬੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਗੁਰਸਿੱਖ ਮਿਤਰ ਨੂੰ ਸੰਬੋਧਨ ਕਰਕੇ ਨਾਮ ਜਪਣ ਤੇ ਸ੍ਰਵਣ ਦੀ ਪ੍ਰੇਰਨਾ ਦਿੱਤੀ ਹੈ। ਨਾਲ ਹੀ ਨਾਮ ਤੋਂ ਸਖਣੇ ਮਨੁੱਖ ਦੀ ਦਸ਼ਾ ਉਸ ਕੋਹੜੀ ਵਰਗੀ ਦਸੀ ਹੈ ਜੋ ਹਰ ਵੇਲੇ ਪੀੜਾ ਨਾਲ ਵਿਲਕਦਾ ਰਹਿੰਦਾ ਹੈ। ਗੁਰੂ ਬਾਬਾ ਜੀ ਦੇ ਬਚਨ ਭੀ ਹਨ:-

**ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥** [ਪੰਨਾ ੬੬੧

ਹਰੀ ਦੇ ਨਾਮ ਤੋਂ ਬਿਨਾਂ ਸਾਰੇ ਫੋਕਟ ਕਰਮ ਧੰਧਾ ਧਾਵਣੀ ਸਮਾਨ ਹਨ ਜਿਨ੍ਹਾਂ ਨਾਲ ਮੋਹ ਅਤੇ ਅਗਿਆਨਤਾ ਵਿਚ ਵਾਧਾ ਹੁੰਦਾ ਹੈ। ਸਿਧਾਂਤ ਇਹ ਹੈ ਕਿ ਵੱਡੇ ਭਾਗਾਂ ਵਾਲਾ ਮਨੁੱਖ ਹਮੇਸ਼ਾਂ ਗੁਰੂ ਦੀ ਮਤਿ ਲੈ ਕੇ ਪ੍ਰਭੂ ਦੀ ਸਿਫਤਿ ਸਲਾਹ ਕਰਦਾ ਹੈ ਅਤੇ ਨਾਮ ਵਿਚ ਆਪਣੀ ਸੁਰਤ ਜੋੜੀ ਰਖਦਾ ਹੈ।

ੴ ਸਤਿਗੁਰ ਪ੍ਰਸਾਦਿ ॥ ਮਹਲਾ ੪ ਰਾਗੁ ਆਸਾ ਘਰੁ ੬ ਕੇ ੩ ॥
ਹਥਿ ਕਰਿ ਤੰਤੁ ਵਜਾਵੈ ਜੋਗੀ, ਥੋਥਰ ਵਾਜੈ ਬੇਨ ॥ ਗੁਰਮਤਿ ਹਰਿ ਗੁਣ ਬੋਲਹੁ ਜੋਗੀ, ਇਹੁ ਮਨੂਆ ਹਰਿ ਰੰਗਿ ਭੇਨ ॥ ੧ ॥ ਜੋਗੀ, ਹਰਿ ਦੇਹੁ ਮਤੀ ਉਪਦੇਸੁ ॥ ਜੁਗੁ ਜੁਗੁ ਹਰਿ ਹਰਿ ਏਕੋ ਵਰਤੈ, ਤਿਸੁ ਆਗੈ ਹਮ ਆਦੇਸੁ ॥ ੧ ॥ ਰਹਾਉ ॥ ਗਾਵਹਿ ਰਾਗ ਭਾਤਿ ਬਹੁ ਬੋਲਹਿ, ਇਹੁ ਮਨੂਆ ਖੇਲੈ ਖੇਲ ॥ ਜੋਵਹਿ ਕੂਪ ਸਿੰਚਨ ਕਉ ਬਸੁਧਾ, ਉਠਿ ਬੈਲ ਗਏ ਚਰਿ ਬੇਲ ॥ ੨ ॥ ਕਾਇਆ ਨਗਰ ਮਹਿ ਕਰਮ ਹਰਿ ਬੋਵਹੁ, ਹਰਿ ਜਾਮੈ ਹਰਿਆ ਖੇਤੁ ॥ ਮਨੂਆ ਅਸਥਿਰੁ ਬੈਲੁ ਮਨੁ ਜੋਵਹੁ, ਹਰਿ ਸਿੰਚਹੁ ਗੁਰਮਤਿ ਜੇਤੁ ॥ ੩ ॥ ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ, ਜੋ ਦੇਹੁ ਮਤੀ ਤਿਤੁ ਚੇਲ ॥ ਜਨ ਨਾਨਕ ਕੇ ਪ੍ਰਭ ਅੰਤਰਜਾਮੀ, ਹਰਿ ਲਾਵਹੁ ਮਨੂਆ ਪੇਲ ॥ ੪ ॥ ੯ ॥ ੬੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿਂ, ਭਾਂਤਿ, ਬੋਲਹਿਂ, ਜੋਵਹਿਂ, ਕਾਇਆਂ, ਮਹਿਂ, ਮਨੂਆਂ।

**ਨੋਟ-** ੬ ਨੂੰ ਛੇਵਾਂ ਨਹੀਂ ਪੜ੍ਹਨਾ, 'ਛੇਵੇਂ' ਪੜ੍ਹਨਾ ਹੈ ਅਤੇ '੩' ਦਾ ਉਚਾਰਨ ਤੀਜਾ ਨਹੀਂ ਕਰਨਾ, ਤਿੰਨ ਕਰਨਾ ਹੈ। ਛੇਵੇਂ ਘਰ ਦੇ ਤਿੰਨ ਸ਼ਬਦ ਹਨ। 'ਵਜਾਵੈਂ' ਦਾ ਉਚਾਰਨ 'ਵਜਾਵੈਂ' ਨਹੀਂ ਕਰਨਾ, ਜਿਵੇਂ ਕਿ ਸੰਪ੍ਰਦਾਈ ਪੋਥੀ ਵਿਚ ਅੰਕਿਤ ਅਰਥਾਂ ਤੋਂ ਸੇਧ ਮਿਲਦੀ ਹੈ।

**ਪਦ ਅਰਥ:** ਹਥਿ ਕਰਿ=ਹੱਥ ਵਿਚ ਕਰਕੇ (ਪਕੜ ਕੇ)। ਤੰਤੁ=ਤਾਗ। ਵਜਾਵੈ=ਵਜਾਉਂਦਾ ਹੈ। ਥੋਥਰ=ਥੋਥੀ, ਬੇ-ਰਸੀ। ਬੇਨ=ਵੀਣਾ, ਕਿਗੁੰਗੀ। ਹਰਿ ਰੰਗਿ=ਹਰੀ ਦੇ ਪ੍ਰੇਮ ਵਿਚ। ਭੇਨ=ਭਿੱਜ ਜਾਏ। ਜੋਗੀ=ਹੇ ਜੋਗੀ!। ਮਤੀ=ਮਤ (ਬੁੱਧ) ਨੂੰ। ਵਰਤੈ=ਵਰਤਦਾ (ਵਿਆਪਕ ਹੋਂਦਾ) ਆ ਰਿਹਾ ਹੈ। ਹਮ=ਹਮਾਰੀ, ਸਾਡੀ। ਆਦੇਸੁ=ਨਮਸਕਾਰ। ਗਾਵਹਿ=ਗਾਉਂਦੇ ਹਨ। ਭਾਤਿ ਬਹੁ=ਬਹੁਤ ਭਾਤੀਆਂ ਦੇ, ਵੱਖ ਵੱਖ ਕਿਸਮਾਂ ਦੇ। ਬੋਲਹਿ=ਬੋਲ ਕੇ ਸਮਝਾਂਦੇ ਹਨ। ਖੇਲੈ=ਖੇਡਦਾ ਰਹਿੰਦਾ ਹੈ। ਖੇਲ=ਖੇਡਾਂ। ਜੋਵਹਿ=ਜੋਤਦੇ ਹਨ। ਕੂਪ=ਖੂਹ। ਸਿੰਚਨ ਕਉ=ਸਿੰਜਣ ਲਈ, ਪਾਣੀ ਦੇਣ ਵਾਸਤੇ। ਬਸੁਧਾ=ਧਰਤੀ। ਉਠਿ=ਉਠ ਕੇ। ਬੈਲ=ਬਲਦ। ਚਰਿ ਬੇਲ=ਵੇਲ (ਖੇਤੀ) ਚਰ ਗਏ ਹੋਣ। ਕਰਮ ਹਰਿ=ਹਰੀ ਦਾ (ਨਾਮ ਸਿਮਰਨ ਵਾਲਾ) ਕਰਮ ਰੂਪੀ ਬੀਜ। ਬੋਵਹੁ=ਬੀਜੋ। ਜਾਮੈ=ਜੰਮ (ਉਗ) ਪੈਂਦਾ ਹੈ। ਅਸਥਿਰੁ=ਟਿਕਿਆ ਹੋਇਆ, ਅਡੋਲ। ਬੈਲੁ ਮਨੁ=ਮਨ ਰੂਪੀ ਬਲਦ। ਜੋਵਹੁ=ਜੋਤੋ, ਜੋੜੋ। ਹਰਿ ਸਿੰਚਹੁ=ਹਰੀ (ਨਾਮ) ਦਾ ਜਲ ਦਿਉ। ਜੇਤੁ=ਜਿਸ। ਜੰਗਮ=ਜੋਗੀਆਂ ਦਾ ਇਕ ਫਿਰਕਾ ਜੋ ਤੁਰਦੇ ਫਿਰਦੇ ਹੀ ਰਹਿੰਦੇ ਹਨ। ਉਨ੍ਹਾਂ ਨੇ ਕੰਨਾਂ ਵਿੱਚ ਪਿੱਤਲ ਦੇ ਬੁੰਦੇ (ਫੁਲ) ਜਿਹੇ ਪਾਏ ਹੁੰਦੇ ਹਨ। ਸਿਰ ਉਤੇ ਮੋਰ ਦੇ ਖੰਭ ਟੰਗਦੇ ਹਨ ਅਤੇ

ਕਾਲੀ ਜਿਹੀ ਰਸੀ ਲਪੇਟ ਕੇ ਰਖਦੇ ਹਨ। ਮਤੀ=ਮਤਿ। ਤਿਤੁ ਚੇਲ=ਉਸ ਪਾਸੇ ਚਲਦੀ ਹੈ। ਪੇਲ=ਪ੍ਰੇਰ ਕੇ।

**ਅਰਥ:** ਜੋਗੀ ਹੱਥ ਵਿਚ ਵੀਣਾ ਪਕੜ ਕੇ ਤਾਰ ਵਜਾਂਦਾ ਹੈ, ਪਰ (ਉਸ ਦੀ ਵੀਣਾ) ਬੇ-ਰਸੀ ਜਿਹੀ ਵਜਦੀ ਹੈ। (ਇਸ ਲਈ ਉਸ ਨੂੰ ਸੰਬੋਧਨ ਕਰਦੇ ਹਨ ਕਿ) ਹੇ ਜੋਗੀ! ਗੁਰੂ ਦੀ ਮਤ ਲੈ ਕੇ ਹਰੀ ਦੇ ਗੁਣ ਗਾਇਨ ਕਰ (ਤਾਂ ਜੋ ਤੇਰਾ) ਇਹ ਮਨ ਹਰੀ ਦੇ ਪ੍ਰੇਮ ਵਿਚ ਭਿੱਜ ਜਾਏ।੧।

ਹੇ ਜੋਗੀ! (ਤੁਸੀਂ ਆਪਣੀ) ਮਤਿ ਨੂੰ ਹਰੀ ਦਾ (ਨਾਮ ਸਿਮਰਨ ਵਾਲਾ) ਉਪਦੇਸ਼ ਦਿਉ। (ਉਹ) ਹਰੀ (ਜੋ) ਹਰੇਕ ਜੁਗ ਤੋਂ ਵਰਤਦਾ ਆ ਰਿਹਾ ਹੈ, ਉਸ ਅੱਗੇ ਸਾਡੀ ਨਮਸਕਾਰ ਹੈ।੧।ਰਹਾਉ।

(ਹੇ ਜੋਗੀ! ਜੋ) ਬਹੁਤ ਭਾਂਤਾਂ ਦੇ ਰਾਗ ਗਾਉਂਦੇ ਹਨ (ਉਨ੍ਹਾਂ ਦਾ ਅਲਾਪ) ਬੋਲਦੇ-ਕਰਦੇ ਹਨ, (ਪਰ ਉਨ੍ਹਾਂ ਦਾ) ਮਨ (ਅਨੇਕ ਪ੍ਰਕਾਰ ਦੀਆਂ ਹੋਰ) ਖੇਡਾਂ ਖੇਡਦਾ ਰਹਿੰਦਾ ਹੈ। (ਉਨ੍ਹਾਂ ਦੀ ਅਜਿਹੀ ਦਸ਼ਾ ਹੁੰਦੀ ਹੈ ਜਿਵੇਂ) ਧਰਤੀ (ਖੇਤੀ) ਨੂੰ ਸਿੰਜਣ ਵਾਲੇ ਖੂਹ (ਚਲਾਉਣ ਲਈ ਬਲਦ) ਜੋਤਦੇ ਹਨ (ਪਰ ਦੋ) ਬਲਦ ਹੀ ਉਠ ਕੇ ਬੇਲ (ਖੇਤੀ) ਖਾ ਕੇ ਚਲੇ ਗਏ ਹੋਣ (ਤਾਂ ਫਿਰ ਕੀ ਲਾਭ ਹੋਇਆ?)।੨।

(ਇਸ ਲਈ ਹੇ ਜੋਗੀ! ਇਸ) ਸਰੀਰ ਰੂਪੀ ਨਗਰੀ ਵਿਚ ਹਰੀ ਦਾ (ਨਾਮ ਸਿਮਰਨ ਵਾਲਾ) ਕਰਮ ਰੂਪੀ (ਬੀਜ) ਬੀਜੋ (ਫਿਰ) ਹਰੀ ਦਾ (ਨਾਮ) ਉਗ ਪੈਂਦਾ ਹੈ (ਅਤੇ) ਖੇਤ ਹਰਾ ਭਰਾ ਰਹਿੰਦਾ ਹੈ। ਮਨ ਟਿਕਾ ਕੇ ਰੱਖੋ, (ਟਿਕੇ ਹੋਏ) ਮਨ ਰੂਪੀ ਬਲਦ ਨੂੰ ਜੋਤੋ, ਜਿਸ (ਨਾਲ) ਗੁਰੂ ਦੀ ਮਤ ਦੁਆਰਾ ਹਰੀ ਦਾ ਪਿਆਰ (ਹਿਰਦੇ ਵਿਚ) ਸਿੰਚਣਾ ਕਰੋ।੩।

(ਹੇ ਹਰੀ!) ਜੋਗੀ ਜੰਗਮ ਆਦਿਕ (ਇਹ) ਸਾਰੀ ਸ੍ਰਿਸ਼ਟੀ ਹੀ ਤੁਹਾਡੀ (ਰਚੀ ਹੋਈ) ਹੈ (ਆਪ) (ਜਿਹੋ ਜਿਹੀ) ਮਤ ਦਿੰਦੇ ਹੋ (ਇਹ) ਉਸੇ ਤਰ੍ਹਾਂ (ਉਸੇ ਪਾਸੇ ਹੀ) ਚਲਦੀ (ਟੁਰਦੀ) ਹੈ। ਦਾਸ ਨਾਨਕ ਦੇ ਅੰਤਰਜਾਮੀ ਪ੍ਰਭੂ! ਹੇ ਹਰੀ! (ਆਪ ਜੀ ਦੇ ਪਾਸ ਇਹ ਬੇਨਤੀ ਹੈ ਕਿ ਸਾਡੇ) ਮਨ ਨੂੰ ਪ੍ਰੇਰ ਕੇ (ਆਪਣੇ ਚਰਨਾਂ ਨਾਲ) ਲਾ ਲਵੋ (ਭਾਵ ਜੋੜ ਲਵੋ ਜੀ)।੪।੯।੬੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਉਥਾਨਕਾ ਬਾਰੇ ਇਤਿਹਾਸ ਵਿਚ ਇਉਂ ਅੰਕਿਤ ਹੈ ਕਿ ਇਕ ਦਿਨ ਕੰਨ ਪਾਟੇ ਜੋਗੀਆਂ ਦੀ ਇਕ ਟੋਲੀ ਆਈ ਅਤੇ ਉਸ ਨੇ ਆਖਿਆ ਕਿ ਜੇ ਤੁਸੀਂ ਗੋਰਖ ਦਾ ਜੋਗ ਮਤ ਧਾਰਨ ਕਰੋ ਤਾਂ ਤੁਹਾਡਾ ਵੀ ਕਲਿਆਣ ਹੋ ਜਾਵੇਗਾ। ਤੁਸੀਂ ਸਮਾਧੀ ਲਾ ਕੇ ਪਰਮਾਤਮਾ ਵਿਚ ਮਗਨ ਹੋ ਜਾਉਗੇ। ਤਾਂ ਗੁਰੂ ਜੀ ਨੇ ਜੋਗੀਆਂ ਨੂੰ ਸੰਬੋਧਨ ਕਰਕੇ ਇਹ ਸ਼ਬਦ ਉਚਾਰਨ ਕੀਤਾ।

ਕਿੰਗਰੀ ਜਾਂ ਵੀਣਾ ਵਜਾਉਣ ਦਾ ਇਹ ਮੰਤਵ ਨਹੀਂ ਹੁੰਦਾ ਕਿ ਅੰਗਲਾਂ ਤਰਬਾਂ ਤੇ ਵਜਦੀਆਂ ਰਹਿਣ ਅਤੇ ਤੁਣ ਤੁਣ ਹੁੰਦੀ ਰਹੇ। ਸੰਗੀਤ ਦਾ ਮਨੋਰਥ ਮਨ ਨੂੰ ਇਕ ਸੁਰ ਕਰਨਾ ਹੁੰਦਾ ਹੈ। ਪਰ ਜੇ ਵੀਣਾ ਹੀ ਥੋਥੀ ਵਜ ਰਹੀ ਹੋਵੇ ਤਾਂ ਉਸ ਨਾਲ ਜੋਗੀ ਨੂੰ ਕੀ ਲਾਭ ਹੋਣਾ ਹੋਇਆ? ਜੋਗੀ ਨੂੰ ਚਾਹੀਦਾ ਹੈ ਕਿ ਉਹ ਮਤਿ ਨੂੰ ਉਪਦੇਸ਼ ਦੇਵੇ, ਮਨ ਨੂੰ ਪ੍ਰਭੂ ਦੇ ਪ੍ਰੇਮ ਰੂਪੀ ਰੰਗਣ ਵਿਚ ਰੰਗੇ, ਤਾਂ ਪ੍ਰਭੂ ਦੀ ਪ੍ਰਾਪਤੀ

ਹੋ ਸਕਦੀ ਹੈ। ਵਰਨਾ ਬਹੁ ਭਾਂਤੀ ਗਾਇਨ ਅਤੇ ਰਾਗ-ਨਾਦ ਇਕ ਪ੍ਰਕਾਰ ਬਾਹਰ-ਮੁਖੀ ਖੇਲ ਹੈ ਜੋ ਇਸ ਤਰ੍ਹਾਂ ਵਿਅਰਥ ਚਲਾ ਜਾਂਦਾ ਹੈ ਜਿਵੇਂ ਹਰੇ ਭਰੇ ਖੇਤ ਨੂੰ ਆਪਣੇ ਖੂਹ ਦੇ ਬਲਦ ਹੀ ਖਾ ਜਾਣ।

ਸਰੀਰ ਇਕ ਨਗਰੀ ਦੀ ਨਿਆਈਂ ਹੈ। ਮਨ ਅਤੇ ਬੁਧੀ ਨੂੰ ਕਰਮ ਕਾਂਡਾਂ ਵਿਚ ਨਾ ਫਸਾਉ, ਗੁਰੂ ਦੀ ਮਤਿ ਦੁਆਰਾ ਹਰੀ ਦਾ ਨਾਮ ਜਪੋ, ਫਿਰ ਖੇਤ ਹਰਾ-ਭਰਾ ਜੰਮੇਗਾ। ਅੰਤਲੇ ਪਦੇ ਵਿਚ ਪ੍ਰਭੂ ਅੱਗੇ ਅਰਦਾਸ ਕੀਤੀ ਹੈ। ਹੇ ਪ੍ਰਭੂ! ਸਾਰੀ ਸ੍ਰਿਸ਼ਟੀ ਹੀ ਤੁਹਾਡੀ ਆਪਣੀ ਹੈ, ਜਿਸ ਤਰ੍ਹਾਂ ਦੀ ਮਤਿ ਤੁਸੀਂ ਦਿੰਦੇ ਹੋ, ਇਹ ਉਸੇ ਤਰ੍ਹਾਂ ਚਲਦੀ ਹੈ। ਇਸ ਲਈ ਕਿਰਪਾ ਕਰਕੇ ਇਸ ਨੂੰ ਨਾਮ ਜਪਣ ਦੀ ਪ੍ਰੇਰਨਾ ਦਿਉ ਤਾਂ ਜੋ ਹਰੇਕ ਜੀਵ ਦਾ ਸੰਸਾਰ ਵਿਚ ਆਇਆ ਸਫਲ ਹੋ ਜਾਵੇ।

**ਆਸਾ ਮਹਲਾ ੪ ॥ ਕਬ ਕੋ ਭਾਲੈ ਘੁੰਘਰੂ ਤਾਲਾ, ਕਬ ਕੋ ਬਜਾਵੈ ਰਬਾਬੁ ॥ ਆਵਤ ਜਾਤ ਬਾਰ ਖਿਨੁ ਲਾਗੈ, ਹਉ ਤਬਲਗੁ ਸਮਾਰਉ ਨਾਮੁ ॥ ੧ ॥ ਮੇਰੈ ਮਨਿ ਐਸੀ ਭਗਤਿ ਬਨਿ ਆਈ ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ, ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥ ੧ ॥ ਰਹਾਉ ॥ ਕਬ ਕੋਊ ਮੇਲੈ ਪੰਚ ਸਤ ਗਾਇਣ, ਕਬ ਕੋ ਰਾਗ ਧੁਨਿ ਉਠਾਵੈ॥ ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ, ਤਬਲਗੁ ਮੇਰਾ ਮਨੁ ਰਾਮ ਗੁਨ ਗਾਵੈ ॥ ੨ ॥ ਕਬ ਕੋ ਨਾਚੈ ਪਾਵ ਪਸਾਰੈ, ਕਬ ਕੋ ਹਾਥ ਪਸਾਰੈ ॥ ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ, ਤਬ ਲਗੁ ਮੇਰਾ ਮਨੁ ਰਾਮ ਸਮ੍ਾਰੈ ॥ ੩ ॥ ਕਬ ਕੋਊ ਲੋਗਨ ਕਉ ਪਤੀਆਵੈ, ਲੋਕਿ ਪਤੀਣੈ ਨਾ ਪਤਿ ਹੋਇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ, ਤਾ ਜੈ ਜੈ ਕਰੇ ਸਭੁ ਕੋਇ ॥੪॥੧੦॥੬੨॥**

ਉਚਾਰਨ ਸੇਧ

**ਬਿੰਦੀ ਸਹਿਤ:** ਸਮਾਰਉਂ, ਸਕਉਂ, ਪਾਂਵ, ਤਾਂ।

**ਪਦ ਅਰਥ:** ਕਬ=ਕਦੋਂ। ਕੋ=ਕੋਈ। ਭਾਲੈ=ਲੱਭੇ। ਘੁੰਘਰੂ ਤਾਲਾ=ਘੁੰਘਰੂ ਅਤੇ ਛੈਣੇ। ਰਬਾਬ=ਸਾਜ਼ ਦਾ ਨਾਂ। ਬਾਰ ਖਿਨ=ਕੁਝ ਦੇਰੀ। ਸਮਾਰਉ=ਮੈਂ ਸੰਭਾਲਦਾ, ਸਿਮਰਦਾ ਰਹਾਂ। ਮੇਰੈ ਮਨਿ=ਮੇਰੇ ਮਨ ਵਿਚ। ਮੀਨੁ=ਮੱਛੀ। ਪੰਚ ਸਤ=ਪੰਜ (ਤਾਰਾਂ ਤੇ) ਸਤ (ਸੁਰਾਂ)। ਪਾਵ=ਪੈਰ। ਪਸਾਰੈ=ਖਿਲਾਰਦਾ ਹੈ। ਪਸਾਰਤ=ਖਿਲਾਰਦਿਆਂ। ਬਿਲਮੁ=ਢਿਲ, ਦੇਰ। ਤਿਲੁ=ਤਿਲ ਮਾਤਰ, ਥੋੜੀ ਜਿਹੀ। ਸਮਾਰੈ=ਯਾਦ ਕਰਦਾ ਹੈ।

**ਅਰਥ:** ਕਦੋਂ ਕੋਈ ਘੁੰਘਰੂ ਅਤੇ ਛੈਣੇ ਲੱਭੇ (ਅਤੇ) ਕਦੋਂ ਕੋਈ ਰਬਾਬ ਵਜਾਏ?। (ਘੁੰਘਰੂ ਤਾਲ ਅਤੇ ਰਬਾਬ ਨੂੰ ਲਿਆਉਣ ਲਈ) ਆਉਂਦਿਆਂ ਜਾਂਦਿਆਂ ਕੁਝ ਦੇਰੀ ਲਗਦੀ ਹੈ। (ਇਸ ਲਈ) ਮੈਂ ਉਦੋਂ ਤੱਕ ਨਾਮ ਸਿਮਰਦਾ ਹਾਂ।੧।

(ਹੇ ਭਾਈ!) ਮੇਰੇ ਮਨ ਵਿਚ (ਪ੍ਰਭੂ ਦੀ) ਅਜਿਹੀ ਭਗਤੀ ਬਣ ਆਈ ਹੈ ਕਿ ਮੈਂ ਹਰੀ ਦੇ (ਨਾਮ ਸਿਮਰਨ ਤੋਂ) ਬਿਨਾਂ ਖਿਨ ਪਲ (ਜਿਤਨਾ ਸਮਾਂ ਭੀ) ਨਹੀਂ ਰਹਿ ਸਕਦਾ ਜਿਸ ਤਰ੍ਹਾਂ ਕਿ ਮੱਛੀ ਜਲ ਤੋਂ ਬਿਨਾਂ ਮਰ ਜਾਂਦੀ ਹੈ (ਮੈਂ ਭੀ ਨਾਮ ਤੋਂ ਬਿਨਾਂ ਤੜਫਦਾ ਹਾਂ)।੧ਰਹਾਉ।

(ਹੇ ਭਾਈ!) ਕਦੇਂ ਕੋਈ ਗਾਉਣ ਲਈ ਪੰਜ (ਜਾਂ) ਸੱਤ (ਸੁਰਾਂ ਦਾ ਮੇਲ ਕਰੇ ਅਤੇ) ਕਦੋਂ ਕੋਈ ਰਾਗ ਦੀ ਧੁਨ ਉਠਾਵੇ (ਭਾਵ ਅਲਾਪ ਕਰੇ)। ਰਬਾਬ ਦੀਆਂ ਤਾਰਾਂ ਨੂੰ ਚੁਣਦਿਆਂ, ਮਿਲਾਉਂਦਿਆਂ (ਭਾਵ ਸੁਰ ਕਰਦਿਆਂ) ਖਿਨ ਪਲ ਚਸਾ (ਇਤਨਾ ਸਮਾ ਜ਼ਰੂਰ) ਲਗਦਾ ਹੈ, ਮੇਰਾ ਮਨ (ਇਤਨਾ ਚਿਰ ਭੀ) ਰਾਮ ਦੇ ਗੁਣ ਗਾਉਂਦਾ ਰਹਿੰਦਾ ਹੈ।੨।

(ਹੇ ਭਾਈ!) ਕਦੋਂ ਕੋਈ ਪੈਰ ਪਸਾਰੇ (ਖਿਲਾਰੇ, ਕਦੋਂ ਕੋਈ ਨੱਚੇ) ਕਦੋਂ ਕੋਈ ਹੱਥ ਖਿਲਾਰੇ? ਹੱਥ ਅਤੇ ਪੈਰ ਪਸਾਰਦਿਆਂ ਤਿਲ ਮਾਤਰ ਢਿਲ ਤਾਂ ਲਗਦੀ ਹੈ, ਮੇਰਾ ਮਨ (ਇਤਨਾ ਚਿਰ) ਰਾਮ ਦੇ ਗੁਣ ਗਾਉਂਦਾ ਰਹਿੰਦਾ ਹੈ।੨।

(ਹੇ ਭਾਈ!) ਕਦੋਂ ਕੋਈ ਪੈਰ ਪਸਾਰੇ (ਖਿਲਾਰੇ, ਕਦੋਂ ਕੋਈ ਨੱਚੇ) ਕਦੋਂ ਕੋਈ ਹੱਥ ਖਿਲਾਰੇ? ਹੱਥ ਅਤੇ ਪੈਰ ਪਸਾਰਦਿਆਂ ਤਿਲ ਮਾਤਰ ਢਿਲ ਤਾਂ ਲਗਦੀ ਹੈ, (ਇਸ ਲਈ) ਉਤਨਾ ਚਿਰ ਮੇਰਾ ਮਨ ਰਾਮ ਦਾ ਸਿਮਰਨ ਕਰਦਾ ਰਹਿੰਦਾ ਹੈ।੩।

(ਹੇ ਭਾਈ!) ਕਦੋਂ ਕੋਈ ਲੋਕਾਂ ਨੂੰ ਖੁਸ਼ ਕਰੇ, ਲੋਕਾਂ ਨੂੰ ਰਿਝਾਉਣ ਨਾਲ (ਰੱਬੀ ਦਰਗਾਹ ਵਿਚ) ਇਜ਼ਤ ਨਹੀਂ ਹੁੰਦੀ। ਦਾਸ ਨਾਨਕ (ਜੀ ਆਦੇਸ਼ ਦਿੰਦੇ ਹਨ ਹੇ ਭਾਈ! ਉਸ) ਹਰੀ ਨੂੰ ਸਦਾ ਹਿਰਦੇ ਵਿਚ ਧਿਆਉ (ਸਿਮਰੋ) ਤਾਂ ਸਭ ਕੋਈ (ਤੁਹਾਡੀ) ਜੈ ਜੈ ਕਾਰ ਕਰੇਗਾ।੪।੧੦।੬੨।

## ਸਾਰੰਸ਼ ਅਤੇ ਸਿਧਾਂਤ

ਰਾਸਧਾਰੀਏ, ਲੋਕਾਂ ਨੂੰ ਖੁਸ਼ ਕਰਨ ਲਈ ਭਾਂਤ ਭਾਂਤ ਦੇ ਸਾਜ਼ ਵਜਾਉਂਦੇ ਹਨ। ਪੈਰਾਂ ਨਾਲ ਘੁੰਘਰੂ ਬੰਨ੍ਹਦੇ ਹਨ ਅਤੇ ਨੱਚਦੇ ਟੱਪਦੇ ਹਨ। ਦੂਜੇ ਬੰਨੇ, ਧਾਰਮਿਕ ਵਾਤਾਵਰਨ ਵਿਚ ਰਬਾਬੀ ਜਾਂ ਵਜੰਤ੍ਰੀ ਲੋਕ ਸਾਜ਼ ਸੁਰ ਕਰਨ ਤੇ ਕਾਫੀ ਸਮਾਂ ਲਗਾ ਦਿੰਦੇ ਹਨ ਕਿਉਂਕਿ ਉਨ੍ਹਾਂ ਨੇ ਰਾਗ-ਵਿਦਿਆ ਦੀ ਪ੍ਰਦਰਸ਼ਨੀ ਕਰਨੀ ਹੁੰਦੀ ਹੈ। ਜਦੋਂ ਜਗਿਆਸੂ ਨੂੰ ਭਗਤੀ ਦਾ ਰਸ ਆ ਜਾਂਦਾ ਹੈ, ਉਸ ਲਈ ਇਕ ਖਿਲ ਪਲ ਵੀ ਪ੍ਰਭੂ ਨਾਲੋਂ ਟੁੱਟਣਾ ਕਈ ਵਰ੍ਹਿਆਂ ਦੇ ਬਰਾਬਰ ਹੋ ਜਾਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਵਿਛੋੜੇ ਦੀ ਵੇਦਨਾ ਨੂੰ ਇਉਂ ਨਿਰੂਪਣ ਕਰਦੇ ਹਨ:-

**ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ, ਜਿਚਰੁ ਘਟ ਅੰਤਰਿ ਹੈ ਸਾਸਾ ॥**

**ਇਕੁ ਪਲੁ ਖਿਨੁ ਬਿਸਰਹਿ ਤੂ ਸੁਆਮੀ, ਜਾਣਉ ਬਰਸ ਪਚਾਸਾ॥** [ਪੰਨਾ ੬੦੧

ਸਿਧਾਂਤ ਇਹ ਹੈ ਕਿ ਲੋਕਾਂ ਨੂੰ ਪ੍ਰਸੰਨ ਕਰਨ ਨਾਲ ਕੁਝ ਨਹੀਂ ਬਣਦਾ। ਸਾਹਿਬ ਦੀ ਕਿਰਪਾ ਦਾ ਪਾਤਰ ਬਣਨ ਲਈ ਸੱਚੇ ਦਿਲੋਂ ਸਿਮਰਨ ਕਰਨਾ ਹੀ ਮਿਲਾਪ ਦੀ ਨਿਸ਼ਾਨੀ ਹੈ। ਗੁਰੂ ਨਾਲ ਪ੍ਰੇਮ ਕਰਨ ਦੇ ਜੋ ਪ੍ਰਮਾਣ ਭਾਈ ਸਾਹਿਬ ਗੁਰਦਾਸ ਜੀ ਨੇ ਦਿੱਤੇ ਹਨ, ਉਹ ਚੇਤੇ ਰੱਖਣ ਵਾਲੇ ਹਨ:-

ਮੱਛੀ ਦੇ ਪਰਵਾਰ ਵਾਂਗ, ਜੀਵਣਿ ਮਰਣਿ ਨ ਵਿਸਰੈ ਪਾਣੀ ॥

ਜਿਉ ਪਰਵਾਰੁ ਪਤੰਗ ਦਾ ਦੀਪਕ ਬਾਝੁ ਨ ਹੋਰ ਸਿਞਾਣੀ ॥
ਜਿਉ ਜਲ ਕਵਲ ਪਿਆਰੁ ਹੈ ਭਵਰ ਕਵਰ ਕੁਲ ਪ੍ਰੀਤਿ ਵਖਾਣੀ ॥
ਬੂੰਦ ਬਬੀਹੇ ਮਿਰਗ ਨਾਦ ਕੋਇਲ ਜਿਉਂ ਫਲ ਅੰਬਿ ਲੁਭਾਣੀ ॥
ਮਾਨ ਸਰੋਵਰੁ ਹੰਸੁਲਾ ਓਹ ਅਮੋਲਕ ਰਤਨਾ ਖਾਣੀ ॥
ਚਕਵੀ ਸੂਰਜ ਹੇਤੁ ਹੈ ਚੰਦ ਚਕੋਰੈ ਚੋਜ ਵਿਡਾਣੀ ॥
ਗੁਰ ਸਿੱਖ ਵੰਸੀ ਪਰਮ ਹੰਸ ਸਤਿਗੁਰ ਸਹਜਿ ਸਰੋਵਰੁ ਜਾਣੀ ॥
ਮੁਰਗਾਈ ਨੀਸਾਣੁ ਨੀਸਾਣੀ ॥ [ਵਾਰ ੨੬-੨੭

**ਆਸਾ ਮਹਲਾ ੪ ॥ ਸਤਸੰਗਤਿ ਮਿਲੀਐ ਹਰਿ ਸਾਧੂ, ਮਿਲਿ ਸੰਗਤਿ ਹਰਿ ਗੁਣ ਗਾਇ ॥ ਗਿਆਨ ਰਤਨੁ ਬਲਿਆ ਘਟਿ ਚਾਨਣੁ, ਅਗਿਆਨੁ ਅੰਧੇਰਾ ਜਾਇ ॥ ੧ ॥ ਹਰਿ ਜਨ ਨਾਚਹੁ ਹਰਿ ਹਰਿ ਧਿਆਇ ॥ ਐਸੇ ਸੰਤ ਮਿਲਹਿ ਮੇਰੇ ਭਾਈ, ਹਮ ਜਨ ਕੇ ਧੋਵਹ ਪਾਇ ॥ ੧ ॥ ਰਹਾਉ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ, ਅਨਦਿਨੁ ਹਰਿ ਲਿਵ ਲਾਇ ॥ ਜੋ ਇਛਹੁ ਸੋਈ ਫਲੁ ਪਾਵਹੁ, ਫਿਰਿ ਭੂਖ ਨ ਲਾਗੈ ਆਇ ॥ ੨ ॥ ਆਪੇ ਹਰਿ ਅਪਰੰਪਰੁ ਕਰਤਾ, ਹਰਿ ਆਪੇ ਬੋਲਿ ਬੁਲਾਇ ॥ ਸੇਈ ਸੰਤ ਭਲੇ ਤੁਧੁ ਭਾਵਹਿ, ਜਿਨ ਕੀ ਪਤਿ ਪਾਵਹਿ ਥਾਇ ॥ ੩ ॥ ਨਾਨਕੁ ਆਖਿ ਨ ਰਾਜੈ ਹਰਿ ਗੁਣ, ਜਿਉ ਆਖੈ ਤਿਉ ਸੁਖੁ ਪਾਇ ॥ ਭਗਤਿ ਭੰਡਾਰ ਦੀਏ ਹਰਿ ਅਪੁਨੇ, ਗੁਣ ਗਾਹਕੁ ਵਣਜਿ ਲੈ ਜਾਇ ॥ ੪ ॥ ੧੧ ॥ ੬੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਿਲਹਿਂ, ਧੋਵਹਿਂ, ਪਾਇਂ, ਭਾਵਹਿਂ, ਥਾਇਂ, ਜਿਉਂ, ਤਿਉਂ।

**ਪਦ ਅਰਥ:** ਬਲਿਆ=ਬਲ ਪਿਆ। ਪਾਇ=ਪੈਰ, ਚਰਨ। ਅਨਦਿਨੁ=ਹਰ ਰੋਜ਼। ਅਪਰੰਪਰੁ=ਪਰੇ ਤੋਂ ਪਰੇ ਪਰਮਾਤਮਾ। ਪਾਵਹਿ ਥਾਇ=ਕਬੂਲ ਕਰਦਾ ਹੈਂ।੨। ਨ ਰਾਜੈ=ਨਹੀਂ ਰਜਦਾ ਹੈ। ਗੁਣ ਗਾਹਕੁ=ਗੁਣਾਂ ਦਾ ਵਣਜਾਰਾ, ਜਗਿਆਸੂ। ਵਣਜਿ=ਵਿਹਾਝ (ਖ਼ਰੀਦ) ਕੇ।

**ਅਰਥ :** (ਹੇ ਭਾਈ!) ਹਰੀ ਦੇ ਸਾਧੂ (ਜਨਾਂ ਦੀ) ਸੰਗਤ ਵਿਚ ਮਿਲਣਾ ਚਾਹੀਦਾ ਹੈ (ਅਤੇ) ਸੰਗਤ ਵਿਚ ਮਿਲ ਕੇ ਹਰੀ ਦੇ ਗੁਣ ਗਾਇਨ ਕਰ। (ਇਸ ਤਰ੍ਹਾਂ ਜਦੋਂ) ਗਿਆਨ ਦਾ ਰਤਨ ਹਿਰਦੇ ਵਿਚ ਪ੍ਰਕਾਸ਼ਮਾਨ ਹੋ ਗਿਆ, (ਉਸ ਨਾਲ) ਅਗਿਆਨ ਰੂਪੀ ਹਨੇਰਾ (ਦੂਰ ਹੋ) ਜਾਵੇਗਾ।੧।

ਹੇ ਹਰੀ ਜਨੋ! ਹਰੀ ਹਰੀ (ਨਾਮ) ਸਿਮਰੋ, (ਇਹ ਨਾਚ) ਨੱਚੋ। ਹੇ ਮੇਰੇ ਭਾਈ! (ਜੇ) ਅਜਿਹੇ ਸੰਤ (ਮੈਨੂੰ) ਮਿਲ ਪੈਣ (ਤਾਂ) ਅਸੀਂ (ਉਨ੍ਹਾਂ ਹਰੀ) ਜਨਾਂ ਦੇ ਪੈਰ ਧੋਵੀਏ।੧।ਰਹਾਉ।

ਹੇ ਮੇਰੇ ਮਨ! ਦਿਨ ਰਾਤ ਹਰੀ ਵਿਚ ਸੁਰਤਿ ਜੋੜ ਕੇ ਹਰੀ ਦਾ ਨਾਮ ਜਪਿਆ ਕਰੋ। (ਤੁਸੀਂ) ਜੋ

ਚਿਤਵੋਗੇ ਉਹੀ ਫਲ ਪਾ ਲਵੋਗੇ, ਫਿਰ ਮੁੜ ਕੇ (ਤੁਹਾਨੂੰ ਕਿਸੇ ਹੋਰ ਪਦਾਰਥ ਦੀ) ਭੁੱਖ ਨਹੀਂ ਲਗੇਗੀ।੨।

(ਹੇ ਮੇਰੇ ਮਨ!) ਹਰੀ ਆਪ ਕਰਤਾ ਹੈ, ਪਰੇ ਤੋਂ ਪਰੇ ਭਾਵ (ਬੇਅੰਤ) ਹੈ, ਹਰੀ ਆਪ ਹੀ (ਤੁਹਾਡੇ ਅੰਦਰ) ਬੋਲ ਕੇ (ਤੁਹਾਡੇ ਪਾਸੋਂ) ਬੁਲਵਾਉਂਦਾ ਹੈ। (ਇਸ ਲਈ ਇਹੋ ਹੀ ਆਖਣਾ ਬਣਦਾ ਹੈ ਕਿ ਹੇ ਪ੍ਰਭੂ!) ਉਹੀ ਸੰਤ ਚੰਗੇ ਹਨ (ਜੋ) ਤੈਨੂੰ ਚੰਗੇ ਲਗਦੇ ਹਨ, ਜਿਨ੍ਹਾਂ ਦੀ ਇਜ਼ਤ ਤੂੰ ਥਾਇ ਪਾਉਂਦਾ ਹੈਂ।੩।

(ਹੇ ਭਾਈ!) ਨਾਨਕ (ਦਾਸ ਤਾਂ) ਹਰੀ ਦੇ ਗੁਣ ਆਖ ਕੇ ਰਜਦਾ ਨਹੀਂ ਹੈ। (ਜਿਉਂ ਜਿਉਂ ਵਧੇਰੇ ਗੁਣ) ਆਖਦਾ ਹੈ ਤਿਉਂ (ਤਿਉਂ ਆਤਮਿਕ) ਸੁਖ ਪਾਉਂਦਾ ਹੈ। ਹਰੀ ਨੇ ਆਪਣੀ ਭਗਤੀ ਦੇ ਭੰਡਾਰ (ਮੈਨੂੰ) ਦਿੱਤੇ ਹੋਏ ਹਨ (ਜੋ) ਗੁਣਾਂ ਦਾ ਵਣਜਾਰਾ (ਆਉਂਦਾ ਹੈ ਉਹ ਇਹ) ਗੁਣ ਖ਼ਰੀਦ ਕੇ ਲੈ ਜਾਂਦਾ ਹੈ।੪।੧੧।੫੬੩।।

## ਸਾਰੰਸ਼ ਅਤੇ ਸਿਧਾਂਤ

ਰਾਸ ਧਾਰੀਏ ਕੂੜੀਆਂ ਰਾਸਾਂ ਪਾਉਂਦੇ ਨੱਚਦੇ ਟੱਪਦੇ ਹਨ ਪਰ ਗੁਰਦੇਵ ਪਿਤਾ ਸਾਨੂੰ ਸਾਧੂ ਜਨਾਂ ਦੀ ਸੰਗਤ ਵਿਚ ਮਿਲ ਕੇ ਨਾਮ ਜਪਣ ਦੀ ਪ੍ਰੇਰਨਾ ਦਿੰਦੇ ਹਨ। ਨੱਚਣਾ ਕੁਦਣਾ ਮਨ ਦਾ ਬਾਹਰਮੁਖੀ ਚਾਉ ਹੁੰਦਾ ਹੈ। ਅਸਲ ਵਿਚ ਰੱਬੀ ਭੈ ਵਿਚ ਰਹਿ ਕੇ ਪ੍ਰੇਮਾ-ਭਗਤੀ ਕਰਨੀ, ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜਨੀ, ਸੰਤ ਜਨਾਂ ਦੀ ਸੇਵਾ ਕਰਨੀ, ਇਹ ਗੁਰਮਤਿ ਮਾਰਗ ਹੈ। ਨਿਤ ਦੇ ਨਾਮ ਅਭਿਆਸ ਨਾਲ ਜਦੋਂ ਮਨ ਦਸਵੇਂ ਆਕਾਸ਼ ਤੇ ਚੜ੍ਹ ਜਾਏ ਤਾਂ ਇਹ ਸੋਝੀ ਆ ਜਾਂਦੀ ਹੈ ਕਿ ਜਿਸ ਦੀ ਪਤਿ ਰਬੀ ਦਰਬਾਰ ਵਿਚ ਪਰਵਾਨ ਹੋ ਜਾਂਦੀ ਹੈ ਉਹ ਚੰਗਾ ਹੈ। ਪਰਵਾਨ ਹੋਏ ਪੰਚ ਜਨਾਂ ਨੂੰ ਹੀ ਰਬੀ ਭਗਤੀ ਦਾ ਭੰਡਾਰਾ ਮਿਲਦਾ ਹੈ। ਜਿਨ੍ਹਾਂ ਪਾਸੋਂ ਹੋਰ ਕਈ ਗੁਰਸਿੱਖ ਵਣਜਾਰੇ ਨਾਮ ਰੂਪੀ ਸੌਦਾ ਖਰੀਦ ਕੇ ਆਪਣਾ ਜਨਮ ਸਫਲ ਕਰਦੇ ਹਨ।

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ, ਘਰੁ ੮ ਕੇ ਕਾਫ਼ੀ ਮਹਲਾ ੪ ॥ ਆਇਆ ਮਰਣੁ ਧੁਰਾਹੁ, ਹਉਮੈ ਰੋਈਐ ॥ ਗੁਰਮੁਖਿ ਨਾਮੁ ਧਿਆਇ, ਅਸਥਿਰੁ ਹੋਈਐ ॥ ੧ ॥ ਗੁਰ ਪੂਰੇ ਸਾਬਾਸਿ, ਚਲਣੁ ਜਾਣਿਆ ॥ ਲਾਹਾ ਨਾਮੁ ਸੁ ਸਾਰੁ, ਸਬਦਿ ਸਮਾਣਿਆ ॥ ੧ ॥ ਰਹਾਉ ॥ ਪੂਰਬਿ ਲਿਖੇ ਡੇਹ, ਸਿ ਆਏ ਮਾਇਆ ॥ ਚਲਣੁ ਅਜੁ ਕਿ ਕਲ੍ਹਿ, ਧੁਰਹੁ ਫੁਰਮਾਇਆ ॥ ੨ ॥ ਬਿਰਥਾ ਜਨਮੁ ਤਿਨਾ, ਜਿਨ੍ਹੀ ਨਾਮੁ ਵਿਸਾਰਿਆ ॥ ਜੂਐ ਖੇਲਣੁ ਜਗਿ, ਕਿ ਇਹੁ ਮਨੁ ਹਾਰਿਆ ॥ ੩ ॥ ਜੀਵਣਿ ਮਰਣਿ

**ਸੁਖੁ ਹੋਇ, ਜਿਨਾ ਗੁਰੁ ਪਾਇਆ ॥ ਨਾਨਕ, ਸਚੇ ਸਚਿ, ਸਚਿ ਸਮਾਇਆ ॥੪॥੧੨॥੬੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਧੁਰਾਹੁੰ, ਡੇਂਹ, ਧੁਰਹੁੰ,

**ਨੋਟ-** 'ਘਰੁ ੮' ਕੇ ਨੂੰ 'ਘਰੁ ਅਠ ਜਾਂ ਅੱਠਵਾਂ ਕੇ' ਨਹੀਂ ਪੜ੍ਹਨਾ, 'ਘਰੁ ਅਠਵੇਂ ਕੇ' ਪੜ੍ਹਨਾ ਹੈ।

੨. ਸ਼ਬਦਾਰਥ ਵਿਚ 'ਲਾਹਾ ਨਾਮੁ ਸੁਸਾਰ' ਪਾਠ ਦਰਜ ਹੈ, ਪਰ 'ਸੁ ਸਾਰੁ' ਵੱਖ ਕਰਨਾ ਠੀਕ ਹੈ।

**ਪਦ ਅਰਥ:** ਮਰਣੁ=ਮੌਤ। ਧੁਰਾਹੁ=ਧੁਰ ਤੋਂ। ਅਸਥਿਰੁ=ਪੱਕਾ, ਅਡੋਲ। ਚਲਣੁ=ਕੂਚ ਭਾਵ ਮੌਤ। ਸਾਰੁ=ਸ੍ਰੇਸ਼ਟ। ਸਬਦਿ=ਸ਼ਬਦ ਦੁਆਰਾ। ਪੂਰਬਿ=ਪਹਿਲੇ ਤੋਂ। ਡੇਹ=ਦਿਨ। ਜੀਵਣਿ ਮਰਣਿ=ਜੀਵਨ ਵਿਚ, ਮਰਨ ਵਿੱਚ।

**ਅਰਥ:** (ਹੇ ਭਾਈ!) ਮਰਣਾ ਧੁਰ ਤੋਂ ਹੀ (ਸਭ ਦੇ ਨਾਲ ਲਿਖਿਆ ਹੋਇਆ) ਆਇਆ ਹੈ (ਪਰ) ਹਉਮੈ ਕਰਕੇ ਰੋਈਦਾ ਹੈ। (ਜੇ ਹਉਮੈ ਛੱਡ ਕੇ ਇਹ ਸਮਝ ਲਈਏ ਕਿ ਮੌਤ ਲਿਖਾ ਕੇ ਆਏ ਹਾਂ, ਇਸ ਲਈ ਸੋਗ ਨਾ ਕਰੀਏ, ਇਸ ਤਰ੍ਹਾਂ) ਗੁਰੂ ਦੁਆਰਾ ਨਾਮ ਸਿਮਰ ਕੇ ਅਡੋਲ ਹੋ ਜਾਈਦਾ ਹੈ।੧।

(ਜਿਸ ਨੇ ਇਹ) ਸਮਝ ਲਿਆ ਹੈ (ਕਿ ਇਸ ਸੰਸਾਰ ਤੋਂ ਇਕ ਦਿਨ) ਕੂਚ ਕਰਨਾ ਹੈ (ਉਸ ਨੂੰ) ਪੂਰੇ ਗੁਰੂ ਤੋਂ ਸ਼ਾਬਾਸ਼ ਮਿਲਦੀ ਹੈ। (ਜਿਹੜੇ ਗੁਰੂ ਦੇ) ਸ਼ਬਦ ਵਿਚ ਲੀਨ ਹੋ ਗਏ ਹਨ (ਉਨ੍ਹਾਂ ਨੇ) ਉਹ ਨਾਮ ਰੂਪੀ ਸ੍ਰੇਸ਼ਟ ਲਾਭ (ਪ੍ਰਾਪਤ ਕਰ ਲਿਆ ਹੈ)।੧।ਰਹਾਉ।

ਹੇ ਮਾਂ! (ਮਰਨ ਦੇ ਜਿਹੜੇ) ਦਿਨ ਪਹਿਲਾਂ ਤੋਂ ਹੀ ਲਿਖੇ ਗਏ ਸਨ ਉਹ ਹੀ (ਸਮਝੋ) ਆਏ ਹਨ (ਉਸ ਲਿਖੇ ਅਨੁਸਾਰ ਹੀ) ਅਜ ਜਾਂ ਕਲ (ਹਰੇਕ ਨੇ) ਚਲੇ ਜਾਣਾ ਹੈ (ਭਾਵ ਮਰਨਾ ਹੈ, ਇਹ) ਸ਼ੁਰੂ ਤੋਂ ਹੀ (ਰਬੀ) ਫੁਰਮਾਨ ਆਇਆ ਹੈ।੨।

.(ਹੇ ਭਾਈ!) ਜਿਨ੍ਹਾਂ ਨੇ (ਪ੍ਰਭੂ ਦਾ) ਨਾਮ ਭੁਲਾ ਦਿੱਤਾ ਹੈ ਉਨ੍ਹਾਂ ਦਾ (ਮਨੁੱਖਾ) ਜਨਮ ਵਿਅਰਥ ਚਲਾ ਗਿਆ ਹੈ। (ਉਨ੍ਹਾਂ ਨੇ ਮਾਨੋ) ਜਗਤ ਵਿਚ ਜੂਏ ਦੀ ਖੇਡ (ਖੇਡੀ ਅਤੇ ਆਪਣਾ) ਇਹ ਮਨ (ਜੂਏ ਵਿਚ) ਹਾਰ ਦਿੱਤਾ ਹੈ।੩।

ਜਿਨ੍ਹਾਂ (ਜਗਿਆਸੂਆਂ) ਨੇ ਗੁਰੂ ਨੂੰ ਪ੍ਰਾਪਤ ਕਰ ਲਿਆ ਹੈ (ਉਨ੍ਹਾਂ ਨੂੰ) ਜੀਵਨ ਅਤੇ ਮਰਨ (ਦੋਹਾਂ ਵਿਚ) ਸੁਖ (ਹੀ ਸੁਖ ਪ੍ਰਾਪਤ) ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਸੱਚ ਕਰਕੇ ਸੱਚੇ ਹਨ (ਓਹ) ਸੱਚ ਵਿਚ ਸਮਾਅ ਗਏ ਹਨ।੪।੨੧।੬੪।

## ਸਾਰੰਸ਼ ਅਤੇ ਸਿਧਾਂਤ

ਜਦੋਂ ਗੁਰਮਤਿ ਨੇ ਇਸ ਗੱਲ ਦਾ ਨਿਰਣਾ ਕਰ ਦਿੱਤਾ ਹੈ ਕਿ 'ਹੁਕਮੇ ਜੁਗ ਮਹਿ ਆਇਆ, ਚਲਣੁ ਹੁਕਮਿ ਸੰਜੋਗਿ ਜੀਉ'' (ਪੰਨਾ ੭੬੦) ਫਿਰ ਕਿਸੇ ਦੇ ਮਰਨੇ ਤੇ ਰੌਣਾ ਪਿੱਟਣਾ, ਮਨ ਦੇ ਡੋਲਣ

ਦੀ ਨਿਸ਼ਾਨੀ ਹੈ। ਗੁਰੂ ਜੀ ਨੇ ਰੋਣ ਦਾ ਮੂਲ ਕਾਰਨ ਮਨੁੱਖ ਦੀ ਹਉਮੈ ਦੱਸੀ ਹੈ। ਜੇ ਹਉਮੈ ਦੀ ਪਕੜ ਨਾ ਹੋਵੇ ਤਾਂ ਜਮ ਦੀ ਜਕੜ ਵੀ ਨਹੀਂ ਰਹਿੰਦੀ। ਪ੍ਰਭੂ ਦੇ ਨਾਮ ਨੂੰ ਭੁਲਣਾ ਹੀ ਸਾਰੇ ਦੁੱਖਾਂ ਦਾ ਮੂਲ ਹੈ:-

**ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ॥** [ਪੰਨਾ ੯੬੨

ਜੀਵਨ ਵਿੱਚ ਨਾਮ ਦਾ ਵਿਸਰਨਾ ਜੂਆ ਖੇਡਣ ਦੇ ਸਮਾਨ ਹੈ। ਜਿਨ੍ਹਾਂ ਨੇ ਹੀਰੇ ਵਰਗਾ ਮਨੁੱਖਾ ਜਨਮ ਜੂਏ ਵਿਚ ਹਾਰ ਦਿੱਤਾ ਹੈ, ਉਨ੍ਹਾਂ ਦਾ ਸੰਸਾਰ ਵਿਚ ਆਇਆ ਕਿਸ ਅਰਥ? ਮਲਾਰ ਰਾਗ ਵਿਚ ਗੁਰੂ ਬਾਬਾ ਜੀ ਦੇ ਅੰਮ੍ਰਿਤ ਬਚਨ ਹਨ:-

**ਆਪੇ ਜਗਤੁ ਉਪਾਇ ਕੈ ਗੁਣ ਅਉਗੁਣ ਬੀਚਾਰੁ ॥**
**ਤ੍ਰੈ ਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ ॥**
**ਗੁਣ ਛੋਡਿ ਅਵਗਣ ਕਮਾਵਦੇ, ਦਰਗਹ ਹੋਹਿ ਖੁਆਰੁ॥**
**ਜੂਐ ਜਨਮੁ ਤਿਨੀ ਹਾਰਿਆ, ਕਿਤੁ ਆਏ ਸੰਸਾਰਿ ॥** [ਪੰਨਾ ੧੨੮੩

ਸਿਧਾਂਤ ਇਹ ਹੈ ਕਿ ਜਿਨ੍ਹਾਂ ਨੂੰ ਸੱਚੇ ਗੁਰੂ ਤੇ ਨਿਸ਼ਚਾ ਆਇਆ ਹੈ, ਗੁਰੂ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ, ਉਹ ਸੱਚੇ ਸਾਹਿਬ ਦੀ ਸਿਫਤਿ ਸਲਾਹ ਨਾਲ ਸੱਚੇ ਪ੍ਰਭੂ ਵਿਚ ਸਮਾਅ ਗਏ ਹਨ।

**ਆਸਾ ਮਹਲਾ ੪ ॥ ਜਨਮੁ ਪਦਾਰਥੁ ਪਾਇ, ਨਾਮੁ ਧਿਆਇਆ॥ ਗੁਰ ਪਰਸਾਦੀ ਬੁਝਿ ਸਚਿ ਸਮਾਇਆ ॥ ੧ ॥ ਜਿਨ੍ ਧੁਰਿ ਲਿਖਿਆ ਲੇਖੁ, ਤਿਨ੍ੀ ਨਾਮੁ ਕਮਾਇਆ ॥ ਦਰਿ ਸਚੈ ਸਚਿਆਰ, ਮਹਲਿ ਬੁਲਾਇਆ ॥ ੧ ॥ ਰਹਾਉ ॥ ਅੰਤਰਿ ਨਾਮੁ ਨਿਧਾਨੁ, ਗੁਰਮੁਖਿ ਪਾਈਐ ॥ ਅਨਦਿਨੁ ਨਾਮੁ ਧਿਆਇ, ਹਰਿ ਗੁਣ ਗਾਈਐ ॥ ੨ ॥ ਅੰਤਰਿ ਵਸਤੁ ਅਨੇਕ, ਮਨਮੁਖਿ ਨਹੀ ਪਾਈਐ ॥ ਹਉਮੈ ਗਰਬੈ ਗਰਬੁ, ਆਪਿ ਖੁਆਈਐ ॥ ੩ ॥ ਨਾਨਕ ਆਪੇ ਆਪਿ, ਆਪਿ ਖੁਆਈਐ॥ ਗੁਰਮਤਿ ਮਨਿ ਪਰਗਾਸੁ, ਸਚਾ ਪਾਈਐ॥੪॥੧੩॥੬੫॥**

**ਪਦ ਅਰਥ:** ਜਨਮੁ ਪਦਾਰਥੁ=ਜਨਮ ਰੂਪ ਅਮੋਲਕ ਵਸਤੂ। ਪਾਇ=ਪਾ ਕੇ। ਬੂਝਿ=ਸਮਝ ਕੇ। ਸਚਿ=ਸਚ ਵਿਚ। ਦਰਿ ਸਚੈ=ਸੱਚੇ (ਪ੍ਰਭੂ) ਦੇ ਦਰ ਉਤੇ। ਮਹਲਿ=ਮਹਲਿ ਵਿਚ, ਹਜ਼ੂਰੀ ਵਿਚ। ਨਿਧਾਨੁ=ਖਜ਼ਾਨਾ। ਗੁਰਮੁਖਿ=ਗੁਰੂ ਦੀ ਰਾਹੀਂ। ਮਨਮੁਖਿ=ਆਪਣੇ ਮਨ ਪਿੱਛੇ ਲਗਣ ਵਾਲਾ। ਆਪੇ ਆਪਿ=ਆਪਣੇ ਆਪ ਹੀ। ਖੁਆਈਐ=ਭੁਲਾ ਬੈਠਾ ਹੈ।

**ਅਰਥ:** (ਹੇ ਭਾਈ! ਜਿਨ੍ਹਾਂ ਨੇ ਮਨੁੱਖੀ) ਜਨਮ ਰੂਪੀ ਅਮੋਲਕ ਵਸਤੂ ਪਾ ਕੇ ਨਾਮ ਸਿਮਰਿਆ ਹੈ, ਗੁਰੂ ਦੀ ਕਿਰਪਾ ਨਾਲ (ਉਹ ਸੱਚ ਪਦਾਰਥ ਨੂੰ) ਸਮਝ ਕੇ ਸੱਚ ਵਿਚ ਲੀਨ ਹੋ ਗਏ ਹਨ।੧।

ਜਿਨ੍ਹਾਂ ਦੇ (ਮੱਥੇ ਉੱਤੇ) ਧੁਰੋਂ (ਨਾਮ ਕਮਾਈ ਦਾ) ਲੇਖ ਲਿਖਿਆ ਹੋਇਆ ਸੀ ਉਨ੍ਹਾਂ ਨੇ ਨਾਮ (ਅਭਿਆਸ ਨੂੰ) ਕਮਾਇਆ ਹੈ (ਭਾਵ ਘਾਲ ਕਮਾਈ ਕੀਤੀ ਹੈ)। (ਜੋ) ਸੱਚੇ (ਪ੍ਰਭੂ) ਦੇ ਦਰ ਉਤੇ ਸਚਿਆਰ (ਹੋ ਨਿਬੜੇ ਹਨ, ਉਨ੍ਹਾਂ ਨੂੰ ਸੱਚੇ ਪ੍ਰਭੂ ਦੇ) ਮਹਲ ਵਿਚ ਬੁਲਾਇਆ ਜਾਂਦਾ ਹੈ।੧।ਰਹਾਉ।

ਨਾਮ ਰੂਪ ਖਜ਼ਾਨਾ (ਹਰੇਕ ਮਨੁੱਖ ਦੇ) ਅੰਦਰ (ਮੌਜੂਦ ਹੈ, ਪਰ ਉਹ) ਗੁਰੂ ਰਾਹੀਂ ਹੀ ਪਾਈਦਾ ਹੈ (ਨਾਮ ਪ੍ਰਾਪਤੀ ਦੀ ਬਿੱਧੀ ਇਹ ਹੈ ਕਿ) ਦਿਨ ਰਾਤ ਭਾਵ ਹਰ ਰੋਜ਼ ਨਾਮ ਸਿਮਰ ਕੇ ਹਰੀ ਦੇ ਗੁਣ ਗਾਉਣੇ ਚਾਹੀਦੇ ਹਨ॥੨॥

(ਇਸ ਕਾਇਆ) ਅੰਦਰ (ਨਾਮ ਰੂਪੀ) ਵਸਤੂ (ਅਤੇ ਹੋਰ) ਅਨੇਕ (ਪਦਾਰਥ ਹਨ, ਪਰ) ਆਪਣੇ ਮਨ ਪਿਛੇ ਤੁਰਨ ਵਾਲਾ ਮਨੁੱਖ (ਕੋਈ ਵਸਤੂ ਵੀ) ਪ੍ਰਾਪਤ ਨਹੀਂ ਕਰ ਸਕਦਾ (ਉਹ ਆਪਣੀ) ਹਉਮੈ ਕਰ ਕੇ ਬਹੁਤ ਹੀ ਹੰਕਾਰ ਕਰਦਾ ਹੈ (ਜਿਸ ਕਰਕੇ) ਆਪ ਹੀ (ਆਪਣੇ ਸਰੂਪ ਨੂੰ) ਭੁਲਾ ਬੈਠਦਾ ਹੈ॥੩॥

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਭ ਕੁਝ ਹਰੀ) ਆਪ ਹੀ ਆਪ ਹੈ (ਜੀਵ ਨੂੰ ਕਰਮਾਂ ਅਨੁਸਾਰ ਉਹ) ਆਪ ਹੀ (ਆਪਣੇ ਨਾਲੋਂ) ਵਿਛੋੜ ਲੈਂਦਾ ਹੈ। (ਅਸਲ ਵਿਚ) ਗੁਰੂ ਦੀ ਸਿਖਿਆ ਦੁਆਰਾ (ਮਨੁੱਖੀ ਮਨ ਵਿਚ) ਜਦੋਂ (ਗੁਰੂ ਗਿਆਨ ਦਾ) ਚਾਨਣ (ਹੁੰਦਾ ਹੈ ਤਾਂ) ਸੱਚਾ (ਵਾਹਿਗੁਰੂ) ਪਾਈਦਾ ਹੈ॥੪॥੧੩॥੬੫॥

## ਸਾਰੰਸ਼ ਅਤੇ ਸਿਧਾਂਤ

ਮਨੁੱਖਾ ਜਨਮ ਪਾਇਆ ਤਾਂ ਹੀ ਸਫਲ ਹੈ ਜੇ ਗੁਰੂ ਦੀ ਕਿਰਪਾ ਨਾਲ ਸੱਚੇ ਨਾਮ ਦੀ ਘਾਲ ਕਮਾਈ ਕਰਕੇ ਮਨੁੱਖ ਪ੍ਰਭੂ ਦੀ ਭਗਤੀ ਵਿਚ ਲੀਨ ਹੋ ਜਾਏ। ਪਰ ਨਾਮ ਦੀ ਕਮਾਈ ਵੀ ਭਾਗਾਂ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦੀ। ਨਾਮ ਗੁਰਮੁਖ ਬਣ ਕੇ ਜਪਿਆ ਜਾਂਦਾ ਹੈ, ਮਨਮੁਖਾਂ ਵਾਲੇ ਕਰਮ ਕਰਕੇ ਪ੍ਰਾਪਤ ਹੋਇਆ ਮਾਲ-ਧਨ ਵੀ ਗੁਆ ਲਈਦਾ ਹੈ। ਜਦੋਂ ਤੱਕ ਮਨੁੱਖ ਦੇ ਅੰਦਰ ਹਉਮੈ ਹੈ, ਵਿਕਾਰਾਂ ਵਿਚ ਫਸਿਆ ਹੋਇਆ ਹੈ, ਇਸ ਕਰਕੇ ਹੀ 'ਜੋਤਿ ਸਰੂਪ' ਪ੍ਰਭੂ ਨੂੰ ਭੁਲਾ ਦਿੰਦਾ ਹੈ। ਹਉਮੈ ਦਾ ਵੱਡਾ ਗ਼ੁਬਾਰ ਹੈ ਪਰ ਇਹ ਗ਼ੁਬਾਰ ਗੁਰੂ ਦੇ ਗਿਆਨ ਤੋਂ ਬਿਨਾਂ ਦੂਰ ਨਹੀਂ ਹੋ ਸਕਦਾ। ਗੁਰੂ ਦੀ ਸ਼ਰਨ ਵਿਚ ਪਇਆਂ ਹੀ ਜਨਮ ਪਦਾਰਥ ਸਫਲ ਹੁੰਦਾ ਹੈ। ਸਿਧਾਂਤ ਇਹ ਹੈ ਕਿ ਗੁਰਮਤੀਏ ਬਣੀਏ ਤਾਂ ਹੀ ਮਨ ਵਿਚ ਨਾਮ ਦਾ ਪ੍ਰਕਾਸ਼ ਹੋਵੇਗਾ।

## ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ

**੧ਓੰ ਸਤਿਗੁਰ ਪ੍ਰਸਾਦਿ ॥ ਹਉ ਅਨਦਿਨੁ ਹਰਿਨਾਮੁ ਕੀਰਤਨੁ ਕਰਉ ॥ ਸਤਿਗੁਰਿ ਮੋ ਕਉ ਹਰਿਨਾਮੁ ਬਤਾਇਆ, ਹਉ ਹਰਿ ਬਿਨੁ, ਖਿਨੁ ਪਲੁ ਰਹਿ ਨ ਸਕਉ ॥ ੧ ॥ ਰਹਾਉ ॥ ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ, ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥ ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ, ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥ ੧ ॥ ਕਿਨਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ, ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ**

**॥ ਹਰਿ ਜਨ ਪ੍ਰੀਤਿ ਲਾਈ ਹਰਿ ਨਿਰਬਾਣ ਪਦ, ਨਾਨਕ ਸਿਮਰਤ ਹਰਿ ਹਰਿ ਭਗਵਾਨ ॥੨॥੧੪॥੬੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਹਉਂ ਅਤੇ ਸਕਉਂ ।

**ਨੋਟ-** '੧੬' ਦਾ ਉਚਾਰਨ 'ਸੋਲਵੇਂ' ਕਰਨਾ ਹੈ।

ਸੁਧੰਗ-ਸ਼ੁੱਧ ਅੰਗ (ਸੁਰ) ਵਾਲੀ। ੧੬ ਤਾਰ ਵਿਚ ਆਸਾਵਰੀ ਸ਼ੁੱਧ ਅੰਗ ਵਿਚ ਗਾਉਣ ਵਾਲੀ ਰਾਗਣੀ ਹੈ। ਇਹ ਸ਼ਬਦ 'ਆਸਾ' ਰਾਗ ਵਿਚ ਨਹੀਂ ਗਾਉਣਾ, 'ਆਸਾਵਰੀ' ਵਿਚ ਗਾਇਨ ਕਰਨਾ ਹੈ।

**ਪਦ ਅਰਥ:** ਹਉ=ਮੈਂ। ਅਨਦਿਨੁ=ਹਰ ਰੋਜ਼। ਕਰਉ=ਮੈਂ ਕਰਦਾ ਹਾਂ। ਰਹਿ ਨ ਸਕਉ=ਰਹਿ ਨਹੀਂ ਸਕਦਾ। ਸ੍ਰਵਣੁ=ਸੁਣਨਾ। ਸਰਵਰ=ਸਰੋਵਰ। ਕਿਨਹੂੰ=ਕਿਸੇ ਨੇ। ਦੂਜਾ ਭਾਉ=(ਪ੍ਰਭੂ ਤੋਂ ਬਿਨਾਂ ਹੋਰ) ਦੂਜਾ ਪਿਆਰ। ਰਿਦ ਧਾਰਿ=ਹਿਰਦੇ ਵਿਚ ਧਾਰ ਕੇ (ਟਿਕਾ ਕੇ)। ਅਪਮਾਨ=ਅਭਿਮਾਨ, ਅਹੰਕਾਰ। ਨਿਰਬਾਣ ਪਦ=ਵਾਸ਼ਨਾ ਤੋਂ ਰਹਿਤ ਪਦਵੀ (ਅਵਸਥਾ)।

**ਅਰਥ:** (ਹੇ ਭਾਈ!) ਮੈਂ ਹਰ ਰੋਜ਼ ਹਰੀ ਦਾ ਨਾਮ (ਅਤੇ ਉਸ ਦਾ) ਕੀਰਤਨ (ਸਿਫਤਿ ਸਾਲਾਹ) ਕਰਦਾ ਹਾਂ। ਸਤਿਗੁਰੂ ਨੇ ਮੈਨੂੰ ਹਰੀ ਦਾ ਨਾਮ (ਜਪਣਾ) ਦਸਿਆ ਹੈ, (ਸੋ) ਮੈਂ ਹਰੀ ਦਾ (ਨਾਮ ਸਿਮਰੇ) ਬਿਨਾਂ ਇਕ ਖਿਨ ਪਲ (ਮਾਤਰ ਭੀ) ਨਹੀਂ ਰਹਿ ਸਕਦਾ।੧।

(ਹੇ ਭਾਈ!) ਸਾਡੇ ਪਾਸ ਸੁਣਨ ਲਈ ਸਿਮਰਨ ਤੇ ਹਰੀ ਦਾ ਕੀਰਤਨ ਹੈ, (ਇਸ ਲਈ) ਮੈਂ ਹਰੀ ਤੋਂ ਬਿਨਾ ਇਕ ਖਿਨ ਪਲ (ਜਿਤਨਾ ਸਮਾਂ ਭੀ) ਨਹੀਂ ਰਹਿ ਸਕਦਾ। ਜਿਸ ਤਰ੍ਹਾਂ ਹੰਸ ਸਰੋਵਰ ਤੋਂ ਬਿਨਾਂ ਨਹੀਂ ਰਹਿ ਸਕਦਾ ਉਸੇ ਤਰ੍ਹਾਂ ਹਰੀ ਦਾ ਸੇਵਕ ਹਰੀ ਦੀ ਸੇਵਾ ਤੋਂ ਬਿਨਾਂ ਕਿਵੇਂ ਰਹਿ ਸਕਦਾ ਹੈ? (ਭਾਵ ਅਸੰਭਵ ਹੈ)।੧।

(ਹੇ ਭਾਈ!) ਕਿਸੇ (ਮਨੁੱਖ) ਨੇ (ਆਪਣੇ) ਹਿਰਦੇ ਵਿਚ ਦੂਜਾ ਭਾਉ ਟਿਕਾ ਕੇ ਪ੍ਰੀਤ ਲਾਈ ਹੈ, ਕਿਸੇ ਨੇ ਮੋਹ ਅਤੇ ਅਹੰਕਾਰ ਨਾਲ ਪ੍ਰੀਤ ਲਾਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੇ ਸੇਵਕਾਂ ਨੇ ਹਰੀ ਨਾਲ (ਸੱਚੀ ਪ੍ਰੀਤ ਲਾਈ ਹੈ, ਜਿਸ ਕਰਕੇ ਉਨ੍ਹਾਂ) ਵਾਸ਼ਨਾ ਤੋਂ ਰਹਿਤ ਪਦਵੀ (ਪਾ ਲਈ ਹੈ)।੨।੧੪।੬੬।

## ਸਾਰੰਸ਼ ਅਤੇ ਸਿਧਾਂਤ

ਜਦੋਂ ਜਗਿਆਸੂ ਨੂੰ ਜਨਮ ਪਦਾਰਥ ਦਾ ਗਿਆਨ ਹੋ ਜਾਂਦਾ ਹੈ ਤਾਂ ਉਸ ਦੀ ਰੁਚੀ ਨਾਮ ਪਦਾਰਥ ਵੱਲ ਵਧਣੀ ਸ਼ੁਰੂ ਹੋ ਜਾਂਦੀ ਹੈ। ਹਰ ਰੋਜ਼ ਨਾਮ ਦਾ ਅਭਿਆਸ ਵਧਦਾ ਵਧਦਾ ਅਠ ਪਹਿਰੀ ਸਿਮਰਨ ਬਣ ਜਾਂਦਾ ਹੈ। ਜਿਸ ਤਰ੍ਹਾਂ ਹੰਸ ਸਰੋਵਰ ਤੋਂ ਬਿਨਾਂ ਰਹਿ ਨਹੀਂ ਸਕਦਾ। ਸਿਖ-ਸੇਵਕ ਸਤਿਗੁਰੂ ਦੀ ਸੰਗਤ ਤੋਂ ਬਿਨਾਂ ਨਹੀਂ ਰਹਿ ਸਕਦਾ। ਸੰਸਾਰ ਵਿਚ ਅਨਿਕ ਪ੍ਰਕਾਰੀ ਪ੍ਰੀਤਿ ਮੋਹ ਮਾਇਆ ਤੇ ਅਭਿਮਾਨ ਵਾਲੀ ਹੁੰਦੀ ਹੈ। ਪਰ ਸੇਵਕ ਦੀ ਪ੍ਰੀਤ ਸੱਚੀ ਅਤੇ ਨਿਰਮਲ ਹੁੰਦੀ ਹੈ। ਇਸ ਲਈ ਉਹ ਹਰੀ

ਸਿਮਰਨ ਵਿਚ ਲੀਨ ਹੁੰਦਾ ਹੋਇਆ ਹਰ ਪ੍ਰਕਾਰ ਦੀ ਵਾਸ਼ਨਾ ਤੋਂ ਰਹਿਤ ਪਦਵੀ, ਜਿਸ ਨੂੰ 'ਨਿਰਬਾਣ ਪਦ' ਕਿਹਾ ਜਾਂਦਾ ਹੈ, ਪ੍ਰਾਪਤ ਕਰ ਲੈਂਦਾ ਹੈ।

**ਆਸਾਵਰੀ ਮਹਲਾ ੪ ॥ ਮਾਈ, ਮੋਰੋ ਪ੍ਰੀਤਮੁ ਰਾਮੁ ਬਤਾਵਹੁ, ਰੀ ਮਾਈ ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ, ਜੈਸੇ ਕਰਹਲੁ ਬੇਲਿ ਰੀਝਾਈ ॥ ੧ ॥ ਰਹਾਉ ॥ ਹਮਰਾ ਮਨੁ ਬੈਰਾਗ ਬਿਰਕਤੁ ਭਇਓ, ਹਰਿ ਦਰਸਨ ਮੀਤ ਕੈ ਤਾਈ ॥ ਜੈਸੇ ਅਲਿ, ਕਮਲਾ ਬਿਨੁ ਰਹਿ ਨ ਸਕੈ, ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥ ੧ ॥ ਰਾਖੁ ਸਰਣਿ ਜਗਦੀਸੁਰ ਪਿਆਰੇ, ਮੋਹਿ ਸਰਧਾ ਪੂਰਿ ਹਰਿ ਗੁਸਾਈ ॥ ਜਨ ਨਾਨਕ ਕੈ ਮਨਿ ਅਨਦੁ ਹੋਤ ਹੈ, ਹਰਿ ਦਰਸਨੁ ਨਿਮਖ ਦਿਖਾਈ ॥ ੨ ॥ ੩੯ ॥ ੧੩ ॥ ੧੫ ॥ ੬੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਸਕਉਂ, ਤਾਈਂ, ਗੁਸਾਈਂ, ਦਿਖਾਈਂ। **ਛੁਟਕਲ:** ਬਿਰੱਕਤ।

**ਪਦ ਅਰਥ:** ਰੀ ਮਾਈ=ਹੇ ਮਾਂ!। ਕਰਹਲੁ=ਊਠ। ਬੇਲਿ=(ਹਰੀ) ਵੇਲ ਉਤੇ। ਰੀਝਾਈ=ਰੀਝਦਾ, ਖ਼ੁੱਸ਼ ਹੁੰਦਾ ਹੈ। ਬੈਰਾਗਿ=ਵੈਰਾਗ ਵਾਲੀ। ਬਿਰਕਤੁ ਭਇਓ=ਉਦਾਸ ਹੋ ਗਿਆ ਹੈ। ਤਾਈ=ਲਈ, ਖ਼ਾਤਰ। ਅਲਿ=ਭੌਰਾ। ਕਮਲਾ=ਕਮਲ, ਕੰਵਲ ਫੁੱਲ। ਮੋਹਿ=ਮੇਰੇ ਪਾਸੋਂ। ਮੋਹਿ ਸਰਧਾ=ਮੇਰੀ ਸ਼ਰਧਾ। ਦਰਸਨ=ਸਿਕ। ਗੁਸਾਈ=ਹੇ ਜਗਤ ਦੇ ਮਾਲਕ!। ਦਿਖਾਈ=ਦਿਖਾ ਦੇ।

**ਅਰਥ:** ਹੇ ਮਾਂ! ਮੇਰਾ ਪਿਆਰਾ ਰਾਮ ਦਸ? ਹੇ ਮਾਂ (ਮੈਨੂੰ ਦਸ ਉਹ ਰਾਮ ਕਿਥੇ ਹੈ?)। ਮੈਂ (ਉਸ) ਰਾਮ (ਦੇ ਦਰਸ਼ਨ ਤੋਂ) ਬਿਨਾਂ (ਇਕ) ਖਿਨ ਪਲ (ਜਿਤਨਾ ਸਮਾਂ ਭੀ) ਨਹੀਂ ਰਹਿ ਸਕਦਾ, ਜਿਸ ਤਰ੍ਹਾਂ ਊਠ (ਹਰੀ) ਵੇਲ ਉਤੇ ਰੀਝਦਾ ਹੈ (ਇਸੇ ਤਰ੍ਹਾਂ ਮੇਰਾ ਮਨ ਪ੍ਰੀਤਮ ਦੇ ਦਰਸ਼ਨ ਕਰਕੇ ਖਿੜਦਾ ਹੈ)।੧ਰਹਾਉ।

(ਹੇ ਮਾਂ!) ਹਰੀ ਮਿੱਤਰ ਦੇ ਦਰਸ਼ਨ ਲਈ ਸਾਡਾ ਮਨ ਵੈਰਾਗਵਾਨ ਅਤੇ ਉਦਾਸ ਹੋ ਗਿਆ ਹੈ। ਜਿਸ ਤਰ੍ਹਾਂ ਭੌਰਾ ਕੰਵਲ ਫੁੱਲਾਂ ਤੋਂ ਬਿਨਾਂ ਰਹਿ ਨਹੀਂ ਸਕਦਾ, ਤਿਵੇਂ ਮੈਥੋਂ ਵੀ ਹਰੀ (ਦਰਸ਼ਨ ਤੋਂ) ਬਿਨਾਂ ਨਹੀਂ ਰਹਿਆ ਜਾ ਸਕਦਾ।੧।

(ਹੁਣ ਅਰਦਾਸ ਕਰਦੇ ਹਨ) ਹੇ ਜਗਤ ਦੇ ਮਾਲਕ! ਮੇਰੀ ਸ਼ਰਧਾ (ਦਰਸ਼ਨ ਦੀ ਸਿਕ) ਪੂਰੀ ਕਰੋ। ਹੇ ਹਰੀ! (ਦਰਸ਼ਨ ਕਰਕੇ) ਦਾਸ ਨਾਨਕ ਦੇ ਮਨ ਵਿਚ (ਓਦੋਂ) ਅਨੰਦ ਹੋ ਜਾਂਦਾ ਹੈ (ਜਦੋਂ ਤੂੰ) ਨਿਮਖ (ਮਾਤਰ ਵੀ ਮੈਨੂੰ ਆਪਣਾ) ਦਰਸ਼ਨ ਵਿਖਾ ਦਿੰਦਾ ਹੈ।੨।੨।੩੯।੧੩।੧੫।੬੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦਰਸ਼ਨ ਲਈ ਬ੍ਰਿਹੁ ਭਰਪੂਰ ਤਰਲਾ ਹੈ। ਇਕ ਖਿਨ ਮਾਤਰ ਵੀ ਆਪਣੇ ਪ੍ਰੀਤਮ ਤੋਂ ਬਿਨਾਂ ਨਾ ਰਹਿ ਸਕਣਾ ਪਿਆਰ ਦੀ ਸਿਖਰ ਹੈ। ਜਗਿਆਸੂਆਂ ਨੂੰ ਇਸ ਸ਼ਬਦ ਤੋਂ

ਜੀਵਨ ਸੇਧ ਮਿਲਦੀ ਹੈ ਕਿ ਮਨੁੱਖ ਆਪਣੇ ਪ੍ਰੀਤਮ ਅੱਗੇ ਜੋਦੜੀ ਕਰਦਾ ਰਹੇ:-

**....ਮੋਹਿ ਸਰਧਾ ਪੂਰਿ ਹਰਿ ਗੁਸਾਈ ॥**

ਦਰਸ਼ਨ ਦੀ ਕਦਰ ਦਰਸ਼ਨ ਪਿਆਸਿਆਂ ਨੂੰ ਹੁੰਦੀ ਹੈ। ਪ੍ਰੀਤਵਾਨ ਸਿੱਖ ਆਪਣਾ ਤਨ ਮਨ ਧਨ, ਜਪ ਤਪ ਸੰਜਮ ਆਦਿ ਸਭ ਕੁਝ ਪ੍ਰਭੂ ਦਰਸ਼ਨ ਤੋਂ ਵਾਰ ਦਿੰਦੇ ਹਨ।

**ਜਪ ਤਪ ਸੰਜਮ ਹਰਖ ਸੁਖ, ਮਾਨ ਮਹਤ ਅਰੁ ਗਰਬ॥**
**ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਉ ਸਰਬ ॥** [ਪੰਨਾ ੧੩੬

'ਮਾਈ, ਮਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ' ਵਾਲੀ ਪੰਕਤੀ ਵਿਚ ਦੋ ਵਾਰੀ 'ਮਾਈ' ਸ਼ਬਦ ਦੀ ਵਰਤੋਂ ਉਤਸੁਕਤਾ ਤੇ ਤਰਲੇ ਦੀ ਪ੍ਰਤੀਕ ਹੈ, ਇਸ ਵਿਚ ਕੋਈ 'ਪੁਨਰਉਕਤੀ' ਦੋਸ਼ ਨਹੀਂ ਹੈ।

## ਰਾਗੁ ਆਸਾ ਘਰੁ ੨ ਮਹਲਾ ੫

**੧ਓ ਸਤਿਗੁਰ ਪ੍ਰਸਾਦਿ ॥ ਜਿਨਿ ਲਾਈ ਪ੍ਰੀਤਿ, ਸੋਈ ਫਿਰਿ ਖਾਇਆ ॥ ਜਿਨਿ ਸੁਖਿ ਬੈਠਾਲੀ, ਤਿਸੁ ਭਉ ਬਹੁਤੁ ਦਿਖਾਇਆ ॥ ਭਾਈ ਮੀਤ ਕੁਟੰਬ ਦੇਖਿ ਬਿਬਾਦੇ ॥ ਹਮ ਆਈ ਵਸਗਤਿ, ਗੁਰ ਪਰਸਾਦੇ ॥ ੧ ॥ ਐਸਾ ਦੇਖਿ ਬਿਮੋਹਿਤ ਹੋਏ ॥ ਸਾਧਿਕ ਸਿਧ ਸੁਰ ਦੇਵ ਮਨੁਖਾ, ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥ ੧ ॥ ਰਹਾਉ ॥ ਇਕਿ ਫਿਰਹਿ ਉਦਾਸੀ, ਤਿਨ੍ ਕਾਮਿ ਵਿਆਪੈ ॥ ਇਕਿ ਸੰਚਹਿ ਗਿਰਹੀ, ਤਿਨ੍ ਹੋਇ ਨ ਆਪੈ ॥ ਇਕਿ ਸਤੀ ਕਹਾਵਹਿ, ਤਿਨ੍ ਬਹੁਤੁ ਕਲਪਾਵੈ ॥ ਹਮ ਹਰਿ ਰਾਖੇ, ਲਗਿ ਸਤਿਗੁਰ ਪਾਵੈ ॥ ੨ ॥ ਤਪੁ ਕਰਤੇ ਤਪਸੀ ਭੂਲਾਏ ॥ ਪੰਡਿਤ ਮੋਹੇ, ਲੋਭਿ ਸਬਾਏ ॥ ਤ੍ਰੈ ਗੁਣ ਮੋਹੇ ਮੋਹਿਆ ਆਕਾਸੁ ॥ ਹਮ ਸਤਿਗੁਰ ਰਾਖੇ ਦੇ ਕਰਿ ਹਾਥੁ ॥ ੩ ॥ ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ ॥ ਜੋ ਤੂੰ ਕਹਹਿ, ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ:** ਫਿਰਹਿੰ, ਸੰਚਹਿੰ, ਕਹਾਵਹਿੰ, ਪਾਵੈਂ, ਕਹਹਿੰ, ਕਮਾਵਾਂ, ਆਵਾਂ।

**ਪਦ ਅਰਥ:** ਜਿਨਿ=ਜਿਸ (ਮਨੁੱਖ) ਨੇ। ਭਉ=ਡਰ। ਬਿਬਾਦੇ=ਵਾਦ ਵਿਵਾਦ ਕਰਦੇ (ਝਗੜਦੇ) ਹਨ। ਵਸਗਤਿ=ਵੱਸ ਵਿਚ। ਬਿਮੋਹਿਤ=ਚੰਗੀ ਤਰ੍ਹਾਂ ਮੋਹੇ ਗਏ, ਮਸਤ ਹੋਏ। ਸਾਧਿਕ=ਸਾਧਨਾ ਕਰਨ ਵਾਲੇ। ਸਿਧ=ਪੁੱਗੇ ਹੋਏ ਜੋਗੀ। ਸੁਰਦੇਵ=ਦੇਵਤੇ। ਧ੍ਰੋਹਨਿ=ਧੋਖਾ ਦੇਣ ਵਾਲੀ (ਮਾਇਆ) ਨੇ। ਧ੍ਰੋਹੇ=ਠੱਗ ਲਏ। ਇਕਿ=ਕਈ। ਕਾਮਿ=ਕਾਮ ਵਾਸ਼ਨਾ ਦੁਆਰਾ। ਵਿਆਪੈ=ਵਿਆਪਦੀ, ਚੰਬੜਦੀ ਹੈ। ਸੰਚਹਿ=ਇਕੱਠਾ (ਜਮ੍ਹਾਂ) ਕਰਦੇ ਹਨ। ਆਪੈ=ਆਪਣੀ। ਸਤੀ=ਦਾਨੀ। ਕਲਪਾਵੈ=ਦੁਖ

ਦਿੰਦੀ ਹੈ। ਪਾਵੈ=ਪੈਰੀਂ। ਲੋਭਿ=ਲਾਲਚ ਵਿੱਚ। ਸਬਾਏ=ਸਾਰੇ। ਆਕਾਸੁ=ਭਾਵ ਆਕਾਸ਼ ਤੇ ਰਹਿਣ ਵਾਲੇ ਦੇਵਤੇ)। ਦਾਸਿ=ਦਾਸੀ। ਕਰ=ਹੱਥ। ਕਮਾਵਾ=ਕਰਾਂ।

**ਅਰਥ:** ਇਕ ਰਸ ਸਰਬ ਵਿਆਪੀ (ਵਾਹਿਗੁਰੂ) ਗੁਰੂ ਦੀ ਕਿਰਪਾ ਨਾਲ ਮਿਲਦਾ ਹੈ। ਜਿਸ (ਮਨੁੱਖ) ਨੇ (ਮਾਇਆ ਨਾਲ) ਪ੍ਰੀਤ ਲਾਈ ਹੈ (ਇਸ ਨੇ) ਮੁੜ ਕੇ ਉਸੇ ਨੂੰ ਖਾਧਾ ਹੈ (ਭਾਵ ਕਾਬੂ ਕਰ ਲਿਆ ਹੈ)। ਜਿਸ ਨੇ (ਇਸ ਨੂੰ) ਸੁਖ ਨਾਲ ਬਿਠਾਇਆ (ਭਾਵ ਆਦਰ ਨਾਲ ਸੇਫ਼ ਵਿੱਚ ਲੁਕਾ ਕੇ ਰੱਖਿਆ), ਉਸ ਨੂੰ (ਆਪਣਾ) ਬਹੁਤ ਡਰ ਵਿਖਾਇਆ ਹੈ। ਭਾਈ, ਮਿੱਤਰ ਤੇ ਪਰਵਾਰ ਦੇ (ਜੀਵ ਮਾਇਆ ਨੂੰ) ਵੇਖ ਕੇ (ਇਕ ਦੂਜੇ ਨਾਲ) ਝਗੜਦੇ ਰਹਿੰਦੇ ਹਨ। (ਇਹ ਮਾਇਆ) ਗੁਰੂ ਦੀ ਕਿਰਪਾ ਨਾਲ ਸਾਡੇ ਵੱਸ ਵਿੱਚ ਆ ਗਈ ਹੈ।੧।

(ਮਾਇਆ ਨਾਲ ਝਗੜੇ, ਭੈ ਆਦਿ ਦੁੱਖ ਵੱਧਦਾ ਹੈ ਪ੍ਰੰਤੂ) ਐਸਾ ਵੇਖ ਕੇ (ਵੀ ਲੋਕ ਮਾਇਆ ਤੇ) ਚੰਗੀ ਤਰ੍ਹਾਂ ਮੋਹਿਤ ਹੋਏ ਪਏ ਹਨ। (ਇਕ ਗੁਰੂ) ਸਾਧੂ ਤੋਂ ਬਿਨਾਂ ਸਾਰੇ ਸਾਧਨਾ ਕਰਨ ਵਾਲੇ, ਸਿੱਧ, ਦੇਵਤੇ ਅਤੇ ਮਨੁੱਖ (ਆਦਿ ਇਸ) ਧ੍ਰੋਹ (ਧੋਖਾ) ਕਰਨ ਵਾਲੀ ਮਾਇਆ ਨੇ ਠੱਗ ਲਏ ਹਨ।੧।ਰਹਾਉ।

ਕਈ (ਮਨੁੱਖ ਇਸ ਮਾਇਆ ਤੋਂ) ਉਦਾਸ ਹੋ ਕੇ (ਤੀਰਥਾਂ ਤੇ) ਫਿਰਦੇ ਹਨ, ਉਨ੍ਹਾਂ ਨੂੰ ਕਾਮ (ਵਾਸ਼ਨਾ) ਦੁਆਰਾ ਜਾ ਚੰਬੜਦੀ ਹੈ। ਕਈ ਗ੍ਰਿਹਸਤੀ ਹੋ ਕੇ (ਇਸ ਨੂੰ) ਇਕੱਠਾ ਕਰਦੇ ਹਨ (ਪਰ ਇਹ) ਉਨ੍ਹਾਂ ਦੀ ਆਪਣੀ ਨਹੀਂ ਬਣਦੀ। ਕਈ (ਆਪਣੇ ਆਪ ਨੂੰ) ਦਾਨੀ ਕਹਾਉਂਦੇ ਹਨ ਉਨ੍ਹਾਂ ਨੂੰ ਵੀ ਕਲਪਾਂਦੀ ਭਾਵ ਬਹੁਤ ਦੁਖ ਦਿੰਦੀ ਹੈ। (ਪਰ) ਸਤਿਗੁਰੂ ਦੀ ਚਰਨੀ ਲੱਗਣ ਕਰਕੇ (ਹਰੀ ਨੇ) ਸਾਨੂੰ (ਇਸ ਮਾਇਆ ਦੀ ਮਾਰ ਤੋਂ) ਬਚਾਅ ਲਿਆ ਹੈ।੨।

(ਇਸ ਮਾਇਆ ਨੇ) ਤਪ ਕਰਦੇ ਤਪੱਸਵੀ ਭੁਲਾ ਦਿੱਤੇ ਹਨ। ਲੋਭ ਵਿਚ (ਫਸਾ ਕੇ) ਸਾਰੇ ਪੰਡਿਤ ਠੱਗ ਲਏ ਹਨ। (ਧਰਤੀ ਤੇ ਰਹਿਣ ਵਾਲੇ) ਤ੍ਰੈ ਗੁਣੀ ਜੀਵ (ਅਤੇ) ਆਕਾਸ਼ ਤੇ ਰਹਿਣ ਵਾਲੇ ਦੇਵਤਿਆਂ ਨੂੰ) ਠੱਗ ਲਿਆ ਹੈਸ (ਪਰ) ਸਾਨੂੰ ਸਤਿਗੁਰਾਂ ਹੱਥ ਦੇ ਕੇ (ਮਾਇਆ ਤੋਂ) ਬਚਾਅ ਲਿਆ।੩।

ਦਾਸ ਨਾਨਕ (ਇਹ ਆਖਦੇ ਹਨ ਕਿ) ਗਿਆਨੀ (ਪੁਰਸ਼) ਦੀ (ਮਾਇਆ) ਦਾਸੀ ਹੋ ਕੇ ਵਰਤਦੀ ਹੈ। (ਉਸ ਅੱਗੇ) ਹੱਥ ਜੋੜ ਕੇ ਸੇਵਾ ਤੇ ਬੇਨਤੀ ਕਰਦੀ ਹੈ (ਹੇ ਗਿਆਨੀ ਪੁਰਸ਼!) ਜੋ ਤੂੰ (ਮੈਨੂੰ ਆਖੇਂ, ਹੁਕਮ ਦੇਵੇਂ ਮੈਂ) ਉਹੀ ਕਾਰ ਕਰਾਂਗੀ, ਗੁਰਮੁਖ (ਜਨ) ਦੇ ਨੇੜੇ ਨਹੀਂ ਆਵਾਂਗੀ (ਭਾਵ ਉਸ ਤੇ ਆਪਣਾ ਦਬ-ਦਬਾ ਨਹੀਂ ਪਾਵਾਂਗੀ)।੪।੧।

## ਅਰਥ ਭੇਦ ਅਤੇ ਨਿਰਣੈ

**ਐਸਾ ਦੇਖਿ ਬਿਮੋਹਿਤ ਹੋਏ ॥**

ਵਖ ਵਖ ਅਰਥ:

੧- ਐਸਾ ਮਾਯਾ ਕਾ ਚਰਿਤਰ ਦੇਖ ਕੇ ਹਮ (ਬਿਮੋਹਿਤ) ਮੋਹ ਸੇ ਰਹਤ ਹੂਏ ਹੈਂ ਵਾ ਜੀਵ ਬੇਸ਼ੁਸ਼ ਕਰ ਮੋਹਤ ਹੂਏ ਹੈਂ। [ਫ਼.ਸ., ਸੰ.ਪੋ. ਅਤੇ ਪ੍ਰਿਆਇ

੨- ਮਾਇਆ ਦਾ ਐਸਾ ਪ੍ਰਤਾਪ ਹੈ ਕਿ ਇਸਨੂੰ ਦੇਖ ਕੇ ਸਭ ਚੰਗੀ ਤਰ੍ਹਾਂ ਮੋਹੇ ਜਾਂਦੇ ਹਨ।[ਸ਼ਬਦਾਰਥ

੩- ਇਹ ਸਾਰੇ (ਮਾਇਆ ਨੂੰ) ਵੇਖ ਕੇ ਬਹੁਤ ਮਸਤ ਹੋ ਜਾਂਦੇ ਹਨ। [ਦਰਪਣ

**ਨਿਰਣੈ:** ਇਥੇ ਪ੍ਰਕਰਣ ਮਾਇਆ ਦਾ ਚੱਲ ਰਿਹਾ ਹੈ। ਮਾਇਆ ਦਾ ਕੰਮ ਲੋਕਾਂ ਨੂੰ ਮੋਹਣਾ, ਭੁਲੇਖੇ ਵਿਚ ਪਾਉਣਾ ਠੱਗਣਾ ਅਤੇ ਦੁਖ ਦੇਣਾ ਹੈ। ਗੁਰਬਾਣੀ ਅੰਦਰ ਅੰਕਿਤ ਹੈ 'ਮਾਇਆ ਜੇਵਡੁ ਦੁਖੁ ਨਹੀ, ਸਭਿ ਭਵਿ ਥਕੇ ਸੰਸਾਰੁ॥' (ਪੰਨਾ ੩੯) ਪਰ ਇਸ ਦੇ ਬਾਵਜੂਦ ਵੀ ਲੋਕ ਮਾਇਆ ਦੇ ਮਗਰ ਭੱਜਦੇ ਰਹਿੰਦੇ ਹਨ। ਗੁਰਬਾਣੀ ਵਿਚ 'ਬਿਮੋਹਿਤ' ਸ਼ਬਦ ਹੋਰ ਥਾਂ ਤੇ ਵੀ ਵਰਤਿਆ ਹੋਇਆ ਮਿਲਦਾ ਹੈ: 'ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ, ਬਿਰਲਾ ਬੂਝੈ ਕੋਈ॥' (ਪੰਨਾ ੪੮੫) ਸਹਸਕ੍ਰਿਤੀ ਸਲੋਕਾਂ ਵਿਚ ਵੀ 'ਪਸੁ ਪੰਖੀ ਬਿਮੋਹਨਹ' ਵਾਲੀ ਪੰਕਤੀ ਇਸੇ ਭਾਵ ਦੀ ਪੁਸ਼ਟੀ ਕਰਦੀ ਹੈ। ਸੰਪ੍ਰਦਾਈ ਗਿਆਨੀ ਇਸ ਪਦ ਦੇ ਅਰਥ ਉਪਰਾਮ, ਉਦਾਸ ਕਰਦੇ ਹਨ ਜੋ ਕਿ ਠੀਕ ਨਹੀਂ ਹਨ। ਸ਼ਬਦ ਸਰੂਪ ਅਨੁਸਾਰ 'ਬਿਮੋਹਿਤ' ਦੇ ਅਰਥ 'ਚੰਗੀ ਤਰ੍ਹਾਂ ਮੋਹਿਤ ਹੋਏ' ਹੀ ਬਣਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਮਾਇਆ ਨਾਲ ਜਿਸ ਮਨੁੱਖ ਨੇ ਪ੍ਰੀਤ ਲਾਈ ਹੈ, ਉਸੇ ਨੇ ਧੋਖਾ ਹੀ ਖਾਧਾ ਹੈ। ਗੁਰਦੇਵ ਜੀ ਦੇ ਬਚਨ ਵੀ ਹਨ:-

**ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥**
**ਇਸ ਕੀ ਸੇਵਾ ਜੋ ਕਰੇ, ਤਿਸ ਹੀ ਕਉ ਫਿਰਿ ਖਾਇ ॥** [ਪੰਨਾ ੫੧੦

ਮਾਇਆ ਦੀ ਗ਼ੁਲਾਮੀ ਮਨੁੱਖੀ ਜੀਵਨ ਨੂੰ ਤਬਾਹ ਕਰ ਦਿੰਦੀ ਹੈ। ਸੁਰਤਿ ਨੂੰ ਉਚਾ ਨਹੀਂ ਉਠਣ ਦਿੰਦੀ। ਇਹ ਸਿੱਧਾਂ, ਸਾਧਕਾਂ, ਸਾਧੂਆਂ, ਦੇਵਤਿਆਂ, ਉਦਾਸੀਆਂ, ਤਪੱਸਵੀਆਂ, ਪੰਡਿਤਾਂ, ਤੀਰਥ ਇਸ਼ਨਾਨੀਆਂ, ਗਿਆਨੀਆਂ, ਧਿਆਨੀਆਂ ਆਦਿ ਦਾ ਵੀ ਲਿਹਾਜ਼ ਨਹੀਂ ਕਰਦੀ ਕਿਉਂਕਿ ਇਸ ਦਾ ਕੰਮ ਸਭ ਨੂੰ ਮੋਹਣਾ ਹੈ। ਕਿਸੇ ਨਾ ਕਿਸੇ ਰੰਗ ਢੰਗ ਨਾਲ ਜੀਆਂ ਨੂੰ ਮੋਹਦੀ ਰਹਿੰਦੀ ਹੈ। ਭਗਤ ਕਬੀਰ ਜੀ ਨੇ ਇਸ ਬਾਰੇ ਇਹੋ ਤੱਤ ਕਢਿਆ ਹੈ ਕਿ ਮਾਇਆ ਜੋ ਤਿੰਨਾਂ ਲੋਕਾਂ ਦੀ ਪਿਆਰੀ ਹੈ, ਸੰਤਾਂ ਦੀ ਵੈਰਨ ਹੈ। ਨਾਲ ਇਹ ਵੀ ਬਚਨ ਕੀਤੇ ਹਨ:-

**ਕਹੁ ਕਬੀਰ ਜਿਸੁ ਉਦਰੁ ਤਿਸੁ ਮਾਇਆ॥ ਤਬ ਛੂਟੇ ਜਬ ਸਾਧੂ ਪਾਇਆ॥**

ਸਿਧਾਂਤ ਇਹ ਹੈ ਕਿ ਜਿਸ ਉਤੇ ਪ੍ਰਭੂ ਦੀ ਕਿਰਪਾ ਹੋ ਜਾਵੇ ਉਹ ਹੀ ਮਾਇਆ ਤੋਂ ਛੁਟਕਾਰਾ ਪਾ ਸਕਦਾ ਹੈ:- **ਜਾ ਕਉ ਦ੍ਰਿਸਟਿ ਮਇਆ ਹਰਿ ਰਾਇ॥ ਸਾ ਬੰਦੀ ਤੇ ਲਈ ਛਡਾਇ॥**

**ਆਸਾ ਮਹਲਾ ੫ ॥ ਸਸੂ ਤੇ ਪਿਰਿ ਕੀਨੀ ਵਾਖਿ ॥ ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥ ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥ ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥ ੧ ॥ ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥ ਦੁਰਜਨ ਮਾਰੇ ਵੈਰੀ ਸੰਘਾਰੇ, ਸਤਿਗੁਰਿ ਮੋ ਕਉ ਹਰਿਨਾਮੁ ਦਿਵਾਇਆ ॥ ੧ ॥ ਰਹਾਉ ॥ ਪ੍ਰਥਮੇ ਤਿਆਗੀ ਹਉਮੈ ਪ੍ਰੀਤਿ ॥ ਦੁਤੀਆ ਤਿਆਗੀ ਲੋਗਾ**

**ਰੀਤਿ ॥ ਤ੍ਰੈ ਗੁਣ ਤਿਆਗਿ, ਦੁਰਜਨ ਮੀਤ ਸਮਾਨੇ ॥ ਤੁਰੀਆ ਗੁਣੁ, ਮਿਲਿ ਸਾਧ ਪਛਾਨੇ ॥ ੨ ॥ ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥ ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥ ਪ੍ਰਿਅ ਸਿਉ ਰਾਤੀ, ਧਨ ਸੋਹਾਗਣਿ ਨਾਰਿ ॥ ੩ ॥ ਜਨ ਨਾਨਕ ਬੋਲੇ ਬ੍ਰਹਮ ਬੀਚਾਰੁ ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ ॥ ਜਨਮਿ ਨ ਮਰੈ, ਨ ਆਵੈ ਨ ਜਾਇ ॥ ਹਰਿ ਸੇਤੀ ਓਹੁ ਰਹੈ ਸਮਾਇ ॥ ੪ ॥ ੨ ॥**

**ਪਦ ਅਰਥ:** ਸਸੁ ਤੇ=ਸੱਸ (ਭਾਵ ਅਵਿਦਿਆ, ਅਗਿਆਨਤਾ) ਤੋਂ। ਪਿਰਿ=ਪਤੀ (ਪਰਮੇਸ਼ਰ) ਨੇ। ਵਾਖਿ=ਵੱਖਰਾ। ਦੇਰ ਜਿਠਾਣੀ=ਦਿਰਾਣੀ ਜਿਠਾਣੀ (ਭਾਵ ਆਸਾ, ਤ੍ਰਿਸ਼ਨਾ)। ਦੂਖਿ ਸੰਤਾਪਿ=ਦੁਖ ਕਲੇਸ਼ ਨਾਲ। ਜਿਠੇਰੇ=ਜੇਠ (ਭਾਵ ਧਰਮ ਰਾਜ)। ਚੂਕੀ=ਦੂਰ ਹੋ ਗਈ ਹੈ। ਕਾਣਿ=ਕਨੌਡ, ਧੌਂਸ। ਸੁਘੜ ਸੁਜਾਣਿ=ਸੁਚੱਜੇ, ਸਿਆਣੇ ਨੇ। ਦੁਰਜਨ=ਖੋਟੇ, ਮੰਦੇ ਭਾਵ ਵਾਲੇ। ਸੰਘਾਰੇ=ਮਾਰ ਮੁਕਾ ਲਏ। ਪ੍ਰਥਮੈ=ਪਹਿਲੇ। ਦੂਤੀਆ=ਦੂਜੇ। ਲੋਗਾ ਰੀਤਿ=ਲੋਕਾਂ ਦੀਆਂ ਰਸਮਾਂ ਰਿਵਾਜਾਂ। ਸਮਾਨੇ=ਇਕੋ ਜਿਹੇ, ਸਮਾਨ। ਤੁਰੀਆ ਗੁਣ=ਚੌਥੇ ਪਦ, ਸਹਿਜ ਅਵਸਥਾ ਦੇ ਗੁਣ। ਸਹਜ ਗੁਫਾ ਮਹਿ=ਸਹਜ ਦੀ ਅਵਸਥਾ ਵਿਚ। ਆਸਣੁ=ਟਿਕਾਣਾ। ਬਾਧਿਆ=ਬੱਧਾ ਪੱਕਾ ਕੀਤਾ ਹੈ। ਜੋਤਿ ਸਰੂਪ=ਪ੍ਰਕਾਸ਼ਮਾਨ ਪ੍ਰਭੂ। ਅਨਹਦ=ਬਿਨਾ ਵਜਾਏ ਵੱਜਣ ਵਾਲਾ। ਗੁਰ ਸਬਦਿ ਵੀਚਾਰਿ=ਗੁਰੂ ਦੇ ਸ਼ਬਦ ਨੂੰ ਵੀਚਾਰ ਕੇ।

**ਅਰਥ:** ਪਤੀ (ਪਰਮੇਸ਼ਰ) ਨੇ (ਮੈਨੂੰ ਅਵਿਦਿਆ ਰੂਪੀ) ਸੱਸ ਤੋਂ ਵੱਖਰਾ ਕਰ ਲਿਆ ਹੈ। (ਮੇਰੀ) ਦਿਰਾਣੀ (ਆਸ਼ਾ ਅਤੇ), ਜਿਠਾਣੀ (ਤ੍ਰਿਸ਼ਨਾ ਇਸ) ਦੁਖ ਕਲੇਸ਼ ਨਾਲ (ਸੜ ਕੇ) ਮਰ ਗਈਆਂ ਹਨ ਘਰ ਦੇ ਜੇਠ (ਧਰਮ ਰਾਜ) ਦੀ ਕਨੌਡ (ਮੁਥਾਜੀ) ਦੂਰ ਹੋ ਗਈ ਹੈ। ਸੁਚੱਜੇ, ਸਿਆਣੇ ਪਤੀ ਨੇ (ਹਰ ਪ੍ਰਕਾਰ ਮੇਰੀ) ਰੱਖਿਆ ਕੀਤੀ ਹੈ।੧।

ਹੇ ਲੋਕੋ! (ਤੁਸੀ) ਸੁਣੋ, ਮੈਂ (ਪਤੀ ਪਰਮੇਸ਼ਰ ਦਾ) ਪ੍ਰੇਮ-ਰਸ ਪ੍ਰਾਪਤ ਕੀਤਾ ਹੈ। ਸਤਿਗੁਰੂ ਨੇ ਮੈਨੂੰ ਹਰੀ ਦਾ ਨਾਮ (ਦਾਨ ਵਜੋਂ) ਦਿਵਾਇਆ ਹੈ ਜਿਸ ਦੀ ਬਰਕਤ ਨਾਲ ਮੈਂ ਦੁਰਜਨ (ਖੋਟੇ ਸੰਗੀ) ਮਾਰ ਲਏ ਹਨ, (ਕਾਮ, ਕ੍ਰੋਧ ਆਦਿ) ਵੈਰੀ ਮੁਕਾ ਲਏ ਹਨ।੧ਰਹਾਉ।

(ਸਭ ਤੋਂ) ਪਹਿਲਾਂ (ਮੈਂ) ਹਉਮੈ ਵਾਲੀ ਪ੍ਰੀਤ (ਨਾਲ ਆਪਣੀ ਸਾਂਝ ਪਾਉਣੀ) ਛੱਡੀ ਹੈ, ਦੂਜਾ ਲੋਕਾਂ ਦੀ ਰਸਮ ਰੀਤੀ ਛੱਡੀ ਹੈ, (ਤੀਜਾ) ਤ੍ਰੈ ਗੁਣ ਤਿਆਗ ਕੇ ਦੁਸ਼ਮਨ ਅਤੇ ਮਿੱਤਰ ਇਕ ਸਮਾਨ ਭਾਵ ਬਰਾਬਰ ਸਮਝ ਲਏ ਹਨ)। (ਚੌਥਾ) ਸਾਧ (ਗੁਰੂ ਨੂੰ) ਮਿਲ ਕੇ ਤੁਰੀਆ ਗੁਣ ਨੂੰ ਪਛਾਣ ਲਿਆ ਹੈ (ਭਾਵ ਸਹਜ ਅਵਸਥਾ ਨੂੰ ਪ੍ਰਾਪਤ ਕਰ ਲਿਆ ਹੈ)।੨।

(ਹੇ ਲੋਕੋ! ਹੁਣ ਮੈਂ) ਸਹਜ (ਗਿਆਨ) ਦੀ ਗੁਫਾ ਵਿਚ (ਆਪਣਾ) ਟਿਕਾਣਾ ਪੱਕਾ ਕਰ ਲਿਆ ਹੈ। (ਮੇਰੇ ਹਿਰਦੇ ਵਿਚ) ਜੋਤਿ ਸਰੂਪ (ਪ੍ਰਭੂ) ਦਾ ਅਨਹਦ ਸ਼ਬਦ ਵੱਜਣ ਲੱਗ ਪਿਆ ਹੈ। ਗੁਰੂ ਦੇ ਸ਼ਬਦ ਦੀ ਵੀਚਾਰ ਦੁਆਰਾ (ਮੇਰੇ ਹਿਰਦੇ ਅੰਦਰ) ਮਹਾਂ ਅਨੰਦ (ਆਤਮਿਕ ਖੇੜਾ ਆ ਗਿਆ ਹੈ)। (ਇਸ

ਤਰ੍ਹਾਂ ਮਾਨੋ ਜੀਵ) ਇਸਤਰੀ ਸੁਹਾਗਣਿ ਭਾਗਣਿ ਧੰਨਤਾ ਯੋਗ (ਬਣ ਗਈ ਹੈ, ਕਿਉਂਕਿ ਆਪਣੇ) ਪਤੀ ਨਾਲ (ਪ੍ਰੇਮ ਵਿਚ) ਰੰਗੀ (ਗਈ ਹੈ)।੩।

ਦਾਸ ਨਾਨਕ, (ਜਿਸ ਤਰ੍ਹਾਂ) ਬ੍ਰਹਮ ਦੇ (ਗੁਣਾਂ ਦਾ) ਵੀਚਾਰ (ਕਰ ਰਿਹਾ ਹੈ), ਜੋ (ਇਸ ਨੂੰ) ਸੁਣ ਕੇ ਕਮਾਵੇਗਾ ਉਹ (ਸੰਸਾਰ ਭਉਜਲ ਤੋਂ) ਪਾਰ ਹੋ ਜਾਵੇਗਾ। (ਅਜਿਹਾ ਮਨੁੱਖ ਫਿਰ) ਜਨਮ ਵਿਚ ਨਹੀਂ ਆਉਂਦਾ, ਨਾ ਹੀ ਮਰਦਾ ਹੈ ਨਾ (ਉਹ ਕਿਤੋਂ) ਆਉਂਦਾ ਹੈ ਨਾ ਕਿਤੇ ਜਾਂਦਾ ਹੈ। (ਉਹ ਸਦਾ) ਹਰੀ ਦੇ ਨਾਲ ਲੀਨ ਹੋਇਆ (ਇਕ ਮਿਕ ਹੋਇਆ) ਰਹਿੰਦਾ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਉਨ੍ਹਾਂ ਗੁਣਾਂ ਦਾ ਵਿਸਥਾਰ ਕੀਤਾ ਗਿਆ ਹੈ ਜਿਨ੍ਹਾਂ ਗੁਣਾਂ ਦਾ ਧਾਰਨੀ ਬਣ ਕੇ ਮਾਇਆ ਤੋਂ ਛੁਟਕਾਰਾ ਅਤੇ ਮਾਲਕ ਨਾਲ ਮਿਲਾਪ ਹੁੰਦਾ ਹੈ।

ਅਵਿਦਿਆ ਕਰਕੇ ਮਨੁੱਖ ਹਉਮੈ ਅਤੇ ਤ੍ਰੈ-ਗੁਣਾਂ ਦੇ ਬੰਧਨ ਵਿਚ ਬੱਧਾ ਹੋਇਆ ਦੁਖ ਸਹਾਰਦਾ ਹੈ ਜਦੋਂ ਤੱਕ ਜੀਵ ਦੀ ਬ੍ਰਿਤੀ ਤਿੰਨ ਗੁਣਾਂ ਤੋਂ ਉਪਰ ਨਹੀਂ ਉਠਦੀ, ਸੱਜਣ ਅਤੇ ਮਿੱਤਰ ਇਕੋ ਜਿਹੇ ਨਹੀਂ ਦਿਸਦੇ, ਉਦੋਂ ਤੱਕ ਪ੍ਰੇਮ ਰਸ ਦੀ ਪ੍ਰਾਪਤੀ ਨਹੀਂ ਹੋ ਸਕਦੀ। ਮਨੁੱਖ ਦੇਹ ਅਧਿਆਸ ਤੋਂ ਉੱਤੇ ਨਹੀਂ ਉਠਦਾ ਹਰ ਵੇਲੇ ਸਰੀਰ ਨੂੰ ਹੀ ਵੇਖਦਾ ਤੇ ਇਸਦੇ ਪਾਲਣ ਪੋਸਣ ਵਿਚ ਹੀ ਰੁਝਿਆ ਰਹਿੰਦਾ ਹੈ। ਜਿਸ ਵੇਲੇ ਜੀਵ-ਇਸਤ੍ਰੀ 'ਏ ਮਨ ਰੂੜੇ ਰੰਗਲੇ ਤੂੰ ਸਚਾ ਰੰਗੁ ਚੜਾਇ' (ਪੰਨਾ ੪੨੭) ਵਾਲੀ ਸਿਖਿਆ ਨੂੰ ਗ੍ਰਹਿਣ ਕਰ ਲਵੇਗੀ, ਸੁਤੇ ਹੀ ਨਾਮ ਅਭਿਆਸਣ ਬਣ ਕੇ ਉਸ ਅਦ੍ਰਿਸ਼ਟ ਪ੍ਰਭੂ ਨਾਲ ਇਕਮਿਕ ਹੋ ਜਾਵੇਗੀ।

ਸਿਧਾਂਤ ਇਹ ਹੈ ਕਿ ਨਾਮ ਜਪਦਿਆਂ ਜਪਦਿਆਂ ਜਦੋਂ ਪਤੀ ਪਰਮੇਸ਼ਰ ਦੀ ਕਿਰਪਾ ਹੋ ਜਾਂਦੀ ਹੈ, ਅਵਿਦਿਆ ਅਤੇ ਮਾਇਆ ਰੂਪੀ ਸੱਸ ਨਾਲੋਂ ਬ੍ਰਿਤੀ ਟੁੱਟ ਜਾਂਦੀ ਹੈ ਅਤੇ ਤੁਰੀਆ ਅਵਸਥਾ ਵਿਚ ਜਾ ਟਿਕਦੀ ਹੈ। ਜਿਥੇ ਜੋਤਿ ਸਰੂਪ ਦਰਸ਼ਨ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ।

**ਆਸਾ ਮਹਲਾ ੫ ॥ ਨਿਜ ਭਗਤੀ ਸੀਲਵੰਤੀ ਨਾਰਿ ॥ ਰੂਪਿ ਅਨੂਪ ਪੂਰੀ ਆਚਾਰਿ ॥ ਜਿਤੁ ਗ੍ਰਿਹਿ ਵਸੈ, ਸੋ ਗ੍ਰਿਹੁ ਸੋਭਾਵੰਤਾ ॥ ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ ॥ ੧ ॥ ਸੁਕਰਣੀ ਕਾਮਣਿ, ਗੁਰ ਮਿਲਿ ਹਮ ਪਾਈ ॥ ਜਜਿ ਕਾਜਿ ਪਰਥਾਇ ਸੁਹਾਈ ॥ ੧ ॥ ਰਹਾਉ ॥ ਜਿਚਰੁ ਵਸੀ ਪਿਤਾ ਕੈ ਸਾਥਿ ॥ ਤਿਚਰੁ ਕੰਤੁ ਬਹੁ ਫਿਰੈ ਉਦਾਸਿ ॥ ਕਰਿ ਸੇਵਾ, ਸਤ ਪੁਰਖੁ ਮਨਾਇਆ ॥ ਗੁਰ ਆਣੀ ਘਰ ਮਹਿ, ਤਾ ਸਰਬ ਸੁਖ ਪਾਇਆ ॥ ੨ ॥ ਬਤੀਹ ਸੁਲਖਣੀ, ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥ ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ ਜੇਠਾਨੀ ॥ ੩ ॥ ਸਭ**

**ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥ ਧਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ, ਸੁਖੇ ਸੁਖਿ ਵਿਹਾਇ ॥ ੪ ॥ ੩ ॥**

### ਉਚਾਰਨ ਸੇਧ

**ਫੁਟਕਲ:** 'ਸੁਕਰਣੀ' ਜੁੜਤ ਪਦ ਹੈ ਇਸ ਲਈ 'ਸੁ ਕਰਣੀ' ਪਾਠ ਕਰਨਾ ਉਚਿਤ ਨਹੀਂ ਹੈ।

**ਪਦ ਅਰਥ:** ਨਿਜ ਭਗਤੀ=ਆਪਣੀ, (ਆਤਮਾ ਦੇ ਕੰਮ ਆਉਣ ਵਾਲੀ) ਭਗਤੀ। ਸੀਲਵੰਤੀ=ਸ਼ੁਭ ਗੁਣਾਂ ਵਾਲੀ। ਰੂਪਿ=ਰੂਪ ਵਾਲੀ (ਸੁੰਦਰਤਾ ਵਿਚ)। ਅਨੂਪ=ਉਪਮਾ ਰਹਿਤ, ਅਨੂਪਮ। ਆਚਾਰਿ=ਆਚਰਨ ਵਿਚ। ਗ੍ਰਿਹਿ=(ਹਿਰਦੇ ਰੂਪੀ) ਘਰ ਵਿਚ। ਸੋਭਾਵੰਤਾ=ਸ਼ੋਭਾ ਵਾਲਾ। ਗੁਰਮੁਖਿ=ਗੁਰੂ ਦੀ ਰਾਹੀਂ। ਵਿਰਲੈ ਜੰਤਾ=ਵਿਰਲੇ ਜੀਵ ਨੇ। ਸੁਕਰਣੀ=ਸ੍ਰੇਸ਼ਟ ਕਰਣੀ। ਜਜਿ=ਯੱਗ ਵਿੱਚ। ਕਾਜਿ=ਵਿਆਹ ਵਿੱਚ। ਪਰਥਾਇ=ਹਰ ਰਸਮ ਰੀਤੀ ਸਮੇਂ। ਸੁਹਾਈ=ਸੋਹਣੀ ਲਗਦੀ ਹੈ। ਪਿਤਾ=(ਭਾਵ) ਗੁਰੂ। ਕੰਤੁ=ਜੀਵ, ਜਗਿਆਸੂ। ਸਤ ਪੁਰਖ=ਅਕਾਲ ਪੁਰਖ। ਗੁਰਿ=ਗੁਰੂ ਨੇ। ਬਤੀਹ ਸੁਲਖਣੀ=੩੨ ਸ਼ੁੱਭ ਇਛਾਵਾਂ ਵਾਲੀ। ਸੰਤਤਿ=ਸੰਤਾਨ, ਔਲਾਦ। ਸੁਘੜ=ਸੁਚੱਜੀ। ਸੰਤੋਖੀ=ਸੰਤੋਖ ਦਿੰਦੀ ਹੈ। ਦੇਰ ਜਿਠਾਨੀ=ਆਸਾ, ਤ੍ਰਿਸ਼ਨਾ। ਸਭ ਪਰਵਾਰੈ ਮਾਹਿ=ਸਾਰੇ ਪਰਵਾਰ ਵਿਚ, ਭਾਵ ਸਾਰੇ ਦੈਵੀ ਗੁਣਾਂ ਵਿਚ। ਸਰੇਸਟ=ਉਤਮ। ਮਤੀ=ਮੱਤਾਂ। ਦੇਵੀ=ਦੇਣ ਵਾਲੀ। ਦੇਵਰ ਜੇਸਟ=ਦਿਉਰ ਅਤੇ ਜੇਠ। ਸੁਖੇ ਸੁਖਿ ਵਿਹਾਇ=(ਜ਼ਿੰਦਗੀ) ਨਿਰੋਲ ਸੁਖ ਨਾਲ ਗੁਜ਼ਰਦੀ (ਭਾਵ ਬਤੀਤ ਹੁੰਦੀ) ਹੈ।

**ਅਰਥ:** ਆਪਣੀ (ਆਤਮਾ ਦੇ ਕੰਮ ਆਉਣ ਵਾਲੀ ਬ੍ਰਿਤੀ) ਭਗਤੀ (ਮਾਨੋ ਇਕ) ਸ਼ੁਭ ਗੁਣਾਂ ਵਾਲੀ ਇਸਤਰੀ (ਸਮਾਨ ਹੈ ਜੋ) ਰੂਪ ਵਿਚ ਅਨੂਪਮ ਹੈ ਅਤੇ ਆਚਰਨ ਵਿਚ ਪੂਰੀ ਹੈ। ਜਿਸ (ਹਿਰਦੇ ਰੂਪੀ) ਘਰ ਵਿਚ (ਇਹ ਇਸਤਰੀ) ਵਸਦੀ ਹੈ, ਉਹ ਘਰ (ਹਿਰਦਾ) ਸ਼ੋਭਾ ਵਾਲਾ ਹੈ। (ਪਰ) ਗੁਰੂ ਦੁਆਰਾ ਕਿਸੇ ਵਿਰਲੇ ਜੀਵ ਨੇ (ਅਜਿਹੀ ਇਸਤਰੀ) ਪ੍ਰਾਪਤ ਕੀਤੀ ਹੈ।੧।

(ਹੇ ਭਾਈ!) ਗੁਰੂ ਦੇ ਮਿਲਣ ਨਾਲ ਅੱਸਾਂ ਸ੍ਰੇਸ਼ਟ ਕਰਣੀ ਰੂਪ ਇਸਤਰੀ ਪਾਈ ਹੈ ਜੋ ਯੱਗ ਵਿਚ ਵਿਆਹ ਦੇ ਅਵਸਰ ਉਤੇ ਹਰੇਕ ਰਸਮ-ਰੀਤੀ ਸਮੇਂ ਸੋਹਣੀ ਲਗਦੀ ਹੈ।੧।ਰਹਾਉ।

(ਹੇ ਭਾਈ!) ਜਿਤਨਾ ਚਿਰ (ਇਹ ਸ਼ੁਭ ਗੁਣਾਂ ਵਾਲੀ ਕਾਮਣੀ) ਪਿਤਾ (ਗੁਰੂ) ਦੇ ਨਾਲ ਰਹਿੰਦੀ ਸੀ, ਉਤਨਾ ਚਿਰ ਜੀਵ ਜਗਿਆਸੂ ਉਦਾਸੀ ਦੀ ਹਾਲਤ ਵਿਚ ਫਿਰਦਾ ਸੀ। ਜਦੋਂ (ਗੁਰੂ ਦੀ) ਸੇਵਾ ਕਰਕੇ ਅਕਾਲ ਪੁਰਖ ਨੂੰ ਪ੍ਰਸੰਨ ਕਰ ਲਿਆ ਤਦੋਂ ਗੁਰੂ ਨੇ (ਜੀਵ ਦੇ ਹਿਰਦੇ ਰੂਪੀ) ਘਰ ਵਿਚ (ਆਣ ਬਿਠਾਈ) ਤਾਂ (ਇਸ ਨੂੰ) ਸਭ ਤਰ੍ਹਾਂ ਦਾ ਸੁਖ ਪ੍ਰਾਪਤ ਹੋ ਗਿਆ।੨।

(ਇਹ ਭਗਤੀ ਰੂਪੀ ਇਸਤਰੀ) ਬੜੀ ਸ਼ੁਭ ਲੱਛਣਾਂ ਵਾਲੀ ਹੈ, ਇਸ ਦੀ ਸੰਤਾਨ, ਸੱਚ (ਸੰਤੋਖ ਆਦਿ) ਪੁਤਰ ਹਨ। (ਇਹ ਪਤੀ ਦੀ) ਆਗਿਆਕਾਰ (ਤੇ) ਸੁਚੱਜੇ ਸਰੂਪ ਵਾਲੀ ਹੈ। (ਹੁਣ ਇਹ ਆਪਣੇ) ਮਾਲਕ ਜੀਵ ਦੇ ਮਨ ਦੀ (ਹਰੇਕ) ਇਛਾ ਪੂਰੀ ਕਰਦੀ ਹੈ। (ਇਹ) ਦਿਰਾਣੀ ਜਿਠਾਣੀ (ਆਸਾ ਤੇ ਤ੍ਰਿਸ਼ਨਾ ਨੂੰ) ਸੰਤੋਖ ਦਿੰਦੀ ਹੈ (ਭਾਵ ਸੰਤੁਸ਼ਟ ਕਰਦੀ ਹੈ)।੩।

(ਹੇ ਭਾਈ! ਆਤਮਿਕ ਗੁਣਾਂ ਵਾਲੀ ਇਸਤਰੀ) ਸਾਰੇ ਪਰਵਾਰ ਵਿਚ ਉਤਮ ਹੈ। ਦੇਉਰਾਂ, ਜੇਠਾਂ, (ਗਿਆਨ ਇੰਦ੍ਰੀਆਂ ਅਤੇ ਹੋਰ ਸੰਬੰਧੀਆਂ ਨੂੰ ਸ਼ੁਭ) ਮੱਤਾਂ ਦੇਣ ਵਾਲੀ ਹੈ। ਉਹ (ਹਿਰਦਾ ਰੂਪੀ) ਘਰ ਧੰਨਤਾ ਯੋਗ ਹੈ ਜਿਸ (ਘਰ ਵਿਚ ਅਜਿਹੀ ਭਗਤੀ ਰੂਪ ਇਸਤਰੀ) ਆ ਕੇ ਪ੍ਰਗਟ ਹੋ ਗਈ ਹੈ। ਦਾਸ ਨਾਨਕ (ਜੀ ਆਖਦੇ ਹਨ ਕਿ ਫਿਰ ਜਿਸ ਕੋਲ ਭਗਤੀ ਰੂਪ ਇਸਤਰੀ ਹੈ, ਉਸ ਦੀ ਉਮਰ) ਨਿਰੋਲ ਸੁਖ ਵਿਚ ਗੁਜ਼ਰਦੀ ਹੈ।੪।੩।

ਸਾਖੀ ਸੰਦੇਸ਼

## ਤਪ ਕਰਤੇ ਤਪਸੀ ਭੂਲਾਏ

ਇਕ ਮਨੁੱਖ ਨੇ ਜੰਗਲ ਵਿਚ ਬਹੁਤ ਤਪੱਸਿਆ ਕੀਤੀ ਅਤੇ ਹੋਰ ਕਰਮ ਧਰਮ ਵੀ ਕੀਤੇ। ਉਸ ਦੇ ਮਨ ਵਿਚ ਇਹੋ ਜਿਹਾ ਅਭਿਮਾਨ ਹੋਇਆ ਜੋ ਮੇਰੇ ਵਰਗਾ ਕੋਈ ਤਪਸਵੀ ਨਹੀਂ ਹੋਇਆ। ਉਸਦਾ ਅਭਿਮਾਨ ਦੂਰ ਕਰਨ ਹਿਤ ਪਰਮਾਤਮਾ ਨੇ ਆਪਣੀ ਮਾਇਆ ਸ਼ਕਤੀ ਨੂੰ ਕਿਹਾ ਕਿ ਇਸ ਤਪਸਵੀ ਦਾ ਅਭਿਮਾਨ ਦੂਰ ਕਰ। ਮਾਇਆ ਇਸਤਰੀ ਦਾ ਰੂਪ ਧਾਰ ਕੇ ਉਸ ਤਪੱਸਵੀ ਪਾਸ ਗਈ ਅਤੇ ਮੱਥਾ ਟੇਕ ਕੇ ਉਸ ਪਾਸ ਬੈਠ ਗਈ। ਉਸ ਨੇ ਆਪਣੇ ਹੱਥ ਵਿਚ ਲੋਹੇ ਦੀ ਲਗਾਮ ਫੜੀ ਹੋਈ ਸੀ ਜੋ ਬਹੁਤ ਤਕੜੇ ਘੋੜੇ ਦੇ ਮੂੰਹ ਵਿਚ ਪਾਈ ਜਾਂਦੀ ਹੈ। ਤਪੱਸਵੀ ਨੇ ਪੁਛਿਆ ਮਾਈ! ਤੇਰੇ ਪਾਸ ਕੋਈ ਘੋੜਾ ਹੈ। ਲਛਮੀ ਨੇ ਕਿਹਾ ਨਹੀਂ। ਫਿਰ ਕਿਹਾ ਕਿ ਤੂੰ ਇਹ ਲਗਾਮ ਕਿਸ ਲਈ ਰਖੀ ਹੋਈ ਹੈ? ਉਸ ਨੇ ਉਤਰ ਦਿੱਤਾ ਜੋ ਤਪੱਸਵੀਆਂ ਵਿਚ ਵੱਡਾ ਤਪੱਸ੍ਰੀ ਹੁੰਦਾ ਹੈ ਮੈਂ ਉਸ ਦੇ ਮੂੰਹ ਵਿਚ ਪਾ ਕੇ ਉਸ ਉਪਰ ਸਵਾਰੀ ਕਰਦੀ ਹਾਂ। ਤੱਪਸੀ ਨੇ ਕਿਹਾ ਜੋ ਛੋਟੇ ਹਨ ਉਨ੍ਹਾਂ ਉਪਰ ਕਿਵੇਂ ਸਵਾਰੀ ਕਰਦੀ ਹੈਂ। ਉਸ ਨੇ ਉਤਰ ਦਿੱਤਾ ਜੋ ਤੇਰੇ ਵਰਗੇ ਹੁੰਦੇ ਹਨ, ਉਨ੍ਹਾਂ ਉਤੇ ਤਾਂ ਮੈਂ ਬਿਨਾਂ ਲਗਾਮ ਹੀ ਸਵਾਰ ਹੋ ਜਾਂਦੀ ਹਾਂ। ਇਹ ਗੱਲ ਸੁਣ ਕੇ ਤਪੱਸ੍ਰੀ ਨੂੰ ਗੁੱਸਾ ਆਇਆ, ਕ੍ਰੋਧ ਨਾਲ ਬੋਲਿਆ। ਮਾਇਆ ਛਪ ਗਈ। ਕੁਝ ਦਿਨਾਂ ਮਗਰੋਂ ਬੜਾ ਸੁੰਦਰ ਸਰੀਰ ਧਾਰ ਕੇ ਭਗਤੀ ਭਾਵ ਵਾਲੀ ਇਸਤਰੀ ਦਾ ਰੂਪ ਧਾਰ ਕੇ ਆਈ। ਜੰਗਲ ਵਿਚ ਸੁੰਦਰ ਭੋਜਨ ਬਣਾ ਕੇ ਤੱਪਸ੍ਰੀ ਦੇ ਆਸ਼ਰਮ ਵਿੱਚ ਲੈ ਗਈ। ਤੱਪਸੀ ਨੇ ਸਮਝਿਆ ਕਿ ਕਿਸੇ ਭਗਤ ਦੀ ਇਸਤਰੀ ਹੈ ਜੋ ਇਤਨੀ ਸ਼ਰਧਾ ਨਾਲ ਲੰਗਰ ਤਿਆਰ ਕਰਦੀ ਹੈ। ਤਪੱਸ੍ਰੀ ਨੇ ਪੁਛਿਆ ਹੇ ਦੇਵੀ! ਤੂੰ ਕਿਥੇ ਰਹਿੰਦੀ ਹੈਂ? ਉਸ ਨੇ ਕਿਹਾ ਨੇੜੇ ਹੀ ਪਿੰਡ ਵਿਚ ਮੇਰਾ ਘਰ ਹੈ, ਤਾਂ ਤਪਸੀ ਨੇ ਉਸ ਦਾ ਤਿਆਰ ਕੀਤਾ ਭੋਜਨ ਛੱਕਿਆ। ਇਸਤਰੀ ਨੇ ਕਿਹਾ ਮੇਰੇ ਮਨ ਵਿਚ ਸ਼ਰਧਾ ਹੈ ਕਿ ਮੈਂ ਆਪ ਨੂੰ ਨਿਤ ਹੀ ਭੋਜਨ ਛਕਾਵਾਂ। ਤਪੱਸੀ ਨੇ ਉਸ ਦੀ ਨਿਮਰਤਾ ਤੇ ਮਿਠਾਸ ਭਰੀ ਬੇਨਤੀ ਸੁਣ ਕੇ ਕਿਹਾ, ਹਛਾ ਮਾਈ! ਜਿਵੇਂ ਤੇਰੀ ਇਛਾ।

ਉਹ ਭਗਤਣੀ ਨਿਤ ਹੀ ਨਾਨਾ ਪ੍ਰਕਾਰ ਦੇ ਭੋਜਨ ਤਿਆਰ ਕਰਕੇ ਸੰਤਾਂ ਪਾਸ ਲੈ ਆਵੇ। ਇਕ ਦਿਨ ਇਹੋ ਜਿਹੀ ਖੇਡ ਵਰਤੀ ਕਿ ਜਿਸ ਵਕਤ ਉਹ ਭੋਜਨ ਲੈ ਕੇ ਆਈ ਉਸੀ ਵਕਤ ਹਨੇਰੀ ਤੇ ਮੀਂਹ ਆਇਆ, ਵੱਡੇ ਗੜ੍ਹੇ ਪਏ। ਇਸੇ ਤਰ੍ਹਾਂ ਸੰਧਿਆ ਹੋ ਗਈ। ਮਾਇਆ ਨੇ ਕਿਹਾ 'ਮੈਂ ਹੁਣ ਕਿਵੇਂ ਜਾਵਾਂ, ਰਾਤ ਸਿਰ ਤੇ ਹੈ?' ਤਪਸ੍ਰੀ ਨੇ ਕਿਹਾ 'ਤੂੰ ਆਪਣੇ ਘਰ ਜਾ, ਨਹੀਂ ਤਾਂ ਤੇਰੇ ਸੰਬੰਧੀ ਤੇਰੀ ਨਿੰਦਾ

ਕਰਨਗੇ, ਜੇ ਮੇਰੇ ਪਾਸ ਰਹੀ ਤਾਂ ਮੇਰੀ ਭੀ ਬਦਨਾਮੀ ਹੋਵੇਗੀ।' ਤਬ ਮਾਇਆ ਨੇ ਕਿਹਾ 'ਤਪਸ੍ਵੀ ਜੀ! ਇਸ ਵਕਤ ਹਨੇਰਾ ਹੋ ਗਿਆ ਹੈ, ਮੈਂ ਕਦੇ ਘਰ ਤੋਂ ਬਾਹਰ ਨਹੀਂ ਰਹਿੰਦੀ। ਮੈਂ ਅਬਲਾ ਹਾਂ, ਮੈਂ ਇਕਲੀ ਨੂੰ ਕੋਈ ਜੰਗਲੀ ਜਾਨਵਰ ਹੀ ਮਾਰ ਦੇਵੇਗਾ। ਇਸ ਲਈ ਆਪ ਮੈਨੂੰ ਘਰ ਛੱਡ ਆਵੋ।' ਤਦ ਤਪਸ੍ਵੀ ਨੇ ਵਿਚਾਰਿਆ ਕਿ ਇਸਤਰੀ ਠੀਕ ਕਹਿ ਰਹੀ ਹੈ। ਇਸ ਵੇਲੇ ਕੋਈ ਵੇਖਦਾ ਨਹੀਂ, ਮੈਂ ਆਪ ਹੀ ਨਾਲ ਜਾ ਕੇ ਛੱਡ ਆਵਾਂ।

ਜਦ ਰਸਤੇ ਵਿਚ ਜਾ ਰਹੇ ਸਨ ਤਾਂ ਵਰਖਾ ਕਾਰਨ ਅਗੇ ਨਦੀ ਚੜ੍ਹੀ ਹੋਈ ਸੀ। ਤਦ ਮਾਇਆ ਨੇ ਕਿਹਾ ਕਿ ਇਹ ਤਾਂ ਭਿਆਨਕ ਨਦੀ ਹੈ, ਮੈਂ ਇਸ ਵਿਚੋਂ ਆਪ ਨਹੀਂ ਪਾਰ ਹੋ ਸਕਾਂਗੀ, ਮੈਨੂੰ ਆਪ ਚੁੱਕ ਕੇ ਲੰਘਾ ਦੇਵੋ ਜੀ। ਤਪਸੀ ਨੇ ਸੋਚਿਆ ਜੇ ਮੈਨੂੰ ਇਸ ਨੂੰ ਚੁੱਕਿਆ ਤਾਂ ਮੇਰੀ ਨਿੰਦਾ ਹੋਵੇਗੀ। ਫਿਰ ਖ਼ਿਆਲ ਆਇਆ ਕਿ ਇਸ ਵੇਲੇ ਕਿਹੜਾ ਕੋਈ ਮਨੁੱਖ ਦੇਖਦਾ ਹੈ। ਉਸ ਨੇ ਉਸ ਨੂੰ ਕੰਧੇ ਤੇ ਚੁੱਕ ਲਿਆ। ਉਹ ਮਾਇਆ ਸੀ। ਉਹ ਅੱਡੀਆਂ ਮਾਰੇ ਤੇ ਟਿਚਕਰਾਂ ਕਰੇ। ਤਦ ਤਪੱਸੀ ਨੇ ਕਿਹਾ ਕਿ ਮੈਂ ਕੋਈ ਟਟੂ ਹਾਂ ਜੋ ਤੂੰ ਇਸ ਤਰ੍ਹਾਂ ਹਾਂਕਦੀ ਹੈ। ਤਦ ਮਾਇਆ ਨੇ ਕਿਹਾ ਹੋਰ ਤੂੰ ਕੀ ਹੈ?। ਸੁਣ! ਤੂੰ ਕਿਹਾ ਸੀ ਕਿ ਜੋ ਮੇਰੇ ਵਰਗੇ ਹਨ ਉਨ੍ਹਾਂ ਤੇ ਕਿਸ ਤਰ੍ਹਾਂ ਚੜ੍ਹਦੀ ਹੈਂ, ਮੈਂ ਕਿਹਾ ਸੀ ਬਿਨਾ ਲਗਾਮ। ਹੁਣ ਤੇਰੇ ਮੂੰਹ ਵਿਚ ਲਗਾਮ ਨਹੀਂ। ਤੱਪਸੀ ਬੜਾ ਹੈਰਾਨ ਹੋਇਆ। ਉਸ ਨੂੰ ਉਤਾਰਿਆ ਤੇ ਪਰਮੇਸ਼ਰ ਦਾ ਧਿਆਨ ਧਰ ਕੇ ਨਮਸਕਾਰ ਕੀਤੀ ਅਤੇ ਆਖਿਆ 'ਹੇ ਭਗਵਾਨ! ਤੇਰੀ ਮਾਇਆ ਬਲੀ ਹੈ ਜੋ ਮਤ ਮਾਰ ਦਿੰਦੀ ਹੈ' ਜੀਵ ਨੂੰ ਭੁਲਾ ਦਿੰਦੀ ਹੈ। ਬਸ ਇਹ ਖੇਲ ਕਰਕੇ ਮਾਇਆ ਅੰਤਰ ਧਿਆਨ ਹੋ ਕੇ ਚਲੀ ਗਈ।

## ਸਾਰੰਸ਼ ਅਤੇ ਸਿਧਾਂਤ

ਸ਼ੁਭ ਗੁਣਾਂ ਵਾਲੀ ਬ੍ਰਿਤੀ ਮਾਨੋ ਸ੍ਰੇਸ਼ਟ ਕਰਣੀ ਵਾਲੀ ਇਸਤਰੀ ਹੈ। ਧਾਰਮਿਕ ਸਮਾਗਮਾਂ, ਸਮਾਜਿਕ ਭਾਈ-ਚਾਰਿਆਂ ਵਿੱਚ ਇਸ ਦਾ ਇਤਨਾ ਪ੍ਰਭਾਵ ਹੈ ਕਿ ਹਰ ਪਾਸੇ ਇਸ ਦੀ ਜੈ ਜੈ ਕਾਰ ਹੁੰਦੀ ਹੈ। ਜਦੋਂ ਤੱਕ ਜੀਵ ਨੂੰ ਸ਼ੁਭ ਕਰਣੀ ਪ੍ਰਾਪਤ ਨਹੀਂ ਹੁੰਦੀ, ਉਦੋਂ ਤੱਕ ਇਹ ਭਟਕਦਾ ਭਰਮਦਾ ਰਹਿੰਦਾ ਹੈ। ਪ੍ਰੇਮਾ-ਭਗਤੀ ਦੇ ਮੁਕਾਬਲੇ ਤੇ ਕਰਮ-ਕਾਂਡਾਂ ਦਾ ਭੰਨੀ ਕੌਡੀ ਜਿਤਨਾ ਵੀ ਮੁਲ ਨਹੀਂ ਹੈ। ਸ੍ਰੇਸ਼ਟ ਇਸਤਰੀ ਵਿੱਚ ਜਿਹੜੇ ਲੱਛਣ ਗਿਣੇ ਜਾਂਦੇ ਹਨ, ਉਹ ਸਾਰੇ ਭਗਤੀ ਅਤੇ ਮਿੱਠੇ ਸੁਭਾਉ ਵਾਲੀ ਬ੍ਰਿਤੀ ਰੂਪ ਇਸਤਰੀ ਵਿੱਚ ਪ੍ਰਵੇਸ਼ ਕਰ ਜਾਂਦੇ ਹਨ। ਜਿਸ ਘਰ ਵਿਚ ਅਜਿਹੀ ਬ੍ਰਿਤੀ ਪ੍ਰਗਟ ਹੋ ਜਾਂਦੀ ਹੈ, ਉਸ ਦੀ ਜ਼ਿੰਦਗੀ ਭਾਵ-ਭਿੰਨੀ, ਨਿਰੋਲ ਸੁਖਾਂ ਅਤੇ ਖੇੜਿਆਂ ਵਿੱਚ ਬਤੀਤ ਹੁੰਦੀਹੈ।

**ਆਸਾ ਮਹਲਾ ੫ ॥ ਮਤਾ ਕਰਉ, ਸੋ ਪਕਨਿ ਨ ਦੇਈ ॥ ਸੀਲ ਸੰਜਮ ਕੈ ਨਿਕਟਿ ਖਲੋਈ ॥ ਵੇਸ ਕਰੇ ਬਹੁ ਰੂਪ ਦਿਖਾਵੈ ॥ ਗ੍ਰਿਹਿ ਬਸਨਿ ਨ ਦੇਈ, ਵਖਿ ਵਖਿ ਭਰਮਾਵੈ ॥ ੧ ॥ ਘਰ ਕੀ ਨਾਇਕਿ, ਘਰ ਵਾਸੁ ਨ ਦੇਵੈ ॥ ਜਤਨ ਕਰਉ, ਉਰਝਾਇ ਪਰੇਵੈ ॥ ੧ ॥ ਰਹਾਉ ॥ ਧੁਰ ਕੀ ਭੇਜੀ ਆਈ ਆਮਰਿ॥ ਨਉਖੰਡ ਜੀਤੇ ਸਭਿ ਥਾਨ ਥਨੰਤਰ॥ ਤਟਿ ਤੀਰਥਿ ਨ ਛੋਡੇ ਜੋਗ**

ਸੰਨਿਆਸ॥ ਪੜਿ ਥਾਕੇ ਸਿੰਮ੍ਰਿਤਿ ਬੇਦ ਅਭਿਆਸ ॥ ੨ ॥ ਜਹ ਬੈਸਉ, ਤਹ ਨਾਲੇ ਬੈਸੈ ॥ ਸਗਲ ਭਵਨ ਮਹਿ, ਸਬਲ ਪ੍ਰਵੇਸੈ ॥ ਹੋਛੀ ਸਰਣਿ ਪਇਆ, ਰਹਣੁ ਨ ਪਾਈ॥ ਕਹੁ ਮੀਤਾ, ਹਉ ਕੈ ਪਹਿ ਜਾਈ ॥ ੩ ॥ ਸੁਣਿ ਉਪਦੇਸੁ, ਸਤਿਗੁਰ ਪਹਿ ਆਇਆ ॥ ਗੁਰਿ, ਹਰਿ ਹਰਿ ਨਾਮੁ, ਮੋਹਿ ਮੰਤ੍ਰੁ ਦ੍ਰਿੜਾਇਆ ॥ ਨਿਜਘਰਿ ਵਸਿਆ, ਗੁਣ ਗਾਇ ਅਨੰਤਾ ॥ ਪ੍ਰਭੁ ਮਿਲਿਓ ਨਾਨਕ, ਭਏ ਅਚਿੰਤਾ ॥ ੪ ॥ ਘਰੁ ਮੇਰਾ, ਇਹ ਨਾਇਕਿ ਹਮਾਰੀ ॥ ਇਹ ਆਮਰਿ ਹਮ ਗੁਰਿ ਕੀਏ ਦਰਬਾਰੀ ॥ ੧ ॥ ਰਹਾਉ ਦੂਜਾ ॥ ੪ ॥ ੪ ॥

ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਜਹਾਂ, ਬੈਸਉਂ, ਪਇਆਂ, ਹਉਂ, ਜਾਈਂ।

**ਪਦ ਅਰਥ:** ਮਤਾ=ਮਸ਼ਵਰਾ, ਸਾਲਾਹ। ਕਰਉ=(ਮੈਂ) ਕਰਦਾ ਹਾਂ। ਸੀਲ=ਮਿੱਠਾ ਸੁਭਾਉ, ਸ੍ਰੇਸ਼ਟ ਆਚਾਰ। ਸੰਜਮ=ਇੰਦ੍ਰਿਆਂ ਨੂੰ ਵਿਕਾਰਾਂ ਤੋਂ ਬਚਾਉਣ ਦਾ ਜਤਨ। ਨਿਕਟਿ=ਨੇੜੇ। ਗ੍ਰਿਹਿ=ਘਰ (ਸਰੂਪ) ਵਿਚ। ਭਰਮਾਵੈ=ਭਟਕਾਉਂਦੀ ਹੈ। ਨਾਇਕਿ=ਮਾਲਕਣ, ਇਸਤਰੀ। ਜਤਨ ਕਰਉ=ਮੈਂ ਜਤਨ ਕਰਦਾ ਹਾਂ। ਉਰਝਾਇ ਪਰੇਵੈ=ਉਲਝਣਾਂ ਵਿਚ ਪਾ ਦਿੰਦੀ ਹੈ। ਆਮਰਿ=ਹੁਕਮ ਚਲਾਉਣ ਵਾਲੀ ਮਾਇਆ, ਸੇਵਕਾ। ਥਨੰਤਰ=ਥਾਵਾਂ ਦੇ ਅੰਦਰ। ਤਟਿ=ਨਦੀ ਦੇ ਕੰਢੇ ਤੇ। ਜੋਗ ਸੰਨਿਆਸ=ਜੋਗ ਤੇ ਸੰਨਿਆਸ (ਦੇ ਟਿਕਾਣੇ)। ਜਹ=ਜਿਥੇ। ਬੈਸਉ=ਬੈਠਾਂ। ਬੈਸੇ=ਬੈਠਦੀ ਹੈ। ਸਬਲ=ਬਲਵਾਨ। ਪ੍ਰਵੇਸੈ=ਜਾ ਵੜਦੀ ਹੈ। ਹੋਛੀ=ਕਮਜ਼ੋਰ। ਪਇਆ=ਪੈਣ ਨਾਲ। ਰਹਣੁ ਨ ਪਾਈ=ਇਸ ਤੋਂ ਬਚਾਉ ਨਹੀਂ ਹੋ ਸਕਦਾ। ਕੈ ਪਹਿ=ਕਿਸ ਪਾਸ। ਦ੍ਰਿੜਾਇਆ=ਦ੍ਰਿੜ (ਪੱਕਾ) ਕਰ ਦਿੱਤਾ। ਨਿਜ ਘਰਿ=ਆਪਣੇ ਸਰੂਪ ਵਿਚ। ਅਚਿੰਤਾ=ਚਿੰਤਾ ਤੋਂ ਰਹਿਤ। ਦਰਬਾਰੀ=ਸਤਿਗੁਰੂ ਦੀ ਹਜੂਰੀ ਵਿਚ ਰਹਿਣ ਵਾਲਾ।

**ਅਰਥ :** (ਹੇ ਭਾਈ! ਜੋ ਮੈਂ) ਸਲਾਹ ਕਰਦਾ ਹਾਂ (ਉਸ ਨੂੰ ਮਾਇਕ ਬ੍ਰਿਤੀ) ਪੱਕਣ ਨਹੀਂ ਦਿੰਦੀ (ਕਿਉਂਕਿ ਇਹ) ਸੀਲ਼ ਤੇ ਸੰਜਮ (ਵਾਲੇ ਸੁਭਾਅ ਦੇ) ਨੇੜੇ ਖੜ੍ਹੀ ਰਹਿੰਦੀ ਹੈ। (ਇਹ ਕਈ) ਵੇਸ ਧਾਰਦੀ ਹੈ (ਅਤੇ) ਕਈ ਰੂਪ ਵਿਖਾਉਂਦੀ ਹੈ। (ਜੀਵ ਨੂੰ ਨਿਜ) ਘਰ (ਸਰੂਪ) ਵਿਚ ਵਸਣ ਨਹੀਂ ਦਿੰਦੀ, (ਸ੍ਰੇਸ਼ਟ ਗੁਣਾਂ ਤੋਂ) ਵਖਰੇ ਕਰਕੇ (ਜੀਵ ਨੂੰ ਵਿਸ਼ੇ ਵਿਕਾਰਾਂ ਵਿਚ) ਭਟਕਾਉਂਦੀ ਰਹਿੰਦੀ ਹੈ।੧।

(ਇਹ ਭੈੜੀ ਬ੍ਰਿਤੀ ਮਾਨੋ) ਘਰ ਦੀ ਮਾਲਕਾਣੀ (ਬਣੀ ਬੈਠੀ ਹੈ)। ਘਰ ਵਿਚ ਵਸਣ ਨਹੀਂ ਦਿੰਦੀ।(ਜੇ ਮੈਂ) ਆਪਣਾ (ਕੋਈ) ਜਤਨ ਕਰਦਾ ਹਾਂ (ਤਾਂ ਮੈਨੂੰ) ਉਲਝਣ ਵਿਚ ਪਾ ਦਿੰਦੀ ਹੈ।੧।ਰਹਾਉ।

ਧੁਰੋਂ (ਤਾਂ ਇਹ ਮਾਇਆ) ਸੇਵਕਾ (ਬਣ ਕੇ) ਭੇਜੀ ਹੋਈ ਆਈ ਸੀ (ਪਰ ਇਥੇ ਹੁਕਮ ਚਲਾਉਣ ਵਾਲੀ ਬਣ ਕੇ ਇਸ ਨੇ) ਨੌ ਖੰਡ (ਭਾਵ) ਸਭ ਥਾਵਾਂ ਅਤੇ ਥਾਵਾਂ ਦੇ ਅੰਦਰ (ਬਣੇ ਹੋਏ ਟਿਕਾਣੇ) ਜਿੱਤ ਲਏ ਹਨ (ਭਾਵ ਸਭ ਤੇ ਕਬਜ਼ਾ ਕਰ ਲਿਆ ਹੈ)। (ਇਥੋਂ ਤੱਕ ਕਿ) ਤੀਰਥਾਂ ਉਤੇ,

(ਦਰਿਆਵਾਂ ਦੇ) ਕਿਨਾਰਿਆਂ ਉੱਤੇ ਜੋਗ ਅਤੇ ਸੰਨਿਆਸ ਵੇਦ, ਸਿੰਮ੍ਰਤੀਆਂ ਪੜ੍ਹ ਪੜ੍ਹ ਕੇ ਅਭਿਆਸ (ਕਰ ਕਰਕੇ) ਥੱਕ ਗਏ (ਪਰ ਇਹ ਸਾਰੇ ਮਾਇਆ ਨੇ ਆਪਣੇ ਅਸਰ ਤੋਂ ਖ਼ਾਲੀ) ਨਹੀਂ ਜਾਣ ਦਿੱਤੇ।੨।

ਮੈਂ ਜਿਥੇ (ਜਾ ਕੇ) ਬੈਠਾਂ ਉਥੇ (ਉਥੇ ਮੇਰੇ ਨਾਲ ਹੀ ਜਾ ਕੇ) ਬੈਠਦੀ ਹੈ। ਸਾਰੇ ਭਵਨਾਂ ਵਿੱਚ ਬਲਵਾਨ ਹੋ ਕੇ ਜਾ ਵੜਦੀ ਹੈ। (ਕਮਜ਼ੋਰ ਮਨੁੱਖ ਦੀ) ਸ਼ਰਨੀ ਪਇਆਂ (ਭਾਵ ਉਸ ਦਾ ਸਹਾਰਾ ਲਇਆਂ ਇਸ ਤੋਂ) ਬਚਾਉ ਨਹੀਂ ਹੋ ਸਕਦਾ। (ਇਸ ਲਈ) ਹੇ ਮਿੱਤਰ! (ਤੂੰ ਦਸ ਕਿ) ਮੈਂ (ਇਸ ਮਾਇਆ ਤੋਂ ਬਚਣ ਲਈ) ਕਿਸ ਕੋਲ ਜਾਵਾਂ?।੩।

(ਮਿੱਤਰ ਨੇ ਜੋ ਉਪਦੇਸ਼ ਦਿੱਤਾ ਉਹ) ਉਪਦੇਸ਼ ਸੁਣ ਕੇ (ਮੈਂ ਆਪਣੇ) ਸਤਿਗੁਰੂ ਦੇ ਕੋਲ ਆਇਆ ਹਾਂ। ਗੁਰੂ ਨੇ ਹਰਿ ਹਰਿ ਨਾਮ ਮੰਤ੍ਰ ਮੈਨੂੰ ਦ੍ਰਿੜ (ਪੱਕਾ) ਕਰਾ ਦਿੱਤਾ, (ਜਿਸ ਦਾ ਸਦਕਾ ਮੈਂ) ਅਨੰਤ (ਪ੍ਰਭੂ ਦੇ) ਗੁਣ ਗਾ ਕੇ ਆਪਣੇ ਘਰ ਵਿਚ ਵਸਿਆ ਹਾਂ (ਭਾਵ ਨਿਜ ਸਰੂਪ ਵਿਚ ਸਮਾਇਆ ਹਾਂ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਦੀ (ਕਿਰਪਾ ਨਾਲ ਸਾਨੂੰ) ਪ੍ਰਭੂ ਮਿਲ ਗਿਆ ਹੈ (ਅਤੇ ਅਸੀਂ) ਚਿੰਤਾ ਤੋਂ ਰਹਿਤ ਹੋ ਗਏ ਹਾਂ।੪।

(ਹੁਣ) ਇਹ ਘਰ ਮੇਰਾ (ਆਪਣਾ ਹੋ ਗਿਆ ਹੈ ਅਤੇ ਇਹ ਬ੍ਰਿਤੀ) ਇਸਤਰੀ ਬਣ ਗਈ ਹੈ। ਗੁਰੂ ਨੇ ਸਾਨੂੰ (ਆਪਣਾ) ਦਰਬਾਰੀ (ਬਣਾ ਲਿਆ ਹੈ ਅਤੇ ਇਹ ਮਾਇਕ ਬ੍ਰਿਤੀ) ਸੇਵਕਾ ਬਣ ਗਈ ਹੈ।੧।ਰਹਾਉ। ਦੂਜਾ।੪।੪।

## ਸਾਖੀ

## ''ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ''

ਇਕ ਮਾਈ ਸਤ ਸੰਗਤਿ ਨਾਲ ਬਹੁਤ ਪ੍ਰੇਮ ਕਰਨ ਵਾਲੀ ਅਤੇ ਉਸ ਦੀ ਪੁਤਰੀ ਵੀ ਸਤਸੰਗ ਦੀ ਪ੍ਰੇਮਣ ਸੀ। ਜਿਥੇ ਉਹ ਲੜਕੀ ਵਿਆਹੀ ਉਸ ਦੀ ਸੱਸ ਕਬੁੱਧੀ ਵਾਲੀ ਹਰ ਵੇਲੇ ਉਸ ਦਾ ਵਿਰੋਧ ਕਰਦੀ ਸੀ। ਗੱਲ ਕੀ ਘਰ ਵਿਚ ਹਰ ਵੇਲੇ ਕਲੇਸ਼ ਪਿਆ ਰਹਿੰਦਾ ਸੀ। ਲੜਕੀ ਜਦ ਆਪਣੇ ਪੇਕੇ ਘਰ ਗਈ ਤਾਂ ਉਸ ਨੇ ਮਾਤਾ ਪਿਤਾ ਨੂੰ ਆਪਣੀ ਸਾਰੀ ਦੁਖਦਾਈ ਹਾਲਤ ਸੁਣਾਈ। ਜਦੋਂ ਬੀਬੀ ਮਾਂ ਨਾਲ ਸੰਤਾਂ ਦਾ ਦਰਸ਼ਨ ਕਰਨ ਲਈ ਗਈ ਤਾਂ ਸੰਤਾਂ ਪੁਛਿਆ ਦੇਵੀ! ਤੂੰ ਰਾਜ਼ੀ ਹੈਂ, ਸਹੁਰੇ ਘਰ ਵਿਚ ਅਨੰਦ ਨਾਲ ਰਹਿ ਰਹੀ ਹੈਂ। ਤੇਰੇ ਸਬੰਧੀ, ਪਤੀ, ਸੱਸ, ਸਹੁਰੇ ਆਦਿਕ ਦਾ ਵਰਤਾਉ ਤੇਰੇ ਨਾਲ ਠੀਕ ਹੈ, ਤਾਂ ਬੀਬੀ ਨੇ ਕਿਹਾ, ਹੋਰ ਤਾਂ ਘਰ ਦੇ ਸਬੰਧੀ ਬਹੁਤ ਚੰਗੇ ਹਨ ਪਰ ਇਕ ਸੱਸ ਹੀ ਅਜਿਹੀ ਹੈ ਜੋ ਹਰ ਵੇਲੇ ਲੜਦੀ ਰਹਿੰਦੀ ਹੈ। ਸੰਤ ਜੀ ਤੁਸੀਂ ਤਾਂ ਹਕੀਮ ਵੀ ਹੋ, ਮੰਤਰ ਵੀ ਜਾਣਦੇ ਹੋ, ਮੈਨੂੰ ਐਸਾ ਕੋਈ ਮੰਤ੍ਰ ਦੇਵੋ ਜਿਸ ਨਾਲ ਮੇਰੀ ਸੱਸ ਮੇਰੇ ਨਾਲ ਲੜਾਈ ਕਰਨੀ ਛੱਡ ਦੇਵੇ। ਤਬ ਸੰਤਾਂ ਨੇ ਉਸ ਨੂੰ ਕਾਗਜ਼ ਦਿੱਤਾ ਤੇ ਕਿਹਾ ਇਹ ਜੰਤ੍ਰ ਹੈ, ਤੂੰ ਇਸ ਨੂੰ ਮੜ੍ਹਾ ਲੈ। ਜਦੋਂ ਸੱਸ ਕੁਝ ਕਹੇ ਤਾਂ ਤੂੰ ਇਹ ਜੰਤਰ ਦੰਦਾਂ ਨਾਲ ਦਬਾ ਰਖੀਂ, ਬੋਲੀਂ ਨਹੀਂ, ਮਨ ਵਿਚ ਨਾਮ-ਮੰਤਰ ਦਾ ਜਾਪ ਕਰਦੀ ਰਹੀਂ। ਜਦੋਂ ਸੱਸ ਚੁਪ ਕਰ ਜਾਵੇ ਤਾਂ ਮੂੰਹ ਚੋਂ ਇਹ ਜੰਤ੍ਰ ਕਢ ਦਿਆ ਕਰੀਂ। ਉਸ ਨੇ ਇਸੇ ਤਰ੍ਹਾਂ ਕੀਤਾ ਜਦੋਂ ਸੱਸ ਬੋਲੇ ਬੀਬੀ ਉਸ ਜੰਤ੍ਰ ਨੂੰ ਦੰਦਾਂ ਤਲੇ ਦਬਾ ਦੇਵੇ ਮਨ ਵਿਚ ਪਰਮੇਸ਼ਰ ਦਾ ਨਾਮ ਜਪਦੀ ਰਹੇ। ਇਸ ਤਰ੍ਹਾਂ ਕਈ ਦਿਨ ਲੰਘ ਗਏ।

ਗਵਾਂਢੀਆਂ ਨੇ ਇਸ ਦੀ ਸੱਸ ਨੂੰ ਕਿਹਾ ਕਿ ਇਹ ਬੀਬੀ ਇਤਨੀ ਚੰਗੀ ਹੈ, ਤੇਰੇ ਸਾਹਮਣੇ ਬੋਲਦੀ ਨਹੀਂ, ਤੂੰ ਆਪ ਬਹੁਤ ਖੋਟੀ ਹੈ, ਜੋ ਹਰ ਵੇਲੇ ਇਸ ਨਾਲ ਲੜਦੀ ਰਹਿੰਦੀ ਹੈ। ਤਾਂ ਸੱਸ ਬੜੀ ਸ਼ਰਮਸਾਰ ਹੋਈ ਅਤੇ ਅਗੋਂ ਲਈ ਲੜਾਈ ਕਰਨੀ ਛੱਡ ਦਿੱਤੀ। ਇਹ ਸ਼ਾਂਤੀ ਦਾ ਫਲ ਹੈ।

ਇਸ ਤਰ੍ਹਾਂ ਉਸ ਬੀਬੀ ਦੀ ਨਾਮ ਜਪਣ ਵਿਚ ਸਰਧਾ ਵੱਧੀ, ਸਤਸੰਗ ਅਤੇ ਨਾਮ ਨਾਲ ਪ੍ਰੇਮ ਕਰਨ ਸਦਕਾ ਉਸਨੇ ਆਪਣਾ ਜਨਮ ਜੀਵਨ ਸੁਖੀ ਤੇ ਸਫਲਾ ਕਰ ਲਿਆ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤੀ ਦਾ ਵਿਰੋਧ ਕਰਨ ਵਾਲੀ ਮਾਇਕ ਬ੍ਰਿਤੀ ਦੇ ਰੂਪਕ ਅਲੰਕਾਰ ਦਾ ਵਰਨਣ ਹੈ। ਸ਼ੁਭ ਗੁਣਾਂ ਅਤੇ ਸ਼ੀਲ ਸੁਭਾਅ ਨਾਲ ਮਾਇਕ ਬ੍ਰਿਤੀ ਦੀ ਸਦਾ ਅਣ-ਬਣ ਬਣੀ ਰਹਿੰਦੀ ਹੈ। ਜਿਵੇਂ ਪਾਰਾ ਹੱਥ ਦੀ ਤਲੀ ਤੇ ਨਹੀਂ ਟਿਕਦਾ, ਤਿਵੇਂ ਚੰਚਲ ਬ੍ਰਿਤੀ ਭਟਕਦੀ ਰਹਿੰਦੀ ਹੈ। ਜੀਵ ਜੋ ਇਸ ਦਾ ਮਾਲਕ ਹੈ ਉਸ ਨੂੰ ਵੀ ਅਜਿਹੇ ਕੰਮ ਧੰਧੇ ਵਿਚ ਫਸਾਈ ਰੱਖਦੀ ਹੈ, ਜਿਥੋਂ ਉਹ ਆਸਾਨੀ ਨਾਲ ਬਾਹਰ ਨਹੀਂ ਨਿਕਲ ਸਕਦਾ। ਸਾਧਾਰਣ ਸੰਸਾਰਕ ਰੁਚੀ ਵਾਲਿਆਂ ਦੀ ਗੱਲ ਤਾਂ ਛੱਡੋ, ਇਹ ਜੋਗੀਆਂ, ਸੰਨਿਆਸੀਆਂ, ਸਿਧਾਂ, ਸਾਧਕਾਂ ਅਤੇ ਬੇਦ ਪਾਠ ਦੇ ਅਭਿਆਸੀਆਂ ਨੂੰ ਵੀ ਆਪਣੇ ਪੰਜੇ ਵਿਚੋਂ ਨਹੀਂ ਨਿਕਲਣ ਦਿੰਦੀ। ਇਸ ਦਾ ਕੰਮ ਜੀਵ ਨੂੰ ਭੋਗਾਂ ਦੀ ਪ੍ਰੇਰਨਾ ਦੇਣਾ ਹੈ। ਵੈਸੇ ਪ੍ਰਭੂ ਨੇ ਇਹ ਜੀਵ ਦੀ ਸਹਾਇਤਾ ਕਰਨ ਲਈ ਬਣਾਈ ਸੀ ਪਰ ਇਸ ਨੇ ਉਲਟਾ ਜੀਵ ਨੂੰ ਆਪਣੇ ਵਸ ਵਿਚ ਕਰ ਲਿਆ ਹੈ।

ਇਸ ਤੋਂ ਛੁਟਕਾਰਾ ਪਾਉਣ ਦਾ ਇਕੋ ਇਕ ਢੰਗ ਹੈ ਕਿ ਗੁਰੂ ਦੇ ਦੱਸੇ ਹੋਏ ਉਪਦੇਸ਼ ਨੂੰ ਕਮਾਉਣਾ। ਜਦੋਂ ਗੁਰੂ ਜੀ ਦੀ ਕਿਰਪਾ ਨਾਲ ਇਹ ਵਸ ਵਿਚ ਆਉਂਦੀ ਹੈ, ਫਿਰ ਮਾਲਕਣੀ ਨਹੀਂ ਬਣਦੀ, ਸੇਵਕਾਣੀ ਬਣ ਕੇ ਹੁਕਮ ਮੰਨਦੀ ਹੈ। ਆਗਿਆਕਾਰੀ ਸੁਘੜ ਸਰੂਪ ਬਣ ਜਾਂਦੀ ਹੈ। ਸਿਧਾਂਤ ਇਹ ਹੈ ਕਿ ਪਰਮਾਰਥ ਦੇ ਮਾਰਗ ਵਿਚ ਜਦੋਂ ਬ੍ਰਿਤੀ ਸ਼ੁਭ ਲੱਛਣਾਂ ਵਾਲੀ ਬਣ ਜਾਂਦੀ ਹੈ ਤਾਂ ਜੀਵਨ ਪੰਧ ਵਿਚ ਸਹਾਇਕ ਹੁੰਦੀ ਹੈ। ਸੋ, ਲੋੜ ਗੁਰੂ ਦੀ ਸ਼ਰਨ ਵਿਚ ਪੈਣ ਦੀ ਹੈ, ਜਿਥੋਂ ਇਸ ਨੂੰ ਕਾਬੂ ਕਰਨ ਦੀ ਸ਼ਕਤੀ ਮਿਲਦੀ ਹੈ।

**ਆਸਾ ਮਹਲਾ ੫ ॥ ਪ੍ਰਥਮੇ ਮਤਾ, ਜਿ ਪਤ੍ਰੀ ਚਲਾਵਉ ॥ ਦੁਤੀਏ ਮਤਾ, ਦੁਇ ਮਾਨੁਖ ਪਹੁਚਾਵਉ ॥ ਤ੍ਰਿਤੀਏ ਮਤਾ, ਕਿਛੁ ਕਰਉ ਉਪਾਇਆ ॥ ਮੈ ਸਭੁ ਕਿਛੁ ਛੋਡਿ, ਪ੍ਰਭ ਤੁਹੀ ਧਿਆਇਆ ॥ ੧ ॥ ਮਹਾ ਅਨੰਦ ਅਚਿੰਤ ਸਹਜਾਇਆ ॥ ਦੁਸਮਨ ਦੂਤ ਮੁਏ, ਸੁਖੁ ਪਾਇਆ ॥ ੧ ॥ ਰਹਾਉ ॥ ਸਤਿਗੁਰਿ ਮੋ ਕਉ ਦੀਆ ਉਪਦੇਸੁ ॥ ਜੀਉ ਪਿੰਡੁ ਸਭੁ ਹਰਿ ਕਾ ਦੇਸੁ ॥ ਜੋ ਕਿਛੁ ਕਰੀ, ਸੁ ਤੇਰਾ ਤਾਣੁ ॥ ਤੂੰ ਮੇਰੀ ਓਟ, ਤੂੰਹੈ ਦੀਬਾਣੁ ॥ ੨ ॥ ਤੁਧ ਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥ ਆਨ ਨ ਬੀਆ ਤੇਰੀ ਸਮਸਰਿ ॥ ਤੇਰੇ**

**ਸੇਵਕ ਕਉ, ਕਿਸ ਕੀ ਕਾਣਿ ॥ ਸਾਕਤੁ ਭੂਲਾ ਫਿਰੈ ਬੇਬਾਣਿ ॥ ੩ ॥ ਤੇਰੀ ਵਡਿਆਈ ਕਹੀ ਨ ਜਾਇ ॥ ਜਹ ਕਹ ਰਾਖਿ ਲੈਹਿ ਗਲਿ ਲਾਇ॥ ਨਾਨਕ ਦਾਸ ਤੇਰੀ ਸਰਣਾਈ ॥ ਪ੍ਰਭ ਰਾਖੀ ਪੈਜ, ਵਜੀ ਵਾਧਾਈ ॥ ੪ ॥ ੫ ॥**

ਉਚਾਰਨ ਸੇਧ

**ਬਿੰਦੀ ਸਹਿਤ:** ਚਲਾਵਉਂ, ਪਹੁਚਾਵਉਂ, ਕਰਉਂ, ਮਹਾਂ, ਕਰੀਂ, ਜਹਂ, ਕਹਂ, ਲੈਹਿਂ।

**ਨੋਟ-** ਸੰਪ੍ਰਦਾਈ ਟੀਕਾਕਾਰਾਂ ਨੇ 'ਚਲਾਵਉ' ਤੇ ਪਹੁੰਚਾਵਉ' ਦੇ ਪਦ ਅਰਥ 'ਤੁਸੀਂ ਚਲਾਵੋ' 'ਤੁਸੀਂ ਪਹੁੰਚਾਵਉ' ਅਨ ਪੁਰਖ ਵਿਚ ਕੀਤੇ ਹਨ ਜੋ ਕਿ ਠੀਕ ਨਹੀਂ ਹਨ ਕਿਉਂਕਿ ਇਹ ਉਤਮ ਪੁਰਖ ਦੇ ਲਖਾਇਕ ਹਨ, ਇਸ ਲਈ ਉਚਾਰਨ ਬਿੰਦੀ ਸਹਿਤ ਹੀ ਹੋਣਗੇ।

**ਪਦ ਅਰਥ:** ਮਤਾ=ਸਲਾਹ। ਪਤ੍ਰੀ=ਚਿੱਠੀ। ਚਲਾਵਉ=ਮੈਂ ਚਲਾਵਾਂ, ਭੇਜਾਂ। ਦੁਤੀਏ=ਦੂਜੀ। ਪਹੁਚਾਵਉ=ਮੈਂ ਪਹੁੰਚਾਵਾਂ, ਅਪੜਾਵਾਂ। ਤ੍ਰਿਤੀਏ=ਤੀਜੀ। ਕਰਉ ਉਪਾਇਆ=ਮੈਂ ਉਪਾਉ ਕਰਾਂ। ਤੁਹੀ=ਤੈਨੂੰ ਹੀ। ਅਚਿੰਤ=ਚਿੰਤਾ ਤੋਂ ਰਹਿਤ। ਸਹਜਾਇਆ=ਸਹਜ (ਅਡੋਲ) ਅਵਸਥਾ ਵਿਚ ਟਿੱਕ ਗਿਆ। ਦੂਤ=ਵੈਰੀ। ਜੀਉ ਪਿੰਡ=ਜਿੰਦ, ਸਰੀਰ। ਕਰੀ=ਮੈਂ ਕਰਦਾ ਹਾਂ। ਕੈ ਧਰਿ=ਕਿਸ ਪਾਸ। ਆਨ=ਹੋਰ। ਬੀਆ=ਦੂਜਾ। ਸਮਸਰਿ=ਬਰਾਬਰ, ਵਰਗਾ। ਕਾਣਿ=ਮੁਥਾਜੀ। ਸਾਕਤੁ=ਮਾਲਕ ਨਾਲੋਂ ਟੁੱਟਾ ਹੋਇਆ ਅਤੇ ਮਾਇਆ ਦਾ ਉਪਾਸ਼ਕ। ਬੇਬਾਣਿ=ਜੰਗਲ ਵਿਚ। ਜਹ ਕਹ=ਜਿਥੇ ਕਿਥੇ ਭਾਵ ਹਰ ਥਾਂ ਤੇ। ਗਲਿ=ਗਲੇ ਨਾਲ। ਪੈਜ=ਇਜ਼ਤ।

**ਅਰਥ:** ਜਿਹੜੀ ਪਹਿਲੀ ਸਾਲਾਹ (ਪਕਾਈ ਗਈ ਉਹ ਇਹ ਸੀ ਕਿ) ਮੈਂ (ਸੁਲਹੀ ਖਾਂ ਨੂੰ) ਚਿੱਠੀ (ਲਿਖ ਕੇ) ਭੇਜਾਂ। ਦੂਜੀ ਸਲਾਹ (ਇਹ ਦਿੱਤੀ ਗਈ ਕਿ ਚਿੱਠੀ ਭੇਜਣੀ ਠੀਕ ਨਹੀਂ, ਉਸ ਕੋਲ) ਮੈਂ ਦੋ ਆਦਮੀ (ਗਲਬਾਤ ਕਰਨ ਲਈ) ਭੇਜਾਂ। ਤੀਜੀ ਸਲਾਹ (ਇਹ ਸੀ ਕਿ ਜੇ ਇਹ ਦੋ ਗੱਲਾਂ ਪਸੰਦ ਨਹੀਂ ਤਾਂ ਹੋਰ ਕੋਈ) ਉਪਾਉ (ਯਤਨ) ਕਰਾਂ। (ਪਰ) ਹੇ ਪ੍ਰਭੂ! ਮੈਂ ਸਭ ਕੁਝ (ਭਾਵ ਸਾਰੇ ਹੀਲੇ ਵਸੀਲੇ) ਛੱਡ ਕੇ (ਕੇਵਲ) ਤੈਨੂੰ ਹੀ ਸਿਮਰਿਆ ਹੈ।੧।

(ਇਸ ਸਿਮਰਨ ਦਾ ਸਦਕਾ ਮੈਂ) ਅਤਿ ਅਨੰਦ ਅਤੇ ਅਚਿੰਤ ਸਹਿਜ (ਅਵਸਥਾ) ਵਿੱਚ (ਟਿੱਕ ਗਿਆ ਹਾਂ)। (ਸੁਲਹੀ ਖਾਂ ਵਰਗੇ) ਦੁਸ਼ਮਣ, ਵੈਰੀ (ਆਪੇ ਹੀ) ਮਰ ਗਏ ਅਤੇ (ਮੈਂ ਇਸ ਦੇ ਫਲਸਰੂਪ ਸਦੀਵੀ) ਸੁਖ ਪਾ ਲਿਆ ਹੈ।੧।ਰਹਾਉ।

ਮੈਨੂੰ ਸਤਿਗੁਰੂ ਨੇ (ਇਹ ਉਪਦੇਸ਼ ਦਿੱਤਾ ਹੈ ਕਿ ਇਹ) ਜਿੰਦ ਤੇ ਸਰੀਰ ਸਭ ਹਰੀ ਦਾ (ਆਪਣਾ) ਦੇਸ ਹੈ (ਭਾਵ ਉਸ ਦੀ ਮਾਲਕੀ ਹੈ)। (ਇਸ ਲਈ ਹੇ ਪ੍ਰਭੂ! ਮੈਂ) ਜੋ ਕੁਝ ਕਰਦਾ ਹਾਂ (ਉਹ) ਤੇਰਾ ਹੀ ਬਲ ਹੈ (ਭਾਵ ਤੇਰੇ ਆਸਰੇ ਤੇ ਕਰਦਾ ਹਾਂ)। ਤੂੰ ਹੀ ਮੇਰੀ ਓਟ, ਤੂੰ ਹੀ (ਮੇਰਾ) ਆਸਰਾ ਹੈਂ।੨।

ਹੇ ਪ੍ਰਭੂ! ਤੈਨੂੰ ਛੋੜ ਕੇ ਕਿਸ ਪਾਸ ਜਾਈਏ? (ਕਿਉਂਕਿ ਤੈਥੋਂ ਬਿਨਾਂ) ਹੋਰ ਦੂਜਾ ਕੋਈ (ਤੇਰੇ) ਬਰਾਬਰ ਦਾ ਨਹੀਂ ਹੈ। (ਹੇ ਪ੍ਰਭੂ!) ਤੇਰੇ ਸੇਵਕ ਨੂੰ ਕਿਸ ਦੀ ਮੁਥਾਜੀ ਹੈ? (ਭਾਵ ਕਿਸੇ ਦੀ ਨਹੀਂ)।

ਮਾਲਕ ਤੋਂ ਟੁੱਟਿਆ ਹੋਇਆ ਮਨੁੱਖ (ਐਵੇਂ) ਜੰਗਲਾਂ ਵਿਚ ਭਟਕਦਾ (ਦੁਖੀ ਹੋਇਆ) ਫਿਰਦਾ ਹੈ।੩।

(ਹੇ ਪ੍ਰਭੂ!) ਤੇਰੀ ਵਡਿਆਈ (ਮੈਥੋਂ) ਆਖੀ ਨਹੀਂ ਜਾ ਸਕਦੀ। ਜਿਥੇ ਕਿਥੇ (ਭਾਵ ਹਰ ਥਾਂ ਤੇ ਤੂੰ ਆਪਣੇ ਸੇਵਕ ਨੂੰ) ਗਲੇ ਨਾਲ ਲਾ ਕੇ ਰੱਖ ਲੈਂਦਾ ਹੈ। (ਹੇ ਪ੍ਰਭੂ!) ਦਾਸ ਨਾਨਕ ਤੇਰੀ ਸ਼ਰਣ ਵਿਚ ਹੈ। (ਇਸ ਤਰ੍ਹਾਂ) ਪ੍ਰਭੂ ਨੇ ਮੇਰੀ ਇਜ਼ਤ ਰੱਖ ਲਈ (ਜਿਸ ਕਰਕੇ ਹੁਣ ਮੈਨੂੰ) ਵਧਾਈ ਮਿਲ ਰਹੀ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਇਤਿਹਾਸਕ ਘਟਨਾ ਨਾਲ ਸੰਬੰਧਤ ਹੈ। ਸੁਲਹੀ ਖਾਂ ਜਦੋਂ ਦਿੱਲੀ ਤੋਂ ਆਪਣੇ ਨਾਲ ਕਾਫ਼ੀ ਸੈਨਾ ਲੈ ਕੇ ਗੁਰੂ ਸਾਹਿਬ ਉਤੇ ਹਮਲਾ ਕਰਨ ਲਈ ਆ ਰਿਹਾ ਸੀ ਤਾਂ ਸੰਗਤਾਂ ਵਿਚ ਬੜੀ ਖਲਬਲੀ ਮਚ ਗਈ ਸੀ ਕਿਉਂਕਿ ਗੁਰੂ ਸਾਹਿਬ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਕੋਈ ਉਪਰਾਲਾ ਨਹੀਂ ਕਰ ਰਹੇ ਸਨ। ਸਿੱਖਾਂ ਨੇ ਉਦੋਂ ਤਿੰਨ ਮਤੇ ਪਕਾਏ ਸਨ। ਪਹਿਲਾਂ, ਸਲਾਹ ਇਹ ਦਿੱਤੀ ਕਿ ਗੁਰਦੇਵ ਆਪ ਸੁਲਹੀ ਖਾਂ ਨੂੰ ਰਾਜ਼ੀਨਾਮੇ ਦੀ ਚਿੱਠੀ ਲਿਖ ਦਿਉ। ਦੂਜਾ, ਜੇ ਚਿੱਠੀ ਨਹੀਂ ਲਿਖਦੇ ਤਾਂ ਦੋ ਆਦਮੀ ਗੱਲਬਾਤ ਕਰਨ ਲਈ ਦਿੱਲੀ ਭੇਜ ਦਿਉ। ਤੀਜੀ, ਜੇ ਆਪ ਜੀ ਨੂੰ ਇਹ ਦੋਵੇਂ ਸਲਾਹਵਾਂ ਠੀਕ ਨਹੀਂ ਲਗੀਆਂ ਤਾਂ ਕੋਈ ਹੋਰ ਉਪਰਾਲਾ ਕਰੋ। ਪ੍ਰੰਤੂ ਸਤਿਗੁਰੂ ਅਡੋਲ ਰਹੇ ਅਤੇ ਆਪਣੇ ਹਿਰਦੇ ਦੀ ਗੁਹਜ ਗੱਲ ਇਉਂ ਖੋਲ੍ਹ ਕੇ ਦਸੀ। 'ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ' ਹਰੀ ਦੇ ਲੋਗਾਂ ਨੂੰ ਹਰੀ ਦਾ ਨਾਮ ਜਪਣ ਅਤੇ ਉਸ ਦੀ ਟੇਕ ਲੈਣ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ ਹੁੰਦਾ:-

**ਹਰਿ ਕੇ ਲੋਗ ਅਵਰ ਨਹੀ ਕਾਰਾ॥**
**ਸਾਚਉ ਠਾਕੁਰੁ, ਸਾਚੁ ਪਿਆਰਾ ॥** [ਪੰਨਾ ੬੮੬

(ਨੋਟ- ਇਸ ਘਟਨਾ ਨਾਲ ਸੰਬੰਧਤ ਕੁਝ ਹੋਰ ਸ਼ਬਦ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹਨ। ਵੇਖੋ ਪੰਨਾ ੭੧੪)।

**ਆਸਾ ਮਹਲਾ ੫ ॥ ਪਰਦੇਸੁ ਝਾਗਿ, ਸਉਦੇ ਕਉ ਆਇਆ ॥ ਵਸਤੁ ਅਨੂਪ ਸੁਣੀ ਲਾਭਾਇਆ ॥ ਗੁਣ ਰਾਸਿ ਬੰਨਿ ਪਲੈ ਆਨੀ ॥ ਦੇਖਿ ਰਤਨੁ ਇਹੁ ਮਨੁ ਲਪਟਾਨੀ ॥ ੧ ॥ ਸਾਹ, ਵਾਪਾਰੀ ਦੁਆਰੈ ਆਏ ॥ ਵਖਰੁ ਕਾਢਹੁ ਸਉਦਾ ਕਰਾਏ ॥ ੧ ॥ ਰਹਾਉ ॥ ਸਾਹਿ ਪਠਾਇਆ, ਸਾਹੈ ਪਾਸਿ ॥ ਅਮੋਲ ਰਤਨ, ਅਮੋਲਾ ਰਾਸਿ ॥ ਵਿਸਟੁ ਸੁਭਾਈ, ਪਾਇਆ ਮੀਤ ॥ ਸਉਦਾ ਮਿਲਿਆ, ਨਿਹਚਲ ਚੀਤ ॥ ੨ ॥ ਭਉ ਨਹੀ ਤਸਕਰ ਪਉਣ ਨ ਪਾਨੀ ॥ ਸਹਜਿ ਵਿਹਾਝੀ, ਸਹਜਿ ਲੈ ਜਾਨੀ ॥ ਸਤ ਕੈ ਖਟਿਐ, ਦੁਖੁ ਨਹੀ ਪਾਇਆ ॥ ਸਹੀ ਸਲਾਮਤਿ ਘਰਿ ਲੈ ਆਇਆ ॥ ੩ ॥ ਮਿਲਿਆ ਲਾਹਾ, ਭਏ ਅਨੰਦ ॥ ਧੰਨੁ ਸਾਹ ਪੂਰੇ ਬਖਸਿੰਦ ॥ ਇਹੁ ਸਉਦਾ, ਗੁਰਮੁਖਿ ਕਿਨੈ**

**ਵਿਰਲੈ ਪਾਇਆ ॥ ਸਹਲੀ ਖੇਪ ਨਾਨਕੁ ਲੈ ਆਇਆ ॥ ੪ ॥ ੬ ॥**

**ਪਦ ਅਰਥ:** ਪਰਦੇਸੁ=ਪਰਾਇਆ, ਓਪਰਾ ਦੇਸ ਭਾਵ ਅਨੇਕ ਜੋਨੀਆਂ ਦੇ ਗੇੜਿਆਂ ਵਾਲਾ ਦੇਸ਼। ਝਾਗਿ=ਔਖਾਂ ਝੱਲ ਕੇ ਦੁੱਖ ਕੱਟ ਕੇ। ਅਨੂਪ=ਅਦੁੱਤੀ, ਜੋ ਬਹੁਤ ਹੀ ਸੋਹਣੀ। ਲਾਭਾਇਆ=ਲਾਭ ਵਾਲੀ, ਲਾਭਦਾਇਕ। ਬੰਨਿ=ਬੰਨ ਕੇ। ਲਪਟਾਨੀ=ਲਪਟ ਪਿਆ, ਮੋਹਿਤ ਹੋ ਗਿਆ।੧। ਸਾਹ=ਹੇ ਸ਼ਾਹ (ਗੁਰੂ)!। ਦੁਆਰੈ=(ਤੇਰੇ) ਬੂਹੇ ਤੇ। ਵਖਰੁ ਕਾਢਹੁ=ਮਾਲ ਕੱਢੋ।੧।ਰਹਾਉ। ਸਾਹਿ=ਸ਼ਾਹ (ਪਰਮਾਤਮਾ) ਨੇ। ਪਠਾਇਆ=ਭੇਜਿਆ। ਸਾਹੈ ਪਾਸਿ=ਸ਼ਾਹ (ਗੁਰੂ) ਦੇ ਕੋਲ। ਅਮੋਲ=ਜਿਸ ਦਾ ਕੋਈ ਮੁਲ ਨਾ ਪੈ ਸਕੇ। ਵਿਸਟੁ=ਵਕੀਲ, ਵਿਚੋਲਾ। ਸੁਭਾਈ=ਚੰਗੇ ਸੁਭਾਅ ਵਾਲਾ। ਨਿਹਚਲ=ਅਡੋਲ।੨। ਭਉ=ਡਰ। ਤਸਕਰ=ਚੋਰ। ਵਿਹਾਝੀ=ਖ਼ਰੀਦੀ। ਲੈ ਜਾਨੀ=ਲੈ ਜਾਣੀ ਹੈ। ਸਤ ਕੈ ਖਟਿਐ=ਸਚ ਦੇ ਨਾਲ ਖੱਟਣ ਕਰਕੇ।੩। ਲਾਹਾ=ਲਾਭ। ਧੰਨੁ=ਧੰਨਤਾ ਯੋਗ। ਸਹਲੀ=ਲਾਹੇਵੰਦੀ। ਖੇਪ=ਵਣਜ ਦੀ ਵਸਤੂ।੪।

**ਅਰਥ:** ਹੇ ਸ਼ਾਹ ਗੁਰੂ! (ਅਨੇਕ ਜੋਨੀਆਂ ਦੇ ਗੇੜਿਆਂ ਵਾਲਾ) ਪਰਦੇਸ (ਬੜੀਆਂ) ਔਖਾਂ ਝੱਲ ਕੇ (ਮੈਂ ਨਾਮ ਦੇ) ਸਉਦੇ ਵਾਸਤੇ (ਤੇਰੇ ਕੋਲ) ਆਇਆ ਹਾਂ। (ਮੈਂ ਸੁਣਿਆ ਹੈ ਕਿ ਇਹ) ਵਸਤੂ ਬਹੁਤ ਸੋਹਣੀ ਅਤੇ ਲਾਭਦਾਇਕ ਹੈ। (ਮੈਂ ਸ਼ੁਭ) ਗੁਣਾਂ ਦੀ ਮੂੜੀ (ਆਪਣੀ) ਪੱਲੇ ਨਾਲ ਬੰਨ੍ਹ ਕੇ ਲਿਆਂਦੀ ਹੈ। (ਪ੍ਰਭੂ ਦਾ ਨਾਮ ਰੂਪੀ) ਰਤਨ ਵੇਖ ਕੇ (ਮੇਰਾ) ਇਹ ਮਨ ਮੋਹਿਤ ਹੋ ਗਿਆ ਹੈ।੧।

ਹੇ ਸ਼ਾਹ (ਗੁਰੂ ਜੀ!) ਤੇਰੇ ਬੂਹੇ ਤੇ (ਨਾਮ ਦੇ) ਵਪਾਰੀ (ਸਿੱਖ) ਆਏ ਹਨ। (ਤੁਸੀਂ) ਮਾਲ (ਵਸਤੂ ਨੂੰ ਬਾਹਰ) ਕੱਢੋ, ਸੌਦਾ ਬਣਾਉ।੧।ਰਹਾਉ।

(ਹੇ ਭਾਈ!) ਸ਼ਾਹ (ਪਰਮਾਤਮਾ) ਨੇ ਮੈਨੂੰ (ਨਾਮ ਰੂਪੀ) ਅਮੋਲਕ ਰਤਨ (ਅਤੇ) ਅਮੋਲਕ ਪੂੰਜੀ (ਲੈਣ ਲਈ) ਸ਼ਾਹ-ਗੁਰੂ ਕੋਲ ਭੇਜਿਆ। (ਜਦ ਮਾਲਕ ਦੀ ਮਿਹਰ ਹੋਈ) ਸ੍ਰੇਸ਼ਟ ਸੁਭਾਅ ਵਾਲਾ ਵਿਚੋਲਾ ਮਿੱਤਰ (ਭਾਵ ਸਤਿਗੁਰੂ) ਪਾ ਲਿਆ। (ਉਦੋਂ ਰਤਨ ਰੂਪੀ) ਸੌਦਾ ਮਿਲ ਗਿਆ (ਅਤੇ ਮੇਰਾ) ਚਿੱਤ (ਨਾਮ ਪਦਾਰਥ ਪਾ ਕੇ) ਅਡੋਲ ਹੋ ਗਿਆ।੨।

(ਇਸ ਨਾਮ ਰੂਪੀ ਰਤਨ ਨੂੰ) ਨਾ ਚੋਰਾਂ ਦਾ ਡਰ ਹੈ, ਨਾ ਹਵਾ ਅਤੇ ਪਾਣੀ ਦਾ (ਡਰ ਹੈ, ਭਾਵ ਹਵਾ ਉਡਾ ਨਹੀਂ ਸਕਦੀ ਅਤੇ ਪਾਣੀ ਡੋਬ ਨਹੀਂ ਸਕਦਾ)। ਸਹਜ (ਭਾਵ ਗੁਰੂ ਜੀ ਦੇ ਗਿਆਨ) ਦੁਆਰਾ (ਨਾਮ ਰੂਪੀ ਵਸਤੂ) ਖ਼ਰੀਦੀ ਹੈ ਅਤੇ ਅਡੋਲ ਹੀ (ਇਹ ਵਸਤੂ ਆਪਣੇ ਨਾਲ) ਲੈ ਜਾਣੀ ਹੈ। ਸੱਚ (ਧਰਮ) ਦੇ ਖੱਟਣ ਨਾਲ (ਮੈਂ ਕਿਸੇ ਪ੍ਰਕਾਰ ਦਾ) ਦੁਖ ਨਹੀਂ ਪਾਇਆ। (ਫਿਰ ਇਹ ਵਸਤੂ) ਸਹੀ ਸਲਾਮਤ (ਭਾਵ ਠੀਕ ਠਾਕ ਸਾਂਭ ਕੇ ਆਪਣੇ ਹਿਰਦੇ ਰੂਪੀ) ਘਰ ਵਿਚ ਲੈ ਆਇਆ ਹਾਂ।੩।

(ਸਾਨੂੰ ਇਹ ਸੌਦਾ ਖ਼ਰੀਦਣ ਕਰਕੇ ਬਹੁਤ ਆਤਮਿਕ) ਲਾਭ ਪ੍ਰਾਪਤ ਹੋਇਆ ਹੈ (ਅਤੇ ਅਸੀਂ) ਅਨੰਦ ਹੋ ਗਏ ਹਾਂ। ਸ਼ਾਹ (ਪਾਰਬ੍ਰਹਮ ਗੁਰੂ) ਧੰਨਤਾ (ਯੋਗ ਅਤੇ) ਪੂਰੀਆਂ ਬਖਸ਼ਿਸ਼ਾਂ ਕਰਨ ਵਾਲੇ ਹਨ। (ਇਹ ਨਾਮ ਰਤਨ ਰੂਪੀ) ਸੌਦਾ ਗੁਰੂ ਦੇ ਰਾਹੀਂ ਕਿਸੇ ਵਿਰਲੇ (ਗੁਰਮੁਖ) ਨੇ ਪਾਇਆ ਹੈ। (ਇਸ ਤਰ੍ਹਾਂ) ਨਾਨਕ (ਭਾਵ ਪੰਜਵਾਂ ਸਰੂਪ ਅਰਜਨ ਗੁਰੂ) ਲਾਹੇਵੰਦੀ (ਨਾਮ ਰੂਪੀ) ਵਸਤੂ (ਖੱਟ ਕੇ) ਲੈ ਆਇਆ ਹੈ।੪।੬।

## ਅਰਥ ਭੇਦ ਅਤੇ ਨਿਰਣੈ

**ਵਿਸਟੁ ਸੁਭਾਈ ਪਾਇਆ ਮੀਤ ॥**

ਵਖ ਵਖ ਅਰਥ:

੧- ਜਬ ਮਿਤ੍ਰ (ਵਿਸਟ) ਵਕੀਲ ਸਤਿਗੁਰੂ (ਸੁਭਾਈ) ਸੁਭਾਇਮਾਨ ਪਾਯਾ। [ਫ਼.ਸ.

੨- ਹੇ ਮਿਤ੍ਰ! (ਜਦ) (ਭਾਈ) ਪ੍ਰੇਮ ਨੂੰ (ਵਿਸਟ) ਵਿਚੋਲਾ ਪਾਇਆ। [ਪੰ. ਨਰੈਣ ਸਿੰਘ

੩- ਹੇ ਮਿਤ੍ਰ! (ਇਸ ਵੇਲੇ ਮੈਂ) ਸੁਹਣੇ ਪ੍ਰੇਮ ਨੂੰ ਵਿਚੋਲਾ ਪਾਇਆ ਹੈ। [ਸੰ.ਪੋ.

੪- ਚੰਗੇ ਸੁਭਾਅ ਵਾਲਾ ਵਕੀਲ ਮਿਲਿਆ ਹੈ। [ਸ਼ਬਦਾਰਥ

੫- ਪਰਮਾਤਮਾ ਦੀ ਮੇਹਰ ਨਾਲ ਮੈਨੂੰ ਪਿਆਰ ਭਰੇ ਹਿਰਦੇ ਵਾਲਾ ਵਿਚੋਲਾ ਮਿਤ੍ਰ ਮਿਲ ਪਿਆ ਹੈ। [ਦਰਪਣ

੫- 'ਮਹਾਨ ਕੋਸ਼' ਵਿਚ 'ਸੁਭਾਈ' ਪਦ ਦੇ ਅਰਥ ਇਸ ਤਰ੍ਹਾਂ ਕੀਤੇ ਗਏ ਹਨ:-

ਵਿ- ਉਤਮ ਭਾਵ ਵਾਲਾ। ਜਿਸ ਦਾ ਆਸ਼ਯ ਅੱਛਾ ਹੈ 'ਸੋਈ ਪੁਰਖ ਸੁਭਾਈ' (ਸੋ: ਮ: ੫) ੨ ਨੇਕ ਭਾਈ (ੜ: ਕ੍ਰਿ ਵਿ- ਸੁਭਾਵਿਕ, ਸੁਤਹ) ਬਿਨਾਂ ਯਤਨ 'ਨਾਨਕ ਮਿਲਣ ਸੁਭਾਈ ਜੀਉ' (ਮਾਝ ਮ: ੫) ੪-ਸੁਭਾਵਿਕ ਹੀ, ਆਪਣੇ ਸਹਜ ਧਰਮ ਅਨੁਸਾਰ 'ਜੈਸੇ ਬਾਲਕ ਭਾਇ ਸੁਭਾਈ ਲਖ ਅਪਰਾਧ ਕਮਾਵੈ' (ਸੋਰ ਮ: ੫) ਸੰਗਯਾ-ਸੌਭਾਗਯਤਾ ਖੁਸ਼ਨਸੀਬੀ 'ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ' (ਗਉ ਰਵਿ)

**ਨਿਰਣੈ:** ਉਪਰੋਕਤ ਅੰਕਿਤ ਅਰਥਾਂ ਦਾ ਅਧਿਐਨ ਕਰਨ ਮਗਰੋਂ ਮਹਾਨ ਕੋਸ਼ ਦੇ ਆਧਾਰ ਤੇ 'ਸੁਭਾਈ' ਪਦ ਦੇ ਅਰਥ ਸ੍ਰੇਸ਼ਟ ਭਾਉ ਵਾਲਾ ਕਰਨਾ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸ਼ਾਹ ਅਤੇ ਵਪਾਰੀ ਦਾ ਰੂਪਕ ਸਾਹਮਣੇ ਰੱਖ ਕੇ ਜੀਵ ਰੂਪੀ ਜਗਿਆਸੂ ਨੂੰ ਨਾਮ ਖ਼ਰੀਦਣ ਦਾ ਵਲ ਦੱਸਿਆ ਹੈ। ਨਾਮ ਰੂਪੀ ਸੌਦਾ ਗੁਰੂ ਵਿਚੋਲੇ ਤੋਂ ਬਿਨਾਂ ਨਹੀਂ ਖ਼ਰੀਦਿਆ ਜਾ ਸਕਦਾ। ਗੁਰਬਾਣੀ ਵਿਚ ਅੰਕਿਤ ਹੈ:-

**ਗੁਰਮੁਖਿ ਸਭੁ ਵਾਪਾਰੁ ਭਲਾ, ਜੇ ਸਹਜੇ ਕੀਜੈ ਰਾਮ ॥** [ਪੰਨਾ ੫੬੮

ਨਾਮ ਤੌਖਲੇ ਵਿਚ ਨਹੀਂ ਜਪਿਆ ਜਾਂਦਾ। ਮਨ ਦੇ ਟਿਕਾਉ ਦੀ ਲੋੜ ਹੈ। ਸਹਜ ਅਤੇ ਸਤ ਦੀ ਕਮਾਈ ਨਾਲ ਖੱਟੇ ਹੋਏ ਧਨ ਨੂੰ ਚੋਰ, ਹਵਾ ਜਾਂ ਪਾਣੀ ਕੋਈ ਵੀ ਨਹੀਂ ਲਿਜਾ ਸਕਦਾ। ਇਹ ਨਾਮ ਰੂਪੀ ਸੌਦਾ ਗੁਰੂ ਜੀ ਦੀ ਕਿਰਪਾ ਨਾਲ ਕਿਸੇ ਵਿਰਲੇ ਜਗਿਆਸੂ ਨੂੰ ਹੀ ਮਿਲਦਾ ਹੈ:-

**ਇਹੁ ਵਾਪਾਰੁ ਵਿਰਲਾ ਵਾਪਾਰੈ॥ ਨਾਨਕ ਤਾ ਕੈ ਸਦ ਬਲਿਹਾਰੈ॥** [ਪੰਨਾ ੨੮੩

ਸਿਧਾਂਤ ਇਹ ਹੈ ਕਿ ਇਸ ਅਮੁਲ ਵਾਪਾਰ ਦਾ ਦਾਤਾ ਕੇਵਲ ਸਤਿਗੁਰੂ ਹੈ ਜੋ ਪੂਰਾ ਮਿਹਰਵਾਨ ਅਤੇ ਸਦ ਬਖਸ਼ਿੰਦ ਹੈ। ਗੁਰੂ ਦੀ ਕਿਰਪਾ ਨਾਲ ਹੀ ਇਹ ਖੇਪ ਸਵੱਲੀ ਖ਼ਰੀਦੀ ਜਾਂਦੀ ਹੈ:-

**ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ, ਹਥਿ ਚਰਿਓ ਲਾਲ ਅਗਾਮਾ॥** [ਪੰਨਾ ੧੨੧੧

ਆਸਾ ਮਹਲਾ ੫ ॥ ਗੁਨੁ ਅਵਗਨੁ ਮੇਰੋ, ਕਛੁ ਨ ਬੀਚਾਰੋ ॥ ਨਹ ਦੇਖਿਓ ਰੂਪ ਰੰਗ ਸੀਂਗਾਰੋ ॥ ਚਜ ਅਚਾਰ ਕਿਛੁ ਬਿਧਿ ਨਹੀ ਜਾਨੀ ॥ ਬਾਹ ਪਕਰਿ ਪ੍ਰਿਅ ਸੇਜੈ ਆਨੀ ॥ ੧ ॥ ਸੁਨਿਬੋ ਸਖੀ, ਕੰਤਿ ਹਮਾਰੋ ਕੀਅਲੋ ਖਸਮਾਨਾ ॥ ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ, ਕਿਆ ਜਾਨੈ ਇਹੁ ਲੋਕੁ ਅਜਾਨਾ ॥ ੧ ॥ ਰਹਾਉ ॥ ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥ ਕੰਤੁ ਮਿਲਿਓ, ਮੇਰੋ ਸਭੁ ਦੁਖੁ ਜੋਹਿਓ॥ ਆਂਗਨਿ ਮੇਰੈ ਸੋਭਾ ਚੰਦ॥ ਨਿਸਿ ਬਾਸੁਰ, ਪ੍ਰਿਅ ਸੰਗਿ ਅਨੰਦ ॥ ੨ ॥ ਬਸਤ੍ਰ ਹਮਾਰੇ ਰੰਗਿ ਚਲੂਲ ॥ ਸਗਲ ਆਭਰਣ ਸੋਭਾ ਕੰਠਿ ਫੂਲ ॥ ਪ੍ਰਿਅ ਪੇਖੀ ਦ੍ਰਿਸਟਿ, ਪਾਏ ਸਗਲ ਨਿਧਾਨ ॥ ਦੁਸਟ ਦੂਤ ਕੀ ਚੂਕੀ ਕਾਨਿ ॥ ੩ ॥ ਸਦ ਖੁਸੀਆ, ਸਦਾ ਰੰਗ ਮਾਣੇ ॥ ਨਉਨਿਧਿ ਨਾਮੁ, ਗ੍ਰਿਹ ਮਹਿ ਤ੍ਰਿਪਤਾਨੇ ॥ ਕਹੁ ਨਾਨਕ, ਜਉ ਪਿਰਹਿ ਸੀਗਾਰੀ ॥ ਥਿਰੁ ਸੋਹਾਗਨਿ, ਸੰਗਿ ਭਤਾਰੀ ॥ ੪ ॥ ੭ ॥

ਉਚਾਰਨ ਸੇਧ

**ਬਿੰਦੀ ਸਹਿਤ:** ਬਾਂਹ, ਖੁਸ਼ੀਆਂ, ਪਿਰਹਿੰ,

**ਪਦ ਅਰਥ:** ਬੀਚਾਰੋ=ਵਿਚਾਰਿਆ। ਚਜ=ਜਾਚ। ਅਚਾਰ=(ਸ੍ਰੇਸ਼ਟ) ਜੀਵਨ ਜਾਚ। ਬਿਧਿ=ਤਰੀਕਾ। ਪਕਰਿ=ਪਕੜ (ਫੜ ਕੇ)। ਪ੍ਰਿਅ=ਪਿਆਰੇ ਨੇ। ਸੁਨਿਬੋ ਸਖੀ=ਹੇ ਸਖੀ! ਸੁਣ। ਕੰਤਿ=ਕੰਤ (ਖਸਮ) ਨੇ। ਕੀਅਲੋ=ਕੀਤਾ। ਖਸਮਾਨਾ=ਸੰਭਾਲ। ਕਰੁ ਮਸਤਕਿ ਧਾਰਿ=ਮੱਥੇ ਤੇ ਹੱਥ ਰੱਖ ਕੇ। ਸੁਹਾਗੁ=ਸੁਭਾਗ, ਖੁਸ਼ਨਸੀਬ। ਸੋਹਿਓ=ਸੁਹਾਇਆ, ਚਮਕਿਆ। ਜੋਹਿਓ=ਦੂਰ ਹੋ ਗਿਆ। ਆਂਗਨਿ=(ਹਿਰਦੇ ਰੂਪ) ਵਿਹੜੇ ਵਿਚ। ਸੋਭਾ ਚੰਦ=ਸੋਭਾ ਦਾ ਚੰਨ। ਨਿਸਿ=ਰਾਤ। ਬਾਸੁਰ=ਦਿਨ। ਰੰਗਿ ਚਲੂਲ=ਗੂੜ੍ਹੇ ਲਾਲ ਰੰਗ ਵਿਚ। ਆਭਰਣ=ਗਹਿਣੇ। ਕੰਠਿ ਫੂਲ=ਗੱਲ ਵਿਚ ਫੁਲਾਂ ਦੇ ਹਾਰ। ਨਿਧਾਨ=ਖਜ਼ਾਨੇ। ਦੁਸਟ ਦੂਤ=ਕਾਮ ਆਦਿਕ ਵੈਰੀ। ਚੂਕੀ ਕਾਨਿ=ਮੁਥਾਜੀ ਦੂਰ ਹੋ ਗਈ। ਮਾਣੇ=ਭੋਗੇ। ਪਿਰਹਿ=ਪਤੀ ਨੇ। ਸੀਗਾਰੀ=ਸਜਾ ਦਿੱਤੀ। ਸੰਗਿ ਭਤਾਰੀ=ਭਰਤੇ ਦੇ ਨਾਲ ਮਿਲ ਕੇ।

**ਅਰਥ:** ਹੇ ਸਖੀ! (ਮੇਰੇ ਮਾਲਕ ਨੇ) ਮੇਰੇ (ਕਿਸੇ) ਗੁਣ ਤੇ ਅਵਗਣ ਨੂੰ ਨਹੀਂ ਵਿਚਾਰਿਆ। (ਮੇਰੇ) ਰੂਪ ਰੰਗ (ਅਤੇ ਹਾਰ) ਸ਼ਿੰਗਾਰ ਨੂੰ ਵੀ ਨਹੀਂ ਵੇਖਿਆ। ਸ੍ਰੇਸ਼ਟ ਆਚਾਰ ਦੀ ਜਾਚ (ਜਾਂ ਹੋਰ) ਕੋਈ ਚੰਗੀ ਜੀਵਨ ਬਿਧੀ ਵਲ ਵੀ ਧਿਆਨ ਨਹੀਂ ਦਿੱਤਾ। (ਫਿਰ ਵੀ) ਪਤੀ ਨੇ ਬਾਹੋਂ ਫੜ ਕੇ (ਮੈਨੂੰ ਆਪਣੀ) ਸੇਜਾ ਉਤੇ ਲੈ ਆਂਦਾ।੧।

ਹੇ ਸਖੀ! ਸੁਣੋ, ਮੇਰੇ ਕੰਤ ਨੇ ਮੇਰਾ ਖਸਮਾਨਾ ਕੀਤਾ (ਭਾਵ ਮੈਨੂੰ ਸੰਭਾਲਿਆ ਤੇ) ਅਪਣਾਇਆ ਹੈ। (ਕੰਤ ਨੇ ਆਪਣਾ ਕੋਮਲ ਅਤੇ ਕਿਰਪਾ ਭਰਿਆ) ਹੱਥ ਮੇਰੇ ਮੱਥੇ ਤੇ ਰੱਖ ਕੇ (ਮੈਨੂੰ) ਆਪਣਾ ਜਾਣ

ਕੇ ਰੱਖ ਲਿਆ ਹੈ, (ਪਰ) ਇਹ ਅਣਜਾਣ ਲੋਕ (ਇਸ ਗੱਲ ਨੂੰ) ਕਿਵੇਂ ਸਮਝ ਸਕਦੇ ਹਨ? (ਭਾਵ ਨਹੀਂ ਜਾਣਦੇ)।੧।ਰਹਾਉ।

(ਹੇ ਸਖੀ!) ਹੁਣ ਮੇਰਾ ਸੁਭਾਗ ਸੋਹਣਾ ਚਮਕਿਆ ਹੈ, (ਭਾਵ ਮੈਂ ਖੁਸ਼ ਨਸੀਬ ਹਾਂ ਕਿਉਂਕਿ ਮੈਨੂੰ) ਕੰਤ ਮਿਲ ਪਿਆ ਹੈ (ਜਿਸ ਦੀ ਬਰਕਤ ਨਾਲ) ਮੇਰਾ ਸਾਰਾ ਦੁਖ ਦੂਰ ਹੋ ਗਿਆ ਹੈ। ਮੇਰੇ ਹਿਰਦੇ ਰੂਪ ਵਿਹੜੇ ਵਿਚ (ਮਾਨੋ) ਸ਼ੋਭਾ ਦਾ ਚੰਨ (ਚੜ੍ਹ ਪਿਆ ਹੈ)। (ਹੁਣ ਮੈਂ) ਰਾਤ ਦਿਨ ਪਿਆਰੇ ਪਤੀ ਨਾਲ ਅਨੰਦ (ਮਾਣ ਰਹੀ ਹਾਂ)।੨।

(ਹੇ ਸਖੀ! ਮੇਰੇ) ਕਪੜੇ ਗੂੜ੍ਹੇ ਲਾਲ ਰੰਗ ਵਿਚ (ਰੰਗੇ ਹੋਏ ਹਨ), ਸਾਰੇ ਗਹਿਣੇ ਅਤੇ ਗੱਲ ਵਿੱਚ ਫੁੱਲਾਂ ਦੇ ਹਾਰ ਸੋਭਾ ਦੇ ਰਹੇ ਹਨ। (ਜਦ) ਪਤੀ ਨੇ (ਮੈਨੂੰ ਮਿਹਰ ਦੀ) ਨਜ਼ਰ ਨਾਲ ਵੇਖਿਆ (ਤਾਂ ਮੈਨੂੰ) ਸਾਰੇ ਖਜ਼ਾਨੇ ਪ੍ਰਾਪਤ ਹੋ ਗਏ (ਅਤੇ) ਦੁਸ਼ਟਾਂ ਵੈਰੀਆਂ ਦੀ ਮੁਥਾਜੀ ਦੂਰ ਹੋ ਗਈ।੩।

(ਹੇ ਸਖੀ! ਹੁਣ) ਸਦੀਵੀ ਖੁਸ਼ੀਆਂ ਅਤੇ ਸਦਾ ਲਈ (ਆਤਮਿਕ) ਅਨੰਦ ਮਾਣੇ ਜਾ ਰਹੇ ਹਨ (ਭਾਵ ਮੇਰੀ ਮੌਜ ਬਣੀ ਹੋਈ ਹੈ)। ਨੌ ਨਿਧਾਂ ਤੋਂ (ਵੱਧ ਕੀਮਤੀ ਭਾਵ ਅਮੋਲਕ) ਨਾਮ (ਹਿਰਦੇ ਰੂਪ) ਘਰ ਵਿਚ (ਆ ਗਿਆ ਹੈ ਜਿਸ ਕਰਕੇ ਸਭ ਇੰਦਰੇ) ਤ੍ਰਿਪਤ ਹੋ ਗਏ ਹਨ। ਨਾਨਕ! ਆਖ ਜਦ ਪਤੀ ਨੇ (ਮੈਨੂੰ) ਸ਼ਿੰਗਾਰ ਦਿੱਤਾ (ਮੈਂ) ਗੁਰੂ ਨਾਲ ਜੁੜ ਕੇ (ਸਦਾ) ਥਿਰ (ਰਹਿਣ ਵਾਲੀ) ਸੁਹਾਗਣ ਇਸਤਰੀ ਹੋ ਗਈ ਹਾਂ।੪।੭।

## ਅਰਥ ਭੇਦ ਅਤੇ ਨਿਰਣੈ

**ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ॥**

ਵਖ ਵਖ ਅਰਥ:

੧- ਮੇਰਾ ਵਿਛੋੜੇ ਕਾ ਜਿਤਨਾ ਦੁਖੁ ਥਾ ਸੋ ਸਭੁ (ਜੋਹਿਓ) ਕਾਟਿਆ ਹੈ। [ਫ.ਸ., ਸੰ.ਪੋ.

੨- ਗਹੁ ਨਾਲ ਤਕਿਆ (ਦੂਰ ਕਰਨ ਲਈ)। [ਸ਼ਬਦਾਰਥ

੩- ਮੇਰਾ ਪ੍ਰਭੂ ਪਤੀ ਮੈਨੂੰ ਮਿਲਿ ਪਿਆ ਹੈ, ਉਸ ਨੇ ਮੇਰਾ ਸਾਰਾ ਰੋਗ ਗਹੁ ਨਾਲ ਤੱਕ ਲਿਆ ਹੈ। [ਦਰਪਣ

੪- ਦੇਖੋ ਜੋਹਨ। ੨. ਦੂਰ ਹੋਇਆ, ਮਿਟਿਆ।

'ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ॥' (ਸ੍ਰੀ ਛੰਤ ਮ:) [ਮ.ਕੋ.

**ਨਿਰਣੈ:** ਜਦੋਂ ਪ੍ਰੀਤਮ ਦਾ ਮਿਲਾਪ ਹੋ ਜਾਵੇ, ਦੁਖਾਂ ਦੀ ਥਾਂ ਨਹੀਂ ਰਹਿੰਦੀ। ਉਥੇ ਤਾਂ 'ਦੁਖ ਨਾਠੇ ਸੁਖ ਸਹਜਿ ਸਮਾਏ, ਅਨਦ ਅਨਦ ਗੁਣ ਗਾਇਆ... ਕਹੁ ਨਾਨਕੁ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ॥' (ਪੰਨਾ ੧੨੧੯) ਵਾਲੀ ਹਾਲਤ ਹੋ ਜਾਂਦੀ ਹੈ। ਇਸ ਵਿਚ ਸ਼ੱਕ ਨਹੀਂ 'ਜੋਹ' ਦੇ ਅਰਥ 'ਵੇਖਣਾ' ਹਨ, ਜਿਵੇਂ 'ਚੂਕੈ ਜਮ ਕੀ ਜੋਹ' ਪਰ ਪ੍ਰਕਰਣ ਅਨੁਸਾਰ ਇਥੇ ਮਹਾਨ ਕੋਸ਼ ਵਾਲੇ ਅਰਥ 'ਦੂਰ ਹੋਇਆ' ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਮੁਖ ਜੀਵ-ਇਸਤਰੀ ਆਪਣੀ ਆਤਮਿਕ ਅਵਸਥਾ ਦਾ ਵਰਣਨ ਗੁਰਮੁਖ ਸਹੇਲੀ ਅੱਗੇ ਕਰ ਰਹੀ ਹੈ। ਜੀਵ ਇਸਤਰੀ ਪਤੀ ਦੇ ਮਿਲਾਪ ਮਗਰੋਂ 'ਆਂਗਨਿ ਮੇਰੈ ਸੋਭਾ ਚੰਦ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ' ਆਖ ਕੇ ਆਪਣੇ ਹਿਰਦੇ ਦੀ ਖੁਸ਼ੀ ਦਾ ਪ੍ਰਗਟਾਵਾ ਕਰ ਰਹੀ ਹੈ। ਅੰਤ ਵਿਚ ਆਪਣੇ ਗੁਣਾਂ ਤੇ ਕੋਈ ਮਾਣ ਨਹੀਂ ਕੀਤਾ ਸਗੋਂ 'ਕਹੁ ਨਾਨਕ ਜੀਉ ਪਿਰਹਿ ਸੀਗਾਰੀ॥ ਥਿਰੁ ਸੋਹਾਗਨਿ ਸੰਗਿ ਭਤਾਰੀ' ਵਾਲੀ ਅਵਸਥਾ 'ਪ੍ਰਿਅ ਪੇਖੀ ਦ੍ਰਿਸਟਿ, ਪਾਏ ਸਗਲ ਨਿਧਾਨ' ਦਾ ਸੂਚਕ ਹੈ।

**ਸਿਧਾਂਤ ਇਹ ਹੈ ਕਿ ਪਤੀ ਪਰਮੇਸ਼ਰ ਦੀ ਮਿਹਰ ਦਾ ਸਦਕਾ ਹੀ ਜੀਵ ਇਸਤਰੀ ਨੂੰ ਖੁਸ਼ੀਆਂ ਭਰਿਆ ਜੀਵਨ ਨਸੀਬ ਹੁੰਦਾ ਹੈ, ਉਸ ਦੇ ਸਾਰੇ ਦੁਖ ਕਲੇਸ਼ ਨਾਸ਼ ਹੋ ਜਾਂਦੇ ਹਨ।**

**ਆਸਾ ਮਹਲਾ ੫ ॥ ਦਾਨੁ ਦੇਇ ਕਰਿ ਪੂਜਾ ਕਰਨਾ ॥ ਲੈਤ ਦੇਤ ਉਨੁ ਮੂਕਰਿ ਪਰਨਾ ॥ ਜਿਤੁ ਦਰਿ, ਤੁਮੑ ਹੈ ਬ੍ਰਾਹਮਣ ਜਾਣਾ ॥ ਤਿਤੁ ਦਰਿ, ਤੂੰ ਹੀ ਹੈ ਪਛੁਤਾਣਾ ॥ ਐਸੇ ਬ੍ਰਾਹਮਣ ਡੂਬੇ ਭਾਈ ॥ ਨਿਰਾਪਰਾਧ ਚਿਤਵਹਿ ਬੁਰਿਆਈ ॥੧॥ਰਹਾਉ॥ ਅੰਤਰਿ ਲੋਭੁ, ਫਿਰਹਿ ਹਲਕਾਏ ॥ ਨਿੰਦਾ ਕਰਹਿ, ਸਿਰਿ ਭਾਰੁ ਉਠਾਏ ॥ ਮਾਇਆ ਮੂਠਾ, ਚੇਤੈ ਨਾਹੀ ॥ ਭਰਮੇ ਭੂਲਾ, ਬਹੁਤੀ ਰਾਹੀ ॥੨॥ ਬਾਹਰਿ, ਭੇਖ ਕਰਹਿ ਘਨੇਰੇ ॥ ਅੰਤਰਿ, ਬਿਖਿਆ ਉਤਰੀ ਘੇਰੇ ॥ ਅਵਰ ਉਪਦੇਸੈ, ਆਪਿ ਨ ਬੂਝੈ ॥ ਐਸਾ ਬ੍ਰਾਹਮਣੁ ਕਹੀ ਨ ਸੀਝੈ ॥੩॥ ਮੂਰਖ ਬਾਮਣ, ਪ੍ਰਭੂ ਸਮਾਲਿ ॥ ਦੇਖਤ ਸੁਨਤ ਤੇਰੈ ਹੈ ਨਾਲਿ ॥ ਕਹੁ ਨਾਨਕ, ਜੇ ਹੋਵੀ ਭਾਗੁ ॥ ਮਾਨੁ ਛੋਡਿ, ਗੁਰਚਰਣੀ ਲਾਗੁ ॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਿਤਵਹਿੰ, ਫਿਰਹਿੰ, ਕਰਹਿੰ, ਕਹੀਂ, ਰਾਹੀਂ।

**ਪਦ ਅਰਥ:** ਮੂਕਰਿ ਪਰਨਾ=ਮੁਕਰ ਜਾਣਾ। ਜਿਤੁ ਦਰਿ=ਜਿਸ (ਪ੍ਰਭੂ ਦੇ) ਦਰ ਤੇ। ਨਿਰਾਪਰਾਧ=ਨਿਰ ਅਪਰਾਧੀ, ਨਿਰਦੋਸ਼। ਚਿਤਵਹਿ=ਚਿਤਵਦੇ, ਸੋਚਦੇ ਹਨ। ਹਲਕਾਏ=ਹਲਕੇ ਹੋਏ। ਮੂਠਾ=ਠੱਗਿਆ ਹੋਇਆ। ਭੇਖ=ਵੇਸ, ਵਿਖਾਵੇ। ਘਨੇਰੇ=ਬਹੁਤ। ਬਿਖਿਆ=ਮਾਇਆ। ਘੇਰੇ=ਘੇਰ ਕੇ। ਕਹੀ ਨ ਸੀਝੈ=ਕਿਤੇ ਵੀ ਸਫਲ ਨਹੀਂ ਹੁੰਦਾ। ਬਾਮਣ=ਹੇ ਬ੍ਰਾਹਮਣ!। ਸਮਾਲਿ=ਯਾਦ ਕਰ। ਮਾਨੁ=ਅਹੰਕਾਰ।

**ਅਰਥ:** (ਹੇ ਭਾਈ! ਜਿਨ੍ਹਾਂ ਬ੍ਰਾਹਮਣਾਂ ਨੂੰ) ਦਾਨ ਦੇ ਕੇ (ਉਨ੍ਹਾਂ ਦੀ) ਪੂਜਾ ਕਰਨੀ (ਦਸਦੇ ਹੋ), (ਭਗਤਾਂ ਦਾ) ਦਿੱਤਾ ਹੋਇਆ (ਦਾਨ) ਲੈਂਦੇ ਹੋਏ ਭੀ ਉਨ੍ਹਾਂ ਨੇ ਮੁਕਰੀ ਜਾਣਾ ਹੈ। (ਪਰ) ਹੇ ਬ੍ਰਾਹਮਣ! ਜਿਸ (ਪ੍ਰਭੂ ਦੇ) ਦਰ ਤੇ ਤੂੰ ਪਹੁੰਚਣਾ ਹੈ ਉਸ ਦਰ ਤੇ (ਪਹੁੰਚ ਕੇ) ਤੂੰ ਆਪ ਹੀ (ਆਪਣੀਆਂ ਕਰਤੂਤਾਂ

ਤੇ) ਪਛਤਾਵੇਂਗਾ।੧।

ਹੇ ਭਾਈ! ਅਜਿਹੇ ਬ੍ਰਾਹਮਣ ਸੰਸਾਰ ਸਾਗਰ ਵਿਚ ਡੁਬੇ (ਹੋਏ ਜਾਣੋ, ਜਿਹੜੇ) ਨਿਰਦੋਸ਼ (ਬੰਦਿਆਂ ਦੀ ਵੀ) ਬੁਰਿਆਈ ਹੀ ਸੋਚਦੇ ਰਹਿੰਦੇ ਹਨ।੧।ਰਹਾਉ।

(ਹੇ ਭਾਈ! ਇਨ੍ਹਾਂ ਬ੍ਰਾਹਮਣਾਂ ਦੇ ਮਨ ਵਿਚ) ਲੋਭ ਹੈ (ਜਿਸ ਕਾਰਨ ਇਹ ਹਲਕੇ ਕੁਤੇ ਵਾਂਗ) ਹਲਕੇ ਹੋਏ ਫਿਰਦੇ ਹਨ। (ਮਹਾਂ ਪੁਰਸ਼ਾਂ ਦੀ) ਨਿੰਦਿਆ ਕਰਦੇ ਹਨ। (ਮਾਨੋ ਇਹ ਆਪਣੇ) ਸਿਰ ਤੇ (ਨਿੰਦਿਆ ਦਾ)ਭਾਰ ਚੁੱਕੀ ਫਿਰਦੇ ਹਨ। ਮਾਇਆ ਦਾ ਠੱਗਿਆ ਹੋਇਆ (ਬ੍ਰਾਹਮਣ ਉਸ ਪ੍ਰਭੂ ਨੂੰ) ਚੇਤੇ ਨਹੀਂ ਕਰਦਾ। (ਮਾਇਆ ਦੇ) ਭਰਮ ਵਿਚ ਭੁੱਲਾ ਹੋਇਆ ਕਈ ਰਾਹਾਂ ਤੇ (ਭੰਬਲਭੂਸੇ ਖਾ ਰਿਹਾ ਹੈ)।੨।

(ਹੇ ਭਾਈ! ਲੋਕਾਂ ਨੂੰ ਠੱਗਣ ਲਈ ਇਹ) ਬਾਹਰਮੁਖੀ ਬਹੁਤੇ ਭੇਖ ਕਰਦਾ ਹੈ (ਪਰ ਬਾਹਮਣ ਦੇ ਹਿਰਦੇ ਅੰਦਰ) ਮਾਇਆ ਘੇਰ ਕੇ (ਕੁੰਡਲ ਮਾਰ ਕੇ) ਬੈਠੀ ਹੋਈ ਹੈ। ਹੋਰਨਾਂ ਨੂੰ (ਮਾਇਆ ਤੋਂ ਬਚਣ ਦਾ) ਉਪਦੇਸ਼ ਦਿੰਦਾ ਹੈ ਪਰ ਆਪ (ਪ੍ਰਭੂ ਦੇ ਉਪਦੇਸ਼ ਨੂੰ) ਸਮਝਦਾ ਨਹੀਂ ਹੈ। ਅਜਿਹਾ ਬ੍ਰਾਹਮਣ ਕਿਤੇ ਵੀ ਸਫਲ ਨਹੀਂ ਹੁੰਦਾ।੩।

(ਗੁਰਦੇਵ ਅਜਿਹੇ ਬ੍ਰਾਹਮਣ ਨੂੰ ਤਾੜਨਾ ਕਰਦੇ ਹਨ) ਹੇ ਮੂਰਖ ਬ੍ਰਾਹਮਣ! (ਤੂੰ) ਪਰਮਾਤਮਾ ਨੂੰ (ਆਪਣੇ) ਹਿਰਦੇ ਵਿਚ ਯਾਦ ਕਰ। (ਜੋ ਤੇਰੇ ਕੰਮ) ਵੇਖਦਾ ਹੈ, (ਤੇਰੀਆਂ ਗੱਲਾਂ) ਸੁਣਦਾ ਹੈ (ਅਤੇ) ਸਦਾ ਤੇਰੇ ਅੰਗ ਸੰਗ ਹੈ। ਨਾਨਕ! ਆਖ (ਹੇ ਬ੍ਰਾਹਮਣ! ਜੇ ਤੇਰੇ) ਭਾਗ ਹੋਣ ਤਾਂ (ਤੂੰ) ਅਹੰਕਾਰ ਛੱਡ ਕੇ ਗੁਰੂ ਦੀ ਚਰਨੀ ਜਾ ਲੱਗ (ਇਸ ਤਰ੍ਹਾਂ ਜੀਵਨ-ਮੁਕਤਿ ਹੋ ਜਾਵੇਂਗਾ)।੪।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਪਣੇ ਜੀਵਨ ਆਦਰਸ਼ ਤੋਂ ਖਿੜਕੇ ਹੋਏ ਬ੍ਰਾਹਮਣ ਦਾ ਕਰਮ ਚਿੱਤਰ ਰੂਪਮਾਨ ਕੀਤਾ ਹੈ। ਇਕ ਤਾਂ ਬ੍ਰਾਹਮਣ ਜਜਮਾਨ ਪਾਸੋਂ ਦਾਨ ਲੈਂਦਾ ਹੈ, ਫਿਰ ਉਸੇ ਜਜਮਾਨ ਦੀ ਨਿੰਦਿਆ ਕਰਦਾ ਹੈ। ਲੋਭ ਅਤੇ ਨਿੰਦਿਆ ਦਾ ਹਲਕਾਇਆ ਹੋਇਆ, ਹਰ ਵੇਲੇ ਇਧਰ ਉਧਰ ਫਿਰਦਾ ਰਹਿੰਦਾ ਹੈ। ਭਾਵ ਆਤਮਿਕ ਟਿਕਾਉ 'ਚ ਨਹੀਂ ਹੈ। ਨਾਮ ਦੀ ਕਣੀ ਤੇ ਗੁਰੂ ਦੇ ਗਿਆਨ ਤੋਂ ਸੱਖਣਾ ਕੇਵਲ ਵਿਖਾਵੇ ਦਾ ਹੀ ਬ੍ਰਾਹਮਣ ਹੈ, ਕਰਣੀ ਬ੍ਰਾਹਮਣਾਂ ਵਾਲੀ ਨਹੀਂ ਕਰ ਰਿਹਾ।

ਸਿਧਾਂਤ ਇਹ ਹੈ ਕਿ ਜਿਹੜੇ ਬ੍ਰਾਹਮਣ ਦੂਜਿਆਂ ਨੂੰ ਉਪਦੇਸ਼ ਦਿੰਦੇ ਹਨ, ਆਪ ਨਿਰਦੋਸ਼ਿਆਂ ਦਾ ਵੀ ਬੁਰਾ ਮੰਗਦੇ ਹਨ ਅਤੇ ਆਪਣੀ ਮੁਕਰਨ ਵਾਲੀ ਵਾਦੀ ਨਹੀਂ ਛੱਡਦੇ, ਉਹ ਅੰਤ ਭਵ-ਸਾਗਰ ਵਿਚ ਹੀ ਡੁਬਦੇ ਹਨ।

ਹਾਂ, ਜਿਹੜਾ ਮਨੁੱਖ ਆਪਣਾ ਹੰਕਾਰ ਛੱਡ ਕੇ ਗੁਰੂ ਦੇ ਚਰਣੀ ਲੱਗਦਾ ਹੈ ਸਰਬਤ ਦਾ ਭਲਾ ਮੰਗਦਾ ਹੈ, ਅਸਲ ਵਿਚ ਉਹ ਬ੍ਰਾਹਮਣ ਹੀ ਵੱਡੇ ਭਾਗਾਂ ਵਾਲਾ ਹੈ।

**ਆਸਾ ਮਹਲਾ ੫ ॥ ਦੂਖ ਰੋਗ ਭਏ ਗਤੁ ਤਨ ਤੇ, ਮਨੁ ਨਿਰਮਲੁ ਹਰਿ ਹਰਿ ਗੁਣ ਗਾਇ ॥ ਭਏ ਅਨੰਦ ਮਿਲਿ ਸਾਧੂ ਸੰਗਿ, ਅਬ ਮੇਰਾ ਮਨੁ**

ਕਤ ਹੀ ਨ ਜਾਇ ॥ ੧ ॥ ਤਪਤਿ ਬੁਝੀ ਗੁਰ ਸਬਦੀ, ਮਾਇ ॥ ਬਿਨਸਿ ਗਇਓ ਤਾਪ ਸਭ ਸਹਸਾ, ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ ॥ ੧ ॥ ਰਹਾਉ ॥ ਧਾਵਤ ਰਹੇ ਏਕੁ ਇਕੁ ਬੂਝਿਆ, ਆਇ ਬਸੇ ਅਬ ਨਿਹਚਲੁ ਥਾਇ ॥ ਜਗਤੁ ਉਧਾਰਨ ਸੰਤ ਤੁਮਾਰੇ, ਦਰਸਨੁ ਪੇਖਤ ਰਹੇ ਅਘਾਇ ॥ ੨ ॥ ਜਨਮ ਦੋਖ ਪਰੇ ਮੇਰੇ ਪਾਛੈ, ਅਬ ਪਕਰੇ ਨਿਹਚਲੁ ਸਾਧੂ ਪਾਇ ॥ ਸਹਜ ਧੁਨਿ ਗਾਵੈ ਮੰਗਲ ਮਨੂਆ, ਅਬ ਤਾ ਕਉ ਫੁਨਿ ਕਾਲੁ ਨ ਖਾਇ ॥ ੩ ॥ ਕਰਨ ਕਾਰਨ ਸਮਰਥ ਹਮਾਰੇ, ਸੁਖਦਾਈ ਮੇਰੇ ਹਰਿ ਹਰਿ ਰਾਇ ॥ ਨਾਮੁ ਤੇਰਾ ਜਪਿ ਜੀਵੈ ਨਾਨਕੁ, ਓਤਿ ਪੋਤਿ ਮੇਰੈ ਸੰਗਿ ਸਹਾਇ ॥੪॥੯॥

## ਉਚਾਰਨ ਸੇਧ

**ਬਿੰਦੀ ਸਹਿਤ:** ਥਾਇਂ, ਪਾਇਂ, ਮਨੂਆਂ।

**ਪਦ ਅਰਥ:** ਭਏ ਗਤੁ=ਦੂਰ ਹੋ ਗਏ। ਤਨ ਤੇ=ਸਰੀਰ ਤੋਂ। ਕਤ ਹੀ=ਕਿਧਰੇ ਭੀ। ਤਪਤਿ=ਤਪਸ਼, ਤ੍ਰਿਸ਼ਨਾ ਦੀ ਅੱਗ। ਮਾਇ=ਹੇ ਮਾਂ!। ਸਹਸਾ=ਸੰਸਾ, ਭਰਮ। ਸਹਜਿ ਸੁਭਾਇ=ਆਤਮ ਅਡੋਲਤਾ ਵਾਲੀ ਅਵਸਥਾ ਵਿਚ, ਅਰਥਾਤ ਸੁਭਾਵਿਕ ਹੀ। ਧਾਵਤ ਰਹੈ=ਦੌੜ ਭੱਜ ਤੋਂ ਰਹਿ ਗਏ। ਅਘਾਇ=ਤ੍ਰਿਪਤ ਹੋ ਗਏ ਹਾਂ, ਰੱਜ ਗਏ ਹਾਂ। ਪਰੇ=ਪੜੇ, ਪੈ ਗਏ, ਰਹਿ ਗਏ। ਪਾਛੈ=ਪਿਛੇ। ਪਾਇ=ਪੈਰ, ਚਰਨ। ਸਹਜ ਧੁਨਿ=ਟਿੱਕੀ ਹੋਈ ਸੁਰ ਨਾਲ। ਮੰਗਲ=ਸਿਫਤਿ ਸਲਾਹ ਦੇ ਗੀਤ। ਮਨੂਆ=ਮਨ। ਰਾਇ=ਰਾਜੇ। ਓਤਿ ਪੋਤਿ=ਤਾਣੇ ਪੇਟੇ ਵਾਂਗ।

**ਅਰਥ :** (ਗੁਰ-ਸ਼ਬਦ ਦੀ ਬਰਕਤ ਨਾਲ ਮੇਰੇ) ਸਰੀਰ ਤੋਂ ਸਾਰੇ ਦੁਖ ਰੋਗ ਦੂਰ ਹੋ ਗਏ ਹਨ, (ਕਿਉਂਕਿ ਮੇਰਾ) ਮਨ ਹਰੀ ਦੇ ਗੁਣ ਗਾ ਗਾ ਕੇ ਪਵਿੱਤਰ ਹੋ ਗਿਆ ਹੈ। ਸਾਧੂ (ਗੁਰੂ ਦੇ) ਸੰਗ ਮਿਲ ਕੇ (ਆਤਮਿਕ)ਅਨੰਦਤ ਹੋ ਗਏ ਹਾਂ (ਅਤੇ) ਹੁਣ ਮੇਰਾ ਮਨ ਕਿਧਰੇ ਭੀ ਨਹੀਂ ਜਾਂਦਾ (ਭਾਵ ਟਿੱਕ ਗਿਆ ਹੈ)।੧।

ਹੇ ਮਾਂ! ਗੁਰੂ ਦੇ ਸ਼ਬਦ ਦੁਆਰਾ (ਮੇਰੇ ਮਨ ਦੀ ਸਾਰੀ) ਜਲਨ (ਤ੍ਰਿਸ਼ਨਾ ਰੂਪੀ ਅੱਗ) ਬੁਝ ਗਈ ਹੈ। (ਤਿੰਨੇ) ਤਾਪ (ਤੇ ਹਰ ਪ੍ਰਕਾਰ ਦਾ) ਸੰਸਾ ਸਭ ਨਾਸ਼ ਹੋ ਗਿਆ ਹੈ, (ਮਨ ਨੂੰ) ਠੰਡ (ਸ਼ਾਂਤ ਦੇਣ ਵਾਲਾ) ਗੁਰੂ, ਸਹਜ ਸੁਭਾਵਕ ਹੀ ਮਿਲ ਪਿਆ ਹੈ। (ਹੁਣ ਮੈਂ ਆਤਮਿਕ ਅਡੋਲਤਾ ਵਾਲੀ ਅਵਸਥਾ ਵਿਚ ਟਿਕ ਗਿਆ ਹਾਂ)।੧ਰਹਾਉ।

(ਜਦੋਂ) ਇਕੋ ਇਕ ਨੂੰ ਬੁੱਝਿਆ (ਫਿਰ) ਦੌੜ ਭੱਜ ਤੋਂ ਰਹਿ ਗਏ ਹਾਂ (ਅਤੇ) ਹੁਣ ਨਿਹਚਲ ਅਸਥਾਨ ਤੇ ਆ ਟਿਕਾਣਾ ਕੀਤਾ ਹੈ। (ਹੇ ਪ੍ਰਭੂ!) ਤੇਰੇ ਸੰਤ ਜਗਤ ਨੂੰ ਉਧਾਰਨ ਵਾਲੇ ਹਨ (ਉਨ੍ਹਾਂ) ਦਾ ਦਰਸ਼ਨ ਵੇਖ ਕੇ ਤ੍ਰਿਪਤ ਹੋ ਗਏ ਹਾਂ।੨।

ਜਨਮਾਂ ਜਨਮਾਂ ਦੇ ਪਾਪ (ਕਲੇਸ਼) ਮੇਰੇ ਪਿੱਛੇ ਰਹਿ ਗਏ ਹਨ (ਭਾਵ ਨਾਸ਼ ਹੋ ਗਏ ਹਨ ਕਿਉਂਕਿ) ਹੁਣ ਮੈਂ ਸਾਧੂ ਗੁਰੂ ਦੇ ਚਰਨ ਘੁੱਟਕੇ ਪਕੜ ਲਏ ਹਨ। (ਮੇਰਾ) ਮਨ ਸਹਜ ਦੀ ਟਿੱਕੀ ਹੋਈ ਧੁਨੀ ਨਾਲ (ਪ੍ਰਭੂ ਦੀ) ਸਿਫਤਿ ਸਲਾਹ ਦੇ ਗੀਤ ਗਾਂਦਾ ਹੈ, ਹੁਣ ਮੁੜ ਕੇ ਇਸ (ਮਨ) ਨੂੰ ਕਾਲ ਨਹੀਂ ਖਾ ਸਕਦਾ।੩।

ਹੇ ਮੇਰੇ (ਸਰਬ ਕਲਾ) ਸਮਰਥ (ਪਾਤਿਸ਼ਾਹ)! ਹੇ ਸੁੱਖਾਂ ਦੇ ਦਾਤੇ ਹਰੀ ਰਾਜੇ! ਨਾਨਕ ਤੇਰਾ ਨਾਮ ਜਪ ਕੇ ਜਿਉਂਦਾ ਪਿਆ ਹੈ, (ਤੂੰ) ਤਾਣੇ ਪੇਟੇ ਵਾਂਗ ਭਾਵ ਪੂਰਨ ਤੌਰ ਤੇ ਮੇਰੇ ਅੰਗ-ਸੰਗ ਸਹਾਈ ਹੈਂ।੪।੯।

## ਸਾਰੰਸ਼ ਅਤੇ ਸਿਧਾਂਤ

ਜਦੋਂ ਮਨ ਹਰੀ ਦੇ ਗੁਣ ਗਾਇਨ ਕਰਦਾ ਹੈ, ਸਾਧ-ਸੰਗਤ ਵਿਚ ਮਿਲ ਕੇ ਨਾਮ ਜਪਦਾ ਹੈ, ਤਾਂ ਇਸ ਮਨ ਦਾ ਟਿਕਾਉ ਵਿਚ ਆ ਜਾਣਾ ਸੁਭਾਵਿਕ ਹੈ। ਆਸ਼ਾ, ਤ੍ਰਿਸ਼ਨਾ, ਵਾਸ਼ਨਾ ਨੂੰ ਖੈ ਕਰਨ ਵਾਲਾ ਗੁਰੂ ਦਾ ਸ਼ਬਦ ਹੈ। ਗੁਰੂ ਸ਼ਬਦ ਦੀ ਬਰਕਤ ਨਾਲ ਸਾਰੇ ਤਾਪ ਪਾਪ ਨਾਸ਼ ਹੋ ਜਾਂਦੇ ਹਨ।

ਗੁਰੂ-ਸੰਤ ਜਗਤ ਨੂੰ ਉਧਾਰਨ ਲਈ ਪ੍ਰਗਟ ਹੁੰਦੇ ਹਨ। ਜਿਹੜਾ ਜੀਵ ਸਤਿਗੁਰਾਂ ਦੇ ਚਰਨ ਘੁਟ ਕੇ ਫੜ ਲੈਂਦਾ ਹੈ ਭਾਵ ਹਿਰਦੇ ਵਿਚ ਵਸਾ ਲੈਂਦਾ ਹੈ, ਫਿਰ ਉਹ ਸਹਜ ਅਵਸਥਾ ਦਾ ਅਨੰਦ ਮਾਣਦਾ ਹੋਇਆ ਹਰ ਵੇਲੇ ਗੁਰੂ ਨੂੰ ਅੰਗ-ਸੰਗ ਸਮਝਦਾ ਹੈ:-

**ਤੂੰ ਸਭਨੀ ਥਾਈ ਜਿਥੈ ਹਉ ਜਾਈ, ਸਾਚਾ ਸਿਰਜਣਹਾਰੁ ਜੀਉ॥** [ਪੰਨਾ ੪੩੮

**ਆਸਾ ਮਹਲਾ ੫ ॥ ਅਰੜਾਵੈ ਬਿਲਲਾਵੈ ਨਿੰਦਕੁ ॥ ਪਾਰਬ੍ਰਹਮੁ ਪਰਮੇਸਰੁ ਬਿਸਰਿਆ, ਅਪਣਾ ਕੀਤਾ ਪਾਵੈ ਨਿੰਦਕੁ ॥ ੧ ॥ ਰਹਾਉ ॥ ਜੇ ਕੋਈ ਉਸ ਕਾ ਸੰਗੀ ਹੋਵੈ, ਨਾਲੇ ਲਏ ਸਿਧਾਵੈ ॥ ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ, ਅਗਨੀ ਮਾਹਿ ਜਲਾਵੈ ॥ ੧ ॥ ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ, ਸੁ ਨਾਨਕੁ ਆਖਿ ਸੁਣਾਵੈ ॥ ਭਗਤ ਜਨਾ ਕਉ ਸਦਾ ਅਨੰਦੁ ਹੈ, ਹਰਿ ਕੀਰਤਨੁ ਗਾਇ ਬਿਗਸਾਵੈ ॥ ੨ ॥ ੧੦ ॥**

**ਪਦ ਅਰਥ:** ਅਰੜਾਵੈ=ਅਰੜਾਉਂਦਾ ਹੈ, ਅੜ ਅੜ ਕੇ ਬਹੁਤ ਦੁਖੀ ਭਰੀ ਅਤਿ ਉਚੀ ਆਵਾਜ਼ ਕੱਢਦਾ ਹੈ। ਬਿਲਲਾਵੈ=(ਵਿਲਕਦਾ ਹੈ) ਵਿਰਲਾਪ ਕਰਦਾ ਹੈ। ਨਿੰਦਕ=ਨਿੰਦਾ ਕਰਨ ਵਾਲਾ। ਲਏ ਸਿਧਾਵੈ=ਲੈ ਟੁਰਦਾ ਹੈ। ਅਜਗਰੁ ਭਾਰੁ=ਬੱਕਰਾ ਨਿਗਲ ਜਾਣ ਵਾਲਾ, ਭਾਰੀ ਨਾਗ ਇਥੇ ਭਾਵ ਹੈ- ਬਹੁਤ ਵੱਡਾ ਭਾਰ। ਜਲਾਵੈ=ਸਾੜਦਾ ਹੈ। ਬਿਤੀਤੈ=ਵਰਤਦਾ ਹੈ। ਬਿਗਸਾਵੈ=ਖੁਸ਼ ਹੁੰਦਾ ਹੈ।

**ਅਰਥ:** (ਹੇ ਭਾਈ! ਭਗਤ ਜਨਾਂ ਦੀ) ਨਿੰਦਾ ਕਰਨ ਵਾਲਾ (ਮਨੁੱਖ) ਬਹੁਤ ਦੁਖੀ ਹੁੰਦਾ ਅਤੇ ਵਿਲਕਦਾ ਰਹਿੰਦਾ ਹੈ। (ਕਿਉਂਕਿ ਉਸ ਨੂੰ) ਪਾਰਬ੍ਰਹਮ ਪਰਮੇਸ਼ਰ ਭੁਲ ਗਿਆ ਹੈ (ਇਸ ਲਈ) ਨਿੰਦਕ ਆਪਣੇ ਕੀਤੇ ਦਾ (ਫਲ ਭਾਵ ਦੁਖ) ਭੋਗਦਾ ਹੈ।੧।ਰਹਾਉ।

(ਹੇ ਭਾਈ!) ਜੇ ਕੋਈ ਉਸ (ਨਿੰਦਕ) ਦਾ ਸੰਗੀ ਸਾਥੀ ਹੋਵੇ (ਉਸ ਨੂੰ ਵੀ ਉਹ ਆਪਣੇ) ਨਾਲ ਲੈ ਚਲਦਾ ਹੈ (ਭਾਵ ਨਿੰਦਿਆ ਕਰਨੀ ਸਿਖਾ ਦਿੰਦਾ ਹੈ ਜਿਸ ਕਰਕੇ ਉਹ ਵੀ ਦੁਖ ਦਾ ਭਾਗੀ ਬਣ ਜਾਂਦਾ ਹੈ)। ਨਿੰਦਕ (ਨਿੰਦਾ ਦਾ) ਬਹੁਤ ਵੱਡਾ ਭਾਰ ਚੁੱਕਦਾ ਹੈ (ਅਤੇ ਆਪਣੇ ਆਪ ਨੂੰ ਨਿੰਦਾ ਦੀ) ਅੱਗ ਵਿਚ ਸਾੜਦਾ ਹੈ।੧।

(ਹੇ ਭਾਈ!) ਪਰਮੇਸ਼ਰ ਦੇ ਦੁਆਰੇ ਉਤੇ ਜੋ (ਕੁਝ ਨਿੰਦਕ ਨਾਲ) ਹੁੰਦਾ ਭਾਵ ਬੀਤਦਾ ਹੈ, ਨਾਨਕ ਉਹ (ਗੱਲ ਤੁਹਾਨੂੰ) ਆਖ ਕੇ ਸੁਣਾਉਂਦਾ ਹੈ। (ਦੂਜੇ ਪਾਸੇ, ਪਰਮੇਸ਼ਰ ਦੇ) ਭਗਤ ਜਨਾਂ ਨੂੰ ਸਦਾ (ਆਤਮਿਕ) ਅਨੰਦ ਹੈ (ਅਤੇ ਹਰੀ ਜਨ) ਹਰੀ ਦਾ ਕੀਰਤਨ ਗਾ ਗਾ ਕੇ ਵਿਗਸਦਾ (ਖਿੜਿਆ ਰਹਿੰਦਾ ਹੈ)।੨।੧੦।

## ਸਾਰੰਸ਼ ਅਤੇ ਸਿਧਾਂਤ

ਨਿੰਦਕ ਨਿੰਦਿਆ ਦੀ ਅੱਗ ਵਿਚ ਸੜਦਾ ਬਲਦਾ ਸਦਾ ਅਰੜਾਉਂਦਾ ਰਹਿੰਦਾ ਹੈ। ਨਿੰਦਕ ਨਾਲ ਸੰਗ ਕਰਨਾ ਵੀ ਮਾੜਾ ਹੈ ਕਿਉਂਕਿ ਉਹ ਸੰਗੀ ਨੂੰ ਵੀ ਨਰਕ ਵਿਚ ਲੈ ਜਾਂਦਾ ਹੈ, ਜਿਥੇ ਭਾਰੀ ਦੁਖ ਭੋਗਣਾ ਪੈਂਦਾ ਹੈ। ਨਿੰਦਕ ਦਾ ਜੋ ਹਸ਼ਰ ਹਰੀ ਦੀ ਦਰਗਾਹ ਵਿਚ ਹੁੰਦਾ ਹੈ ਉਸ ਤੋਂ ਸਾਨੂੰ ਜਾਣੂੰ ਕਰਵਾਇਆ ਹੈ।

ਗੁਰਦੇਵ ਪਿਤਾ ਪਰਮੇਸ਼ਰ ਦੇ ਦੁਆਰੇ ਤੇ ਜੋ ਕੁਝ ਬੀਤਦਾ ਹੈ, ਉਹ ਸੁਣਾ ਕੇ ਪਾਠਕਾਂ ਨੂੰ ਜਾਣੂੰ ਕਰਵਾ ਰਹੇ ਹਨ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਭਗਤ ਜਨ ਸਦਾ ਨਾਮ ਰੰਗ ਵਿਚ ਰੱਤਾ ਰਹਿੰਦਾ ਹੈ ਅਤੇ ਹਰੀ ਦਾ ਕੀਰਤਨ ਗਾ ਕੇ ਆਤਮਿਕ ਅਨੰਦ ਮਾਣਦਾ ਰਹਿੰਦਾ ਹੈ।

**ਆਸਾ ਮਹਲਾ ੫ । ਜਉ ਮੈ ਕੀਓ ਸਗਲ ਸੀਗਾਰਾ ॥ਤਉ ਭੀ ਮੇਰਾ ਮਨੁ ਨ ਪਤੀਆਰਾ ॥ ਅਨਿਕ ਸੁਗੰਧਤ ਤਨ ਮਹਿ ਲਾਵਉ ॥ ਓਹੁ ਸੁਖੁ, ਤਿਲੁ ਸਮਾਨਿ ਨਹੀ ਪਾਵਉ ॥ ਮਨ ਮਹਿ ਚਿਤਵਉ, ਐਸੀ ਆਸਾਈ ॥ ਪ੍ਰਿਅ ਦੇਖਤ ਜੀਵਉ, ਮੇਰੀ ਮਾਈ ॥੧॥ ਮਾਈ! ਕਹਾ ਕਰਉ ਇਹੁ ਮਨੁ ਨ ਧੀਰੈ ॥ ਪ੍ਰਿਅ ਪ੍ਰੀਤਮ ਬੈਰਾਗੁ ਹਿਰੈ ॥੧॥ਰਹਾਉ॥ ਬਸਤ੍ਰ ਬਿਭੂਖਨ ਸੁਖ ਬਹੁਤ ਬਿਸੇਖੈ ॥ ਓਇ ਭੀ ਜਾਨਉ ਕਿਤੈ ਨ ਲੇਖੈ ॥ ਪਤਿ ਸੋਭਾ ਅਰੁ ਮਾਨੁ ਮਹਤੁ ॥ ਆਗਿਆਕਾਰੀ ਸਗਲ ਜਗਤੁ ॥ ਗ੍ਰਿਹੁ ਐਸਾ ਹੈ ਸੁੰਦਰ ਲਾਲ ॥ ਪ੍ਰਭ ਭਾਵਾ, ਤਾ ਸਦਾ ਨਿਹਾਲ ॥੨॥ ਬਿੰਜਨ ਭੋਜਨ ਅਨਿਕ ਪਰਕਾਰ ॥ ਰੰਗ ਤਮਾਸੇ ਬਹੁਤੁ ਬਿਸਥਾਰ ॥ ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ ॥ ਮਨੁ ਨਹੀ ਧ੍ਰਾਪੈ, ਤ੍ਰਿਸਨਾ ਨ ਜਾਇਸਿ ॥ ਬਿਨੁ ਮਿਲਬੇ, ਇਹੁ ਦਿਨੁ ਨ ਬਿਹਾਵੈ ॥ ਮਿਲੈ ਪ੍ਰਭੁ, ਤਾ ਸਭ ਸੁਖ ਪਾਵੈ ॥੩॥ ਖੋਜਤ ਖੋਜਤ, ਸੁਨੀ ਇਹ**

**ਸੋਇ ॥ ਸਾਧ ਸੰਗਤਿ ਬਿਨੁ, ਤਰਿਓ ਨ ਕੋਇ ॥ ਜਿਸੁ ਮਸਤਕਿ ਭਾਗੁ, ਤਿਨਿ ਸਤਿਗੁਰੁ ਪਾਇਆ ॥ ਪੂਰੀ ਆਸਾ, ਮਨੁ ਤ੍ਰਿਪਤਾਇਆ ॥ ਪ੍ਰਭ ਮਿਲਿਆ, ਤਾ ਚੂਕੀ ਡੰਝਾ ॥ ਨਾਨਕ, ਲਧਾ ਮਨ ਤਨ ਮੰਝਾ ॥੪॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਸੀਂਗਾਰਾ, ਲਾਵਉਂ, ਨਹੀਂ, ਪਾਵਉਂ, ਮਹਿਂ, ਚਿਤਵਉਂ, ਜੀਵਉਂ, ਕਰਉਂ, ਜਾਨਉਂ, ਭਾਵਾਂ, ਤਾਂ।

**ਬਿੰਦੀ ਰਹਿਤ:** ਕਹਾ।

**ਪਦ ਅਰਥ:** ਜਉ=ਜੇ। ਨ ਪਤੀਆਰਾ=ਨਹੀਂ ਪਤੀਜਿਆ, ਸੰਤੁਸ਼ਟ ਨਾ ਹੋਇਆ। ਸੁਗੰਧਤ=ਖੁਸ਼ਬੋਆਂ। ਲਾਵਉ=(ਮੈਂ) ਲਾ ਲਵਾਂ। ਤਿਲੁ ਸਮਾਨਿ=ਤਿਲ ਜਿੰਨਾ, ਰੰਚਕ ਮਾਤਰ। ਨਹੀ=ਨਹੀਂ ਪਾ ਸਕਦੀ। ਚਿਤਵਉ=ਮੈਂ ਚਿਤਵਦੀ (ਖਿਆਲ ਕਰਦੀ) ਹਾਂ। ਆਸਾਈ=ਆਸਾ। ਜੀਵਉ=ਮੈਂ ਜੀਉਂਦੀ ਹਾਂ। ਕਹਾ=ਕੀ। ਕਰਉ=ਮੈਂ ਕਰਾਂ। ਨ ਧੀਰੈ=ਨਹੀਂ ਧਰਦਾ। ਬੈਰਾਗੁ ਹਿਰੈ=ਪ੍ਰੇਮ ਚੁਰਾਈ ਜਾ ਰਿਹਾ ਹੈ ਭਾਵ ਖਿੱਚ ਪਾ ਰਿਹਾ ਹੈ। ਬਿਸੇਖੈ=ਵਿਸ਼ੇਸ਼, ਖ਼ਾਸ। ਓਇ=ਉਹ। ਜਾਨਉ=ਮੈਂ ਜਾਣਦੀ ਹਾਂ। ਕਿਤੈ ਨ=ਕਿਸੇ ਕੰਮ ਨਹੀਂ ਹਨ, ਭਾਵ ਵਿਅਰਥ ਹਨ। ਪਤਿ=ਇਜ਼ਤ। ਮਾਨ, ਮਹਤੁ=ਵਡਿਆਈ। ਨਿਹਾਲ=ਪ੍ਰਸੰਨ। ਬਿੰਜਨ ਭੋਜਨ=ਸਾਧਾਰਨ ਭੋਜਨ ਅਤੇ ਸੁਆਦਲੇ ਖਾਣੇ। ਬਿਸਥਾਰ=ਖਿਲਾਰੇ। ਜਾਇਦਾਦ=ਜ਼ਮੀਨ। ਅਰੁ=ਅਤੇ। ਫੁਰਮਾਇਸ=ਦੂਜੇ ਤੇ ਹੁਕਮ ਚਲਾਉਣਾ, ਹਕੂਮਤ ਕਰਨੀ। ਨਹੀ ਧ੍ਰਾਪੈ=ਨਹੀਂ ਰਜਦਾ। ਨ ਜਾਇ=ਨਹੀਂ ਜਾਂਦੀ। ਨ ਬਿਹਾਵੈ=ਨਹੀਂ ਬਤੀਤ ਹੁੰਦਾ। ਸੋਇ=ਖ਼ਬਰ। ਡੰਝਾ=ਜਲਨ, ਭੜਕੀ ਹੋਈ ਮਨ ਦੀ ਤਪਤ। ਮੰਝਾ=ਵਿੱਚ।

**ਅਰਥ:** (ਹੇ ਮਾਂ!) ਜੇ ਮੈਂ ਸਾਰਾ (ਹਰ ਪ੍ਰਕਾਰ ਦਾ ਹਾਰ) ਸ਼ਿੰਗਾਰ ਕਰ ਲਿਆ ਤਾਂ ਭੀ ਮੇਰਾ ਮਨ ਸੰਤੁਸ਼ਟ ਨਾ ਹੋਇਆ। (ਭਾਵੇਂ ਮੈਂ) ਅਨੇਕ ਪ੍ਰਕਾਰ ਦੀਆਂ ਸੁਗੰਧੀਆਂ (ਆਪਣੇ) ਸਰੀਰ ਦੇ ਅੰਦਰ ਅਤੇ (ਬਾਹਰ ਪਈ) ਲਾਵਾਂ (ਮੱਲਾਂ), ਪਰ ਉਹ ਸੁਖ (ਜੋ ਪਤੀ ਮਿਲਾਪ ਨਾਲ ਪ੍ਰਾਪਤ ਹੁੰਦਾ ਹੈ ਉਸ ਦੇ) ਰੰਚਕ ਮਾਤਰ ਭੀ ਨਹੀਂ ਪਾ ਸਕਦੀ (ਭਾਵ ਉਸ ਸੁਖ ਨਾਲ ਤੁਲਨਾ ਨਹੀਂ ਹੋ ਸਕਦੀ)। ਹੇ ਮਾਂ! (ਮੈਂ ਆਪਣੇ) ਮਨ ਵਿਚ ਇਹੋ ਜਿਹੀ ਆਸਾ ਚਿਤਵਦੀ ਹਾਂ ਕਿ ਮੈਂ ਪਤੀ ਪਰਮੇਸਰ ਨੂੰ ਵੇਖ ਕੇ ਹੀ ਜੀਉਂਦੀ ਰਹਾਂ।੧।

ਹੇ ਮਾਂ! (ਮੈਂ) ਕੀ ਕਰਾਂ (ਮੇਰਾ) ਇਹ ਮਨ (ਪਤੀ ਤੋਂ ਬਿਨਾਂ) ਧੀਰਜ ਨਹੀਂ ਪਕੜਦਾ। ਪਿਆਰੇ ਪ੍ਰੀਤਮ ਦਾ ਪ੍ਰੇਮ (ਇਸ ਨੂੰ ਬਹੁਤ ਹੀ) ਖਿੱਚ ਪਾਉਂਦਾ ਹੈ।੧।ਰਹਾਉ।

(ਭਾਵੇਂ) ਬਹੁਤ (ਤਰ੍ਹਾਂ ਦੇ) ਕਪੜੇ, ਗਹਿਣੇ ਅਤੇ ਸੁਖ (ਹਨ) ਉਹ ਵੀ ਮੈਂ ਜਾਣਦੀ ਹਾਂ ਕਿ ਪਤੀ ਤੋਂ (ਬਿਨਾਂ ਮੇਰੇ) ਕਿਸੇ ਕੰਮ ਨਹੀਂ। (ਜੇ ਮੈਨੂੰ ਜਗਤ ਦੀ) ਇਜ਼ਤ, ਸੋਭਾ, ਆਦਰ, ਵਡਿਆਈ (ਭੀ ਮਿਲ ਜਾਏ) ਸਾਰਾ ਜਗਤ (ਮੇਰਾ) ਆਗਿਆਕਾਰੀ ਹੋਵੇ (ਉਹ ਵੀ ਵਿਅਰਥ ਹੈ)। (ਮੇਰੇ ਪਾਸ ਭਾਵੇਂ ਰਹਿਣ

ਲਈ) ਅਜਿਹਾ ਸੁੰਦਰ ਘਰ ਹੈ (ਜੋ ਬਹੁਤ) ਕੀਮਤੀ ਹੈ (ਪਰ ਉਹ ਤਾਂ ਹੀ ਸੁਖਦਾਇਕ ਹੋ ਸਕਦਾ ਹੈ ਜੇ ਮੈਂ) ਪਤੀ ਨੂੰ ਭਾ ਜਾਵਾਂ (ਅਤੇ) ਸਦਾ ਲਈ ਨਿਹਾਲ ਹੋ ਜਾਵਾਂ।੨।

ਅਨੇਕ ਪ੍ਰਕਾਰ ਦੇ ਸਾਧਾਰਨ ਅਤੇ ਸੁਆਦਲੇ ਖਾਣੇ (ਖਾਣ ਲਈ) ਅਨੇਕ ਪ੍ਰਕਾਰ ਦੇ ਰੰਗ ਤਮਾਸ਼ੇ (ਵੇਖਣ ਲਈ) ਰਾਜ, ਜਾਇਦਾਦ ਅਤੇ ਵੱਡੀ ਹਕੂਮਤ (ਮਾਣਨ ਲਈ ਮਿਲ ਜਾਏ, ਤਾਂ ਵੀ ਇਹ) ਮਨ ਨਹੀਂ ਰੱਜਦਾ (ਅਤੇ) ਨਾ ਹੀ ਇਸ ਦੀ ਤ੍ਰਿਸ਼ਨਾ ਜਾਂਦੀ ਹੈ। (ਪਤੀ ਨੂੰ) ਮਿਲੇ ਤੋਂ ਬਿਨਾਂ ਮੇਰਾ ਦਿਨ ਬਤੀਤ ਨਹੀਂ ਹੁੰਦਾ (ਹਾਂ, ਜਦੋਂ ਇਸਤਰੀ ਨੂੰ ਪਿਆਰਾ) ਪਤੀ ਪਰਮਾਤਮਾ ਮਿਲ ਜਾਂਦਾ ਹੈ ਤਾਂ (ਉਹ) ਸਾਰਾ ਸੁਖ ਪਾ ਲੈਂਦੀ ਹੈ।੩।

(ਹੇ ਮਾਂ!) ਭਾਲ ਕਰਦਿਆਂ ਕਰਦਿਆਂ (ਮੈਂ) ਇਹ ਖ਼ਬਰ ਸੁਣੀ ਹੈ (ਕਿ) ਸਾਧ ਸੰਗਤ (ਗੁਰੂ ਜੀ) ਤੋਂ ਬਿਨਾਂ (ਇਸ ਸੰਸਾਰ ਸਾਗਰ ਤੋਂ) ਕੋਈ (ਜੀਵ) ਵੀ ਨਹੀਂ ਤਰਿਆ। ਜਿਸ ਦੇ ਮੱਥੇ ਤੇ (ਚੰਗਾ) ਭਾਗ (ਲਿਖਿਆ ਹੋਇਆ ਹੈ) ਉਸ ਨੇ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ। (ਉਸ ਦੀ ਸਭ) ਆਸਾ ਪੂਰੀ ਹੋ ਗਈ ਹੈ (ਉਸ ਦਾ) ਮਨ ਰੱਜ ਗਿਆ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਦੋਂ) ਪ੍ਰਭੂ ਆ ਮਿਲਿਆ ਤਾਂ (ਮਨ ਦੀ) ਜਲਨ ਦੂਰ ਹੋ ਗਈ, (ਕਿਉਂਕਿ ਉਹ ਪਰਮੇਸ਼ਰ ਜੋ) ਮਨ ਤਨ ਵਿਚ (ਗੁਪਤ ਵਸਦਾ ਸੀ), ਲੱਭ ਪਿਆ।੪।੧੧।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸ਼ੱਕ ਨਹੀਂ ਕਿ ਸੰਸਾਰਕ ਪਿਆਰ ਦਾ ਸ਼ਿੰਗਾਰ ਨਾਲ ਗੂੜ੍ਹਾ ਸੰਬੰਧ ਹੈ, ਪਰ ਇਹ ਜਿਨਸੀ ਪਿਆਰ ਦੀ ਗੱਲ ਹੈ। ਜਿਥੋਂ ਤੱਕ ਆਤਮਿਕ ਪਿਆਰ ਵਿਚ ਸ਼ਿੰਗਾਰ ਦਾ ਮਿਆਰ ਹੈ ਉਹ ਦੁਨਿਆਵੀ ਸ਼ਿੰਗਾਰ ਨਾਲੋਂ ਵੱਖਰਾ ਹੈ। ਦੁਨਿਆਵੀ ਸ਼ਿੰਗਾਰ ਕਾਮ-ਚੇਸ਼ਟਾ ਨੂੰ ਉਤੇਜਤ ਕਰਦਾ ਹੈ ਪਰ ਆਤਮਿਕ ਸ਼ਿੰਗਾਰ ਸਦਾਚਾਰ ਅਤੇ ਸਾਈਂ ਦੇ ਦੀਦਾਰ ਨਾਲ ਪੂਰਨ ਤੌਰ ਤੇ ਸੁਗੰਧਿਤ ਹੋਇਆ ਹੁੰਦਾ ਹੈ।

ਆਤਮਿਕ ਮੰਡਲ ਦੀ ਬ੍ਰਿਹਨੀ ਨੂੰ ਪਤੀ ਪਰਮਾਤਮਾ ਦੇ ਮਿਲਾਪ ਤੋਂ ਬਿਨਾਂ ਦੁਨਿਆਵੀ ਸ਼ਿੰਗਾਰ ਹਉਂਕਿਆਂ ਅਤੇ ਹਾਵਿਆਂ ਦੇ ਸਮਾਨ ਲੱਗਦੇ ਹਨ। ਦੁਨਿਆਵੀ ਪਦਾਰਥਾਂ ਦੇ ਸੁਖ, ਦੁਖ ਹੀ ਭਾਸਦੇ ਹਨ। ਜਗਿਆਸੂ ਰੂਪੀ ਇਸਤਰੀ ਦੀ ਵਾਰਤਾਲਾਪ ਦਾ ਸਿੱਟਾ ਇਹ ਨਿਕਲਦਾ ਹੈ ਕਿ ਸਤਿਸੰਗਤ ਅਤੇ ਸਤਿਗੁਰੂ ਦਾ ਮਿਲਾਪ ਵੱਡੇ ਭਾਗਾਂ ਨਾਲ ਹੁੰਦਾ ਹੈ। ਗੁਰੂ ਦਾ ਦਰਸ਼ਨ ਕੀਤਿਆਂ ਸਾਰੀਆਂ ਆਸ਼ਾਵਾਂ ਪੂਰਨ ਹੋ ਜਾਂਦੀਆਂ ਹਨ। ਸਿਧਾਂਤ ਇਹ ਹੈ ਕਿ ਜਦੋਂ ਮਿਲਾਪ ਹੁੰਦਾ ਹੈ ਤਾਂ ਹਰ ਪ੍ਰਕਾਰ ਦੀ ਆਸਾ ਮਾਇਕੀ ਤੇ ਤ੍ਰਿਸ਼ਨਾ ਵਾਲੀ ਤਪਤ ਬੁੱਝ ਜਾਂਦੀ ਹੈ; 'ਦਰਸਨ ਡਿਠੇ ਲਹਨਿ ਵਿਜੋਗਾ ਜੀਉ' ਵਾਲੀ ਖੇਡ ਬਣ ਜਾਂਦੀ ਹੈ।

**ਆਸਾ ਮਹਲਾ ੫ ਪੰਚਪਦੇ ॥ ਪ੍ਰਥਮੇ, ਤੇਰੀ ਨੀਕੀ ਜਾਤਿ ॥ ਦੁਤੀਆ, ਤੇਰੀ ਮਨੀਐ ਪਾਂਤਿ ॥ ਤ੍ਰਿਤੀਆ, ਤੇਰਾ ਸੁੰਦਰ ਥਾਨੁ ॥ ਬਿਗੜ ਰੂਪੁ, ਮਨ ਮਹਿ ਅਭਿਮਾਨੁ ॥੧॥ ਸੋਹਨੀ ਸਰੂਪਿ ਸੁਜਾਣਿ ਬਿਚਖਨਿ ॥ ਅਤਿ ਗਰਬੈ**

ਮੋਹਿ, ਫਾਕੀ ਤੂੰ ॥੧॥ਰਹਾਉ॥ ਅਤਿ ਸੂਚੀ, ਤੇਰੀ ਪਾਕਸਾਲ ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥ ਗਲੀ ਗਰਬਹਿ, ਮੁਖਿ ਗੋਵਹਿ ਗਿਆਨ ॥ ਸਭਿ ਬਿਧਿ ਖੋਈ, ਲੋਭਿ ਸੁਆਨ ॥੨॥ ਕਾਪਰ ਪਹਿਰਹਿ, ਭੋਗਹਿ ਭੋਗ॥ ਆਚਾਰ ਕਰਹਿ ਸੋਭਾ ਮਹਿ ਲੋਗੁ ॥ ਚੋਆ ਚੰਦਨ ਸੁਗੰਧ ਬਿਸਥਾਰ ॥ ਸੰਗੀ ਖੋਟਾ ਕ੍ਰੋਧੁ ਚੰਡਾਲ ॥੩॥ ਅਵਰ ਜੋਨਿ, ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ, ਤੇਰੀ ਸਿਕਦਾਰੀ ॥ ਸੁਇਨਾ ਰੂਪਾ ਤੁਝ ਪਹਿ ਦਾਮ ॥ ਸੀਲੁ ਬਿਗਾਰਿਓ, ਤੇਰਾ ਕਾਮ ॥੪॥ ਜਾ ਕਉ ਦ੍ਰਿਸਟਿ ਮਇਆ ਹਰਿਰਾਇ ॥ ਸਾ, ਬੰਦੀ ਤੇ ਲਈ ਛਡਾਇ ॥ ਸਾਧਸੰਗਿ ਮਿਲਿ, ਹਰਿ ਰਸੁ ਪਾਇਆ ॥ ਕਹੁ ਨਾਨਕ, ਸਫਲ ਓਹ ਕਾਇਆ ॥੫॥ ਸਭਿ ਰੂਪ, ਸਭਿ ਸੁਖ ਬਨੇ ਸੁਹਾਗਨਿ ॥ ਅਤਿ ਸੁੰਦਰਿ ਬਿਚਖਨਿ ਤੂੰ ॥੧॥ਰਹਾਉ ਦੂਜਾ ॥੧੨॥

## ਉਚਾਰਨ ਸੇਧ

**ਬਿੰਦੀ ਸਹਿਤ:** ਪ੍ਰਥਮੇਂ, ਮੰਨੀਐਂ, ਮਹਿਂ, ਗਲੀਂ, ਗਰਬਹਿਂ, ਗੋਵਹਿਂ, ਪਹਿਰਹਿਂ, ਭੋਗਹਿਂ, ਕਰਹਿਂ।

**ਨੋਟ-** 'ਜਾ' ਦਾ ਉਚਾਰਨ 'ਜਾਂ' ਨਹੀਂ ਕਰਨਾ।

**ਪਦ ਅਰਥ:** ਪ੍ਰਥਮੇ=ਪਹਿਲੀ। ਨੀਕੀ=ਚੰਗੀ, ਉਤਮ। ਦੁਤੀਆ=ਦੂਜੇ। ਪਾਂਤਿ=ਖਾਨਦਾਨੀ। ਤ੍ਰਿਤੀਆ=ਤੀਜੀ। ਬਿਗੜ ਰੂਪਿ=ਵਿਗੜਿਆ ਹੋਇਆ ਕੁਹਝਾ ਰੂਪ। ਸਰੂਪਿ=ਸੁੰਦਰ ਰੂਪ ਵਾਲੀ। ਸੁਜਾਨਿ=ਸਿਆਣੀ। ਬਿਚਖਨਿ=ਚਤੁਰ। ਮੋਹਿ=ਮੋਹ ਵਿੱਚ। ਫਾਕੀ ਤੂੰ=ਤੂੰ ਫਸੀ ਹੋਈ ਹੈਂ। ਪਾਕਸਾਲ=ਰਸੋਈ। ਗਲੀ=ਗੱਲਾਂ ਨਾਲ। ਗਰਬਹਿ=ਤੂੰ ਅਹੰਕਾਰ ਕਰਦੀ ਹੈਂ। ਗੋਵਹਿ=ਉਚਾਰਦੀ ਹੈਂ। ਲੋਭਿ=ਲੋਭ ਨੇ। ਸੁਆਨ=ਕੁੱਤਾ। ਕਾਪਰ ਪਹਿਰਹਿ=ਕਪੜੇ ਪਾਉਂਦੀ ਹੈਂ। ਆਚਾਰ=ਰਹਿਣੀ ਬਹਿਣੀ। ਮਹਿ ਲੋਗ=ਲੋਕਾਂ ਵਿੱਚ। ਚੋਆ=ਅਤਰ। ਪਨਿਹਾਰੀ=ਪਾਣੀ ਭਰਨ ਵਾਲੀ। ਸਿਕਦਾਰੀ=ਸਰਦਾਰੀ। ਦਾਮ=ਕੱਪੜੇ, ਧਨ ਦੌਲਤ। ਸੀਲੁ=ਸੁਭਾਅ। ਕਾਮ=ਕਾਮ (ਦੀ ਚੇਸ਼ਟਾ ਨੇ)। ਦ੍ਰਿਸਟਿ ਮਇਆ=ਦਇਆ ਦ੍ਰਿਸ਼ਟੀ। ਬੰਦੀ=ਗੁਲਾਮੀ ਤੋਂ।

**ਅਰਥ:** (ਹੇ ਜੀਵ ਇਸਤਰੀ!) ਪਹਿਲੀ (ਗੱਲ ਇਹ ਹੈ ਕਿ) ਤੇਰੀ ਉਤਮ ਜਾਤਿ ਹੈ। ਦੂਜੀ (ਗੱਲ) ਤੇਰੀ ਖ਼ਾਨਦਾਨੀ ਵੀ ਮੰਨੀ ਜਾਂਦੀ ਹੈ। ਤੀਜੀ (ਗੱਲ) ਤੇਰਾ (ਰਿਹਾਇਸ਼ੀ) ਸਥਾਨ ਭੀ ਸੁੰਦਰ ਹੈ। (ਪਰ ਤੇਰਾ) ਰੂਪ ਵਿਗੜਿਆ ਹੋਇਆ (ਕੋਹਝਾ ਹੈ, ਕਿਉਂਕਿ ਤੇਰੇ) ਮਨ ਵਿਚ ਅਹੰਕਾਰ ਹੈ।੧।

(ਹੇ ਜੀਵ ਇਸਤਰੀ! ਤੂੰ) ਸੋਹਣੇ ਰੂਪ ਵਾਲੀ ਸਿਆਣੀ ਅਤੇ ਚਤੁਰ ਹੈਂ (ਪਰ) ਬਹੁਤ ਹੰਕਾਰ ਅਤੇ ਮੋਹ ਵਿਚ ਤੂੰ ਫਸੀ ਹੋਈ ਹੈਂ।੧।ਰਹਾਉ।

ਤੇਰੀ ਰਸੋਈ ਬਹੁਤ ਸੁਚੀ (ਸਾਫ ਸੁਥਰੀ) ਹੈ। (ਤੂੰ) ਇਸ਼ਨਾਨ ਕਰਕੇ ਲਾਲ ਟਿੱਕਾ (ਲਾ ਕੇ) ਪੂਜਾ (ਭੀ ਕਰਦੀ ਹੈ ਪਰ) ਗੱਲਾਂ ਨਾਲ ਹੰਕਾਰ ਕਰਦੀ ਹੈਂ ਤੇ ਮੂੰਹੋਂ ਗਿਆਨ ਉਚਾਰਦੀ ਹੈਂ (ਪਰ ਤੇਰੀ) ਹਰੇਕ ਪ੍ਰਕਾਰ ਦੀ (ਰਹਿਣੀ) ਲੋਭ (ਰੂਪੀ) ਕੁੱਤੇ ਨੇ ਗੁਆ ਦਿੱਤੀ ਹੈ।੨।

(ਤੂੰ) ਕਪੜੇ ਪਹਿਨਦੀ ਹੈਂ ਤੇ (ਪਦਾਰਥਾਂ ਦੇ ਭੋਗ) ਭੋਗਦੀ ਹੈਂ, ਲੋਕਾਂ ਵਿਚ ਸ਼ੋਭਾ (ਲੈਣ ਖ਼ਾਤਰ ਵਿਖਾਵੇ ਦੇ) ਕਰਮ ਕਰਦੀ ਹੈਂ। ਅਗਰ ਦੀ ਲੱਕੜੀ ਦਾ ਖੁਸ਼ਬੋਦਾਰ ਤੇਲ, ਅਤਰ (ਲਾ ਕੇ ਸੁਗੰਧੀ) ਫੈਲਾਉਂਦੀ ਹੈ (ਪਰ) ਕ੍ਰੋਧ ਰੂਪੀ ਚੰਡਾਲ (ਤੇਰਾ) ਖੋਟਾ ਸਾਥੀ ਹੈ।੩।

ਹੋਰ (ਹਰੇਕ) ਜੂਨ (ਤੇਰੀ) ਪਾਣੀ ਭਰਨ ਵਾਲੀ (ਸੇਵਕਾ) ਹੈ, (ਅਤੇ) ਇਸ ਧਰਤੀ ਵਿੱਚ ਤੇਰੀ ਸਰਦਾਰੀ (ਪ੍ਰਸਿਧ) ਹੈ। ਸੋਨਾ, ਚਾਂਦੀ ਰੁਪਏ (ਆਦਿ ਵਰਤਣ ਲਈ) ਤੇਰੇ ਪਾਸ ਹਨ ਪਰ ਕਾਮ (ਚੇਸ਼ਟਾ) ਨੇ ਤੇਰਾ ਸੁਭਾਅ ਵਿਗਾੜ ਦਿੱਤਾ ਹੈ।੪।

ਜਿਸ (ਜੀਵ ਇਸਤਰੀ) ਉਤੇ ਹਰੀ ਰਾਜੇ ਦੀ ਦਇਆ-ਦ੍ਰਿਸ਼ਟੀ (ਹੋ ਜਾਂਦੀ ਹੈ) ਉਹ (ਕਾਮ-ਵਾਸ਼ਨਾ ਦੀ) ਕੈਦ ਵਿਚੋਂ ਛੁੱਡਾ ਲਈ ਜਾਂਦੀ ਹੈ। ਜਿਸ ਨੇ ਸਾਧ ਸੰਗਤ ਵਿਚ ਮਿਲ ਕੇ ਹਰੀ (ਨਾਮ ਦਾ) ਰਸ ਪ੍ਰਾਪਤ ਕੀਤਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਕਾਇਆ ਸਫਲੀ ਹੈ।੫।

(ਹੇ ਜੀਵ ਇਸਤਰੀ!) ਸੋਹਾਗਣ ਬਣ ਕੇ (ਤੈਨੂੰ) ਸਾਰੇ ਰੂਪ ਸਾਰੇ ਸੁਖ (ਸੋਭਦੇ ਹਨ) ਤੂੰ ਬਹੁਤ ਸੋਹਣੀ ਅਤੇ ਚਤੁਰ ਹੈਂ।੧।ਰਹਾਉ ਦੂਜਾ ।੧੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਦੇ ਦਰਸ਼ਨ ਕੀਤਿਆਂ ਪਾਠਕਾਂ ਨੂੰ ਭੁਲੇਖਾ ਲਗਦਾ ਹੈ ਕਿ ਇਹ ਸ਼ਬਦ ਜੀਵ ਰੂਪ ਇਸਤਰੀ ਜਾਂ ਮਾਇਆ ਨੂੰ ਸੰਬੋਧਨ ਹੈ, ਪਰ ਚੌਥੇ ਅਤੇ ਪੰਜਵੇਂ ਪਦਿਆਂ ਦਾ ਵੀਚਾਰ ਕੀਤਿਆਂ ਇਹ ਭਰਮ ਨਵਿਰਤ ਹੋ ਜਾਂਦਾ ਹੈ ਤੇ ਇਹ ਦ੍ਰਿੜ ਹੋ ਜਾਂਦਾ ਹੈ ਕਿ ਇਹ ਸ਼ਬਦ ਕਾਇਆਂ ਨੂੰ ਸੰਬੋਧਨ ਹੈ। ਸਾਰੀਆਂ ਜੂਨਾਂ ਵਿਚੋਂ ਮਨੁੱਖਾ ਦੇਹੀ ਦੀ ਸਰਦਾਰੀ ਜਗਤ ਤੇ ਪ੍ਰਸਿਧ ਹੈ।

ਜਿਥੋਂ ਤੱਕ ਇਸ ਕਾਇਆ ਦੀ ਪਵਿਤਰਤਾ ਦਾ ਸੰਬੰਧ ਹੈ, ਉਸ ਬਾਰੇ ਇਸ ਸ਼ਬਦ ਵਿਚੋਂ ਇਹੋ ਸੋਧ ਮਿਲਦੀ ਹੈ ਕਿ ਲੋਭ ਅਤੇ ਗਰਬ ਦੀ ਗਿਲਾਨੀ ਤੋਂ ਇਸ ਨੂੰ ਪਰੇ ਰਖਿਆ ਜਾਵੇ। ਕ੍ਰੋਧ ਦੀ ਸੰਗਤ ਨਾਲ ਕਾਇਆ ਚੰਡਾਲ ਦਾ ਰੂਪ ਧਾਰ ਲੈਂਦੀ ਹੈ। ਸਿਧਾਂਤ ਇਹ ਹੈ ਕਿ ਜਿਸ ਕਾਇਆਂ ਉਤੇ ਰੱਬੀ ਨਜ਼ਰ ਹੋ ਜਾਵੇ ਉਹ ਵਿਕਾਰਾਂ ਤੋਂ ਰਹਿਤ ਹੋ ਜਾਂਦੀ ਹੈ ਅਤੇ ਹਰੀ ਨਾਮ ਦਾ ਰਸ ਪੀ ਕੇ ਸਫਲ ਜੀਵਨ ਵਾਲੀ ਸੁਹਾਗਣਿ ਸੁੰਦਰੀ ਬਣ ਜਾਂਦੀ ਹੈ।

**ਆਸਾ ਮਹਲਾ ੫ ਇਕਤੁਕੇ ੨ ॥ ਜੀਵਤ ਦੀਸੈ, ਤਿਸੁ ਸਰਪਰ ਮਰਣਾ ॥ ਮੁਆ ਹੋਵੈ, ਤਿਸੁ ਨਿਹਚਲੁ ਰਹਣਾ ॥ ੧ ॥ ਜੀਵਤ ਮੁਏ, ਮੁਏ ਸੇ ਜੀਵੇ ॥ ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ, ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ ॥ ੧ ॥ ਰਹਾਉ ॥ ਕਾਚੀ ਮਟੁਕੀ, ਬਿਨਸਿ ਬਿਨਾਸਾ ॥ ਜਿਸੁ ਛੂਟੈ ਤ੍ਰਿਕੁਟੀ,**

**ਤਿਸੁ ਨਿਜਘਰਿ ਵਾਸਾ ॥ ੨ ॥ ਊਚਾ ਚੜੈ, ਸੁ ਪਵੈ ਪਇਆਲਾ॥ ਧਰਨਿ ਪੜੈ, ਤਿਸੁ ਲਗੈ ਨ ਕਾਲਾ ॥ ੩ ॥ ਭ੍ਰਮਤ ਫਿਰੇ, ਤਿਨ ਕਿਛੂ ਨ ਪਾਇਆ ॥ ਸੇ ਅਸਥਿਰੁ, ਜਿਨ ਗੁਰ ਸਬਦੁ ਕਮਾਇਆ ॥ ੪ ॥ ਜੀਉ ਪਿੰਡੁ ਸਭੁ ਹਰਿ ਕਾ ਮਾਲੁ ॥ ਨਾਨਕ, ਗੁਰ ਮਿਲਿ ਭਏ ਨਿਹਾਲ ॥ ੫ ॥ ੧੩ ॥**

**ਪਦ ਅਰਥ:** ਸਰਪਰ=ਹਰ ਹਾਲਤ, ਜ਼ਰੂਰ। ਨਿਹਚਲੁ=ਪੱਕਾ, ਸਥਿਰ। ਕਾਚੀ ਮਟੁਕੀ=ਕੱਚੀ ਘੜੀ ਭਾਵ ਦੇਹੀ। ਬਿਨਸਿ ਬਿਨਾਸਾ=ਜ਼ਰੂਰ ਬਿਨਸਦੀ ਹੈ। ਤ੍ਰਿਕੁਟੀ=ਰਜੋ, ਤਮੋ, ਸਤੋ ਦੀ ਗੰਢ, ਤ੍ਰਿਉੜੀ। ਨਿਜ ਘਰਿ=ਆਪਣੇ ਘਰ, ਸ੍ਵੈ ਸਰੂਪ ਵਿਚ। ਪਇਆਲਾ=ਪਾਤਾਲ ਵਿੱਚ। ਧਰਨਿ=ਧਰਤੀ ਤੇ। ਕਾਲਾ=ਕਾਲ, ਮੌਤ।

**ਅੰਰਥ:** (ਹੇ ਭਾਈ! ਜਿਹੜਾ ਮਨੁੱਖ ਮ਼ਾਇਆ ਦੇ ਮੋਹ ਵਿਚ) ਜੀਉਂਦਾ ਦਿਸਦਾ ਹੈ ਉਸ ਨੇ ਜ਼ਰੂਰ ਮਰਨਾ ਹੈ (ਪਰ ਜਿਹੜਾ ਮਾਇਆ ਦੇ ਮੋਹ ਵਲੋਂ) ਮਰ ਗਿਆ ਹੈ, ਉਸ ਨੇ ਪੱਕਾ ਰਹਿਣਾ ਹੈ।੧।

(ਜਿਹੜੇ ਮਾਇਆ ਅਤੇ ਵਿਸ਼ੇ ਵਿਕਾਰਾਂ ਵਿਚ) ਜੀਉਂਦੇ ਹਨ (ਉਹ ਸਮਝੋ) ਮਰੇ ਗਏ ਹਨ (ਤੇ ਜੋ ਆਪਾ ਭਾਵ ਤੋਂ) ਮੁਏ ਹਨ ਉਹ (ਸਮਝੋ) ਜੀਉਂਦੇ ਹਨ। (ਜਿਨ੍ਹਾਂ ਨੇ) ਹਰੀ ਦਾ ਨਾਮ ਦਾਰੂ (ਆਪਣੇ) ਮੂੰਹ ਵਿਚ ਪਾਇਆ ਹੈ (ਉਹ) ਗੁਰੂ ਦੇ ਸ਼ਬਦ ਦੁਆਰਾ ਅੰਮ੍ਰਿਤ (ਨਾਮ ਰੂਪੀ) ਰਸ ਪੀਣ ਵਾਲੇ (ਬਣ ਗਏ) ਹਨ।੧।ਰਹਾਉ।

(ਹੇ ਭਾਈ! ਇਹ ਸਰੀਰ ਰੂਪੀ) ਕੱਚੀ ਘੜੀ ਜਰੂਰ ਨਾਸ਼ ਹੁੰਦੀ ਹੈ। (ਜਿਸ ਦੀ) ਤਿੰਨ ਗੁਣਾਂ ਵਾਲੀ ਗੰਢ ਛੁੱਟ ਜਾਂਦੀ ਹੈ ਉਸ ਦਾ ਆਪਣੇ ਸਰੂਪ ਵਿਚ ਵਾਸਾ ਹੋ ਜਾਂਦਾ ਹੈ।੨।

(ਜਿਹੜਾ ਮਨੁੱਖ) ਉਚਾ ਚੜ੍ਹਦਾ ਹੈ (ਭਾਵ ਸਿਰ ਉਚਾ ਕਰਕੇ ਭਾਵ ਹੰਕਾਰ ਕਰਦਾ ਹੈ) ਉਹ ਪਾਤਾਲ (ਨਰਕ) ਵਿਚ ਜਾ ਪੈਂਦਾ ਹੈ (ਭਾਵ ਉਹ ਦੁਖ ਪਾਉਂਦਾ ਹੈ, ਪਰ ਜਿਹੜਾ) ਧਰਤੀ ਤੇ ਡਿਗਦਾ ਹੈ (ਭਾਵ ਨਿਮਰਤਾ ਧਾਰਨ ਕਰਦਾ ਹੈ) ਉਸ ਨੂੰ ਮੌਤ ਦਾ (ਦੁਖ) ਨਹੀਂ ਲਗਦਾ।੩।

(ਹੇ ਭਾਈ! ਜਿਹੜੇ ਮਨੁੱਖ ਮਾਇਆ ਦੀ ਖ਼ਾਤਰ) ਭਟਕਦੇ ਫਿਰੇ ਉਨ੍ਹਾਂ ਨੂੰ ਕੁਝ ਵੀ ਪ੍ਰਾਪਤ ਨਹੀਂ ਹੋਇਆ। (ਅਸਲ ਵਿਚ) ਉਹ ਅਡੋਲ ਰਹੇ ਜਿਨ੍ਹਾਂ ਨੇ ਗੁਰ ਦਾ ਸ਼ਬਦ (ਉਪਦੇਸ਼) ਕਮਾਇਆ।੪।

(ਜਿਨ੍ਹਾਂ ਨੇ) ਸਰੀਰ ਅਤੇ ਜਿੰਦ ਸਭ ਕੁਝ ਪਰਮੇਸ਼ਰ ਦਾ ਦਿੱਤਾ ਹੋਇਆ ਮਾਲ-ਮੱਤਾ (ਸਮਝਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ) ਗੁਰੂ ਨਾਲ ਮਿਲ ਕੇ ਨਿਹਾਲ ਹੋਏ ਹਨ।੫।੧੩।

## ਅਰਥ ਭੇਦ ਅਤੇ ਨਿਰਣੈ

**ਜਿਸੁ ਛੂਟੈ ਤ੍ਰਿਕੁਟੀ, ਤਿਸੁ ਨਿਜਘਰਿ ਵਾਸਾ ॥**

ਵਖ ਵਖ ਅਰਥ:

੧- ਜਿਸ ਦੀ ਤ੍ਰਿਕੁਟੀ (ਰਾਜ, ਤਮ, ਸਤ, ਤ੍ਰੈ ਗੁਣਾਂ ਵਾਲੀ ਦਸ਼ਾ) ਛੁੱਟ ਜਾਏ ਉਸ ਦਾ ਸ੍ਵੈ-ਸਰੂਪ

ਵਿਚ ਵਾਸਾ ਹੋ ਜਾਂਦਾ ਹੈ। [ਸ੍ਰੰ.ਪੋ.

੨- ਜਿਸ ਮਨੁੱਖ ਦੇ ਅੰਦਰੋਂ (ਮਾਇਆ ਦੇ ਮਾਣ ਦੇ ਕਾਰਨ ਪੈਦਾ ਹੋਈ) ਖਿੱਝ ਮੁਕੀ ਰਹਿੰਦੀ ਹੈ, ਉਸ ਦਾ ਨਿਵਾਸ (ਸਦਾ) ਪ੍ਰਭੂ ਚਰਨਾਂ ਵਿਚ ਰਹਿੰਦਾ ਹੈ। [ਦਰਪਣ

੩- ਮਹਾਨ ਕੋਸ਼ ਵਿਚ 'ਤ੍ਰਿਕੁਟੀ' ਪਦ ਦੇ ਅਰਥ ਇਉਂ ਅੰਕਿਤ ਹਨ:-
ਸੰਗਯਾ-ਤਿਉੜੀ: ਮੱਥੇ ਪਏ ਤਿੰਨ ਵਲ 'ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰ' (ਆਸਾ ਮ:੫)।
ਤਿੰਨ ਗੁਣਾਂ ਦੀ 'ਗੁੰਝਲ-ਗੁਰ ਮਿਲਿ ਛੂਟਕੀ ਤ੍ਰਿਕੁਟੀ ਰੇ' (ਦੇਵ ਮ:੫)।

**ਨਿਰਣੈ:** 'ਤ੍ਰਿਕੁਟੀ' ਦੇ ਅਰਥ 'ਖਿਝ' ਓਪਰੇ ਜਿਹੇ ਲਗਦੇ ਹਨ। ਤਿੰਨ ਗੁਣਾਂ (ਰਜੋ, ਤਮੋ, ਸਤੋ) ਦੀ ਗੰਢ ਜਾਂ ਗੁੰਝਲ ਇਹ ਅਰਥ ਪ੍ਰਮਾਣੀਕ ਹਨ ਜੋ ਕਿ ਸਮੂਹ ਪਾਠਕਾਂ ਨੂੰ ਅਪਨਾਉਣੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸ਼ੱਕ ਨਹੀਂ ਕਿ ਜੋ ਜੀਵ ਇਸ ਸੰਸਾਰ ਤੇ ਆਇਆ ਹੈ ਉਸ ਨੇ ਸਰੀਰ ਰੂਪੀ ਕਪੜਾ ਇਕ ਦਿਨ ਛੱਡ ਕੇ ਚਲਾ ਜਾਣਾ ਹੈ। ਪਰ ਮਰਨ ਮਰਨ ਵਿਚ ਫਰਕ ਹੈ। ਜਿਹੜੇ ਹੰਕਾਰ ਨਾਲ ਮਰਦੇ ਹਨ ਉਹ ਅਨੇਕ ਜੋਨਾਂ ਵਿੱਚ ਭਟਕਦੇ ਰਹਿੰਦੇ ਹਨ। ਜਿਹੜੇ ਨਿਮਰਤਾ ਵਿਚ ਆਪਣਾ ਜੀਵਨ ਬਤੀਤ ਕਰਦੇ ਹਨ ਪਰਮੇਸ਼ਰ ਦਾ ਨਾਮ ਜਪਦੇ ਹਨ ਉਹ ਪ੍ਰਭੂ ਦੀ ਨਦਰ ਦੇ ਪਾਤਰ ਬਣ ਜਾਂਦੇ ਹਨ। ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਉਹ ਸਦਾ ਲਈ ਅਸਥਿਰ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ:-

ੳ. **ਜੀਵਤ ਪੇਖੇ, ਜਿਨੀ ਹਰਿ ਹਰਿ ਧਿਆਇਆ॥**
**ਸਾਧ ਸੰਗਿ, ਤਿਨੀ ਦਰਸਨੁ ਪਾਇਆ॥** [ਪੰਨਾ ੭੩੯

ਅ. **ਸੋ ਜੀਵਤ, ਜਿਹ ਜੀਵਤ ਜਪਿਆ ॥**
**ਪ੍ਰਗਟ ਭਏ, ਨਾਨਕ ਨਹ ਛਪਿਆ॥** [ਪੰਨਾ ੨੫੪

**ਆਸਾ ਮਹਲਾ ੫ ॥ ਪੁਤਰੀ ਤੇਰੀ ਬਿਧਿ ਕਰਿ ਥਾਟੀ ॥ ਜਾਨੁ ਸਤਿ ਕਰਿ, ਹੋਇਗੀ ਮਾਟੀ ॥ ੧ ॥ ਮੂਲੁ ਸਮਾਲਹੁ, ਅਚੇਤ ਗਵਾਰਾ ॥ ਇਤਨੇ ਕਉ, ਤੁਮ੍ ਕਿਆ ਗਰਬੇ ॥ ੧ ॥ ਰਹਾਉ ॥ ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥ ਅਵਰ ਵਸਤੁ, ਤੁਝ ਪਾਹਿ ਅਮਾਨ ॥ ੨ ॥ ਬਿਸਟਾ ਅਸਤ ਰਕਤੁ, ਪਰੇਟੇ ਚਾਮ ॥ ਇਸੁ ਊਪਰਿ, ਲੇ ਰਾਖਿਓ ਗੁਮਾਨ ॥ ੩ ॥ ਏਕ ਵਸਤੁ ਬੂਝਹਿ, ਤਾ ਹੋਵਹਿ ਪਾਕ ॥ ਬਿਨੁ ਬੂਝੇ, ਤੂੰ ਸਦਾ ਨਾਪਾਕ ॥ ੪ ॥ ਕਹੁ ਨਾਨਕ, ਗੁਰ ਕਉ ਕੁਰਬਾਨੁ ॥ ਜਿਸ ਤੇ ਪਾਈਐ, ਹਰਿ ਪੁਰਖੁ ਸੁਜਾਨੁ ॥੫॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਬੂਝਹਿੰ, ਹੋਵਹਿੰ। **ਨੋਟ-** 'ਨਾਪਾਕ' ਨੂੰ 'ਨਾ ਪਾਕ' ਪਦ ਛੇਦ ਨਹੀਂ ਕਰਨਾ।

**ਪਦ ਅਰਥ:** ਪੁਤਰੀ=ਪੁਤਲੀ ਭਾਵ ਦੇਹੀ। ਬਿਧਿ ਕਰਿ=ਜੁਗਤੀ ਨਾਲ (ਭਾਵ ਪੰਜਾਂ ਤੱਤਾਂ ਨੂੰ ਇਕੱਠਾ ਕਰਕੇ)। ਬਾਟੀ=ਬਣਾਈ। ਜਾਨੁ ਸਤਿ ਕਰਿ=ਸੱਚ ਕਰਕੇ (ਇਹ ਗੱਲ) ਸਮਝ। ਮੂਲੁ ਸਮਾਲਹੁ=ਮੁੱਢ, ਤੱਤ (ਜੋਤਿ ਸਰੂਪ) ਨੂੰ ਚੇਤੇ ਕਰੋ। ਅਚੇਤ=ਹੇ ਗਾਫਿਲ!। ਇਤਨੇ ਕਉ=ਇਤਨੀ ਚੀਜ਼ ਉਤੇ। ਕਿਆ ਗਰਬੇ=ਕੀ ਹੰਕਾਰ ਕਰਦਾ ਹੈਂ?। ਮਿਹਮਾਨੁ=ਪਰਾਹੁਣਾ। ਅਮਾਨ=ਅਮਾਨਤ। ਬਿਸਟਾ=ਵਿਸਟਾ, ਗੰਦਗੀ। ਅਸਤ=ਹੱਡੀਆਂ। ਰਕਤੁ=ਰੱਤ,ਲਹੂ। ਪਰੇਟੇ ਚਾਮ=ਚੰਮ ਵਿਚ ਲਪੇਟੇ ਹੋਏ ਹਨ। ਪਾਕ=ਪਵਿੱਤਰ। ਨਾਪਾਕ=ਅਪਵਿੱਤਰ।

**ਅਰਥ:** (ਹੇ ਗਾਫ਼ਲ ਅਤੇ ਬੇ-ਸਮਝ ਮਨੁੱਖ!) ਤੇਰੀ ਦੇਹੀ ਜੁਗਤੀ ਨਾਲ (ਭਾਵ ਪੰਜਾਂ ਤੱਤਾਂ ਦੇ ਸੁਮੇਲ ਕਰਕੇ) ਬਣਾਈ ਗਈ ਹੈ (ਪਰ ਇਹ ਗੱਲ) ਸੱਚ ਕਰਕੇ ਸਮਝ ਲੈ (ਕਿ ਇਹ ਦੇਹੀ) ਮਿੱਟੀ (ਭਾਵ ਨਾਸ਼) ਹੋ ਜਾਵੇਗੀ।੧।

(ਇਸ ਲਈ) ਹੇ ਅਚੇਤ ਅਤੇ ਮੂਰਖ ਜੀਵ! (ਆਪਣਾ) ਮੂਲ ('ਮਾ ਕੀ ਰਕਤ ਪਿਤਾ ਬਿਦ ਧਾਰਾ' ਜਿਸ ਤੋਂ ਤੂੰ ਬਣਿਆ ਹੈਂ) ਚੇਤੇ ਕਰ। ਇਤਨੇ ਕਉ (ਭਾਵ ਇਸ ਕੱਚੀ ਦੇਹੀ ਦਾ) ਤੂੰ ਕਿਉਂ ਹੰਕਾਰ ਕਰਦਾ ਹੈਂ?।੧।ਰਹਾਉ।

(ਤੂੰ ਸਾਰੇ) ਦਿਨ ਵਿਚ ਤਿੰਨ ਸੇਰ (ਅੰਨ ਆਦਿ) ਖਾਣ ਵਾਲਾ ਪ੍ਰਾਹੁਣਾ ਹੈਂ। ਹੋਰ (ਜਿਤਨੀ) ਵਸਤੂ ਹੈ (ਉਹ) ਤੇਰੇ ਪਾਸ (ਇਕ) ਅਮਾਨਤ ਵਾਂਗ (ਪਈ ਹੈ)।੨।

ਵਿਸ਼ਟਾ, ਹੱਡੀਆਂ ਅਤੇ ਲਹੂ (ਜੋ ਗੰਦਗੀ ਰੂਪ ਹਨ, ਸਾਰੇ) ਚੰਮ ਵਿਚ ਲਪੇਟੇ ਹੋਏ ਹਨ। (ਤੂੰ) ਇਸ (ਅਜਿਹੀ ਗੰਦੀ ਦੇਹੀ) ਉਤੇ ਹੰਕਾਰ ਕਰ ਰਿਹਾ ਹੈਂ?।੩।

(ਹੇ ਭਾਈ! ਜੇ ਤੂੰ) ਇਕ (ਆਤਮਿਕ) ਵਸਤੂ (ਨਾਮ ਨੂੰ) ਸਮਝ ਲਏ ਤਾਂ (ਤੂੰ) ਪਵਿੱਤਰ ਹੋ ਜਾਏਂ (ਪਰ ਨਾਮ ਵਸਤੂ ਨੂੰ) ਸਮਝੇ ਬਿਨਾਂ ਤੂੰ ਸਦਾ ਹੀ ਅਪਵਿੱਤਰ ਹੈਂ।੪।

ਨਾਨਕ! ਆਖ (ਉਸ) ਗੁਰੂ ਤੋਂ ਕੁਰਬਾਨ (ਹੋਣਾ) ਚਾਹੀਦਾ ਹੈ, ਜਿਸ (ਗੁਰੂ) ਦੁਆਰਾ ਪੁਰਖ ਸੁਜਾਣ (ਭਾਵ ਵਾਹਿਗੁਰੂ) ਪਾਈਦਾ ਹੈ।੫।੧੪।

## ਅਰਥ ਭੇਦ ਅਤੇ ਨਿਰਣੈ

**ਮੂਲੁ ਸਮਾਲਹੁ ਅਚੇਤ ਗਵਾਰਾ॥ ਇਤਨੇ ਕਉ ਤੁਮ ਕਿਆ ਗਰਬੇ ॥**

ਵਖ ਵਖ ਅਰਥ:

੧- ਕਿਸ ਮੂਲ ਤੋਂ ਤੂੰ ਪੈਦਾ ਹੋਇਆ ਹੈਂ, ਇਹ ਗੱਲ ਚੇਤੇ ਕਰ। ਰਕਤ ਬਿੰਦ ਤੋਂ ਪੈਦਾ ਹੋ ਕੇ ਇਹ ਮਾਣ ਕਿਸ ਲਈ? [ਸ਼ਬਦਾਰਥ

੨- ਹੇ ਗਾਫਲ ਮੂਰਖ! (ਰਚਨਾ ਦੇ) ਮੂਲ (ਵਾਹਿਗੁਰੂ) ਨੂੰ ਯਾਦ ਕਰ, ਇਸ ਨੇ (ਜਿਸ ਨੇ ਮਿੱਟੀ ਹੋ ਜਾਣਾ ਹੈ ਉਸ ਦੇਹੀ) ਦਾ ਤੂੰ ਮਾਣ ਕਿਉਂ ਕਰਦਾ ਹੈਂ?। [ਸੰ. ਪੋ., ਦਰਪਣ ਆਦਿ

**ਨਿਰਣੈ:** ਇਥੇ 'ਮੂਲ' ਦਾ ਅਰਥ ਪਰਮਾਤਮਾ ਕਰਨੇ ਠੀਕ ਨਹੀਂ ਕਿਉਂਕਿ ਇਥੇ ਹੰਕਾਰੀ ਮਨੁੱਖ ਨੂੰ ਉਸ ਦੀ ਔਕਾਤ (ਪਾਂਇਆਂ) ਦਾ ਗਿਆਨ ਕਰਾਇਆ ਜਾ ਰਿਹਾ ਹੈ। ਹੇ ਭਾਈ! ਤੂੰ ਇਸ ਦੇਹ ਦਾ ਕਿਉਂ ਮਾਣ ਕਰਦਾ ਹੈਂ ਜਿਹੜੀ ਕਿ ਪਿਤਾ ਦੇ ਗੰਦੇ ਬੀਰਜ ਅਤੇ ਮਾਂ ਦੇ ਗੰਦੇ ਲਹੂ ਤੋਂ ਬਣੀ ਹੈ। ਪ੍ਰਸੰਗਕ ਅਰਥ ਇਹੋ ਹੀ ਬਣਦੇ ਹਨ। ਵੈਸੇ 'ਮੂਲ' ਪਦ ਦੇ ਕਈ ਅਰਥ ਹਨ, (ਵੇਖੋ ਇਸ ਸਟੀਕ ਦੀ ਪਹਿਲੀ ਪੋਥੀ ਪੰਨਾ ੭੧)

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨੁੱਖ ਨੂੰ ਪੰਜ ਤੱਤਾਂ ਤੋਂ ਬਣੇ ਹੋਏ ਸਰੀਰ ਭਾਵ ਮਲ-ਮੂਤਰ ਦੇ ਥੈਲੇ ਉਤੇ ਹੰਕਾਰ ਕਰਨ ਤੋਂ ਵਰਜਿਆ ਹੈ। ਜੋ ਮਾਲਕ ਨੇ ਮਨੁੱਖ ਨੂੰ ਬੇਅੰਤ ਪਦਾਰਥ ਦੇ ਦਿੱਤੇ ਹਨ, ਉਹ ਸਾਰੇ ਇਸ ਦੇ ਆਪਣੇ ਨਹੀਂ। ਤਿੰਨ ਸੇਰ ਖੁਰਾਕ ਤੋਂ ਸਿਵਾਏ ਬਾਕੀ ਇਸ ਪਾਸ ਅਮਾਨਤ ਵਾਂਗੂ ਪਏ ਹਨ। ਮਨੁੱਖ ਨੂੰ ਮੂਲ ਵਸਤੂ (ਨਾਮ) ਪ੍ਰਾਪਤ ਕਰਨ ਦੀ ਸੋਝੀ ਅਤੇ ਪ੍ਰੇਰਨਾ ਦਿੱਤੀ ਹੈ ਜੋ ਕਿ ਗੁਰੂ ਰਾਹੀਂ ਪ੍ਰਾਪਤ ਹੁੰਦੀ ਹੈ।

ਸਿਧਾਂਤ ਇਹ ਹੈ ਕਿ 'ਕਾਚੀ ਮਾਟੀ ਬਿਨਸਿ ਬਿਨਾਸਾ' ਉਤੇ ਹੰਕਾਰ ਨਹੀਂ ਕਰਨਾ ਚਾਹੀਦਾ। ਜਿਸ ਪ੍ਰਭੂ ਨੇ ਇਸ ਨੂੰ ਸਾਜਿਆ ਸਵਾਰਿਆ ਹੈ, ਉਸ ਦਾ ਸਿਮਰਨ ਤੇ ਸ਼ੁਕਰਾਨਾ ਕਰਨਾ ਚਾਹੀਦਾ ਹੈ।

**ਆਸਾ ਮਹਲਾ ੫ ਇਕਤੁਕੇ ਚਉਪਦੇ ॥ ਇਕ ਘੜੀ ਦਿਨਸੁ, ਮੋ ਕਉ ਬਹੁਤੁ ਦਿਹਾਰੇ ॥ ਮਨੁ ਨ ਰਹੈ, ਕੈਸੇ ਮਿਲਉ ਪਿਆਰੇ ॥ ੧ ॥ ਇਕੁ ਪਲੁ ਦਿਨਸੁ, ਮੋ ਕਉ ਕਬਹੁ ਨ ਬਿਹਾਵੈ ॥ ਦਰਸਨ ਕੀ ਮਨਿ ਆਸ ਘਨੇਰੀ, ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ ॥ ੧ ॥ ਰਹਾਉ ॥ ਚਾਰਿ ਪਹਰ, ਚਹੁ ਜੁਗਹ ਸਮਾਨੇ ॥ ਰੈਣਿ ਭਈ, ਤਬ ਅੰਤੁ ਨ ਜਾਨੇ ॥ ੨ ॥ ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥ ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥ ੩ ॥ ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥ ਆਤਮੁ ਚੀਨ੍ਹਿ ਪਰਮ ਸੁਖੁ ਪਾਇਆ ॥੪॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਿਲਉਂ, ਪਿਰਹਿੰ, ਚਹੁੰ, ਪਿਰਹੁੰ।

**ਪਦ ਅਰਥ:** ਦਿਹਾਰੇ=ਦਿਹਾੜੇ। ਕੈਸੇ ਮਿਲਉ=ਮੈਂ ਕਿਸ ਤਰ੍ਹਾਂ ਮਿਲਾਂ?। ਘਨੇਰੀ=ਬਹੁਤ। ਪਿਰਹਿ=ਪਤੀ ਨਾਲ। ਸਮਾਨੇ=ਬਰਾਬਰ। ਪਿਰਹੁ=ਪਤੀ ਤੋਂ। ਹਾਥ ਪਛੋੜੀ=ਹੱਥ ਮਲਦੀ ਹੈ ਭਾਵ ਪਛਤਾਉਂਦੀ ਹੈ। ਚੀਨਿ=ਪਰਖ ਕੇ।

**ਅਰਥ :** (ਹੇ ਭਾਈ! ਪਤੀ ਦੇ ਵਿਛੋੜੇ ਵਿਚ) ਇਕ ਘੜੀ, ਮੈਨੂੰ (ਇਕ) ਦਿਨ (ਬਰਾਬਰ ਹੀ

ਨਹੀਂ ਸਗੋਂ) ਬਹੁਤ ਦਿਹਾੜਿਆਂ (ਦਿਨਾਂ ਦੇ ਬਰਾਬਰ ਲਗਦੀ ਹੈ)। (ਮੇਰਾ) ਮਨ (ਪਤੀ ਦਰਸ਼ਨ ਤੋਂ ਬਿਨਾਂ) ਟਿਕਦਾ ਨਹੀਂ (ਪਰ ਮੈਂ ਆਪਣੇ) ਪਿਆਰੇ ਨੂੰ ਕਿਵੇਂ ਮਿਲਾਂ?।੧।

(ਹੇ ਭਾਈ!) ਮੈਨੂੰ ਇਕ ਪਲ (ਜੋ ਇਕ) ਦਿਨ (ਬਰਾਬਰ ਲਗਦਾ ਹੈ) ਕਦੇ ਬੀਤਣ ਵਿਚ ਹੀ ਨਹੀਂ ਆਉਂਦਾ। (ਮੇਰੇ) ਮਨ ਵਿਚ (ਪਤੀ ਦੇ) ਦਰਸ਼ਨ ਦੀ ਬਹੁਤ ਤਾਂਘ (ਲੱਗੀ ਹੋਈ ਹੈ)। ਕੋਈ ਅਜਿਹਾ ਸੰਤ (ਹੋਵੇ ਜੋ) ਮੈਨੂੰ (ਆਪਣੇ) ਪਤੀ ਪਰਮੇਸ਼ਰ ਨਾਲ ਮਿਲਾ ਦੇਵੇ।੧।ਰਹਾਉ।

(ਹੇ ਭਾਈ!) ਅਜਿਹੀ ਦਸ਼ਾ ਵਿਚ ਮੈਨੂੰ ਚਾਰ ਪਹਿਰ ਚਾਰ ਜੁਗਾਂ ਦੇ ਬਰਾਬਰ (ਲੱਗਦੇ ਹਨ)। (ਜਦੋਂ) ਰਾਤ ਪੈ ਜਾਂਦੀ ਹੈ ਤਦ (ਉਸ ਰਾਤ ਦਾ) ਅੰਤ ਨਹੀਂ ਜਾਣਿਆ ਜਾਂਦਾ (ਭਾਵ ਰਾਤ ਮੁਕਣ ਵਿਚ ਹੀ ਨਹੀਂ ਆਉਂਦੀ)।੨।

ਪੰਜ (ਕਾਮ, ਕ੍ਰੋਧ ਆਦਿਕ) ਵੈਰੀਆਂ ਨੇ ਮਿਲ ਕੇ (ਜੀਵ ਇਸਤਰੀ ਨੂੰ) ਪਤੀ ਪਰਮੇਸ਼ਰ ਤੋਂ ਵਿਛੋੜਿਆ ਹੈ (ਜਿਸ ਕਾਰਨ ਇਹ) ਭਟਕ ਭਟਕ ਕੇ ਰੋਂਦੀ ਅਤੇ ਹੱਥ ਮਲਦੀ ਹੈ (ਭਾਵ ਪਛਤਾਵਾ ਕਰਦੀ ਹੈ)।੩।

ਦਾਸ ਨਾਨਕ ਨੂੰ ਹਰੀ ਨੇ (ਆਪਣਾ) ਦਰਸ਼ਨ ਦਿਖਾ ਦਿੱਤਾ (ਜਿਸ ਦਾ ਸਦਕਾ ਦਾਸ ਨੇ) ਆਤਮਾ ਨੂੰ ਪਛਾਣ ਕੇ ਭਾਵ ਸੋਝੀ ਪ੍ਰਾਪਤ ਕਰਕੇ ਵੱਡਾ (ਆਤਮਿਕ) ਸੁਖ ਪਾ ਲਿਆ ਹੈ।੪।੧੫।

## ਅਰਥ ਭੇਦ ਅਤੇ ਨਿਰਣੈ

**ਜਨ ਨਾਨਕ ਕਉ ਹਰਿ ਦਰਸੁ ਦਿਖਾਇਆ॥**

ਵਖ ਵਖ ਅਰਥ:

੧- (ਭਲਾ ਹੋਵੇ ਗੁਰੂ ਦਾ ਜਿਸ ਨੇ) ਨਾਨਕ ਦਾਸ ਨੂੰ (ਉਸ ਪ੍ਰੀਤਮ) ਹਰੀ ਦਾ ਦਰਸ਼ਨ ਦਿਖਾ ਦਿੱਤਾ ਹੈ। [ਸੰ. ਪੋ.

੨- ਹੇ ਦਾਸ ਨਾਨਕ! (ਜਿਸ ਜੀਵ ਨੂੰ) ਪਰਮਾਤਮਾ ਨੇ ਦਰਸ਼ਨ ਦਿੱਤਾ। [ਦਰਪਣ

**ਨਿਰਣੈ:** ਇਹ ਸ਼ਬਦ ਉਤਮ ਪੁਰਖ ਦਾ ਸੂਚਕ ਹੈ। ਇਸ ਲਈ ਅਨਪੁਰਖ ਵਿਚ ਅਰਥ ਕਰਨੇ ਠੀਕ ਨਹੀਂ ਜਿਵੇਂ ਕਿ 'ਦਰਪਣ' ਦੇ ਕਰਤਾ ਨੇ ਕੀਤੇ ਹਨ। ਪਹਿਲੀ ਪੰਕਤੀ ਵਿਚ 'ਮੋਕਉ' ਪਦ ਇਸ ਨਿਰਣੈ ਉਤੇ ਮੋਹਰ ਲਾਉਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਪਤੀ ਪ੍ਰੇਮ ਦੀ ਸ਼ੋਭਾ ਪਤੀ ਮਿਲਾਪ ਨਾਲ ਹੈ। ਜੀਵ ਇਸਤਰੀ ਭਾਵੇਂ ਕਿਤਨਾ ਹੀ ਹਾਰ ਸ਼ਿੰਗਾਰ ਪਈ ਕਰੇ ਪਰ ਉਸ ਦਾ ਮਨ ਸ਼ਾਂਤ ਨਹੀਂ ਹੋ ਸਕਦਾ। ਬੈਰਾਗ ਨਾਲ ਵਿੰਨ੍ਹੇ ਹੋਏ ਹਿਰਦੇ ਵਿਚੋਂ ਇਹ ਹੂਕ ਨਿਕਲਦੀ ਹੈ:-

**ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ ॥** [ਪੰਨਾ ੩੭੩

ਸੰਸਾਰ ਦੇ ਪਦਾਰਥਾਂ ਦੀ ਪ੍ਰਾਪਤੀ ਸੱਚੇ ਸੁੱਖਾਂ ਦਾ ਪ੍ਰਤੀਕ ਨਹੀਂ ਜੇ ਸਾਰੀ ਸ੍ਰਿਸ਼ਟੀ ਦਾ ਰਾਜ ਵੀ ਮਿਲ ਜਾਵੇ ਤਾਂ ਵੀ ਬੈਰਾਗਣਿ ਇਸਤਰੀ ਦੀ ਤਸੱਲੀ ਨਹੀਂ ਹੋ ਸਕਦੀ। ਉਸਦਾ ਧੇ, ਧਿਆਨ, ਧਿਆਤਾ

ਇਕੋ ਪਤੀ ਪਰਮੇਸ਼ਰ ਦਾ ਮਿਲਾਪ ਹੁੰਦਾ ਹੈ। ਸਿਧਾਂਤ ਇਹ ਹੈ ਕਿ ਕੇਵਲ ਸਤਿਗੁਰੂ ਹੀ ਅਜਿਹੀ ਹਸਤੀ ਵਾਲੇ ਹਨ ਜੋ ਜੀਵ ਇਸਤਰੀ ਨੂੰ ਆਪਣੇ ਹਿਰਦੇ ਵਿਚ ਹੀ ਸਰਬ ਵਿਆਪੀ ਪ੍ਰੀਤਮ ਦੇ ਦਰਸ਼ਨ ਕਰਵਾਉਣ ਦੇ ਸਮਰਥ ਹਨ।

**ਆਸਾ ਮਹਲਾ ੫ ॥ ਹਰਿ ਸੇਵਾ ਮਹਿ ਪਰਮ ਨਿਧਾਨੁ ॥ ਹਰਿ ਸੇਵਾ ਮੁਖਿ ਅੰਮ੍ਰਿਤ ਨਾਮੁ ॥ ੧ ॥ ਹਰਿ ਮੇਰਾ ਸਾਥੀ ਸੰਗਿ ਸਖਾਈ ॥ ਦੁਖਿ ਸੁਖਿ ਸਿਮਰੀ ਤਹ ਮਉਜੂਦੁ, ਜਮੁ ਬਪੁਰਾ ਮੋ ਕਉ ਕਹਾ ਡਰਾਈ ॥ ੧ ॥ ਰਹਾਉ ॥ ਹਰਿ ਮੇਰੀ ਓਟ, ਮੈ ਹਰਿ ਕਾ ਤਾਣੁ ॥ ਹਰਿ ਮੇਰਾ ਸਖਾ, ਮਨ ਮਾਹਿ ਦੀਬਾਣੁ ॥ ੨ ॥ ਹਰਿ ਮੇਰੀ ਪੂੰਜੀ, ਮੇਰਾ ਹਰਿ ਵੇਸਾਹੁ ॥ ਗੁਰਮੁਖਿ ਧਨੁ ਖਟੀ, ਹਰਿ ਮੇਰਾ ਸਾਹੁ ॥ ੩ ॥ ਗੁਰ ਕਿਰਪਾ ਤੇ, ਇਹ ਮਤਿ ਆਵੈ ॥ ਜਨ ਨਾਨਕੁ, ਹਰਿ ਕੈ ਅੰਕਿ ਸਮਾਵੈ ॥੪॥੧੯॥**

ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਸਿਮਰੀਂ, ਤਹਂ, ਕਹਾਂ, ਖਟੀਂ।

**ਨੋਟ-** 'ਸ਼ਬਦਾਰਥ' ਵਿਚ 'ਨਿਧਾਨੁ' ਪਦ ਦੇ ਅਰਥ 'ਖਜ਼ਾਨੇ' ਕੀਤੇ ਹਨ। ਪਰ ਇਥੇ 'ਨਿਧਾਨ' ਨੂੰ ਲੱਗਾ ਔਂਕੜ ਇਕ ਬਚਨ ਨਾਵ ਦਾ ਸੂਚਕ ਹੈ।

**ਪਦ ਅਰਥ:** ਪਰਮ ਨਿਧਾਨ=ਵੱਡੇ ਤੋਂ ਵੱਡਾ ਖਜ਼ਾਨਾ। ਸਖਾਈ=ਮਿੱਤਰ। ਸਿਮਰੀ=(ਮੈਂ) ਯਾਦ ਕਰਦਾ ਹਾਂ। ਤਹ=ਉਥੇ। ਮਉਜੂਦੁ=ਹਾਜ਼ਰ। ਬਪੁਰਾ=ਵਿਚਾਰਾ। ਦੀਬਾਣੁ=ਆਸਰਾ। ਵੇਸਾਹੁ=ਭਰੋਸਾ। ਗੁਰਮੁਖਿ=ਗੁਰੂ ਦੁਆਰਾ। ਅੰਕਿ=ਅੰਗ ਨਾਲ, ਗੋਦੀ ਵਿੱਚ।

**ਅਰਥ:** (ਹੇ ਭਾਈ!) ਹਰੀ ਦੀ ਸੇਵਾ ਵਿਚ ਵੱਡੇ ਤੋਂ ਵੱਡਾ (ਭਾਵ ਆਤਮਿਕ ਗੁਣਾਂ ਦਾ) ਖਜ਼ਾਨਾ ਹੈ। ਮੂੰਹ ਨਾਲ (ਹਰੀ ਦਾ) ਅੰਮ੍ਰਿਤ ਨਾਮ (ਉਚਾਰਨਾ, ਇਹ ਹਰੀ ਦੀ) ਸੇਵਾ (ਕਰਨੀ ਹੈ)।੧।

ਹਰੀ ਮੇਰਾ ਸਾਥੀ ਹੈ, (ਹਰ ਵਕਤ ਮੇਰੇ) ਨਾਲ (ਮੇਰਾ) ਮਿੱਤਰ ਹੈ। ਦੁਖ ਸੁਖ ਵਿਚ (ਜਦੋਂ ਵੀ ਮੈਂ) ਸਿਮਰਦਾ ਹਾਂ ਉਥੇ ਹੀ ਹਾਜ਼ਰ ਹੁੰਦਾ ਹੈ (ਇਸ ਲਈ) ਜਮ ਵਿਚਾਰਾ ਮੈਨੂੰ ਕੀ ਡਰਾ ਸਕਦਾ ਹੈ? (ਭਾਵ ਉਹ ਮੇਰਾ ਕੁਝ ਨਹੀਂ ਵਿਗਾੜ ਸਕਦਾ)।੧।ਰਹਾਉ।

(ਹੇ ਭਾਈ!) ਹਰੀ ਹੀ ਮੇਰੀ ਓਟ ਹੈ, ਹਰੀ ਦਾ ਹੀ (ਮੈਨੂੰ ਸਹਾਰਾ) ਹੈ। ਹਰੀ ਮੇਰਾ ਮਿੱਤਰ ਹੈ (ਅਤੇ ਮੇਰੇ) ਮਨ ਵਿਚ (ਹਰੀ ਦਾ) ਆਸਰਾ ਹੈ।੨।

ਹਰੀ ਦਾ (ਨਾਮ ਹੀ) ਮੇਰੀ ਰਾਸਿ (ਪੂੜੀ) ਹੈ (ਅਤੇ) ਹਰੀ (ਹੀ) ਮੇਰਾ ਭਰੋਸਾ ਹੈ। ਗੁਰੂ ਦੁਆਰਾ ਮੈਂ ਹਰੀ ਦਾ (ਨਾਮ) ਧਨ ਖਟਦਾ ਹਾਂ (ਅਤੇ) ਹਰੀ ਹੀ ਮੇਰਾ ਸ਼ਾਹ ਹੈ।੩।

ਗੁਰੂ ਦੀ ਕਿਰਪਾ ਨਾਲ (ਨਾਮ ਦਾ ਵਾਪਾਰ ਕਰਨ ਦੀ) ਇਹ ਸੋਝੀ ਆਉਂਦੀ ਹੈ। ਦਾਸ ਨਾਨਕ (ਜੀ ਦਾ ਇਹ ਕਥਨ ਹੈ ਕਿ ਇਸ ਤਰ੍ਹਾਂ ਨਾਮੀ) ਹਰੀ ਦੀ ਗੋਦ ਵਿਚ ਸਮਾਉਂਦਾ ਹੈ।੪।੧੯।

ਆਸਾ ਮਹਲਾ ੫ ॥ ਪ੍ਰਭੁ ਹੋਇ ਕ੍ਰਿਪਾਲੁ, ਤ ਇਹੁ ਮਨੁ ਲਾਈ ॥ ਸਤਿਗੁਰੁ ਸੇਵਿ ਸਭੈ ਫਲ ਪਾਈ ॥ ੧ ॥ ਮਨ ਕਿਉ ਬੈਰਾਗੁ ਕਰਹਿਗਾ, ਸਤਿਗੁਰੁ ਮੇਰਾ ਪੂਰਾ ॥ ਮਨਸਾ ਕਾ ਦਾਤਾ ਸਭ ਸੁਖ ਨਿਧਾਨੁ, ਅੰਮ੍ਰਿਤ ਸਰਿ ਸਦ ਹੀ ਭਰਪੂਰਾ ॥ ੧ ॥ ਰਹਾਉ ॥ ਚਰਣ ਕਮਲ ਰਿਦ ਅੰਤਰਿ ਧਾਰੇ ॥ ਪ੍ਰਗਟੀ ਜੋਤਿ, ਮਿਲੇ ਰਾਮ ਪਿਆਰੇ ॥ ੨ ॥ ਪੰਚ ਸਖੀ ਮਿਲਿ ਮੰਗਲੁ ਗਾਇਆ ॥ ਅਨਹਦ ਬਾਣੀ ਨਾਦੁ ਵਜਾਇਆ ॥ ੩ ॥ ਗੁਰੁ ਨਾਨਕੁ ਤੁਠਾ, ਮਿਲਿਆ ਹਰਿ ਰਾਇ ॥ ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ ॥੪॥੧੭॥

## ਉਚਾਰਨ ਸੇਧ

**ਬਿੰਦੀ ਸਹਿਤ:** ਲਾਈਂ, ਪਾਈਂ, ਕਿਉਂ, ਕਰਹਿੰਗਾ।

**ਪਦ ਅਰਥ:** ਲਾਈ=ਮੈਂ ਲਾਵਾਂ। ਪਾਈ=ਮੈਂ ਪਾਵਾਂ। ਮਨਸਾ=ਇੱਛਾ, ਖਾਹਿਸ਼। ਅੰਮ੍ਰਿਤਸਰਿ=(ਗੁਰੂ ਦੇ) ਅੰਮ੍ਰਿਤ ਸਰੋਵਰ ਵਿਚ। ਭਰਪੂਰਾ=(ਨਾਮ) ਭਰਿਆ ਰਹਿੰਦਾ ਹੈ। ਪੰਚ ਸਖੀ=ਪੰਜ ਸਹੇਲੀਆਂ, ਭਾਵ ਪੰਜ ਗਿਆਨ ਇੰਦ੍ਰਿਆਂ ਨੇ। ਮੰਗਲੁ=ਖੁਸ਼ੀ ਦਾ ਗੀਤ। ਅਨਹਦ ਬਾਣੀ=ਆਖੰਡ, ਇਕ ਰਸ ਬਾਣੀ। ਨਾਦੁ=ਵਾਜਾ। ਤੁਠਾ=ਪ੍ਰਸੰਨ ਹੋਇਆ। ਸੁਖਿ=ਸੁਖ ਨਾਲ। ਵਿਹਾਣੀ=ਗੁਜ਼ਾਰੀ।

**ਅਰਥ:** (ਹੇ ਭਾਈ! ਜੇ) ਪ੍ਰਭੂ ਕਿਰਪਾ ਕਰੇ ਤਾਂ ਹੀ (ਮੈਂ ਆਪਣਾ) ਇਹ ਮਨ (ਗੁਰੂ ਦੇ ਚਰਨਾਂ ਵਿਚ) ਲਾਵਾਂ। (ਮੈਂ) ਸਤਿਗੁਰੂ ਦੀ ਸੇਵਾ ਕਰਕੇ ਸਾਰੇ (ਮਨ ਬਾਂਛਤ) ਫਲ ਪਾ ਲਵਾਂ।੧।

ਹੇ (ਮੇਰੇ) ਮਨ! (ਤੂੰ ਕਿਉਂ) ਕਾਹਦੇ ਲਈ ਵੈਰਾਗ ਕਰੇਂਗਾ? (ਭਾਵ ਕਿਉਂ ਉਦਾਸ ਹੋਵੇਂਗਾ, ਜਦੋਂ ਕਿ) ਮੇਰਾ ਸਤਿਗੁਰੂ ਪੂਰਨ (ਅੰਤਰਜਾਮੀ ਹੈ)। (ਉਹ ਪ੍ਰਭੂ ਸਾਰਿਆਂ) ਦੇ ਮਨ ਦੀਆਂ ਇਛਾਂ ਨੂੰ ਪੂਰਾ ਕਰਨ ਵਾਲਾ ਦਾਤਾ ਅਤੇ ਸਾਰੇ ਸੁਖਾਂ ਦਾ ਖਜ਼ਾਨਾ ਹੈ, (ਫਿਰ) ਗੁਰੂ ਦੇ ਅੰਮ੍ਰਿਤ ਸਰੋਵਰ ਵਿਚ ਸਦਾ ਹੀ (ਨਾਮ ਰੂਪੀ ਅੰਮ੍ਰਿਤ) ਭਰਿਆ ਰਹਿੰਦਾ ਹੈ।੧।ਰਹਾਉ।

(ਹੇ ਭਾਈ! ਜਿਨ੍ਹਾਂ ਨੇ ਆਪਣੇ) ਹਿਰਦੇ ਵਿਚ (ਗੁਰੂ ਦੇ) ਸੋਹਣੇ ਚਰਨ ਟਿਕਾ ਲਏ ਹਨ, (ਉਨ੍ਹਾਂ ਦੇ ਅੰਦਰ ਰੱਬੀ) ਜੋਤਿ ਦਾ ਪ੍ਰਕਾਸ਼ ਹੋ ਗਿਆ (ਹੈ ਅਤੇ ਉਨ੍ਹਾਂ ਨੂੰ) ਪਿਆਰੇ ਰਾਮ ਜੀ (ਵਿਆਪਕ ਪ੍ਰਭੁ) ਮਿਲ ਪਏ ਹਨ।੨।

(ਪ੍ਰਭੂ ਦੇ ਮਿਲਾਪ ਦੀ ਖੁਸ਼ੀ ਵਿਚ) ਪੰਜ ਗਿਆਨ ਇੰਦ੍ਰਿਆਂ ਨੇ ਮਿਲ ਕੇ (ਪ੍ਰਭੂ ਦਾ) ਮੰਗਲ (ਭਾਵ ਖੁਸ਼ੀ ਦਾ ਗੀਤ) ਗਾਇਨ ਕੀਤਾ (ਅਤੇ) ਅਨਹਦ ਬਾਣੀ ਦਾ ਸੰਗੀਤ ਵਜਾਇਆ। (ਭਾਵ ਅਖੰਡ ਬਾਣੀ ਦਾ ਨਿਰੰਤਰ ਸ਼ਬਦ ਵਜਾਉਣਾ ਆਰੰਭ ਦਿੱਤਾ)।੩।

(ਜਦੋਂ ਮੇਰਾ ਸਤਿਗੁਰੂ) ਗੁਰੂ ਨਾਨਕ (ਸਾਹਿਬ) ਤੁਠ ਪਿਆ (ਤਾਂ ਮੈਨੂੰ) ਹਰੀ ਰਾਜਾ ਮਿਲ ਪਿਆ। (ਫਿਰ ਮੇਰੀ ਜੀਵਨ ਰੂਪੀ) ਰਾਤ ਸਹਜ ਸੁਭਾਵਿਕ ਹੀ ਸੁਖ ਨਾਲ ਬਤੀਤ ਹੋ ਗਈ।੪।੧੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਤੋਂ ਬਿਨਾਂ ਜੋਤਿ ਦਾ ਪ੍ਰਕਾਸ਼ ਨਹੀਂ ਹੋ ਸਕਦਾ ਅਤੇ ਨਾ ਹੀ ਅਨਹਦ ਨਾਦ ਸੁਣਾਈ ਦਿੰਦਾ ਹੈ। ਹਾਂ, ਸਤਿਗੁਰੂ ਦਾ ਮਿਲਾਪ ਹੋ ਜਾਵੇ, ਉਹ ਤ੍ਰੁਠ ਪਵੇ, ਮਨ ਨੂੰ ਆਤਮਿਕ ਸੰਗੀਤ ਅਤੇ ਨਾਮ ਦੇ ਹੁਲਾਰਿਆਂ ਨਾਲ ਪਿਉਂਦ ਕਰ ਦੇਵੇ ਤਾਂ ਪ੍ਰਭੂ ਦੇ ਸਿਮਰਨ ਦੁਆਰਾ ਜੀਵਨ ਲਕਸ਼ ਪੂਰਾ ਹੋ ਜਾਂਦਾ ਹੈ।

**ਆਸਾ ਮਹਲਾ ੫ ॥ ਕਰਿ ਕਿਰਪਾ ਹਰਿ ਪਰਗਟੀ ਆਇਆ ॥ ਮਿਲਿ ਸਤਿਗੁਰ ਧਨੁ ਪੂਰਾ ਪਾਇਆ ॥ ੧ ॥ ਐਸਾ ਹਰਿ ਧਨੁ ਸੰਚੀਐ ਭਾਈ ॥ ਭਾਹਿ ਨ ਜਾਲੈ, ਜਲਿ ਨਹੀ ਡੂਬੈ, ਸੰਗੁ ਛੋਡਿ ਕਰਿ ਕਤਹੂ ਨ ਜਾਈ ॥ ੧ ॥ ਰਹਾਉ ॥ ਤੋਟਿ ਨ ਆਵੈ ਨਿਖੁਟਿ ਨ ਜਾਇ ॥ ਖਾਇ ਖਰਚਿ ਮਨੁ ਰਹਿਆ ਅਘਾਇ ॥ ੨ ॥ ਸੋ ਸਚੁ ਸਾਹੁ, ਜਿਸੁ ਘਰਿ ਹਰਿ ਧਨੁ ਸੰਚਾਣਾ ॥ ਇਸੁ ਧਨ ਤੇ ਸਭੁ ਜਗੁ ਵਰਸਾਣਾ ॥ ੩ ॥ ਤਿਨਿ ਹਰਿ ਧਨੁ ਪਾਇਆ, ਜਿਸੁ ਪੁਰਬ ਲਿਖੇ ਕਾ ਲਹਣਾ ॥ ਜਨ ਨਾਨਕ, ਅੰਤਿ ਵਾਰ ਨਾਮੁ ਗਹਣਾ ॥੪॥੧੮॥**

**ਪਦ ਅਰਥ:** ਪਰਗਟੀ=ਪ੍ਰਗਟ ਹੋ ਕੇ। ਹਰਿ ਧਨ=ਹਰੀ (ਨਾਮ ਦਾ) ਧਨ। ਸੰਚੀਐ=ਇਕੱਠਾ ਕਰਨਾ ਚਾਹੀਦਾ ਹੈ। ਭਾਹਿ=ਅੱਗ। ਨ ਜਾਲੈ=ਨਹੀਂ ਸਾੜ ਸਕਦੀ। ਜਲਿ=ਪਾਣੀ ਵਿਚ। ਨਹੀ ਡੂਬੈ=ਨਹੀਂ ਡੁਬਦਾ। ਕਤਹੂ=ਕਿਸੇ ਥਾਂ ਤੇ। ਅਘਾਇ=ਰਜਿਆ ਹੋਇਆ। ਸੰਚਾਣਾ=ਇਕੱਠਾ ਹੋਇਆ। ਵਰਸਾਣਾ=ਲਾਭ ਉਠਾਂਦਾ ਹੈ। ਪੁਰਬ ਲਿਖੇ ਕਾ=ਪਹਿਲੋਂ ਦੇ ਲਿਖੇ ਹੋਏ (ਭਾਗਾਂ) ਦਾ।

**ਅਰਥ:** (ਹੇ ਭਾਈ! ਜਿਸ ਜਗਿਆਸੂ ਨੇ) ਸਤਿਗੁਰੂ ਨੂੰ ਮਿਲ ਕੇ ਪੂਰਾ (ਨਾਮ) ਧਨ ਪਾ ਲਿਆ (ਫਿਰ) ਕਿਰਪਾ ਕਰਕੇ ਹਰੀ (ਆਪ ਹੀ ਉਸਦੇ ਹਿਰਦੇ ਵਿਚ) ਪ੍ਰਗਟ ਹੋਇਆ ਹੈ।੧।

(ਹੇ ਭਾਈ!) ਇਹੋ ਜਿਹਾ ਹਰੀ ਦਾ (ਨਾਮ) ਧਨ ਇਕਠਾ ਕਰਨਾ ਚਾਹੀਦਾ ਹੈ (ਜਿਸ ਨੂੰ) ਅੱਗ ਸਾੜ ਨਹੀਂ ਸਕਦੀ, ਪਾਣੀ ਵਿਚ ਡੁਬਦਾ ਨਹੀਂ (ਅਤੇ) ਸਾਥ ਛੋੜ ਕੇ ਕਿਸੇ ਥਾਂ ਤੇ ਨਹੀਂ ਜਾਂਦਾ।੧।ਰਹਾਉ।

(ਹੇ ਭਾਈ! ਨਾਮ ਧਨ ਦਾ ਕਦੇ) ਤੋਟਾ ਨਹੀਂ ਆਉਂਦਾ (ਭਾਵ) ਘਾਟਾ ਨਹੀਂ ਪੈਂਦਾ (ਅਤੇ) ਨਾ (ਖਰਚਿਆਂ) ਮੁਕਦਾ ਹੈ। (ਇਸ ਧਨ ਦੀ ਐਨੀ ਬਰਕਤ ਹੈ ਕਿ ਇਹ ਕਦੇ ਵੀ ਨਿਖੁਟਦਾ ਨਹੀਂ, ਅਤੇ) ਖਾ ਕੇ, (ਹੋਰਨਾਂ ਵਿਚ) ਵਰਤਾ ਕੇ ਮਨ (ਸਦਾ) ਰੱਜਿਆ ਰਹਿੰਦਾ ਹੈ।੨।

(ਸਹੀ ਅਰਥਾਂ ਵਿੱਚ) ਉਹ (ਜਗਿਆਸੂ ਹੀ) ਸੱਚਾ ਸ਼ਾਹ ਹੈ ਜਿਸ ਦੇ ਘਰ (ਹਿਰਦੇ) ਵਿਚ ਹਰੀ ਦਾ ਧਨ ਇਕੱਠਾ ਹੋਇਆ ਹੈ। ਇਸ ਧਨ ਤੋਂ (ਫਿਰ) ਸਾਰਾ ਜਗਤ ਲਾਭ ਉਠਾਂਦਾ ਹੈ।੩।

(ਹੇ ਭਾਈ! ਉਸ ਮਨੁੱਖ ਨੇ ਹਰੀ (ਨਾਮ) ਧਨ ਪ੍ਰਾਪਤ ਕੀਤਾ ਹੈ ਜਿਸ ਨੇ ਪਹਿਲੋਂ ਦੇ ਲਿਖੇ ਹੋਏ (ਭਾਗਾਂ ਅਨੁਸਾਰ) ਲਹਿਣਾ ਹੁੰਦਾ ਹੈ। ਦਾਸ ਨਾਨਕ (ਜੀ ਕਥਨ ਕਰਦੇ ਹਨ ਕਿ) ਅੰਤ ਵੇਲੇ ਨਾਮ ਰੂਪੀ ਗਹਿਣਾ (ਭਾਵ ਸੱਚਾ ਧਨ ਹੀ ਜੀਵ ਦੇ ਨਾਲ ਜਾਂਦਾ ਹੈ)।੪।੧੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਧਨ ਦੀ ਉੱਤਮਤਾ ਨੂੰ ਪ੍ਰਗਟਾਇਆ ਹੈ। ਇਹ ਅਖੁੱਟ ਧਨ ਹੈ। ਜਿਸ ਨੂੰ ਅੱਗ, ਹਵਾ, ਪਾਣੀ ਅਤੇ ਚੋਰ ਉਚੱਕਾ ਕੋਈ ਵੀ ਨਹੀਂ ਲਿਜਾ ਸਕਦਾ। ਇਸ ਲਈ ਜੀਵ ਨੂੰ ਉਪਦੇਸ਼ ਦਿੱਤਾ ਹੈ ਕਿ ਹੇ ਭਾਈ! ਆਪਣੇ ਜੀਵਨ ਕਾਲ ਵਿਚ ਅਜਿਹਾ ਧਨ ਇਕੱਠਾ ਕਰ ਲੈ ਕਿਉਂਕਿ ਅੰਤ ਵੇਲੇ ਇਸ ਗਹਿਣੇ ਨੇ ਹੀ ਤੇਰੇ ਨਾਲ ਜਾਣਾ ਹੈ। ਬਾਕੀ ਸਭ ਕੁਝ ਇਸ ਲੋਕ ਵਿਚ ਹੀ ਰਹਿ ਜਾਣਾ ਹੈ।

**ਆਸਾ ਮਹਲਾ ੫ ॥ ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥ ਕਾਚੀ ਪਾਕੀ ਬਾਢਿ ਪਰਾਨੀ ॥ ੧ ॥ ਜੋ ਜਨਮੈ, ਸੋ ਜਾਨਹੁ ਮੂਆ ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥ ੧ ॥ ਰਹਾਉ ॥ ਦਿਨ ਤੇ, ਸਰਪਰ ਪਉਸੀ ਰਾਤਿ ॥ ਰੈਣਿ ਗਈ, ਫਿਰਿ ਹੋਇ ਪਰਭਾਤਿ ॥ ੨ ॥ ਮਾਇਆ ਮੋਹਿ ਸੋਇ ਰਹੇ ਅਭਾਗੇ ॥ ਗੁਰ ਪ੍ਰਸਾਦਿ, ਕੋ ਵਿਰਲਾ ਜਾਗੇ ॥ ੩ ॥ ਕਹੁ ਨਾਨਕ, ਗੁਣ ਗਾਈਅਹਿ ਨੀਤ ॥ ਮੁਖ ਊਜਲ ਹੋਇ ਨਿਰਮਲ ਚੀਤ ॥੪॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਨਹੁੰ, ਗਾਈਅਹਿੰ।

**ਫੁਟਕਲ:** 'ਮੋਹਿ' ਨੂੰ 'ਮੋਹੇ' ਪੜ੍ਹਨਾ ਅਸ਼ੁੱਧ ਹੈ। ਹਾਹੇ ਨੂੰ ਸਿਹਾਰੀ ਕਾਰਕ ਰੂਪ ਦੀ ਲਖਾਇਕ ਹੈ ਜੋ 'ਵਿਚ' ਦੇ ਅਰਥ ਦਿੰਦੀ ਹੈ।

**ਪਦ ਅਰਥ:** ਬੋਵੈ=ਬੀਜਦਾ ਹੈ। ਕਿਰਸਾਨੀ=ਖੇਤੀ। ਕਾਚੀ ਪਾਕੀ=ਕੱਚੀ ਪੱਕੀ। ਬਾਢਿ=ਵੱਢ ਲੈਂਦਾ ਹੈ। ਪਰਾਨੀ=ਹੇ ਪ੍ਰਾਣੀ!। ਜਾਨਹੁ=ਯਕੀਨ ਕਰੋ। ਅਸਥਿਰ=ਪੱਕਾ, ਅਡੋਲ। ਥੀਆ=ਹੋਇਆ। ਸਰਪਰ=ਹਰ ਹਾਲਤ, ਜ਼ਰੂਰ। ਪਉਸੀ=ਪਵੇਗੀ। ਪਰਭਾਤਿ=ਸਵੇਰ। ਮੋਹਿ=ਮੋਹ ਵਿਚ। ਸੋਇ ਰਹੇ=ਸੌਂ ਰਹੇ ਹਨ। ਅਭਾਗੇ=ਬਦਨਸੀਬ। ਗਾਈਅਹਿ=ਗਾਉਣੇ ਚਾਹੀਦੇ ਹਨ।

**ਅਰਥ:** ਹੇ ਪ੍ਰਾਣੀ! ਜਿਵੇਂ (ਕੋਈ) ਕਿਰਸਾਨ ਖੇਤੀ ਬੀਜਦਾ ਹੈ (ਉਹ ਆਪਣੀ ਮਰਜ਼ੀ ਨਾਲ ਭਾਵੇਂ ਖੇਤੀ) ਕੱਚੀ ਹੋਵੇ, (ਭਾਵੇਂ) ਪੱਕੀ ਹੋਵੇ, ਵੱਢ ਲੈਂਦਾ ਹੈ।੧।

(ਇਸੇ ਤਰ੍ਹਾਂ ਜੋ ਜੀਵ) ਜਨਮ ਲੈਂਦਾ ਹੈ (ਯਕੀਨ) ਜਾਣੋ ਉਹ (ਅਵੱਸ਼ ਇਕ ਦਿਨ) ਮਰਦਾ ਹੈ। (ਪਰ) ਨਾਲ ਇਹ ਵੀ ਯਾਦ ਰੱਖੋ ਕਿ ਪ੍ਰਭੂ ਦਾ ਭਗਤ (ਕਦੇ ਨਹੀਂ ਮਰਦਾ ਸਦਾ ਲਈ) ਅਸਥਿਰ ਹੋ ਗਿਆ ਹੈ।੧।ਰਹਾਉ।

(ਹੇ ਭਾਈ!) ਦਿਨ ਤੋਂ ਬਾਅਦ ਜ਼ਰੂਰ ਰਾਤ ਪਵੇਗੀ (ਅਤੇ) ਰਾਤ (ਚਲੀ) ਗਈ (ਤਾਂ) ਮੁੜ ਕੇ ਸਵੇਰ ਹੋ ਜਾਵੇਗੀ (ਭਾਵ ਇਸ ਤਰ੍ਹਾਂ ਜਨਮ ਮਰਨ ਦਾ ਚੱਕਰ ਚਲਦਾ ਰਹਿੰਦਾ ਹੈ)।੨।

ਬਦਨਸੀਬ (ਬੰਦੇ) ਮਾਇਆ ਦੇ ਮੋਹ ਵਿਚ ਸੌਂ ਰਹੇ ਹਨ (ਪਰ) ਗੁਰੂ ਦੀ ਕਿਰਪਾ ਨਾਲ (ਇਸ ਮੋਹ ਦੀ ਨੀਂਦ ਵਿਚੋਂ) ਕੋਈ ਵਿਰਲਾ (ਜੀਵ ਹੀ) ਜਾਗਦਾ ਹੈ।੩।

ਨਾਨਕ (ਇਹ) ਆਖ ਕਿ (ਪ੍ਰਭੂ ਦੇ) ਹਰ ਰੋਜ਼ ਗੁਣ ਗਾਉਣੇ ਚਾਹੀਦੇ ਹਨ। (ਇਸ ਦੇ ਫਲਸਰੂਪ ਲੋਕ ਪਰਲੋਕ ਵਿੱਚ) ਮੂੰਹ ਉਜਲਾ ਹੁੰਦਾ ਹੈ (ਕਿਉਂਕਿ ਪ੍ਰਭੂ ਦੇ ਗੁਣ ਗਾਉਣ ਨਾਲ) ਚਿਤ ਪਵਿੱਤਰ ਹੋ ਜਾਂਦਾ ਹੈ।੪।੧੯।

## ਅਰਥ ਭੇਦ ਅਤੇ ਨਿਰਣੈ

**ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥ ਕਾਚੀ ਪਾਕੀ ਬਾਢਿ ਪਰਾਨੀ ॥**

ਵਖ ਵਖ ਅਰਥ:

੧- ਹੇ ਪ੍ਰਾਣੀ ਜੈਸੇ ਕ੍ਰਿਸਾਨ ਖੇਤੀ ਕਰਨੇ ਵਾਲਾ ਆਪਨੀ ਖੇਤੀ ਕੋ ਕੱਚੀ ਪੱਕੀ ਜਬ ਚਾਹੇ ਤਬ ਕਾਟ ਲੇਤਾ ਹੈ ਤੈਸੇ ਹੀ ਯਹ ਪੰਚ ਤਤ ਨਿਰਮਲ ਨਾਮ ਰੂਪ ਸੰਸਾਰ ਈਸ਼ਰ ਕੀ ਖੇਤੀ ਹੈ ਬਾਲਕ ਜੁਬਾ ਬ੍ਰਿਧ ਜਬ ਚਾਹੇ ਤਬ ਪ੍ਰਾਣੋ ਕਾ ਬਿਯੋਗ ਕਰ ਦੇਤਾ ਹੈ। [ਫ.ਸ.

੨- ਜਿਸ ਤਰ੍ਹਾਂ ਖੇਤੀ ਕਰਨ ਵਾਲਾ ਖੇਤੀ ਬੀਜਦਾ ਹੈ (ਅਤੇ ਜਦ ਚਾਹੇ) ਕੱਚੀ (ਚਾਹੇ) ਪੱਕੀ ਨੂੰ ਵਾਢੀ ਪਾ ਦਿੰਦਾ ਹੈ। ਬਾਢਿ ਪਰਾਨੀ-ਵਾਢੀ ਪਾ ਦਿੰਦਾ ਹੈ, ਵਢ ਲੈਂਦਾ ਹੈ। [ਨਿਰੁਕਤ

**ਨਿਰਣੈ:** ਪਹਿਲੀ ਪੰਕਤੀ ਦੇ ਅਰਥ ਠੀਕ ਹਨ ਪਰ ਦੂਜੀ ਪੰਕਤੀ ਵਿਚ 'ਪਰਾਨੀ' ਦੇ ਅਰਥ 'ਹੇ ਪ੍ਰਾਣੀ!' ਸੰਬੋਧਨ ਰੂਪ ਵਿਚ ਕਰਨੇ ਹੀ ਠੀਕ ਹਨ। ਸੰਪ੍ਰਦਾਈ ਸਟੀਕ ਦੇ ਕਰਤਾ ਨੇ 'ਪਰਾਨੀ' ਦੇ ਅਰਥ 'ਪਛਾਨਣਾ ਕਰੋ' ਅਤੇ ਨਿਰੁਕਤ ਵਿਚ 'ਬਾਢਿ ਪਰਾਨੀ' ਦੇ ਉਪ੍ਰੋਕਤ ਅਰਥ ਕੀਤੇ ਗਏ ਹਨ।

ਗੁਰਬਾਣੀ ਵਿਚ 'ਪਰਾਨੀ' ਅਤੇ 'ਪਰਾਣੀ' ਦੋਹਾਂ ਦੀ ਵਰਤੋਂ 'ਹੇ ਪ੍ਰਾਣੀ!) ਦੇ ਅਰਥਾਂ ਵਿਚ ਹੀ ਕੀਤੀ ਹੋਈ ਮਿਲਦੀ ਹੈ। 'ਬਾਢਿ' ਪਦ ਕ੍ਰਿਆ ਵਾਚੀ ਹੈ। ਇਸ ਲਈ, 'ਪਰਾਨੀ' ਪਦ ਦੇ ਅਰਥ 'ਪਾ ਦਿੰਦਾ ਹੈ' ਜਾਂ 'ਪਛਾਨਣਾ ਕਰੋ' ਕਰਨੇ ਪਾਠਕਾਂ ਨੂੰ ਭੰਬਲ ਭੂਸੇ ਵਿਚ ਪਾਉਣਾ ਹੈ। ਪ੍ਰਚਲਤ ਅਰਥ- ਹੇ ਪ੍ਰਾਣੀ!' ਬਿਲਕੁਲ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਜਗਤ ਤੇ ਜੋ ਪ੍ਰਾਣੀ ਜੰਮਦਾ ਹੈ ਉਹ ਜ਼ਰੂਰ ਮਰਦਾ ਹੈ, ਪਰ ਪ੍ਰਭੂ ਦਾ ਭਗਤ ਅਮਰ ਰਹਿੰਦਾ ਹੈ। ਭਗਤ ਕਬੀਰ ਜੀ ਦੇ ਬਚਨ ਹਨ:-

**ਜੋ ਜਨਮੈ, ਸੋ ਜਾਨਹੁ ਮੂਆ॥ ਗੋਬਿੰਦ ਭਗਤੁ ਅਸਥਿਰੁ ਹੈ ਥੀਆ॥੧॥** [ਪੰਨਾ ੩੨੫

ਸਿਧਾਂਤ ਇਹ ਹੈ ਕਿ ਪ੍ਰਭੂ ਦਾ ਭਗਤ ਮਾਇਆ ਮੋਹ ਤੋਂ ਉਪਰ ਉਠ ਕੇ ਸਿਫਤਾਂ ਵਿਚ ਰੱਤਾ ਰਹਿੰਦਾ ਹੈ। ਜਿਸ ਕਰਕੇ ਉਸ ਦੇ ਮਨ ਦੀ ਮੈਲ ਉਤਰ ਜਾਂਦੀ ਹੈ ਅਤੇ ਉਸ ਨੂੰ ਨਿਜ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ। ਉਹ ਜਿਥੇ ਜਗਤ ਵਿਚ ਸਤਿਕਾਰਿਆ ਜਾਂਦਾ ਹੈ, ਉਥੇ ਦਰਗਾਹ ਵਿਚ ਸੁਰਖਰੂ ਹੋ ਕੇ ਜਾਂਦਾ ਹੈ।

**ਆਸਾ ਮਹਲਾ ੫ ॥ ਨਉਨਿਧਿ ਤੇਰੈ ਸਗਲ ਨਿਧਾਨ ॥ ਇਛਾ ਪੂਰਕੁ ਰਖੈ ਨਿਦਾਨ ॥ ੧ ॥ ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥ ਤੂੰ ਮਨਿ ਵਸਿਆ,**

**ਲਗੈ ਨ ਦੂਖਾ॥੧॥ਰਹਾਉ॥ ਜੋ ਤੂੰ ਕਰਹਿ ਸੋਈ ਪਰਵਾਣੁ ॥ ਸਾਚੇ ਸਾਹਿਬ, ਤੇਰਾ ਸਚੁ ਫੁਰਮਾਣੁ॥੨॥ ਜਾ ਤੁਧੁ ਭਾਵੈ, ਤਾ ਹਰਿ ਗੁਣ ਗਾਉ ॥ ਤੇਰੈ ਘਰਿ ਸਦਾ ਸਦਾ ਹੈ ਨਿਆਉ ॥੩॥ ਸਾਚੇ ਸਾਹਿਬ ਅਲਖ ਅਭੇਵ ॥ ਨਾਨਕ, ਲਾਇਆ ਲਾਗਾ ਸੇਵ ॥੪॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਗਾਉਂ, ਨਿਆਉਂ।

**ਪਦ ਅਰਥ:** ਨੌ ਨਿਧਿ=ਨੌ ਨਿਧੀਆਂ। ਨਿਧਾਨ=ਖਜ਼ਾਨੇ। ਇਛਾ ਪੂਰਕੁ=ਇਛਾ ਪੂਰੀ ਕਰਨ ਵਾਲਾ। ਨਿਦਾਨ=ਅੰਤ ਸਮੇਂ। ਪਿਆਰੋ=ਪਿਆਰਾ। ਪਰਵਾਣੁ=ਮਨਜ਼ੂਰ। ਫੁਰਮਾਣੁ=ਹੁਕਮ। ਗਾਉ=ਮੈਂ ਗਾਉਂਦਾ ਹਾਂ। ਨਿਆਉ=ਇਨਸਾਫ਼। ਅਲਖ=ਲਖਤਾ ਤੋਂ ਰਹਿਤ (ਪ੍ਰਭੂ)। ਅਭੇਵ=ਭੇਦ ਤੋਂ ਰਹਿਤ (ਪ੍ਰਭੂ)।

**ਅਰਥ:** (ਹੇ ਮੇਰੇ ਮਾਲਕ!) ਨੌ ਨਿਧੀਆਂ (ਦੇ) ਸਾਰੇ ਖਜ਼ਾਨੇ ਤੇਰੇ (ਪਾਸ) ਹਨ। (ਤੂੰ ਸਭ ਦੀ) ਇਛਾ ਪੂਰੀ ਕਰਨ ਵਾਲਾ ਹੈਂ (ਅਤੇ) ਅੰਤ ਸਮੇਂ ਰਖਿਆ ਕਰਦਾ ਹੈ।੧।

(ਹੇ ਪ੍ਰਭੂ! ਜਦੋਂ) ਤੂੰ ਮੇਰਾ ਪਿਆਰਾ ਹੈਂ ਤਾਂ (ਮੈਨੂੰ ਹੋਰ ਕਿਸੇ ਪਦਾਰਥ ਦੀ) ਕੇਹੀ ਭੁੱਖ ਹੈ (ਭਾਵ ਭੁੱਖ ਨਹੀਂ ਹੈ)। (ਜਦ ਤੂੰ ਮੇਰੇ) ਮਨ ਵਿਚ ਵਸਿਆ (ਹੋਇਆ ਹੈਂ ਤਾਂ ਮੈਨੂੰ) ਕੋਈ ਦੁੱਖ ਨਹੀਂ ਲਗ ਸਕਦਾ।੧।ਰਹਾਉ।

(ਹੇ ਪ੍ਰਭੂ!) ਜੋ (ਕੁਝ) ਤੂੰ ਕਰੇਂ ਉਹੀ (ਮੈਨੂੰ) ਪਰਵਾਨ ਹੈ। ਹੇ ਸੱਚੇ ਸਾਹਿਬ! ਤੇਰਾ ਹੁਕਮ ਭੀ ਸਚੁ (ਭਾਵ ਅਟਲ) ਹੈ।੨।

(ਹੇ ਹਰੀ! ਜਦ ਤੈਨੂੰ) ਭਾਉਂਦਾ ਹੈ ਤਾਂ (ਮੈਂ ਤੇਰੇ) ਗੁਣ ਗਾਉਂਦਾ ਹਾਂ। ਤੇਰੇ ਘਰ ਵਿਚ ਸਦਾ ਹੀ ਨਿਆਉਂ (ਇਨਸਾਫ਼ ਵਰਤਦਾ) ਹੈ।੩।

ਹੇ ਲਖਤਾ ਅਤੇ ਭੇਦ ਤੋਂ ਰਹਿਤ ਸਚੇ ਸਾਹਿਬ! ਨਾਨਕ (ਤੇਰਾ) ਲਾਇਆ ਹੋਇਆ ਹੀ (ਤੇਰੀ) ਸੇਵਾ ਵਿਚ ਲੱਗਾ ਹੋਇਆ ਹੈ।੪।੨੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੇ ਪਿਆਰੇ ਸੇਵਕ ਦਾ ਪ੍ਰਭੂ ਉਤੇ ਭਰੋਸੇ ਦਾ ਪ੍ਰਗਟਾਵਾ ਅੰਕਿਤ ਹੈ ਪ੍ਰਭੂ ਇੱਛਾ ਪੂਰਕ ਅਤੇ ਆਪਣੇ ਦਾਸ ਦਾ ਸਦਾ ਰਖਵਾਲਾ ਹੈ ਪ੍ਰਭੂ ਦੇ ਨਿਆਉ ਅਤੇ ਫੁਰਮਾਨ ਨੂੰ ਮੁਖ ਰਖਦੇ ਹੋਏ ਸੱਚਾ ਸੇਵਕ ਆਪਣੇ ਸਾਹਿਬ ਦੀ ਸੇਵਾ ਵਿਚ ਲੀਨ ਹੋਇਆ ਸ਼ੁਕਰਾਨਾ ਪਿਆ ਕਰਦਾ ਹੈ। ਇਹ ਹੁਕਮੀ ਬੰਦੇ ਦੀ ਕ੍ਰਿਆ ਹੈ।

**ਆਸਾ ਮਹਲਾ ੫ ॥ ਨਿਕਟਿ ਜੀਅ ਕੈ ਸਦ ਹੀ ਸੰਗਾ ॥ ਕੁਦਰਤਿ ਵਰਤੈ ਰੂਪ ਅਰੁ ਰੰਗਾ ॥ ੧ ॥ ਕਰ੍ਹੈ ਨ ਝੁਰੈ, ਨਾ ਮਨੁ ਰੋਵਨਹਾਰਾ॥**

**ਅਵਿਨਾਸੀ ਅਵਿਗਤੁ ਅਗੋਚਰੁ, ਸਦਾ ਸਲਾਮਤਿ ਖਸਮੁ ਹਮਾਰਾ ॥ ੧ ॥ ਰਹਾਉ ॥ ਤੇਰੇ ਦਾਸਰੇ ਕਉ, ਕਿਸ ਕੀ ਕਾਣਿ ॥ ਜਿਸ ਕੀ ਮੀਰਾ ਰਾਖੈ ਆਣਿ ॥ ੨ ॥ ਜੋ ਲਉਡਾ, ਪ੍ਰਭਿ ਕੀਆ ਅਜਾਤਿ ॥ ਤਿਸੁ ਲਉਡੇ ਕਉ, ਕਿਸ ਕੀ ਤਾਤਿ ॥ ੩ ॥ ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ ॥ ੪ ॥ ੨੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਉਂਡਾ, ਲਉਂਡੇ।

**ਵ਼ਟਕਲ:** ਕਈ ਪਾਠੀ 'ਮੀਰਾ' ਪਦ ਦਾ ਉਚਾਰਨ 'ਮੀਰਾਂ' ਕਰਦੇ ਹਨ ਜੋ ਕਿ ਅਸ਼ੁੱਧ ਹੈ। ਇਹ ਫ਼ਾਰਸੀ ਦਾ ਸ਼ਬਦ ਹੈ "ਤੂ ਠਾਕੁਰੁ ਤੂ ਸਾਹਿਬੋ, ਤੂ ਹੈ ਮੇਰਾ ਮੀਰਾ' (ਪੰਨਾ ੭੨੬)। ਵੇਪਰਵਾਹੁ' ਅਤੇ 'ਵਾਹੁ' ਦਾ ਉਚਾਰਨ ਵੇਪਰਵਾਹੋ ਤੇ ਵਾਹੋ ਕਰਨਾ ਅਸ਼ੁੱਧ ਹੈ।

**ਪਦ ਅਰਥ:** ਨਿਕਟਿ=ਨੇੜੇ। ਕੁਦਰਤਿ=ਕੁਦਰਤ ਵਿਚ (ਕਲਾ ਕਰਕੇ)। ਰੂਪ ਅਰ ਰੰਗਾ=ਰੂਪ ਅਤੇ ਰੰਗਾਂ ਵਿਚ। ਕਰ੍ਹੈ ਨ ਝੁਰੈ=ਨਾ ਕੜਦਾ (ਖਪਦਾ) ਹੈ, ਨਾ ਝੁਰਦਾ ਹੈ। ਰੋਵਨਹਾਰਾ=ਰੋਣ ਵਾਲਾ। ਅਵਿਗਤੁ=ਅਦ੍ਰਿਸ਼ਟ। ਅਗੋਚਰੁ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਸਲਾਮਤਿ=ਕਾਇਮ ਰਹਿਣ ਵਾਲਾ। ਕਾਣਿ=ਮੁਥਾਜੀ, ਖੁਸ਼ਾਮਦ। ਮੀਰਾ=ਪਾਤਿਸ਼ਾਹ। ਆਣਿ=ਇਜ਼ਤ। ਲਉਡਾ=ਦਾਸ, ਸੇਵਕ। ਅਜਾਤਿ=ਜਾਤ (ਵਾਲੇ ਅਹੰਕਾਰ ਤੋਂ) ਰਹਿਤ। ਤਾਤਿ=ਈਰਖਾ। ਵੇਮੁਹਤਾਜਾ=ਬੇ ਮੁਹਤਾਜ। ਗੁਰ=ਵੱਡਾ। ਵਾਹੁ=ਅਸਚਰਜ।

**ਅਰਥ:** (ਪਰਮਾਤਮਾ) ਸਭ ਜੀਆਂ ਦੇ ਨੇੜੇ (ਅਤੇ) ਸਦਾ ਹੀ ਅੰਗ ਸੰਗ ਰਹਿੰਦਾ ਹੈ। (ਆਪਣੀ) ਕੁਦਰਤਿ (ਕਲਾ) ਕਰਕੇ (ਸਮੂਹ) ਰੂਪਾਂ ਅਤੇ ਰੰਗਾਂ ਵਿਚ (ਪਸਰਿਆ ਹੋਇਆ ਹੈ)।੧।

(ਇਸ ਲਈ ਸਾਡਾ) ਮਨ ਨਾ ਕੜਦਾ (ਸੜਦਾ) ਹੈ, ਨਾ ਝੁਰਦਾ (ਅਤੇ ਨਾ ਹੀ) ਰੋਣ ਵਾਲਾ ਹੈ। ਕਿਉਂਕਿ ਜੋ ਨਾਸ਼ ਤੋਂ ਰਹਿਤ, ਅਦ੍ਰਿਸ਼ਟ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ ਅਤੇ ਸਦਾ ਕਾਇਮ ਰਹਿਣ ਵਾਲਾ (ਪ੍ਰਭੂ) ਹੈ (ਉਹ) ਸਾਡਾ ਮਾਲਕ ਹੈ।੧।ਰਹਾਉ।

ਹੇ ਪਾਤਿਸ਼ਾਹ! ਜਿਸ (ਦਾਸ) ਦੀ ਤੂੰ ਇਜ਼ਤ ਰਖਦਾ ਹੈਂ (ਉਸ) ਤੇਰੇ ਦਾਸ ਨੂੰ ਕਿਸੇ ਦੀ ਕੀ ਮੁਥਾਜੀ ਹੈ? (ਭਾਵ ਉਹ ਹਰੀ ਦੇ ਰੰਗ ਵਿਚ ਸਦਾ ਬੇਪਰਵਾਹ ਰਹਿੰਦਾ ਹੈ)।੨।

ਪ੍ਰਭੂ ਨੇ ਜਿਹੜਾ ਸੇਵਕ ਜਾਤ ਤੋਂ ਰਹਿਤ ਕੀਤਾ ਹੈ (ਭਾਵ ਜਾਤੀ ਵਾਲੇ ਹੰਕਾਰ ਤੋਂ ਦੂਰ ਕਰ ਦਿੱਤਾ ਹੈ), ਉਸ ਸੇਵਕ ਨੂੰ ਕਿਸੇ (ਮਨੁੱਖ ਵਲੋਂ ਕੀਤੀ) ਈਰਖਾ ਦੀ (ਕੀ ਪਰਵਾਹ ਹੈ? ਭਾਵ ਉਹ ਕਿਸੇ ਨਾਲ ਝਗੜਾ ਨਹੀਂ ਕਰਦਾ)।੩।

(ਜੋ) ਬੇ-ਮੁਹਤਾਜ ਅਤੇ ਬੇ-ਪਰਵਾਹ (ਪ੍ਰਭੂ) ਹੈ, ਦਾਸ ਨਾਨਕ (ਤੂੰ ਐਸੇ) ਗੁਰ (ਪਰਮੇਸ਼ਰ) ਦੀ (ਸਿਫਤਿ) ਕਰਦਾ ਰਹੁ (ਕਿਉਂਕਿ ਉਹ ਵੱਡਾ ਅਤੇ ਅਸਚਰਜ ਰੂਪ ਹੈ)।੪।੨੧।

## ਅਰਥ ਭੇਦ ਅਤੇ ਨਿਰਣੈ

**ਵੇ ਮੁਹਤਾਜਾ ਵੇ ਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ॥**

ਵਖ ਵਖ ਅਰਥ:

੧- ਐਸੇ ਗੁਰੂ (ਹਰੀ) ਦੀ ਵਾਹ (ਸਿਫਤਿ ਸਲਾਹ) ਕਰੋ। [ਸ਼ਬਦਾਰਥ, ਦਰਪਣ

੨- ਜੋ ਮੁਥਾਜੀ ਤੋਂ ਰਹਿਤ ਹੈ, ਜੋ ਬੇ-ਪ੍ਰਵਾਹ ਹੈ, ਹੇ ਦਾਸ! (ਉਸ ਨੂੰ) ਆਖੋ ਹੇ ਗੁਰੂ! ਤੈਨੂੰ ਵਾਹ ਵਾਹ ਹੈ, (ਭਾਵ ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਜੋ ਗੁਰੂ ਬੇ-ਪ੍ਰਵਾਹ ਅਤੇ ਬੇ-ਮੁਹਤਾਜ ਹੈ ਉਸ ਨੂੰ ਆਖੋ ਹੇ ਗੁਰੂ! ਤੂੰ ਧੰਨ ਹੈਂ)। [ਸੰ. ਪੋ.

**ਨਿਰਣੈ:** ਇਥੇ 'ਗੁਰ' ਦਾ ਰਾਰਾ ਅੱਖਰ ਮੁਕਤਾ ਹੈ। ਇਸ ਲਈ 'ਗੁਰੂ ਨੂੰ' ਅਰਥ ਕਰਨੇ ਠੀਕ ਨਹੀਂ ਹਨ, ਜੇ 'ਗੁਰੁ' ਔਂਕੜ ਸਹਿਤ ਹੁੰਦਾ ਤਾਂ ਨੰਬਰ ੨ ਵਾਲੇ ਉਪ੍ਰੋਕਤ ਅਰਥ ਠੀਕ ਮੰਨੇ ਜਾ ਸਕਦੇ ਸਨ। 'ਨਾਨਕ ਦਾਸ ਕਹਹੁ ਗੁਰ ਵਾਹੁ' ਤੋਂ ਪਹਿਲੀ ਪੰਕਤੀ ਵਿਚ ਜੋ 'ਲਉਡਾ ਪ੍ਰਭਿ ਕੀਆ ਅਜਾਤਿ' ਵਿਚ 'ਪ੍ਰਭਿ' ਦੀ ਵਰਤੋਂ ਤੋਂ ਵੀ 'ਗੁਰ' ਦੇ ਅਰਥ 'ਪਰਮੇਸਰ' ਹੀ ਸਿਧ ਹੁੰਦੇ ਹਨ। 'ਗੁਰ ਵਾਹੁ' ਦੇ ਅਰਥ ਗੁਰ (ਪਰਮੇਸ਼ਰ) ਦੀ ਸਿਫਤਿ-ਸਾਲਾਹ ਕਰੋ, ਕਰਨੇ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਜਦੋਂ ਮਨ ਨੂੰ ਇਹ ਦ੍ਰਿੜ ਵਿਸ਼ਵਾਸ਼ ਹੋ ਜਾਂਦਾ ਹੈ ਕਿ ਪ੍ਰਭੂ ਮੇਰੇ ਨਾਲ ਹੈ ਫਿਰ ਉਹ ਕਿਸੇ ਮੁਸੀਬਤ ਨੂੰ ਵੇਖ ਕੇ ਝੂਰਦਾ ਅਤੇ ਦੁਖੀ ਨਹੀਂ ਹੁੰਦਾ ਅਤੇ ਨਾ ਹੀ ਰੋਂਦਾ ਹੈ। ਉਸ ਦੀ ਹੋਂਦ ਦਾ ਪਤਾ ਉਸ ਦੀ ਕੁਦਰਤ ਦੇ ਰੰਗਾਂ-ਰੂਪਾਂ ਤੋਂ ਲਗਦਾ ਹੈ। ਰਬੀ ਸੇਵਕ ਹਮੇਸ਼ਾਂ ਜਾਤ ਅਭਿਮਾਨ ਤੋਂ ਉਪਰ ਉਠ ਜਾਂਦਾ ਹੈ, ਸਦਾ ਸਦਾ ਬੇ-ਪਰਵਾਹ ਪ੍ਰਭੂ ਨੂੰ ਸਿਮਰਦਾ ਹੋਇਆ ਅਡੋਲ ਜੀਵਨ ਬਿਤੀਤ ਕਰਦਾ ਹੈ।

**ਆਸਾ ਮਹਲਾ ੫ ॥ ਹਰਿ ਰਸੁ ਛੋਡਿ, ਹੋਛੈ ਰਸਿ ਮਾਤਾ ॥ ਘਰ ਮਹਿ ਵਸਤੁ, ਬਾਹਰਿ ਉਠਿ ਜਾਤਾ ॥ ੧ ॥ ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ ॥ ਰਾਰਿ ਕਰਤੁ ਝੂਠੀ ਲਗਿ ਗਾਥਾ ॥ ੧ ॥ ਰਹਾਉ ॥ ਵਜਹੁ ਸਾਹਿਬ ਕਾ, ਸੇਵ ਬਿਰਾਨੀ ॥ ਐਸੇ ਗੁਨਹ ਅਛਾਦਿਓ ਪ੍ਰਾਨੀ ॥੨ ॥ ਤਿਸੁ ਸਿਉ ਲੂਕ, ਜੋ ਸਦ ਹੀ ਸੰਗੀ ॥ ਕਾਮਿ ਨ ਆਵੈ, ਸੋ ਫਿਰਿ ਫਿਰਿ ਮੰਗੀ ॥ ੩ ॥ ਕਹੁ ਨਾਨਕ, ਪ੍ਰਭ ਦੀਨ ਦਇਆਲਾ ॥ ਜਿਉ ਭਾਵੈ, ਤਿਉ ਕਰਿ ਪ੍ਰਤਿਪਾਲਾ ॥੪॥੨੨॥**

**ਪਦ ਅਰਥ:** ਹੋਛੈ=ਤੁੱਛ (ਘਟੀਆ) ਨਿਕੰਮੇ। ਮਾਤਾ=ਮਸਤ। ਰਾਰਿ=ਲੜਾਈ, ਤਕਰਾਰ, ਝਗੜਾ। ਲਗਿ=ਲਗ ਕੇ। ਗਾਥਾ=ਕਥਾ। ਵਜਹੁ=ਵਜੀਫਾ, ਰੁਜ਼ੀਨਾ। ਬਿਰਾਨੀ=ਬਿਗਾਨੀ, ਹੋਰ ਦੀ। ਗੁਨਹ=ਪਾਪ। ਅਛਾਦਿਓ=ਢੱਕਿਆ ਹੋਇਆ। ਲੂਕ=ਲੁਕਾਉ। ਕਾਮਿ=ਕੰਮ ਵਿਚ। ਪ੍ਰਤਿਪਾਲਾ=ਚੰਗੀ ਤਰ੍ਹਾਂ ਪਾਲਨਾ ਕਰ ਭਾਵ ਰਖਿਆ ਕਰ।

**ਅਰਥ:** (ਇਹ ਜੀਵ) ਹਰੀ (ਨਾਮ) ਦਾ ਰਸ ਛੋੜ ਕੇ (ਹੋਰ) ਤੁੱਛ ਰਸਾਂ ਵਿਚ ਮਸਤ ਹੋ ਰਿਹਾ ਹੈ। (ਰਸਦਾਇਕ ਨਾਮ) ਵਸਤੂ ਤਾਂ (ਹਿਰਦੇ ਰੂਪੀ) ਘਰ ਵਿਚ ਹੈ (ਪਰ ਇਹ ਉਸ ਨੂੰ ਪ੍ਰਾਪਤ ਕਰਨ ਲਈ) ਉਠ ਕੇ ਬਾਹਰ (ਵਲ ਦੌੜਦਾ) ਜਾਂਦਾ ਹੈ।੧।

ਸਚ ਰੂਪ ਅੰਮ੍ਰਿਤ ਕਥਾ (ਜੋ ਰੱਸ ਦਾਤੀ ਹੈ, ਉਹ ਜੀਵ ਪਾਸੋਂ) ਸੁਣੀ ਹੀ ਨਹੀਂ ਜਾਂਦੀ। (ਇਹ) ਝੂਠੀ ਗਾਥਾ ਵਿਚ ਲੱਗ ਕੇ (ਲੋਕਾਂ ਨਾਲ) ਲੜਾਈ ਝਗੜਾ ਹੀ ਕਰਦਾ ਰਹਿੰਦਾ ਹੈ।੧।ਰਹਾਉ।

(ਇਹ ਜੀਵ) ਰੁਜ਼ੀਨਾ ਤਾਂ ਸਾਹਿਬ ਦਾ (ਦਿੱਤਾ ਹੋਇਆ ਲੈਂਦਾ ਹੈ ਪਰ ਸਾਹਿਬ ਨੂੰ ਛੱਡ ਕੇ) ਸੇਵਾ ਹੋਰਨਾਂ ਦੀ ਕਰਦਾ ਹੈ। ਪ੍ਰਾਣੀ ਅਜਿਹੇ ਗੁਨਾਹਾਂ-ਪਾਪਾਂ ਵਿੱਚ ਢੱਕਿਆ ਹੋਇਆ ਹੈ।੨।

(ਜਿਹੜਾ ਪਰਮਾਤਮਾ) ਸਦਾ ਹੀ (ਇਸ ਪ੍ਰਾਣੀ ਦੇ) ਨਾਲ ਹੈ, ਉਸ ਤੋਂ ਲੁਕਾਉ ਕਰਦਾ ਹੈ। (ਜਿਹੜੀ ਵਸਤੂ ਇਸ ਦੇ) ਕੰਮ ਨਹੀਂ ਆਉਂਦੀ, ਉਹ (ਮਾਇਕ ਪਦਾਰਥ) ਮੁੜ ਮੁੜ ਕੇ ਮੰਗਦਾ ਹੈ।੩।

ਨਾਨਕ (ਤੂੰ) ਆਖ, ਹੇ ਪ੍ਰਭੂ (ਤੁਸੀਂ) ਦੀਨਾਂ ਉਤੇ ਦਇਆ ਕਰਨ ਵਾਲੇ ਹੋ ਜਿਸ ਤਰ੍ਹਾਂ ਵੀ ਆਪ ਜੀ ਨੂੰ ਭਾਵੇ ਉਸ ਤਰ੍ਹਾਂ (ਜੀਵਾਂ ਦੀ) ਪ੍ਰਤਿਪਾਲਣਾ ਕਰੋ ਜੀ।੪।੨੨।

ਸਾਰੰਸ਼ ਅਤੇ ਸਿਧਾਂਤ

ਅੰਮ੍ਰਿਤ ਰਸ ਛੋੜ ਕੇ ਹੋਛੇ ਰਸ ਵਿਚ ਖਚਿਤ ਹੋਣਾ, ਆਪਣੇ ਘਰ (ਹਿਰਦੇ) ਵਿਚ ਟਿਕ ਕੇ ਨਾ ਬੈਠਣਾ, ਇਧਰ ਉਧਰ ਭਟਕਦੇ ਫਿਰਨਾ, ਜਿਸ ਦਾਤੇ ਦਾ ਦਿੱਤਾ ਖਾਣਾ ਤੇ ਪਹਿਨਣਾ ਹੈ, ਉਸ ਦੀ ਸੇਵਾ ਨਾ ਕਰਨੀ, ਇਹ (ਬੇ-ਸਮਝੀ ਵਾਲੇ) ਜੀਵਨ ਦੀ ਮੂੰਹੋਂ ਬੋਲਦੀ ਤਸਵੀਰ ਹੈ। ਫਿਰ ਜੀਵ ਇਤਨਾ ਕਮ-ਅਕਲ ਹੈ ਕਿ ਜਿਹੜੀ ਵਸਤੂ ਇਸ ਦੇ ਨਾਲ ਨਹੀਂ ਜਾਣੀ ਉਸ ਦੀ ਪ੍ਰਾਪਤੀ ਲਈ ਦਿਨ ਰਾਤ ਮਿੱਟੀ ਛਾਈ ਛਾਣਦਾ ਰਹਿੰਦਾ ਹੈ। ਜੀਵ ਦੀ ਅਲਪਗਤਾ ਨੂੰ ਮੁਖ ਰਖਦੇ ਹੋਏ ਦਇਆਵਾਨ ਗੁਰੂ ਜੀ ਪ੍ਰਭੂ ਅੱਗੇ ਬੇਨਤੀ ਕਰਦੇ ਹਨ ਹੇ ਦੀਨਾਂ ਦੇ ਦਾਤੇ, ਦਇਆਲੂ ਪ੍ਰਭੂ! ਇਸ ਅਲਪਗ ਜੀਵ ਦੇ ਅਵਗੁਣ ਨਾ ਚਿਤਾਰੋ ਜਿਵੇਂ ਕਿਵੇਂ ਹੋਵੇ ਇਸ ਦੀ ਪਾਲਣਾ ਅਤੇ ਰਖਿਆ ਕਰੋ ਜੀ।

**ਆਸਾ ਮਹਲਾ ੫ ॥ ਜੀਅ ਪ੍ਰਾਨ ਧਨੁ, ਹਰਿ ਕੋ ਨਾਮੁ ॥ ਈਹਾ ਊਹਾਂ, ਉਨ ਸੰਗਿ ਕਾਮੁ ॥ ੧ ॥ ਬਿਨੁ ਹਰਿਨਾਮ ਅਵਰੁ ਸਭੁ ਥੋਰਾ ॥ ਤ੍ਰਿਪਤਿ ਅਘਾਵੈ ਹਰਿ ਦਰਸਨਿ ਮਨੁ ਮੋਰਾ ॥ ੧ ॥ ਰਹਾਉ ॥ ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ ॥ ੨ ॥ ਚਰਣ ਕਮਲ ਸਿਉ ਲਾਗੋ ਮਾਨੁ ॥ ਸਤਿਗੁਰਿ ਤੂਠੈ ਕੀਨੋ ਦਾਨੁ ॥ ੩ ॥ ਨਾਨਕ ਕਉ ਗੁਰਿ ਦੀਖਿਆ ਦੀਨ੍ ॥ ਪ੍ਰਭ ਅਬਿਨਾਸੀ ਘਟਿ ਘਟਿ ਚੀਨ੍ ॥੪॥੨੩॥**

**ਪਦ ਅਰਥ:** ਜੀਅ=ਜਿੰਦ। ਈਹਾ ਊਹਾਂ=ਇਥੇ ਉਥੇ ਭਾਵ ਲੋਕ ਪਰਲੋਕ ਵਿਚ। ਕਾਮੁ=ਕੰਮ। ਮੋਰਾ=ਮੇਰਾ। ਨਿਹਾਲ=ਪ੍ਰਸੰਨ। ਮਾਨੁ=ਮਨ। ਦੀਖਿਆ=ਸਿਖਿਆ। ਚੀਨ=ਪਛਾਣ।

**ਅਰਥ:** (ਹੇ ਭਾਈ!) ਹਰੀ ਦਾ ਨਾਮ ਧਨ (ਮੇਰੀ) ਜਿੰਦ, ਪ੍ਰਾਣ ਦਾ (ਆਸਰਾ) ਹੈ। ਇਥੇ ਉਥੇ

(ਭਾਵ ਲੋਕ ਪਰਲੋਕ ਵਿਚ ਨਾਮ ਹੀ ਮੇਰੀ ਜਿੰਦ ਅਤੇ ਪ੍ਰਾਣਾਂ) ਦੇ ਕੰਮ (ਆਉਣ ਵਾਲਾ ਧਨ) ਹੈ।੧।

ਹਰੀ ਨਾਮ ਤੋਂ ਬਿਨਾਂ (ਮੇਰੇ ਲਈ) ਸਭ ਕੁਝ ਥੋੜਾ ਹੈ। ਮੇਰਾ ਮਨ (ਕੇਵਲ) ਹਰੀ ਦੇ ਦਰਸ਼ਨ ਨਾਲ ਰੱਜਦਾ ਹੈ।੧।ਰਹਾਉ।

(ਹੇ ਭਾਈ!) ਗੁਰਬਾਣੀ, ਭਗਤੀ ਰੂਪੀ ਲਾਲ (ਰਤਨਾਂ ਦੇ ਅਮੋਲਕ) ਖਜ਼ਾਨੇ ਹਨ। (ਗੁਰਬਾਣੀ) ਗਾਉਂਦਿਆਂ (ਕੀਰਤਨ ਕਰਦਿਆਂ) ਸੁਣਦਿਆਂ, ਕਮਾਉਂਦਿਆਂ (ਭਾਵ ਇਹਨਾਂ ਨੂੰ ਜੀਵਨ ਵਰਤੋਂ ਵਿਚ ਲਿਆਉਂਦਿਆਂ) ਨਿਹਾਲ (ਹੋ ਜਾਈਦਾ ਹੈ)।੨।

(ਹੇ ਭਾਈ! ਪਰਮੇਸਰ ਦੇ) ਚਰਨ ਕਮਲਾਂ ਨਾਲ (ਮੇਰਾ) ਮਨ ਜੁੜ ਗਿਆ ਹੈ। ਸਤਿਗੁਰੂ ਨੇ ਪ੍ਰਸੰਨ ਹੋ ਕੇ (ਮੈਨੂੰ ਇਹ) ਦਾਨ ਕੀਤਾ ਹੈ।੩।

(ਹੇ ਭਾਈ!) ਨਾਨਕ ਨੂੰ ਗੁਰੂ ਨੇ (ਨਾਮ ਮੰਤ੍ਰ ਦੀ) ਦੀਖਿਆ ਦਿੱਤੀ ਹੈ (ਜਿਸ ਦਾ ਸਦਕਾ ਮੈਂ) ਨਾਸ਼-ਰਹਿਤ ਪ੍ਰਭੂ ਦਾ (ਪ੍ਰਕਾਸ਼) ਘਟਾਂ ਘਟਾਂ ਵਿਚ ਪਛਾਣ ਲਿਆ ਹੈ ।੪।੨੩।

## ਅਰਥ ਭੇਦ ਅਤੇ ਨਿਰਣੈ

**ਜੀਅ ਪ੍ਰਾਨ ਧਨੁ ਹਰਿ ਕੋ ਨਾਮੁ ॥ ਈਹਾ ਊਹਾਂ ਉਨ ਸੰਗਿ ਕਾਮੁ ॥**

ਵਖ ਵਖ ਅਰਥ:

੧- (ਮੇਰਾ) ਜੀਵਨ, (ਮੇਰੇ) ਪ੍ਰਾਣ (ਮੇਰਾ) ਧਨ (ਸਭੋ ਕੁਝ) ਹਰੀ ਦਾ ਨਾਮ ਹੈ, ਲੋਕ ਪਰਲੋਕ ਵਿਚ (ਮੇਰਾ) ਕੰਮ ਉਸੇ ਨਾਮ ਨਾਲ ਹੈ। [ਸੰ.ਪੋ. ਅਤੇ ਸੰਪ੍ਰਦਾਈ ਟੀਕਾਕਾਰ

੨- (ਹੇ ਭਾਈ!) ਜਿੰਦ ਵਾਸਤੇ, ਪ੍ਰਾਣਾਂ ਵਾਸਤੇ ਪਰਮਾਤਮਾ ਦਾ ਨਾਮ (ਹੀ ਅਸਲ) ਧਨ ਹੈ, (ਇਹ ਧਨ) ਇਸ ਲੋਕ ਵਿਚ ਭੀ ਅਤੇ ਪਰਲੋਕ ਵਿਚ ਵੀ ਪ੍ਰਾਣਾਂ ਦੇ ਨਾਲ ਕੰਮ (ਦਿੰਦਾ ਹੈ)।[ਦਰਪਣ

**ਨਿਰਣੈ:** 'ਉਨ' ਪਦ ਬਹੁ ਬਚਨੀ ਪੜਨਾਵ ਹੈ, ਜੇ 'ਉਨਿ' ਸਰੂਪ ਹੁੰਦਾ ਤਾਂ 'ਉਸ ਦੇ' ਅਰਥ ਹੋ ਸਕਦੇ ਸਨ ਜਿਵੇਂ ਕਿ ਸੰਪ੍ਰਦਾਈ ਸਟੀਕ ਦੇ ਕਰਤਾ ਅਤੇ ਹੋਰ ਸੰਪ੍ਰਦਾਈ ਟੀਕਾਕਾਰਾਂ ਨੇ 'ਉਸੇ' ਆਦਿ ਕੀਤੇ ਹਨ।

**ਅ) ਚਰਨ ਕਮਲ ਸਿਉ ਲਾਗੋ ਮਾਨੁ ॥**

ਵਖ ਵਖ ਅਰਥ:

੧- (ਮੇਰਾ) ਮਨ (ਵਾਹਿਗੁਰੂ ਜੀ ਦੇ) ਚਰਨ ਕਮਲਾਂ ਨਾਲ ਲੱਗ ਰਿਹਾ ਹੈ। [ਸੰ.ਪੋ.

੨- ... ਉਸ ਦਾ ਮਨ ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਜੁੜ ਗਿਆ ਹੈ। [ਦਰਪਣ

**ਨਿਰਣੈ:** ਇਸ ਸ਼ਬਦ ਦੀਆਂ ਅਗਲੀਆਂ ਪੰਕਤੀਆਂ 'ਮਨ ਮੇਰਾ' ਅਤੇ 'ਨਾਨਕ ਕਉ' ਪੜ੍ਹਨ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਸ਼ਬਦ ਉਤਮ ਪੁਰਖ ਦਾ ਲਖਾਇਕ ਹੈ। ਇਸ ਲਈ ਅਰਥ ਵੀ ਇਸ ਰੂਪ ਵਿਚ ਹੀ ਕਰਨੇ ਚਾਹੀਦੇ ਹਨ। 'ਦਰਪਣ' ਦੇ ਕਰਤਾ ਨੇ ਅਨਪੁਰਖ ਵਿਚ ਇਸ ਦੇ ਅਰਥ ਕੀਤੇ ਹਨ ਜੋ ਕਿ ਠੀਕ ਨਹੀਂ ਹਨ। ਨੰਬਰ ੧ ਵਾਲੇ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਜਿੰਦ ਅਤੇ ਪ੍ਰਾਣਾਂ ਦਾ ਆਸਰਾ ਨਾਮ ਧਨ ਹੈ ਜਿਸਤੋਂ ਬਿਨਾਂ ਨਾ ਪ੍ਰਭੂ ਦੇ ਦਰਸ਼ਨ ਹੁੰਦੇ ਹਨ ਅਤੇ ਨਾ ਹੀ ਮਨ ਦੀ ਤ੍ਰਿਪਤੀ ਹੁੰਦੀ ਹੈ। ਗੁਰਮਤਿ ਦਾ ਸਿਧਾਂਤ ਹੈ: 'ਇਸੁ ਬਾਣੀ ਤੇ, ਹਰਿ ਨਾਮੁ ਪਾਇਦਾ' (ਪੰਨਾ ੧੦੬੬)। ਇਸ ਲਈ ਗੁਰਬਾਣੀ ਨਾਮ ਭਗਤੀ ਦਾ ਅਮੋਲਕ ਖਜ਼ਾਨਾ ਹੈ। ਗੁਰੂ ਦੀ ਸਿਖਿਆ ਅਤੇ ਪ੍ਰਸੰਨਤਾ ਪ੍ਰਾਪਤ ਹੋਣ ਤੇ ਹੀ ਮਨ ਦੀ ਇਕਾਗਰਤਾ ਹੁੰਦੀ ਹੈ। ਇਕਾਗਰ ਮਨ ਨੂੰ ਹਰ ਪਾਸੇ ਉਸ ਅਬਿਨਾਸ਼ੀ ਪੁਰਖ ਦੇ ਦਰਸ਼ਨ ਹੁੰਦੇ ਹਨ।

**ਆਸਾ ਮਹਲਾ ੫ ॥ ਅਨਦ ਬਿਨੋਦ ਭਰੇਪੁਰਿ ਧਾਰਿਆ ॥ ਅਪੁਨਾ ਕਾਰਜੁ ਆਪਿ ਸਵਾਰਿਆ ॥ ੧ ॥ ਪੂਰ ਸਮਗ੍ਰੀ ਪੂਰੇ ਠਾਕੁਰ ਕੀ॥ ਭਰਿਪੁਰਿ ਧਾਰਿ ਰਹੀ ਸੋਭ ਜਾ ਕੀ ॥ ੧ ॥ ਰਹਾਉ ॥ ਨਾਮੁ ਨਿਧਾਨੁ, ਜਾ ਕੀ ਨਿਰਮਲ ਸੋਇ ॥ ਆਪੇ ਕਰਤਾ, ਅਵਰੁ ਨ ਕੋਇ ॥ ੨ ॥ ਜੀਅ ਜੰਤ ਸਭਿ ਤਾ ਕੈ ਹਾਥਿ ॥ ਰਵਿ ਰਹਿਆ ਪ੍ਰਭੁ ਸਭ ਕੈ ਸਾਥਿ ॥ ੩ ॥ ਪੂਰਾ ਗੁਰੁ, ਪੂਰੀ ਬਣਤ ਬਣਾਈ ॥ ਨਾਨਕ, ਭਗਤ ਮਿਲੀ ਵਡਿਆਈ ॥ ੪ ॥ ੨੪ ॥**

### ਉਚਾਰਨ ਸੇਧ

**ਨੋਟ**- 'ਭਰੇਪੁਰਿ' ਨੂੰ ਪਦ ਛੇਦ ਕਰਕੇ 'ਭਰੇ ਪੁਰਿ' ਪੜ੍ਹਨਾ ਠੀਕ ਨਹੀਂ ਹੈ, ਕਿਉਂਕਿ ਅੱਗੇ 'ਭਰਿਪੁਰਿ ਧਾਰਿ ਰਹੀ ਸੋਭ ਜਾ ਕੀ' ਪੰਕਤੀ ਇਸ ਦੇ ਜੁੜਵੇਂ ਸਰੂਪ ਤੇ ਮੋਹਰ ਲਾ ਦਿੰਦੀ ਹੈ।

**ਪਦ ਅਰਥ:** ਅਨਦ=ਅਨੰਦ। ਬਿਨੋਦ=ਤਮਾਸ਼ੇ। ਭਰੇਪੁਰਿ=ਭਰਪੂਰ ਪ੍ਰਭੂ ਨੇ। ਧਾਰਿਆ=ਰਚਿਆ ਹੈ। ਸਮਗ੍ਰੀ=ਪਦਾਰਥ। ਭਰਿਪੁਰਿ=ਭਰਪੂਰ ਹੋ ਕੇ। ਸੋਇ=ਸ਼ੋਭਾ।

**ਅਰਥ:** (ਹੇ ਭਾਈ!) ਭਰਪੂਰ ਪ੍ਰਭੂ ਨੇ (ਜਿਤਨੇ) ਅਨੰਦ ਅਤੇ ਤਮਾਸ਼ੇ ਹਨ (ਸਭ ਨੂੰ) ਰਚਿਆ ਹੈ। (ਸੰਸਾਰਕ ਰਚਨਾ ਵਾਲਾ) ਆਪਣਾ ਕੰਮ ਆਪ ਹੀ ਸਵਾਰਿਆ ਹੈ।੧।

ਪੂਰੇ ਮਾਲਕ ਦੀ (ਸਾਰੀ) ਸਮੱਗਰੀ ਪੂਰੀ ਹੈ। ਜਿਸ ਦੀ ਸ਼ੋਭਾ (ਹਰ ਥਾਂ) ਭਰਪੂਰ ਹੋ ਕੇ (ਕੁਦਰਤਿ ਨੂੰ) ਧਾਰਨ ਕਰ ਰਹੀ ਹੈ।੧।ਰਹਾਉ।

ਜਿਸ (ਪ੍ਰਭੂ ਦਾ) ਨਾਮ ਰੂਪੀ ਖਜ਼ਾਨਾ ਹੈ (ਉਸ ਦੀ) ਨਿਰਮਲ ਸ਼ੋਭਾ ਹੈ। (ਇਸ ਖਜ਼ਾਨੇ ਦਾ ਉਹ) ਆਪ ਹੀ ਕਰਤਾ (ਧਰਤਾ ਹੈ ਅਤੇ ਉਸ ਤੋਂ ਬਿਨਾਂ) ਹੋਰ ਕੋਈ (ਕਰਤਾ) ਨਹੀਂ ਹੈ।੨।

ਸਾਰੇ (ਛੋਟੇ ਵੱਡੇ) ਜੀਵ ਜੰਤੂ ਉਸ (ਪ੍ਰਭੂ ਦੇ) ਹੱਥ ਵਿਚ (ਭਾਵ ਵਸ ਵਿਚ) ਹਨ। (ਉਹ) ਪ੍ਰਭੂ ਹਰੇਕ (ਜੀਵ ਜੰਤੂ) ਦੇ ਨਾਲ (ਅੰਗ ਸੰਗ) ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਪ੍ਰਭੂ ਪੂਰਾ ਹੈ (ਜਿਸ ਨੇ) ਪੂਰੀ ਬਣਤ (ਰਚਨਾ) ਬਣਾਈ ਹੈ (ਅਤੇ ਜੋ ਉਸ ਦੇ) ਭਗਤ ਹਨ (ਉਨ੍ਹਾਂ ਨੂੰ) ਵਡਿਆਈ ਪ੍ਰਾਪਤ ਹੋਈ ਹੈ।੪।੨੪।

## ਸਾਰੰਸ਼ ਅਤੇ ਸਿਧਾਂਤ

ਸਾਰੀ ਰਚਨਾ ਦਾ ਕਰਤਾ ਪ੍ਰਭੂ ਆਪ ਹੈ ਇਸ ਲਈ ਉਸ ਦੀ ਸ਼ੋਭਾ ਘਟਾਂ ਘਟਾਂ ਵਿਚ ਬਣੀ ਹੋਈ ਹੈ। ਪ੍ਰਭੂ ਦੀ ਸ਼ੋਭਾ ਜਿਥੇ ਪਰੀ ਪੂਰਨਤਾ ਕਰਕੇ ਹੈ ਉਥੇ ਨਾਮ ਖ਼ਜ਼ਾਨੇ ਦੀ ਵਡਿਆਈ ਵੀ ਅਮਿਤ ਹੈ। ਇਸ ਸ਼ਬਦ ਦੀ ਅੰਤਲੀ ਪੰਕਤੀ ਵਿਚ 'ਗੁਰੁ ਪੂਰਾ' ਤੋਂ ਭਾਵ ਪਰੀਪੂਰਨ ਪਰਮੇਸਰ ਹੈ ਕਿਉਂਕਿ ਸਾਰੇ ਸ਼ਬਦ ਵਿਚ ਕਰਤਾ ਪੁਰਖ ਜੀ ਦਾ ਜ਼ਿਕਰ ਹੈ, ਫਿਰ ਗੁਰਮਤਿ ਦਾ ਸਿਧਾਂਤ ਹੈ 'ਗੁਰੁ ਪਰਮੇਸਰੁ ਏਕੋ ਜਾਣੁ' (ਪੰਨਾ ੮੬੪) ਵੀ ਪ੍ਰਮੁੱਖ ਹੈ।

**ਆਸਾ ਮਹਲਾ ੫ ॥ ਗੁਰ ਕੈ ਸਬਦਿ, ਬਨਾਵਹੁ ਇਹੁ ਮਨੁ ॥ ਗੁਰ ਕਾ ਦਰਸਨੁ ਸੰਚਹੁ ਹਰਿ ਧਨੁ ॥੧॥ ਊਤਮ ਮਤਿ, ਮੇਰੈ ਰਿਦੈ ਤੂੰ ਆਉ ॥ ਧਿਆਵਉ ਗਾਵਉ ਗੁਣ ਗੋਵਿੰਦਾ, ਅਤਿ ਪ੍ਰੀਤਮ ਮੋਹਿ ਲਾਗੈ ਨਾਉ॥੧॥ਰਹਾਉ॥ ਤ੍ਰਿਪਤਿ ਅਘਾਵਨੁ ਸਾਚੈ ਨਾਇ ॥ ਅਠਸਠਿ ਮਜਨੁ, ਸੰਤ ਧੂਰਾਇ ॥੨॥ ਸਭ ਮਹਿ ਜਾਨਉ ਕਰਤਾ ਏਕ ॥ ਸਾਧ ਸੰਗਤਿ ਮਿਲਿ, ਬੁਧਿ ਬਿਬੇਕ ॥ ੩ ॥ ਦਾਸੁ ਸਗਲ ਕਾ, ਛੋਡਿ ਅਭਿਮਾਨੁ ॥ ਨਾਨਕ ਕਉ, ਗੁਰਿ ਦੀਨੋ ਦਾਨੁ ॥ ੪ ॥ ੨੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਉਂ, ਗਾਵਉਂ, ਜਾਨਉਂ।

**ਪਦ ਅਰਥ :** ਬਨਾਵਹੁ=ਤਿਆਰ ਕਰੋ। ਸੰਚਹੁ=ਇਕੱਠਾ ਕਰੋ। ਧਿਆਵਉ=ਮੈਂ ਧਿਆਵਾਂ। ਗਾਵਉ=ਮੈਂ ਗਾਵਾਂ। ਅਤਿਪ੍ਰੀਤਮ=ਬਹੁਤ ਪਿਆਰਾ। ਅਘਾਵਨੁ=ਰੱਜ। ਅਠਸਠਿ=ਅਠਾਹਠ। ਮਜਨੁ=ਇਸਨਾਨ। ਧੂਰਾਇ=ਧੂੜੀ ਵਿਚ। ਜਾਨਉ=ਮੈਂ ਜਾਣਦਾ ਹਾਂ। ਬੁਧਿ ਬਿਬੇਕ=ਗਿਆਨ, ਵੀਚਾਰ ਵਾਲੀ ਬੁਧੀ।

**ਅਰਥ:** (ਹੇ ਭਾਈ!) ਗੁਰੂ ਦੇ ਸ਼ਬਦ ਦੁਆਰਾ (ਆਪਣੇ) ਇਸ ਮਨ ਨੂੰ (ਨਾਮ ਵਸਤੂ ਲੈਣ ਲਈ) ਤਿਆਰ ਕਰੋ। (ਇਸ ਤਰ੍ਹਾਂ) ਗੁਰੂ ਦੇ ਦਰਸ਼ਨ (ਵਾਲਾ) ਹਰਿ (ਨਾਮ ਰੂਪੀ ਸੱਚਾ) ਧਨ ਇਕੱਠਾ ਕਰੋ।੧।

ਹੇ ਸ੍ਰੇਸ਼ਟ ਮਤਿ! ਤੂੰ ਮੇਰੇ ਹਿਰਦੇ ਵਿਚ ਆ ਜਾ। (ਤਾਂ ਜੋ ਉਸ ਦੀ ਬਰਕਤ ਨਾਲ ਮੈਂ) ਪ੍ਰਭੂ ਦੇ ਗੁਣ ਗਾਵਾਂ। (ਉਸ ਦਾ) ਧਿਆਨ ਧਰਾਂ (ਕਿਉਂਕਿ) ਮੈਨੂੰ (ਪ੍ਰਭੂ ਦਾ) ਨਾਮ ਬਹੁਤ ਪਿਆਰਾ ਲਗਦਾ ਹੈ।੧।ਰਹਾਉ।

(ਹੇ ਭਾਈ! ਪੂਰੀ ਤਰ੍ਹਾਂ) ਤ੍ਰਿਪਤੀ (ਅਤੇ) ਰਜੇਵਾਂ ਸੱਚੇ ਨਾਮ ਨਾਲ ਹੁੰਦਾ ਹੈ। ਸੰਤਾਂ ਦੀ ਧੂੜੀ ਵਿਚ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ।੨।

ਮੈਂ ਸਾਰਿਆਂ ਵਿਚ ਇਕੋ ਕਰਤਾ (ਪੁਰਖ ਨੂੰ ਵਸਦਾ) ਜਾਣਦਾ ਹਾਂ। ਸਾਧ ਸੰਗਤ ਨਾਲ ਮਿਲ ਕੇ ਗਿਆਨ ਵਾਲੀ ਬੁਧੀ (ਪ੍ਰਾਪਤੀ ਹੁੰਦੀ) ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਨੇ (ਮੈਨੂੰ ਨਾਮ) ਦਾਨ (ਬਖਸ਼ਿਸ਼ ਕਰ) ਦਿੱਤਾ ਹੈ। (ਉਸ ਦੇ ਫਲ ਸਰੂਪ ਮੈਂ) ਅਹੰਕਾਰ ਛੋੜ ਕੇ ਸਭ ਦਾ ਦਾਸ (ਬਣ ਗਿਆ ਹਾਂ)।੪।੨੫।

## ਸਾਰੰਸ਼ ਅਤੇ ਸਿਧਾਂਤ

ਮਨ ਨੂੰ ਬਣਾਉਣ ਤੋਂ ਭਾਵ ਸਵਾਰਨ ਦਾ ਹੈ। ਭੁੱਲੇ ਹੋਏ ਮਨ ਨੂੰ ਗੁਰੂ ਦੇ ਸ਼ਬਦ ਨਾਲ ਸਵਾਰਨਾ ਹੈ। ਜਦੋਂ ਮਨ ਸਵਰ ਜਾਏਗਾ ਫਿਰ ਇਸ ਨੂੰ ਕੱਚਾ ਧਨ ਚੰਗਾ ਨਹੀਂ ਲਗੇਗਾ ਤੇ ਨਾ ਹੀ ਪਾਪ ਦੀ ਕਮਾਈ ਕਰਕੇ ਲੱਖਾਂ ਰੁਪਏ ਬੈਂਕਾਂ ਵਿਚ ਜਮ੍ਹਾਂ ਕਰੇਗਾ। ਸਵਰਿਆ ਹੋਇਆ ਮਨ ਗੁਰੂ ਦੀ ਦਸੀ ਹੋਈ ਮਤਿ ਪਿਛੇ ਟੁਰਦਾ ਹੈ, ਵਿਗੜਿਆ ਹੋਇਆ ਮਨ, ਮਤਿ ਨੂੰ ਆਪਣੇ ਮਗਰ ਲਾਉਂਦਾ ਹੈ। ਜਦੋਂ ਤਕ ਜੀਵ ਨੂੰ ਬਿਬੇਕ ਬੁਧੀ ਨਹੀਂ ਮਿਲਦੀ ਉਦੋਂ ਤੱਕ ਇਸ ਨੂੰ ਕਰਤਾ ਪੁਰਖ ਦੇ ਦਰਸ਼ਨ ਨਹੀਂ ਹੁੰਦੇ। ਬਿਬੇਕ ਬੁਧੀ ਵੀ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦੀ ਹੈ:-

**ਬਿਬੇਕ ਬੁਧਿ ਸਤਿਗੁਰ ਤੇ ਪਾਈ, ਗੁਰਗਿਆਨੁ ਗੁਰੂ ਪ੍ਰਭ ਕੇਰਾ॥**

**ਜਨ ਨਾਨਕ ਨਾਮੁ ਗੁਰੂ ਤੇ ਪਾਇਆ, ਧੁਰਿ ਮਸਤਕਿ ਭਾਗੁ ਲਿਖੇਰਾ॥**[ਪੰਨਾ ੭੧੧

**ਆਸਾ ਮਹਲਾ ੫ ॥ ਬੁਧਿ ਪ੍ਰਗਾਸ ਭਈ ਮਤਿ ਪੂਰੀ ॥ ਤਾ ਤੇ, ਬਿਨਸੀ ਦੂਰਮਤਿ ਦੂਰੀ॥੧॥ ਐਸੀ ਗੁਰਮਤਿ ਪਾਈਅਲੇ॥ ਬੂਡਤ ਘੋਰ ਅੰਧ ਕੂਪ ਮਹਿ, ਨਿਕਸਿਓ ਮੇਰੇ ਭਾਈ ਰੇ॥੧॥ਰਹਾਉ॥ ਮਹਾ ਅਗਾਹ, ਅਗਨਿ ਕਾ ਸਾਗਰੁ॥ ਗੁਰੁ ਬੋਹਿਥੁ ਤਾਰੇ ਰਤਨਾਗਰੁ॥੨॥ ਦੂਤਰ ਅੰਧ, ਬਿਖਮ ਇਹ ਮਾਇਆ॥ ਗੁਰਿ ਪੂਰੈ, ਪਰਗਟੁ ਮਾਰਗੁ ਦਿਖਾਇਆ॥੩॥ ਜਾਪ ਤਾਪ ਕਛੁ ਉਕਤਿ ਨ ਮੋਰੀ॥ ਗੁਰ, ਨਾਨਕ ਸਰਣਾਗਤਿ ਤੋਰੀ ॥੪॥੨੬॥**

## ਉਚਾਰਨ ਸੇਧ

**ਨੋਟ-** 'ਗੁਰ ਨਾਨਕ' ਨੂੰ ਜੁੜਤ ਸ਼ਬਦ ਦੇ ਰੂਪ ਵਿਚ ਨਹੀਂ ਉਚਾਰਨਾ ਕਿਉਂਕਿ ''ਗੁਰ' ਦਾ ਰਾਰਾ ਮੁਕਤਾ ਹੈ।

**ਪਦ ਅਰਥ:** ਪ੍ਰਗਾਸ ਭਈ=ਚਾਨਣ ਵਾਲੀ, ਪ੍ਰਕਾਸ਼ਮਾਨ। ਦੂਰਮਤਿ=ਖੋਟੀ ਬੁਧੀ। ਦੂਰੀ=ਵਿੱਥ। ਪਾਈਅਲੇ=ਮੈਂ ਪਾਈ ਹੈ। ਬੂਡਤ=ਡੁੱਬਦਾ। ਘੋਰ=ਬਹੁਤ। ਅੰਧ ਕੂਪ ਮਹਿ=ਹਨੇਰੇ ਖੂਹ ਵਿਚ। ਅਗਾਹੁ=ਜੋ ਗਾਹਿਆ ਨਾ ਜਾ ਸਕੇ, ਬਹੁਤ ਡੂੰਘਾ। ਬੋਹਿਥੁ=ਜਹਾਜ਼। ਰਤਨਾਗਰੁ=ਰਤਨਾਂ ਦੀ ਖਾਣ। ਦੂਤਰ=ਔਖੀ ਤਰੀ ਜਾਣ ਵਾਲੀ। ਬਿਖਮ=ਔਖੀ। ਪਰਗਟੁ ਮਾਰਗੁ=ਪ੍ਰਤੱਖ ਦਿਸਣ ਵਾਲਾ, ਭਾਵ ਸਾਫ ਰਸਤਾ। ਉਕਤਿ=ਦਲੀਲ, ਜੁਗਤੀ। ਤੋਰੀ=ਤੇਰੀ।

**ਅਰਥ:** (ਹੇ ਭਾਈ! ਮੇਰੀ) ਬੁਧੀ ਪ੍ਰਕਾਸ਼ਮਾਨ (ਹੋ ਗਈ ਹੈ ਅਤੇ) ਊਣਤਾਈ ਤੋਂ ਰਹਿਤ ਹੋ ਗਈ ਹੈ। ਇਸ ਕਰਕੇ (ਮੇਰੀ) ਖੋਟੀ ਬੁਧੀ (ਜਿਸ ਨੇ) ਵਿੱਥ (ਪਾਈ ਹੋਈ ਸੀ) ਨਾਸ਼ ਹੋ ਗਈ ਹੈ।੧।

ਹੇ ਮੇਰੇ ਭਾਈ! (ਮੈਂ) ਇਹੋ ਜਿਹੀ ਗੁਰੂ ਦੀ ਮਤਿ ਪਾ ਲਈ ਹੈ (ਜਿਸ ਦਾ ਸਦਕਾ ਮੈਂ ਮਾਇਆ ਦੇ) ਹਨੇਰੇ ਖੂਹ ਵਿਚ ਡੁਬਦਾ ਜਾ ਰਿਹਾ (ਬਚ ਕੇ ਬਾਹਰ) ਨਿਕਲਿਆ ਹਾਂ।੧।ਰਹਾਉ।

(ਹੇ ਭਾਈ! ਇਹ ਤ੍ਰਿਸ਼ਨਾ ਰੂਪੀ) ਅੱਗ ਦਾ ਸਮੁੰਦਰ ਬਹੁਤ ਹੀ ਡੂੰਘਾ ਹੈ। ਗੁਰੂ (ਜੋ) ਰਤਨ ਰੂਪ ਗੁਣਾਂ ਦੀ ਖਾਣ ਹੈ, ਜਹਾਜ਼ ਰੂਪ (ਬਣ ਕੇ ਇਸ ਮਹਾਨ ਸਾਗਰ ਤੋਂ) ਤਾਰਦਾ ਹੈ।੨।

(ਹੇ ਭਾਈ!) ਇਹ ਮਾਇਆ (ਜੋ) ਔਖੀ ਤਰੀ ਜਾਣ ਵਾਲੀ ਅਤੇ ਅੰਧਕਾਰ ਵਾਲੀ ਹੈ, (ਮੈਨੂੰ ਇਸ ਤੋਂ ਤਰਨ ਦਾ) ਰਸਤਾ ਪੂਰੇ ਗੁਰੂ ਨੇ ਪ੍ਰਤੱਖ ਦਿਖਾ ਦਿੱਤਾ ਹੈ।੩।

ਨਾਨਕ (ਗੁਰੂ ਜੀ ਇਉਂ ਬੇਨਤੀ ਕਰਦੇ ਹਨ ਕਿ) ਹੇ ਗੁਰ (ਪਰਮੇਸ਼ਰ ਜੀ!) ਨਾ ਮੇਰੀ ਕੋਈ ਉਕਤੀ (ਜੁਗਤੀ ਭਾਵ ਦਲੀਲ ਹੈ ਅਤੇ ਨਾ ਹੀ) ਜਪ ਤਪ ਹੈ। (ਮੈਂ ਤਾਂ) ਤੇਰੀ ਸ਼ਰਨ ਵਿਚ ਆ ਪਿਆ ਹਾਂ, (ਮੈਨੂੰ ਮਾਇਆ ਦੀ ਤ੍ਰਿਸ਼ਨਾ ਰੂਪੀ ਅੱਗ ਵਾਲੇ ਖੂਹ ਵਿਚੋਂ ਕੱਢ ਲਵੋ ਜੀ)।੪।੨੬।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ 'ਊਤਮ ਮਤਿ, ਮੇਰੈ ਰਿਦੈ ਤੂੰ ਆਉ' ਦੀ ਜਾਚਨਾ ਕੀਤੀ ਸੀ। ਪੂਰੇ ਗੁਰੂ ਨੇ ਬਖਸ਼ਿਸ਼ ਕਰ ਦਿੱਤੀ ਸੀ। ਗੁਰੂ ਜੀ ਦੀ ਬਖਸ਼ੀ ਹੋਈ ਬਿਬੇਕ ਬੁਧੀ ਦਾ ਸਦਕਾ ਸੋਝੀ ਆਈ ਸੀ ਕਿ ਇਹ ਸੰਸਾਰ ਅੱਗ ਦਾ ਸਾਗਰ ਹੈ, ਮੋਹ ਮਾਇਆ ਦਾ ਹਨੇਰਾ ਖੂਹ ਹੈ।

ਸਿਧਾਂਤ ਇਹ ਹੈ ਕਿ ਇਸ ਸੰਸਾਰ ਤੋਂ ਤਰਨ ਲਈ ਕੋਈ ਉਕਤੀ ਜੁਗਤੀ ਕੰਮ ਨਹੀਂ ਆਉਂਦੀ, ਗੁਰ-ਪਰਮੇਸ਼ਰ ਦੀ ਸ਼ਰਨ ਹੀ ਸਮਰਥ ਹੈ। ਸ਼ਰਨ ਵਿਚ ਆਇਆ ਮਨੁੱਖ ਹਨੇਰੇ ਖੂਹ ਵਿਚੋਂ ਬਾਹਰ ਨਿਕਲ ਸਕਦਾ ਹੈ, ਵਰਨਾ ਗੋਤੇ ਖਾਂਦਾ ਖਾਂਦਾ ਮਰ ਜਾਂਦਾ ਹੈ।

**ਆਸਾ ਮਹਲਾ ੫ ਤਿਪਦੇ ੨ ॥ ਹਰਿ ਰਸੁ ਪੀਵਤ, ਸਦ ਹੀ ਰਾਤਾ ॥ ਆਨ ਰਸਾ, ਖਿਨ ਮਹਿ ਲਹਿ ਜਾਤਾ ॥ ਹਰਿ ਰਸ ਕੇ ਮਾਤੇ, ਮਨਿ ਸਦਾ ਅਨੰਦ ॥ ਆਨ ਰਸਾ ਮਹਿ ਵਿਆਪੈ ਚਿੰਦ ॥੧॥ ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥ ਆਨ ਰਸਾ ਸਭਿ ਹੋਛੇ ਰੇ ॥੧॥ਰਹਾਉ॥ ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥ ਹਰਿਰਸੁ, ਸਾਧੂ ਹਾਟਿ ਸਮਾਇ ॥ ਲਾਖ ਕਰੋਰੀ, ਮਿਲੈ ਨ ਕੇਹ ॥ ਜਿਸਹਿ ਪਰਾਪਤਿ, ਤਿਸ ਹੀ ਦੇਹਿ ॥੨॥ ਨਾਨਕ, ਚਾਖਿ ਭਏ ਬਿਸਮਾਦੁ ॥ ਨਾਨਕ, ਗੁਰ ਤੇ ਆਇਆ ਸਾਦੁ ॥ ਈਤ ਊਤ, ਕਤ ਛੋਡਿ ਨ ਜਾਇ ॥ ਨਾਨਕ, ਗੀਧਾ ਹਰਿ ਰਸ ਮਾਹਿ ॥੩॥੨੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰੋਰੀ। **ਨੋਟ-** ੨ ਅੰਕ ਨੂੰ 'ਦੂਜਾ' ਨਹੀਂ, 'ਦੋ' ਪੜ੍ਹਨਾ ਹੈ।

**ਪਦ ਅਰਥ :** ਰਾਤਾ=ਰੱਤਾ, ਮਸਤ ਹੋਇਆ ਰਹਿੰਦਾ ਹੈ। ਆਨ ਰਸਾ=ਹੋਰ ਰਸਾਂ ਦਾ (ਨਸ਼ਾ)।

ਮਾਤੇ=ਮਸਤ। ਚਿੰਦ=ਚਿੰਤਾ। ਅਲਮਸਤੁ=ਪੂਰੀ ਮਸਤੀ ਵਿਚ ਰਹਿਣ ਵਾਲਾ। ਹੋਛੇ=ਤੁੱਛ। ਸਾਧੂ ਹਾਟਿ=ਗੁਰੂ ਦੇ ਹਟ ਤੇ (ਭਾਵ ਸਾਧ ਸੰਗਤ ਵਿਚ)। ਕਰੋਰੀ=ਕਰੋੜਾਂ (ਰੁਪਇਆਂ) ਨਾਲ। ਕੇਹ=ਕਿਸੇ ਨੂੰ। ਜਿਸਹਿ ਪਰਾਪਤਿ=ਜਿਸ ਦੇ (ਭਾਗਾਂ ਵਿਚ) ਪਰਾਪਤੀ ਹੋਵੇ। ਦੇਹਿ=ਦੇਂਦਾ ਹੈ। ਚਾਖਿ=ਚੱਖ ਕੇ। ਬਿਸਮਾਦ=ਅਸਚਰਜ। ਈਤ ਊਤ=ਇਥੇ ਉਥੇ, ਲੋਕ ਪਰਲੋਕ ਵਿਚ। ਕਤ=ਕਿਤੇ ਭੀ। ਗੀਧਾ=ਗਿੱਝ ਗਿਆ ਹੈ।

**ਅਰਥ:** (ਹੇ ਭਾਈ!) ਹਰੀ ਦਾ (ਨਾਮ) ਰਸ ਪੀਂਦਿਆਂ (ਮਨ) ਸਦਾ ਹੀ (ਉਸ ਰਸ ਵਿਚ) ਮਸਤ ਹੋਇਆ ਰਹਿੰਦਾ ਹੈ। ਹੋਰ ਰੱਸਾਂ ਦਾ (ਨਸ਼ਾ) ਇਕ ਛਿਨ ਮਾਤਰ ਵਿਚ ਉਤਰ ਜਾਂਦਾ ਹੈ। ਹਰੀ (ਨਾਮ) ਰੱਸ ਦੇ ਮਸਤ ਹੋਏ (ਮਨੁੱਖ ਦੇ) ਮਨ ਵਿਚ ਸਦਾ ਅਨੰਦ (ਬਣਿਆ ਰਹਿੰਦਾ ਹੈ), ਹੋਰ (ਦੁਨੀਆ ਦੇ) ਰੱਸਾਂ ਵਿਚ ਚਿੰਤਾ ਆ ਵਿਆਪਦੀ ਹੈ।੧।

(ਹੇ ਭਾਈ! ਜੋ) ਹਰੀ ਦਾ (ਨਾਮ) ਰਸ ਪੀਂਦਾ ਹੈ। (ਉਹ ਸਦਾ) ਮਸਤੀ ਵਿਚ ਰਹਿਣ ਵਾਲਾ ਮਤਵਾਲਾ (ਸੱਚਾ ਨਸ਼ਈ) ਹੈ, (ਉਸ ਲਈ) ਹੋਰ ਸਾਰੇ ਰੱਸ ਤੁੱਛ ਹੁੰਦੇ ਹਨ।੧ਰਹਾਉ।

(ਹੇ ਭਾਈ!) ਹਰੀ (ਨਾਮ) ਰੱਸ ਦੀ ਕੀਮਤ ਆਖੀ ਨਹੀਂ ਜਾ ਸਕਦੀ (ਭਾਵ ਅਮੋਲਕ ਹੈ)। (ਇਹ) ਹਰੀ ਰੱਸ ਸਾਧੂ (ਗੁਰੂ) ਦੀ ਹੱਟੀ ਤੇ (ਭਾਵ ਸਾਧ ਸੰਗਤ ਵਿਚ) ਸਮਾਇਆ ਰਹਿੰਦਾ ਹੈ। ਲੱਖਾਂ ਕਰੋੜਾਂ (ਰੁਪਇਆਂ) ਨਾਲ (ਭੀ ਇਹ ਰਸ) ਕਿਸੇ ਨੂੰ ਨਹੀਂ ਮਿਲਦਾ। (ਹਾਂ) ਜਿਸ ਦੇ (ਭਾਗਾਂ ਵਿਚ ਇਸ ਰਸ ਦੀ) ਪਰਾਪਤੀ (ਹੁੰਦੀ ਹੈ) ਉਸ ਨੂੰ (ਪ੍ਰਭੂ ਬਖਸ਼) ਦਿੰਦਾ ਹੈ।੨।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਲਮਸਤ ਜਗਿਆਸੂ ਇਸ ਰਸ ਨੂੰ) ਚੱਖ ਕੇ ਅਸਚਰਜ ਹੋ ਗਏ ਹਨ। ਨਾਨਕ (ਗੁਰੂ ਜੀ ਦਸਦੇ ਹਨ ਕਿ ਇਸ ਰਸ ਦਾ) ਸੁਆਦ ਗੁਰੂ ਤੋਂ ਹੀ ਪ੍ਰਾਪਤ ਹੋਇਆ ਹੈ। (ਨਾਮ ਰਸੀਆ ਜੀਵ ਇਸ ਰਸ ਨੂੰ) ਛੱਡ ਕੇ ਇਥੇ ਉਥੇ (ਭਾਵ ਲੋਕ ਪਰਲੋਕ ਅਤੇ ਹੋਰ) ਕਿਤੇ ਭੀ ਨਹੀਂ ਜਾਂਦਾ। ਨਾਨਕ (ਗੁਰੂ ਜੀ ਫਿਰ ਇਸ ਵਿਚਾਰ ਤੇ ਮੋਹਰ ਲਾਉਂਦੇ ਹਨ ਕਿ ਅਲਮਸਤ ਮਤਵਾਲਾ) ਹਰੀ ਦੇ ਰਸ ਵਿਚ ਹੀ ਗਿਝਿਆ ਰਹਿੰਦਾ ਹੈ।੩।੨੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਰਸ ਦੇ ਟਾਕਰੇ ਤੇ ਹੋਰ ਰਸਾਂ ਨੂੰ ਤੁੱਛ ਦੱਸਿਆ ਹੈ, ਜਿਸ ਮਨੁੱਖ ਨੂੰ ਗੁਰੂ ਪਾਤਿਸ਼ਾਹ ਤੋਂ ਉੱਤਮ ਮਤਿ ਪ੍ਰਾਪਤ ਹੋ ਜਾਂਦੀ ਹੈ, ਉਹ ਨਾਮ ਰਸ ਪੀਵਣ ਵਾਲਾ ਅਲਮਸਤ ਮਤਵਾਲਾ ਬਣ ਜਾਂਦਾ ਹੈ। ਗੁਰੂ ਵਲੋਂ ਬਖਸ਼ੀ ਹੋਈ ਮਤਿ ਦੁਆਰਾ 'ਨਿਕਸ ਰੇ ਪੰਖੀ ਸਿਮਰਿ ਹਰਿ ਪਾਂਖ' ਵਾਲੀ ਜਦ ਸੋਝੀ ਹੋ ਆਉਂਦੀ ਹੈ ਤਾਂ ਇਹ ਜੀਵ ਪੰਛੀ ਖੁਲ੍ਹੇ ਗਗਨਾਂ ਤੇ ਜਿਵੇਂ ਉਡਾਰੀਆਂ ਮਾਰਦਾ ਨਸ਼ਿਆਇਆ ਜਾਂਦਾ ਹੈ, ਇਸੇ ਤਰ੍ਹਾਂ, ਜਦੋਂ ਸਿਖ ਗੁਰੂ ਦੀ ਬਖਸ਼ੀ ਹੋਈ ਸੰਗਤ ਵਿਚ ਸਿਫਤਾਂ ਭਾਵ ਕੀਰਤਨ ਕਰਕੇ ਸਾਈਂ ਨਾਲ ਜੁੜ ਜਾਂਦਾ ਹੈ, ਉਹ ਪ੍ਰਭੂ ਦੇ ਵਸਲ ਦਾ ਅਨੰਦ ਮਾਣਦਾ ਹੈ। ਸਿਧਾਂਤ ਇਹ ਹੈ ਕਿ ਨਾਮ ਰਸ ਅਕਥਨੀਜ ਹੈ, ਇਸ ਨੂੰ ਪੀਣ ਵਾਲਾ ਇਸੇ ਵਿਚ ਸਮਾਅ ਜਾਂਦਾ ਹੈ:-

**ਜਿਨ ਪੀਆ ਸੇ ਮਸਤ ਭਏ ਹੈ, ਤੂਟੇ ਬੰਧਨ ਫਾਹੇ ॥**

ਜੋਤੀ ਜੋਤਿ ਸਮਾਣੀ ਭੀਤਰਿ, ਤਾ ਛੋਡੇ ਮਾਇਆ ਕੇ ਲਾਹੇ ॥ [ਪੰਨਾ ੩੫੧

**ਆਸਾ ਮਹਲਾ ੫ ॥ ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ, ਛੁਟਕੈ ਦੁਰਮਤਿ ਅਪੁਨੀ ਧਾਰੀ ॥ ਹੋਇ ਨਿਮਾਣੀ ਸੇਵ ਕਮਾਵਹਿ, ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥ ੧ ॥ ਸੁਣਿ ਸੁੰਦਰਿ, ਸਾਧੂ ਬਚਨ ਉਧਾਰੀ ॥ ਦੂਖ ਭੂਖ ਮਿਟੈ ਤੇਰੋ ਸਹਸਾ, ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥ ੧ ॥ ਰਹਾਉ ॥ ਚਰਨ ਪਖਾਰਿ ਕਰਉ ਗੁਰ ਸੇਵਾ, ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥ ਦਾਸਨ ਕੀ ਹੋਇ ਦਾਸਿ ਦਾਸਰੀ, ਤਾ ਪਾਵਹਿ ਸੋਭਾ ਹਰਿ ਦੁਆਰੀ ॥ ੨ ॥ ਇਹੀ ਅਚਾਰ ਇਹੀ ਬਿਉਹਾਰਾ, ਆਗਿਆ ਮਾਨਿ, ਭਗਤਿ ਹੋਇ ਤੁਮਾਰੀ ॥ ਜੋ ਇਹੁ ਮੰਤ੍ਰੁ ਕਮਾਵੈ ਨਾਨਕ, ਸੋ ਭਉਜਲੁ ਪਾਰਿ ਉਤਾਰੀ ॥੩॥੨੮॥**

ਉਚਾਰਨ ਸੇਧ

**ਬਿੰਦੀ ਸਹਿਤ:** ਕਮਾਵਹਿੰ, ਤਾਂ, ਹੋਵਹਿੰ, ਪਾਵਹਿੰ।

**ਨੋਟ-** 'ਮਿਟਾਵੈ' ਦਾ ਉਚਾਰਨ 'ਮਿਟਾਵੈਂ' ਅਤੇ 'ਕਰਉ' ਦਾ ਉਚਾਰਨ 'ਕਰਉਂ' ਕਰਨਾ ਅਸ਼ੁੱਧ ਹੈ। 'ਸੰਥਯਾ ਪੋਥੀ' ਦੇ ਕਰਤਾ ਨੇ ਸ਼ਬਦ ਸਰੂਪਾਂ ਅਨੁਸਾਰ ਅਰਥ ਨਹੀਂ ਕੀਤੇ। ਇਸੇ ਤਰ੍ਹਾਂ 'ਸੁਣਿ ਸੁੰਦਰਿ ਸਾਧੂ ਬਚਨ' ਮਗਰੋਂ ਬਿਸਰਾਮ ਦੇਣਾ ਭੀ ਠੀਕ ਨਹੀਂ।

**ਪਦ ਅਰਥ:** ਛੁਟਕੈ=ਛੁੱਟ ਜਾਂਦੀ ਹੈ। ਦੁਰਮਤਿ=ਖੋਟੀ ਮਤਿ। ਧਾਰੀ=ਪੱਕੀ ਕੀਤੀ ਹੋਈ। ਸੁੰਦਰਿ=ਹੇ ਸੋਹਣੀ ਜੀਵ ਇਸਤ੍ਰੀ! ਸਾਧੂ ਬਚਨ=ਸਾਧੂ (ਗੁਰੂ) ਦੇ ਬਚਨ। ਉਧਾਰੀ=ਤਾਰਨ ਵਾਲੇ। ਸਹਸਾ=ਸੰਸਾ। ਸੁਖਮਨਿ ਨਾਰੀ=ਸੁਖ ਦੀ ਇਛਾ ਰੱਖਣ ਵਾਲੀ ਇਸਤਰੀ। ਪਖਾਰਿ=ਪਖਾਲ, (ਧੋ) ਕੇ। ਸੁਧੁ=ਪਵਿੱਤਰ। ਬਿਖੁ=ਜ਼ਹਰ। ਤਿਆਸ=ਤ੍ਰੇਹ ਭਾਵ ਤ੍ਰਿਸ਼ਨਾ। ਨਿਵਾਰੀ=ਦੂਰ ਕਰਦੀ ਹੈ। ਦਾਸਿ=ਦਾਸੀ। ਦਾਸਰੀ=ਛੋਟੀ ਦਾਸੀ। ਦੁਆਰੀ=ਦੁਆਰੇ ਤੇ। ਅਚਾਰ=ਧਾਰਮਿਕ ਕ੍ਰਿਆ। ਬਿਉਹਾਰਾ=ਵਿਹਾਰ, ਕੰਮ। ਮਾਨਿ=ਮੰਨ ਕੇ। ਮੰਤ੍ਰੁ=ਉਪਦੇਸ਼।

**ਅਰਥ:** (ਹੇ ਜੀਵ ਇਸਤਰੀ! ਜਦੋਂ ਤੂੰ) ਨਿਮਾਣੀ ਹੋ ਕੇ (ਪਤੀ ਪਰਮੇਸ਼ਰ ਦੀ) ਸੇਵਾ ਕਰੇਂਗੀ ਤਾਂ ਤੂੰ (ਆਪਣੇ) ਪ੍ਰਭੂ ਦੇ ਮਨ ਵਿਚ ਪਿਆਰੀ ਲਗੇਂਗੀ। (ਸੁਣ! ਉਹ ਪ੍ਰੀਤਮ) ਕਾਮ, ਕ੍ਰੋਧ, ਲੋਭ ਅਤੇ ਮੋਹ ਨੂੰ ਦੂਰ ਕਰ ਦਿੰਦਾ ਹੈ(ਤੇ ਉਸਦੀ ਕਿਰਪਾ ਨਾਲ)ਆਪਣੀ ਧਾਰੀ ਹੋਈ ਖੋਟੀ ਮਤਿ ਵੀ ਛੁੱਟ ਜਾਂਦੀ ਹੈ।੧।

(ਹੇ ਸੋਹਣੀ ਜੀਵ ਇਸਤਰੀ!) ਸੁਣ, ਸਾਧੂ (ਗੁਰੂ) ਦੇ ਬਚਨ (ਜਗਤ ਤੋਂ) ਤਾਰਨ ਵਾਲੇ ਹਨ। ਹੇ ਮਨ ਵਿੱਚ ਸੁਖ ਦੀ ਇੱਛਾ ਰੱਖਣ ਵਾਲੀ ਇਸਤਰੀ! ਤੂੰ (ਆਤਮਿਕ) ਸੁਖ ਪਾ ਲਵੇਂਗੀ ਤੇ (ਗੁਰੂ ਦੇ ਬਚਨ ਕਮਾਉਣ ਨਾਲ) ਤੇਰਾ (ਹਰ ਪ੍ਰਕਾਰ ਦਾ) ਦੁਖ, ਭੁਖ, ਸੰਸਾ ਆਦਿ ਮਿੱਟ ਜਾਵੇਗਾ।੧।ਰਹਾਉ।

ਹੇ ਸੁੰਦਰ ਇਸਤਰੀ! (ਤੂੰ ਗੁਰੂ ਦੇ) ਚਰਨ ਧੋ ਕੇ (ਗੁਰੂ ਦੀ) ਸੇਵਾ ਕਰ। (ਇਸ ਨਾਲ ਤੇਰਾ) ਆਤਮਾ ਪਵਿੱਤਰ ਹੋ ਜਾਵੇਗਾ (ਮਾਇਆ ਦੀ) ਜ਼ਹਰ (ਪਦਾਰਥਾਂ ਦੀ ਤੇਰੀ ਸਭ) ਤ੍ਰਿਸ਼ਨਾ ਦੂਰ ਹੋ

ਜਾਵੇਗੀ। ਜੇ ਤੂੰ ਪ੍ਰਭੂ ਦੇ ਚਰਨਾਂ ਦੀ ਦਾਸੀ ਬਣ ਕੇ (ਸੇਵਾ ਕਰੇਂ) ਤਾਂ (ਤੂੰ) ਹਰੀ ਦੇ ਦੁਆਰੇ ਉਤੇ ਸ਼ੋਭਾ (ਆਦਰ ਮਾਣ) ਪ੍ਰਾਪਤ ਕਰ ਲਵੇਂਗੀ।੨।

ਇਹੋ ਹੀ (ਤੇਰਾ) ਧਾਰਮਿਕ ਕ੍ਰਿਆ (ਦਾ ਕਰਨਾ ਤੇ) ਇਹੋ ਹੀ (ਤੇਰਾ ਨਿੱਤ ਦਾ) ਵਿਹਾਰ (ਹੋਣਾ ਚਾਹੀਦਾ ਹੈ ਕਿ ਤੂੰ ਪ੍ਰੀਤਮ ਦੀ) ਆਗਿਆ ਮੰਨ ਕੇ (ਆਪਣਾ ਜੀਵਨ ਗੁਜ਼ਾਰੇਂ, ਤਾਂ) ਤੇਰੀ ਭਗਤੀ (ਪੂਰਨ) ਹੋਵੇਗੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੀ (ਜੀਵ ਇਸਤਰੀ) ਇਸ ਉਪਦੇਸ਼ ਨੂੰ ਕਮਾਉਂਦੀ ਹੈ, ਉਹ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਂਦੀ ਹੈ।੩।੨੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਸਤਰੀ ਦਾ ਰੂਪਕ ਲੈ ਕੇ ਸੰਸਾਰ ਭਉਜਲ ਤੋਂ ਤਰਨ ਦੀ ਜਾਚ ਸਿਖਾਈ ਹੈ। ਜਦੋਂ ਤੱਕ ਜੀਵ 'ਮੇਰੀ ਮੇਰੀ ਧਾਰੀ' ਵਾਲੀ ਭਾਵਨਾ ਛੱਡ ਕੇ ਨਿਮਰਤਾ ਦਾ ਧਾਰਨੀ ਨਹੀਂ ਬਣਦਾ, ਸਤਿਗੁਰੂ ਦੀ ਸੇਵਾ ਨਹੀਂ ਕਮਾਉਂਦਾ, ਆਗਿਆਕਾਰੀ ਨਹੀਂ ਬਣਦਾ, ਉਦੋਂ ਤੱਕ ਇਸ ਦਾ ਆਵਾਗਵਨ ਬਣਿਆ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਗੁਰੂ ਦਾ ਉਪਦੇਸ਼ ਸੁਣ ਕੇ ਪ੍ਰਭੂ ਦੇ ਭਾਣੇ ਵਿਚ ਚੱਲਣ ਨਾਲ ਇਸ ਸੰਸਾਰ ਤੋਂ ਪਾਰ ਉਤਾਰਾ ਹੋ ਸਕਦਾ ਹੈ ਅਤੇ ਹਰੀ ਦੇ ਦੁਆਰੇ ਉਤੇ ਆਦਰ ਦਾ ਪਾਤਰ ਬਣ ਸਕਦਾ ਹੈ।

**ਆਸਾ ਮਹਲਾ ੫ ਦੁਪਦੇ ॥ ਭਈ ਪਰਾਪਤਿ, ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥ ਅਵਰਿ ਕਾਜ, ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ, ਭਜੁ ਕੇਵਲ ਨਾਮ ॥੧॥ ਸਰੰਜਾਮਿ ਲਾਗੁ ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤ, ਰੰਗਿ ਮਾਇਆ ਕੈ ॥੧॥ਰਹਾਉ॥ ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ ਕਹੁ ਨਾਨਕ, ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥੨॥੨੯॥**

## ਉਚਾਰਨ ਸੇਧ

**ਫੁਟਕਲ:** 'ਦੇਹੁਰੀਆ' ਨੂੰ 'ਦੇ ਹੁਰੀਆ' ਪੜ੍ਹਨਾ ਅਸ਼ੁੱਧ ਹੈ। 'ਕਰੰਮਾ' ਦਾ ਪਾਠ 'ਕਰਮਾ' ਕਰਨਾ ਠੀਕ ਨਹੀਂ। ਕਿਉਂ ਜੋ ਪਾਠ ਦੀ ਚਾਲ ਵਿਚ ਫਰਕ ਪੈ ਜਾਂਦਾ ਹੈ।

**ਪਦ ਅਰਥ:** ਭਈ=ਹੋਈ। ਦੇਹੁਰੀਆ=ਦੇਹੀ। ਬਰੀਆ=ਵਾਰੀ। ਕਿਤੈ=ਕਿਸੇ। ਸਰੰਜਾਮਿ= ਪ੍ਰਬੰਧ ਵਿਚ। ਲਾਗੁ=ਲੱਗ। ਬ੍ਰਿਥਾ=ਬੇਅਰਥ, ਫਜ਼ੂਲ। ਜਾਤ=ਜਾਂਦਾ ਹੈ। ਰੰਗਿ=ਰੰਗਾਂ ਵਿਚ, ਚਾਉ ਮਲਾਰ ਵਿਚ। ਜਪੁ=ਜਾਪ ਪਾਠ, ਮੰਤ੍ਰ ਦਾ ਅਭਿਆਸ। ਤਪੁ=ਕਰੜੇ ਸਾਧਨ। ਸੰਜਮੁ=ਇੰਦ੍ਰੀਆਂ ਤੇ ਕਾਬੂ ਪਾਉਣ ਦੀ ਕਿਰਿਆ। ਧਰਮੁ=ਮਨੁੱਖੀ ਕਰਤਬ। ਕਰੰਮਾ=ਕਰਮਾ ਸਰਮਾ=ਲਾਜ, ਲਜਿਆ।

**ਅਰਥ:** (ਹੇ ਜੀਵ! ਤੈਨੂੰ) ਮਨੁੱਖਾ ਦੇਹੀ ਪ੍ਰਾਪਤ ਹੋਈ ਹੈ। ਪ੍ਰਭੂ ਨੂੰ ਮਿਲਣ ਦੀ ਇਹੋ ਹੀ ਤੇਰੀ ਵਾਰੀ ਹੈ। (ਹੇ ਜੀਵ!) ਸੱਚੀ ਕਾਰ (ਭਾਵ ਸਿਮਰਨ) ਤੋਂ ਬਿਨਾਂ ਹੋਰ ਧੰਧੇ ਤੇਰੇ ਕਿਸੇ ਕੰਮ ਨਹੀਂ (ਆਉਣੇ)। (ਇਸ ਲਈ ਤੂੰ) ਸਾਧ ਸੰਗਤ ਨਾਲ ਮਿਲ ਕੇ ਕੇਵਲ ਨਾਮ (ਮੰਤਰ) ਦਾ ਭਜਨ ਕਰ।੧।

(ਹੇ ਜੀਵ! ਤੂੰ) ਸੰਸਾਰ ਭਉਜਲ ਤੋਂ ਪਾਰ ਹੋਣ ਦੇ ਪ੍ਰਬੰਧ ਵਿਚ ਲੱਗ। (ਮਾਇਆ ਦੇ ਰੰਗਾਂ (ਕਲੋਲਾਂ) ਵਿੱਚ (ਤੇਰਾ) ਜਨਮ ਅਜਾਈਂ ਜਾ ਰਿਹਾ ਹੈ।੧।ਰਹਾਉ।

(ਹੇ ਜੀਵ! ਤੂੰ ਕਿਸੇ ਪ੍ਰਕਾਰ ਦਾ) ਜਪ, ਤਪ, ਸੰਜਮ, ਧਰਮ, ਆਦਿ (ਕਰਮ) ਨਹੀਂ ਕਮਾਇਆ। ਨਾ (ਤੂੰ) ਸਾਧੂ ਪੁਰਸ਼ਾਂ ਦੀ ਸੇਵਾ (ਕੀਤੀ, ਨਾ) ਹਰੀ-ਰਾਜੇ ਨੂੰ ਪਛਾਣਿਆ ਹੈ। (ਜੇ ਤੂੰ ਮਨੁੱਖਾ ਦੇਹੀ ਸਫਲ ਕਰਨੀ ਲੋੜਦਾ ਹੈਂ ਤਾਂ ਪਰਮਾਤਮਾ ਅਗੇ ਇਉਂ ਨਿਮਰਤਾ ਸਹਿਤ ਬੇਨਤੀ ਕਰ ਜਿਵੇਂ ਗੁਰਦੇਵ ਜੀ ਜਾਚ ਸਿਖਾਉਂਦੇ ਹਨ) ਹੇ ਨਾਨਕ! (ਇਉਂ) ਆਖ (ਹੇ ਪ੍ਰਭੂ!) ਅਸੀਂ ਨੀਚ ਕਰਮਾਂ ਵਾਲੇ (ਅਕ੍ਰਿਤਘਣ) ਹਾਂ, (ਤੁਸੀਂ) ਸ਼ਰਣ ਪਏ ਹੋਏ ਦੀ ਲਜਿਆ ਰਖੋ ਜੀ।੨।੨੯।

## ਅਰਥ ਭੇਦ ਅਤੇ ਨਿਰਣੈ

**ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥**

ਬਹੁਤੇ ਟੀਕਾਕਾਰਾਂ ਨੇ 'ਹਰਿ ਰਾਇਆ' ਦੇ ਅਰਥ ਸੰਬੋਧਨ ਰੂਪ ਵਿਚ ਕੀਤੇ ਹਨ 'ਹੇ ਹਰੀ ਰਾਜਾ ਜੀ!', ਪਰ ਇਹ ਠੀਕ ਨਹੀਂ ਹਨ।

ਜੇ ਦੀਰਘ ਦ੍ਰਿਸ਼ਟੀ ਨਾਲ ਇਸ ਸ਼ਬਦ ਦੀ ਵਿਚਾਰ ਕੀਤੀ ਜਾਵੇ ਤਾਂ ਇਨ੍ਹਾਂ ਪੰਕਤੀਆਂ ਵਿਚ ਮਨੁੱਖ ਨੂੰ ਤਾੜਨਾ ਕੀਤੀ ਹੈ ਜਿਵੇਂ ਉਪਰ ਸਮਝਾ ਰਹੇ ਹਨ। ਬੇਨਤੀ ਰੂਪ ਵਿਚ ਕੇਵਲ ਅੰਤਲੀ ਪੰਕਤੀ ਹੈ। ਇਸ ਲਈ ਇਨ੍ਹਾਂ ਪੰਕਤੀਆਂ ਦੇ ਅਰਥ ਇਉਂ ਹਨ। ਹੇ ਮਨੁੱਖ! ਤੂੰ ਦੁਰਲਭ ਦੇਹੀ ਪਾ ਕੇ ਨਾ ਕੋਈ ਜਪ, ਤਪ, ਸੰਜਮ, ਧਰਮ ਆਦਿ ਕਮਾਇਆ ਹੈ ਅਤੇ ਨਾ ਹੀ ਸਾਧੂ ਜਨਾਂ ਦੀ ਸੇਵਾ ਤੇ ਵਾਹਿਗੁਰੂ ਨੂੰ ਪਛਾਣਿਆ ਹੈ। ਇਸ ਪੰਕਤੀ ਵਿਚ 'ਨ' ਅੱਖਰ ਦੇਹੁਰੀ ਦੀਪਕ ਹੈ ਜੋ ਦੋਵੇਂ ਪਾਸੇ ਇਕੋ ਜਿਹਾ ਚਾਨਣ ਦੇਂਦਾ ਹੈ। ਸੋ, ਗੁਰਦੇਵ ਜੀ ਜੀਵ ਨੂੰ ਸਾਰੀਆਂ ਉਕਾਈਆਂ ਦੀ ਚਿਤਾਵਨੀ ਕਰਾ ਕੇ ਅੰਤ ਵਿਚ ਅਰਦਾਸ ਕਰਨ ਦਾ ਢੰਗ ਦਸਦੇ ਹਨ ਕਿ ਹੇ ਮਨੁੱਖ! ਆਉ ਸਾਰੇ ਮਿਲ ਕੇ ਵਾਹਿਗੁਰੂ ਜੀ ਅੱਗੇ ਅਰਦਾਸ ਕਰੀਏ, ਇਉਂ ਆਖੀਏ, ਵਾਹਿਗੁਰੂ ਜੀ! 'ਅਸੀਂ ਨੀਚ-ਕਰਮੀ ਹਾਂ, ਤੁਸੀਂ ਸ਼ਰਣ ਪਇਆਂ ਦੀ ਲਜਿਆ ਰੱਖੋ।'

**ਆਸਾ ਮਹਲਾ ੫ ॥ ਤੁਝ ਬਿਨੁ ਅਵਰੁ ਨਾਹੀ ਮੈ ਦੂਜਾ, ਤੂੰ ਮੇਰੇ ਮਨ ਮਾਹੀ ॥ ਤੂੰ ਸਾਜਨੁ ਸੰਗੀ ਪ੍ਰਭੁ ਮੇਰਾ, ਕਾਹੇ ਜੀਅ ਡਰਾਹੀ ॥ ੧ ॥ ਤੁਮਰੀ ਓਟ, ਤੁਮਾਰੀ ਆਸਾ ॥ ਬੈਠਤ ਊਠਤ ਸੋਵਤ ਜਾਗਤ, ਵਿਸਰੁ ਨਾਹੀ ਤੂੰ ਸਾਸ ਗਿਰਾਸਾ ॥੧॥ਰਹਾਉ॥ ਰਾਖੁ ਰਾਖੁ ਸਰਣਿ ਪ੍ਰਭ ਅਪਨੀ, ਅਗਨਿ ਸਾਗਰ ਵਿਕਰਾਲਾ ॥ ਨਾਨਕ ਕੇ ਸੁਖਦਾਤੇ ਸਤਿਗੁਰ, ਹਮ ਤੁਮਰੇ ਬਾਲ**

ਗੁਪਾਲਾ ॥੨॥੩੦॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮਾਹੀਂ, ਡਰਾਹੀਂ।

**ਪਦ ਅਰਥ:** ਅਵਰੁ=ਹੋਰ। ਕਾਹੇ=ਕਿਸ ਲਈ। ਜੀਵ=ਜੀਵਾਤਮਾ। ਡਰਾਹੀ=ਡਰਾਵਾਂ। ਸਾਸ ਗਿਰਾਸਾ=ਸੁਆਸ ਲੈਂਦਿਆਂ, ਗਿਰਾਹੀ ਪਾਂਦਿਆਂ ਭਾਵ ਕਿਸੇ ਵੇਲੇ ਵੀ। ਵਿਕਰਾਲਾ=ਡਰਾਉਣਾ ਬਾਲ=ਬੱਚੇ। ਗੁਪਾਲਾ=ਹੇ ਗੋਪਾਲ!।

**ਅਰਥ:** ਹੇ ਪ੍ਰਭੂ! ਤੇਰੇ ਬਿਨਾਂ ਮੇਰਾ ਹੋਰ (ਕੋਈ) ਦੂਜਾ (ਸਹਾਰਾ) ਨਹੀਂ ਹੈ। ਤੂੰ (ਸਦਾ) ਮੇਰੇ ਮਨ ਵਿਚ (ਵਸਦਾ ਹੈਂ)। ਤੂੰ ਮੇਰਾ ਸੱਜਣ ਅਤੇ ਸੰਗੀ ਹੈਂ (ਫਿਰ ਮੈਂ) ਕਿਸ ਲਈ (ਆਪਣਾ) ਜੀਵਾਤਮਾ ਡਰਾਵਾਂ।੧।

(ਹੇ ਪ੍ਰਭੂ! ਮੈਨੂੰ) ਤੁਹਾਡੀ ਟੇਕ (ਤੇ) ਤੁਹਾਡੀ ਹੀ ਆਸ ਹੈ (ਇਸ ਲਈ ਬੇਨਤੀ ਹੈ ਕਿ ਮੈਨੂੰ) ਬੈਠਦਿਆਂ, ਉਠਦਿਆਂ, ਸੌਂਦਿਆਂ ਅਤੇ ਜਾਗਦਿਆਂ, ਸਾਸ ਗਿਰਾਸ ਭਾਵ ਕਿਸੇ ਵੇਲੇ ਵੀ ਤੂੰ ਨਾਹ ਭੁੱਲ।੧।ਰਹਾਉ।

ਹੇ ਪ੍ਰਭੂ! (ਇਹ ਸੰਸਾਰ) ਅੱਗ ਦਾ ਬਹੁਤ ਡਰਾਉਣਾ ਸਮੁੰਦਰ ਹੈ। (ਇਸ ਤੋਂ ਬਚਾਅ ਕੇ ਮੈਨੂੰ ਆਪਣੀ) ਸ਼ਰਣ ਵਿਚ ਰੱਖ। ਹੇ ਗੋਪਾਲ! ਹੇ ਨਾਨਕ ਦੇ ਸੁਖਦਾਤੇ ਸਤਿਗੁਰੂ! (ਅਸੀਂ) ਤੁਹਾਡੇ ਬਾਲਕ ਹਾਂ (ਤੁਸੀਂ ਸਾਡੀ ਰਖਿਆ ਕਰੋ ਜੀ)।੨।੩੦।

## ਅਰਥ ਭੇਦ ਅਤੇ ਨਿਰਨੈ

**ਤੂੰ ਸਾਜਨੁ ਸੰਗੀ ਪ੍ਰਭੁ ਮੇਰਾ, ਕਾਹੇ ਜੀਅ ਡਰਾਹੀ ॥**

ਵਖ ਵਖ ਅਰਥ:

ਇਸ ਪੰਕਤੀ ਦੇ ਪਿਛਲੇ ਅੱਧੇ ਹਿੱਸੇ ਦੇ ਅਰਥਾਂ ਬਾਰੇ ਟੀਕਾਕਾਰਾਂ ਦਾ ਪਰਸਪਰ ਵਿਰੋਧ ਹੈ।

੧- ਹੇ ਮਨ! ਕਿਸ ਲਈ ਡਰਦਾ ਹੈਂ? (ਇਥੇ 'ਜੀਅ' ਸੰਬੋਧਨ ਕਾਰਕ ਵਿਚ ਹੈ, ਇਸ ਲਈ ਇਸ ਦਾ ਅਰਥ 'ਮਨ ਨੂੰ' ਨਹੀਂ ਹੋ ਸਕਦਾ)। [ਸ਼ਬਦਾਰਥ ਅਤੇ ਦਰਪਣ

੨- (ਫੇਰ ਮੈਂ) ਆਪਣੇ ਜੀਉ ਨੂੰ ਕਿਉਂ ਡਰਾਵਾਂ (ਭਾਵ ਡਰ ਵਿਚ ਪੈਣ ਦਿਆਂ)।

[ਸੰ.ਪੋ. ਅਤੇ ਹੋਰ ਟੀਕਾਕਾਰ

**ਨਿਰਣੈ:** ਇਥੇ 'ਜੀਅ' ਦੇ ਅਰਥ ਸੰਬੋਧਨ ਕਾਰਕ ਵਿਚ ਕਰਨੇ ਠੀਕ ਨਹੀਂ ਜਚਦੇ। 'ਜੀਅ' ਦੇ ਅਰਥ 'ਜੀਵਾਤਮਾ' ਕਰਨੇ ਹੀ ਉਚਿਤ ਹਨ। ਇਸ ਪੰਕਤੀ ਵਿਚ ਦੋ ਸੰਬੋਧਨੀ ਰੂਪ ਇਕ 'ਤੂੰ ਸਾਜਨ ਸੰਗੀ ਪ੍ਰਭੁ ਮੇਰਾ' ਅਤੇ ਦੂਜਾ 'ਹੇ ਜੀਅ' ਅਰਥ ਕਰਨੇ ਓਪਰੇ ਓਪਰੇ ਲੱਗਦੇ ਹਨ। ਗੁਰਬਾਣੀ ਪ੍ਰਭੂ ਦੇ ਅਥਾਹ ਗੁਣਾਂ ਦਾ ਸਾਗਰ ਹੈ। ਇਥੇ ਤਾਂ ਆਪਣੇ ਆਪ ਨੂੰ ਸਿਵਾਏ ਅਲਪਗ ਦੱਸਣ ਦੇ ਹੋਰ ਕੁਝ ਨਹੀਂ ਕਿਹਾ ਜਾ ਸਕਦਾ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਉਤੇ ਅਥਾਹ ਭਰੋਸਾ ਪ੍ਰਗਟ ਕੀਤਾ ਹੈ, ਨਾਲ ਹੀ ਡਰਾਉਣੇ ਸੰਸਾਰ ਸਮੁੰਦਰ ਤੋਂ ਆਪਣੀ ਰੱਖਿਆ ਲਈ ਬਾਲਕ ਰੂਪ ਵਿਚ ਪ੍ਰਭੂ ਅੱਗੇ ਤਰਲਾ ਕੀਤਾ ਹੈ।

**ਆਸਾ ਮਹਲਾ ੫ ॥ ਹਰਿ ਜਨ, ਲੀਨੇ ਪ੍ਰਭੂ ਛਡਾਇ ॥ ਪ੍ਰੀਤਮ ਸਿਉ ਮੇਰੋ ਮਨੁ ਮਾਨਿਆ, ਤਾਪੁ ਮੁਆ ਬਿਖੁ ਖਾਇ ॥੧॥ਰਹਾਉ॥ ਪਾਲਾ ਤਾਊ ਕਛੂ ਨ ਬਿਆਪੈ, ਰਾਮ ਨਾਮ ਗੁਨ ਗਾਇ ॥ ਡਾਕੀ ਕੋ ਚਿਤਿ ਕਛੂ ਨ ਲਾਗੈ, ਚਰਨ ਕਮਲ ਸਰਨਾਇ ॥੧॥ ਸੰਤ ਪ੍ਰਸਾਦਿ ਭਏ ਕਿਰਪਾਲਾ, ਹੋਏ ਆਪਿ ਸਹਾਇ ॥ ਗੁਨ ਨਿਧਾਨ ਨਿਤਿ ਗਾਵੈ ਨਾਨਕ, ਸਹਸਾ ਦੁਖੁ ਮਿਟਾਇ ॥੨॥੩੧॥**

**ਪਦ ਅਰਥ:** ਹਰਿ ਜਨ=ਹਰੀ ਦੇ ਸੇਵਕ, ਭਗਤ। ਬਿਖੁ ਖਾਇ=ਜ਼ਹਿਰ ਖਾ ਕੇ। ਪਾਲਾ=ਠੰਢ, ਸਰਦੀ। ਤਾਊ=ਤਪਸ਼, ਗਰਮੀ। ਡਾਕੀ=ਡਾਕਿਨੀ, ਡਾਇਣ। ਚਿਤਿ=ਚਿਤਵਣੀ, ਚਿਤ ਵਿਚ।

**ਅਰਥ:** (ਹੇ ਭਾਈ!) ਹਰੀ ਦੇ ਸੇਵਕ ਹਰੀ ਪ੍ਰਭੂ ਨੇ (ਆਪ) ਛੁਡਾ ਲਏ ਹਨ। ਮੇਰਾ ਮਨ (ਆਪਣੇ) ਪ੍ਰੀਤਮ ਨਾਲ ਮੰਨ ਗਿਆ ਹੈ (ਭਾਵ ਪਤੀਜ ਗਿਆ ਹੈ ਕਿਉਂਕਿ ਜੋ) ਤਾਪ ਸੀ (ਉਹ) ਜ਼ਹਿਰ ਖਾ ਕੇ ਮਰ ਗਿਆ ਹੈ (ਭਾਵ ਤਾਪ ਦਾ ਦੁਖ ਦੂਰ ਹੋ ਗਿਆ ਹੈ 'ਤਾਪੁ ਉਤਾਰਿਆ ਸਤਿਗੁਰਿ ਪੂਰੈ, ਆਪਣੀ ਕਿਰਪਾ ਧਾਰਿ॥' (ਪੰਨਾ ੬੨੦) ।੧।ਰਹਾਉ।

ਰਾਮ ਦਾ ਨਾਮ (ਅਤੇ ਉਸ ਦੇ) ਗੁਣ ਗਾਉਣ ਕਰਕੇ ਠੰਢ ਅਤੇ ਗਰਮੀ ਦਾ (ਦੁਖ) ਕੁਝ ਵੀ (ਨੇੜੇ) ਨਹੀਂ ਆਉਂਦਾ (ਕਿਉਂਕਿ ਠੰਢ ਅਤੇ ਗਰਮੀ ਨਾਲ ਚੜ੍ਹਨ ਵਾਲਾ ਤਾਪ ਲਹਿ ਗਿਆ ਹੈ)। (ਪ੍ਰਭੂ ਦੇ) ਚਰਨ ਕਮਲਾਂ ਦੀ ਸ਼ਰਨ ਲੈਣ ਨਾਲ ਚਿਤ ਵਿਚ ਡਾਇਣ ਦੀ ਕੁਝ (ਭਾਵ ਰਤਾ ਭਰ ਵੀ ਭੈ) ਨਹੀਂ ਲਗਦਾ (ਹੁਣ ਭੂਤ ਪ੍ਰੇਤ ਆਦਿ ਤੱਕ ਨਹੀਂ ਸਕਦੇ)।੧।

ਸੰਤ (ਗੁਰੂ) ਦੀ ਕਿਰਪਾ ਕਰਕੇ (ਪ੍ਰਭੂ ਆਪ) ਕਿਰਪਾਲੂ ਹੋਏ ਹਨ (ਅਤੇ ਇਸ ਦੁਖ ਵਿਚ) ਆਪ ਸਹਾਈ ਹੋਏ ਹਨ। (ਸੋ) ਨਾਨਕ ਹਰ ਰੋਜ਼ (ਉਸ) ਗੁਣਾਂ ਦੇ ਖਜ਼ਾਨੇ (ਪ੍ਰਭੂ ਦੇ ਗੁਣ) ਗਾਉਂਦਾ ਹੈ (ਜਿਸ ਨੇ ਹਰ ਪ੍ਰਕਾਰ ਦਾ) ਸੰਸਾ ਅਤੇ ਦੁਖ ਦੂਰ ਕਰ ਦਿੱਤਾ ਹੈ।੨।੩੦।

## ਅਰਥ ਭੇਦ ਅਤੇ ਨਿਰਣੈ

**ੳ) ਹਰਿ ਜਨ ਲੀਨੇ ਪ੍ਰਭੂ ਛਡਾਇ ॥**

ਵਖ ਵਖ ਅਰਥ:

੧- ਪ੍ਰਭੂ ਨੇ (ਆਪਣੇ) ਹਰੀ ਦਾਸਾਂ ਨੂੰ ਛਡਾ ਲਿਆ ਹੈ। [ਸੰ. ਪੋ. ਅਤੇ ਬਾਕੀ ਟੀਕਾਕਾਰ

੨- (ਹੇ ਭਾਈ!) ਪਰਮਾਤਮਾ ਆਪਣੇ ਭਗਤਾਂ ਨੂੰ (ਮਾਇਆ-ਡੈਣ ਦੇ ਪੰਜੇ ਤੋਂ) ਆਪ ਬਚਾਅ ਲੈਂਦਾ ਹੈ। [ਦਰਪਣ

੩- ਪ੍ਰਭੂ ਪਰਮੇਸ਼ਰ ਨੇ ਜਨਾਂ ਨੂੰ ਹਰੀ ਦੇ ਜਾਨਣ ਵਾਲੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਰੋਗਾਂ ਤੋਂ ਛੁਡਾ ਲਿਆ ਹੈ। [ਸੰ.ਸ.

**ਨਿਰਣੈ**: 'ਲੀਨੇ' ਪਦ ਦੇ ਅਰਥ 'ਲੈਂਦਾ ਹੈ' ਕਰਨੇ ਠੀਕ ਨਹੀਂ ਹਨ ਜਿਵੇਂ ਕਿ ਉਪਰ ਨੰਬਰ ੨ ਵਿਚ ਕੀਤੇ ਗਏ ਹਨ। ਵਿਆਕਰਣੀ ਪ੍ਰੋਫੈਸਰ ਜੀ ਨੇ ਆਪਣੇ ਵਲੋਂ 'ਪ੍ਰਭੂ' ਪਦ ਦੇ ਅਰਥ 'ਪ੍ਰਭੂ ਨੇ' ਨਾਹ ਕਰਨ ਕਰਕੇ ਇਉਂ ਕੀਤਾ ਹੈ, ਪਰ ਇਸ ਤਰ੍ਹਾਂ ਕਾਲ (ਭਾਵ ਸਮੇਂ) ਦਾ ਤਾਲ ਮੇਲ ਨਹੀਂ ਬਣਦਾ। ਸੋ ਪ੍ਰਚਲਤ ਅਰਥ ਹੀ ਠੀਕ ਹਨ। ਇਥੇ 'ਪ੍ਰਭੂ' ਪਦ ਸੰਪ੍ਰਦਾਨ ਕਾਰਕ ਦਾ ਸੂਚਕ ਹੈ।

**ਅ) ਪਾਲਾ ਤਾਊ ਕਛੂ ਨ ਬਿਆਪੈ, ਰਾਮ ਨਾਮ ਗੁਨ ਗਾਇ ॥**

ਇਸ ਪੰਕਤੀ ਵਿਚ 'ਤਾਊ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ।

੧- ਉਸ ਨੂੰ (ਤਾਪ ਦਾ ਜ਼ਿਕਰ ਉਤੇ ਆ ਚੁੱਕਾ ਹੈ)। [ਸ਼ਬਦਾਰਥ

੨- ਪਰਮਾਤਮਾ ਦੀ ਸਿਫਤਿ ਸਲਾਹ ਦੇ ਗੀਤ ਗਾ ਗਾ ਕੇ ਨਾਹ ਮਾਇਆ ਦਾ ਲਾਲਚ ਜ਼ੋਰ ਪਾ ਸਕਦਾ ਹੈ, ਨਾਹ ਮਾਇਆ ਦਾ ਸਹਮ ਦਬਾਉ ਪਾਂਦਾ ਹੈ। [ਦਰਪਣ

੩- ਨਾ ਪਾਲਾ (ਲਗਾ) ਨਾ ਤਾਊ, ਕੁਛ ਬੀ ਨਹੀਂ ਲਗਦਾ (ਜੇ) ਰਾਮ ਦਾ ਨਾਮ (ਜਪਦੇ ਤੇ ਉਸ ਦੇ) ਗੁਣ ਗਾਉਂਦੇ ਰਹੇ। [ਸੰ.ਪੋ.

੪- ਮਹਾਨ ਕੋਸ਼ ਵਿਚ 'ਤਾਊ' ਪਦ ਦੇ ਅਰਥ ਤਾਪ, ਗਰਮੀ, ਤਾਪ, ਬੁਖਾਰ ਅਤੇ ਜਰ ਕੀਤੇ ਹਨ ਅਤੇ ਉਪਰੋਕਤ ਪੰਕਤੀ ਹੀ ਪ੍ਰਮਾਣ ਵਜੋਂ ਦਿੱਤੀ ਹੈ।

**ਨਿਰਣੈ**: ਇਥੇ 'ਤਾਊ' ਪਦ ਪੜਨਾਵ ਰੂਪ ਦਾ ਲਖਾਇਕ ਨਹੀਂ। ਪਾਲੇ ਦੇ ਨਾਲ ਤਾਪ ਦਾ ਸੁਮੇਲ ਹੈ। ਕਾਂਬਾ ਲੱਗ ਕੇ ਜੋ ਬੁਖਾਰ ਚੜ੍ਹਦਾ ਹੈ ਉਸ ਨੂੰ ਮਲੇਰੀਆ ਬੁਖਾਰ ਕਿਹਾ ਜਾਂਦਾ ਹੈ, ਇਥੇ ਅਜਿਹੇ ਤਾਪ ਤੋਂ ਭਾਵ ਹੈ। ਜਦੋਂ ਦੁਖ ਦੂਰ ਹੋ ਜਾਵੇ ਤਾਂ ਫਿਰ ਸਰਦੀ ਅਤੇ ਗਰਮੀ ਦਾ ਦੁਖ ਨਹੀਂ ਸਤਾਉਂਦਾ। ਸਰੀਰਕ ਕਿਰਿਆ ਕੁਦਰਤ ਦੇ ਨੇਮਾਂ ਅਨੁਸਾਰ ਚਲਦੀ ਰਹਿੰਦੀ ਹੈ।

**ੲ) ਡਾਕੀ ਕੋ ਚਿਤਿ ਕਛੂ ਨ ਲਾਗੈ, ਚਰਨ ਕਮਲ ਸਰਨਾਇ ॥**

ਵਖ ਵਖ ਅਰਥ:

੧- ਡਾਕੀ ਕੋ=ਡਾਇਣ ਦੀ ਚਿਤ ਕਹੀਏ ਦ੍ਰਿਸ਼ਟੀ ਭੀ ਕੁਛ ਨਹੀਂ ਲਗਦੀ, ਅਥਵਾ ਡਾਕੀ-ਉਪਰਛਲ ਤੇ ਕੋਚਿਤ-ਦਸਤ ਇਤਆਦੀ ਕੋਈ ਭੀ ਦੁਖ ਨਹੀਂ ਲਗਦਾ ਚਰਨ ਕਮਲਾਂ ਦੀ ਸ਼ਰਨ ਗ੍ਰਹਿਨ ਕਰਨ ਨਾਲ। [ਸੰ.ਸ.

੨- (ਹੇ ਭਾਈ!) ਪਰਮਾਤਮਾ ਦੇ ਸੋਹਣੇ ਚਰਨਾਂ ਦਾ ਆਸਰਾ ਲਿਆਂ (ਮਨੁੱਖ ਦੇ) ਚਿੱਤ ਤੇ (ਮਾਇਆ) ਡੈਣ ਦਾ ਕੋਈ ਜ਼ੋਰ ਨਹੀਂ ਚੜ੍ਹਦਾ। [ਦਰਪਣ

**ਨਿਰਣੈ**: ਇਸ ਵਿਚ ਸੰਦੇਹ ਨਹੀਂ ਕਿ 'ਡਾਕੀ' ਪਦ ਦੇ ਅਰਥ ਪੰਜਾਬੀ ਬੋਲੀ ਵਿਚ 'ਉਲਟੀ' ਜਾਂ 'ਕੈ' ਹੈ ਪਰ ਪੁਰਾਤਨ ਗ੍ਰੰਥਾਂ ਜਾਂ ਸਾਧ-ਭਾਸ਼ਾ ਵਿਚ 'ਡਾਕੀ, ਦੇ ਅਰਥ 'ਡਾਕਨੀ, ਡਾਇਣ' ਹੀ ਹਨ। ਇਹ ਗੱਲ ਜਗਤ ਪ੍ਰਸਿਧ ਹੈ ਕਿ ਡਾਕਣੀਆਂ ਖੂਨ ਪੀਂਦੀਆਂ ਹਨ। ਜਦੋਂ ਤੀਏ ਦਾ ਤਾਪ ਚੜ੍ਹਦਾ ਹੈ ਤਾਂ

ਭੀ ਖੂਨ ਖਿਚਿਆ ਜਾਂਦਾ ਹੈ। ਇਸ ਤਰ੍ਹਾਂ ਦੀਆਂ ਕਈ ਭੈੜੀਆਂ ਰੂਹਾਂ ਆਮ ਲੋਕਾਂ ਨੂੰ ਦੁਖ ਦਿੰਦੀਆਂ ਹਨ ਪਰ ਹਰੀ ਜਨ ਦੀ ਪ੍ਰਭੂ ਆਪ ਸਹਾਇਤਾ ਕਰਦਾ ਹੈ, ਸੋ ਪ੍ਰਭੂ ਦੇ ਚਰਨ ਕਮਲਾਂ ਦੀ ਸ਼ਰਨ ਲੈਣ ਨਾਲ ਡਾਕਣੀਆਂ (ਭੂਤਾਂ ਪ੍ਰੇਤਾਂ ਦਾ ਭੈ) ਦੂਰ ਹੋ ਜਾਂਦਾ ਹੈ। ਸੋ, ਇਥੇ 'ਡਾਇਣ' ਅਰਥ ਹੀ ਪ੍ਰਸੰਗਕ ਹਨ।

## ਸਾਰੰਸ਼ ਅਤੇ ਸਿਧਾਂਤ

ਜਦੋਂ ਮਨ ਨਾਮ ਵਿਚ ਜੁੜ ਜਾਵੇ ਤਾਂ ਕਿਸੇ ਪ੍ਰਕਾਰ ਦੀ ਬੀਮਾਰੀ ਜਾਂ ਬਿਪਤਾ ਤੋਂ ਡਰ ਨਹੀਂ ਲਗਦਾ। ਪ੍ਰਭੂ ਆਪਣੇ ਸੇਵਕਾਂ ਦੀ ਸਦਾ ਸਹਾਇਤਾ ਕਰਦਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਦੇ ਗੁਣ ਗਾਉਣ ਨਾਲ ਸੰਸਾ ਤੇ ਤਾਪੁ ਰੂਪੀ ਦੁਖ ਕਲੇਸ਼ ਆਦਿ ਸੁਤੇ ਹੀ ਨਾਸ਼ ਹੋ ਜਾਂਦੇ ਹਨ:-

**ਤਾਪੁ ਗਇਆ ਬਚਨਿ ਗੁਰ ਪੂਰੇ॥**

**ਅਨਦੁ ਭਇਆ, ਸਭਿ ਮਿਟੇ ਵਿਸੂਰੇ ॥** [ਪੰਨਾ ੩੭੮

**ਆਸਾ ਮਹਲਾ ੫ ॥ ਅਉਖਧੁ ਖਾਇਓ, ਹਰਿ ਕੋ ਨਾਉ ॥ ਸੁਖ ਪਾਏ, ਦੁਖ ਬਿਨਸਿਆ ਥਾਉ ॥੧॥ ਤਾਪੁ ਗਇਆ, ਬਚਨਿ ਗੁਰ ਪੂਰੇ ॥ ਅਨੰਦੁ ਭਇਆ, ਸਭਿ ਮਿਟੇ ਵਿਸੂਰੇ ॥੧॥ਰਹਾਉ॥ ਜੀਅ ਜੰਤ ਸਗਲ, ਸੁਖੁ ਪਾਇਆ ॥ ਪਾਰਬ੍ਰਹਮ, ਨਾਨਕ ਮਨਿ ਧਿਆਇਆ ॥੨॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਥਾਉਂ ।

**ਪਦ ਅਰਥ:** ਅਉਖਧੁ=ਦਵਾਈ। ਵਿਸੂਰੇ=(ਫ਼ਿਕਰ) ਝੋਰੇ।

**ਅਰਥ:** (ਹੇ ਭਾਈ! ਜਿਸ ਜੀਵ ਨੇ) ਹਰੀ ਦਾ ਨਾਮ, ਦਵਾਈ ਵਜੋਂ ਖਾਧਾ ਹੈ, (ਨਾਮ ਦੀ ਬਰਕਤ ਨਾਲ ਉਸ ਦੇ) ਦੁਖਾਂ ਦਾ ਟਿਕਾਣਾ ਨਾਸ਼ ਹੋ ਗਿਆ ਹੈ (ਅਤੇ ਉਸ ਨੇ ਸਾਰੇ) ਸੁਖ ਪਾ ਲਏ ਹਨ।੧।

(ਹੇ ਭਾਈ!) ਪੂਰੇ ਗੁਰੂ ਦੇ (ਪਵਿੱਤਰ) ਵਾਕ ਕਰਕੇ ਤਾਪ ਦੂਰ ਹੋ ਗਿਆ ਹੈ। ਸਾਰੇ ਝੋਰੇ ਮਿੱਟ ਗਏ ਹਨ, (ਮਨ ਨੂੰ) ਆਤਮਿਕ ਅਨੰਦ (ਪ੍ਰਾਪਤ) ਹੋ ਗਿਆ ਹੈ।੧।ਰਹਾਉ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੇ) ਮਨ ਕਰਕੇ (ਪਾਰਬ੍ਰਹਮ ਪਰਮੇਸ਼ਰ ਨੂੰ) ਧਿਆਇਆ ਹੈ (ਉਨ੍ਹਾਂ) ਸਾਰੇ ਜੀਵ ਜੰਤੂਆਂ ਨੇ (ਆਤਮਿਕ) ਸੁਖ ਪਾ ਲਿਆ ਹੈ।੨।੩੨।

## ਸਾਰੰਸ਼ ਅਤੇ ਸਿਧਾਂਤ

ਮਕੈਨੀਕਲ ਸਿਮਰਨ ਨਾਲ ਕੁਝ ਨਹੀਂ ਬਣਦਾ। ਮਨ ਕਰਕੇ ਨਾਮ ਸਿਮਰਨ ਅਤੇ ਅਰਦਾਸਿ ਕਰਨ ਨਾਲ ਸਾਰੇ ਦੁਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ। ਪੂਰੇ ਗੁਰੂ ਦੇ ਅਟੱਲ ਬਚਨਾਂ ਉਪਰ ਭਰੋਸਾ ਰਖਣਾ ਸਭ ਤੋਂ ਵੱਡਾ ਸਿਮਰਨ ਹੈ, ਇਹ ਸਿਧਾਂਤ ਸਦਾ ਚੇਤੇ ਰਖਣ ਦੀ ਲੋੜ ਹੈ।

**ਆਸਾ ਮਹਲਾ ੫ ॥ ਬਾਂਛਤ ਨਾਹੀ, ਸੁ ਬੇਲਾ ਆਈ ॥ ਬਿਨੁ ਹੁਕਮੈ, ਕਿਉ ਬੁਝੈ ਬੁਝਾਈ ॥੧॥ ਠੰਢੀ ਤਾਤੀ, ਮਿਟੀ ਖਾਈ ॥ ਓਹੁ ਨ ਬਾਲਾ ਬੂਢਾ ਭਾਈ ॥੧॥ਰਹਾਉ॥ ਨਾਨਕ, ਦਾਸ ਸਾਧ ਸਰਣਾਈ ॥ ਗੁਰ ਪ੍ਰਸਾਦਿ, ਭਉ ਪਾਰਿ ਪਰਾਈ ॥੨॥੩੩॥**

**ਪਦ ਅਰਥ:** ਬਾਂਛਤ ਨਾਹੀ=ਇੱਛਾ ਨਹੀਂ ਕਰਦਾ। ਬੇਲਾ=ਵੇਲਾ, ਘੜੀ। ਕਿਉ ਬੁਝੈ=ਕਿਵੇਂ ਸਮਝ ਸਕਦਾ ਹੈ?। ਠੰਡੀ=ਸੀਤਲ ਭਾਵ ਜਲ। ਤਾਤੀ=ਅਗਨੀ। ਮਿਟੀ=ਧਰਤੀ। ਖਾਈ=ਖਾ ਜਾਂਦੀ ਹੈ। ਬਾਲਾ=ਬਾਲਕ। ਭਾਈ=ਹੇ ਭਾਈ!। ਭਉ=ਭਉਜਲ ਤੋਂ। ਪਾਰਿ ਪਰਾਈ=ਪਾਰ ਹੋ ਜਾਂਦਾ ਹੈ।

**ਅਰਥ:** (ਹੇ ਭਾਈ! ਜਿਸ) ਘੜੀ ਦੀ (ਜੀਵ) ਇੱਛਾ ਨਹੀਂ ਕਰਦਾ ਉਹ (ਮੌਤ ਦੀ) ਘੜੀ (ਪ੍ਰਭੂ ਦੇ ਹੁਕਮ ਅਨੁਸਾਰ) ਆ ਜਾਂਦੀ ਹੈ। (ਪਰ ਪ੍ਰਭੂ ਦੇ) ਹੁਕਮ ਤੋਂ ਬਿਨਾਂ (ਉਸ ਨੂੰ) ਕਿਵੇਂ ਕੋਈ ਸਮਝ ਸਕਦਾ ਹੈ, ਜਦੋਂ ਤੱਕ ਕਿ ਪ੍ਰਭੂ ਆਪ ਉਸ ਨੂੰ ਨਾ ਸਮਝਾਵੇ।੧।

(ਇਹ ਦੇਹੀ ਜੋ) ਜਲ, ਅਗਨੀ, ਧਰਤੀ (ਆਦਿ ਤੱਤਾਂ ਤੋਂ ਬਣੀ ਹੈ, ਇਸ ਨੂੰ ਮੌਤ) ਖਾ ਜਾਂਦੀ ਹੈ (ਪਰ ਹੇ ਭਾਈ!) ਉਹ (ਜੀਵਾਤਮਾ) ਨਾ ਬਾਲਕ ਹੈ, (ਨਾ) ਬਿਰਧ ਹੈ (ਭਾਵ ਪਰਮਾਤਮਾ ਦੀ ਅੰਸ਼ ਹੋਣ ਕਰਕੇ ਕਾਲ ਤੋਂ ਰਹਿਤ ਭਾਵ ਅਮਰ ਹੈ)।੧।ਰਹਾਉ।

ਨਾਨਕ (ਗੁਰੂ ਜੀ ਇਹ ਕਥਨ ਕਰਦੇ ਹਨ ਕਿ ਜਿਹੜਾ) ਜਗਿਆਸੂ ਸਾਧੂ (ਗੁਰੂ ਦੀ) ਸ਼ਰਨ ਵਿਚ ਆ ਗਿਆ, ਗੁਰੂ ਦੀ ਕਿਰਪਾ ਨਾਲ (ਸਮਝੋ ਉਹ ਇਸ) ਸੰਸਾਰ ਤੋਂ ਪਾਰ ਹੋ ਗਿਆ।੨।੩੩।

## ਸਾਰੰਸ਼ ਅਤੇ ਸਿਧਾਂਤ

ਮੌਤ ਦੀ ਘੜੀ ਨੂੰ ਕੋਈ ਨਹੀਂ ਲੋਚਦਾ ਪਰ ਪ੍ਰਭੂ ਦੇ ਹੁਕਮ ਵਿਚ ਉਹ ਦਿਨ ਅਵਸ਼ ਆ ਜਾਂਦਾ ਹੈ। ਜਿਨ੍ਹਾਂ ਨੂੰ ਪ੍ਰਭੂ ਦੇ ਇਸ ਅਟਲ ਹੁਕਮ ਉਤੇ ਨਿਸ਼ਚਾ ਹੈ, ਉਹ ਸਾਈਂ ਦਾ ਸੁਆਸ ਸੁਆਸ ਸਿਮਰਨ ਕਰਦੇ ਹਨ ਅਤੇ ਗੁਰੂ ਦੀ ਕਿਰਪਾ ਨਾਲ ਸੰਸਾਰ ਸਾਗਰ ਤੋਂ ਪਾਰ ਹੋ ਜਾਂਦੇ ਹਨ। ਸਰੀਰ ਨਾਸ਼ਵੰਤ ਹੈ, ਜਲ ਵਿਚ ਪ੍ਰਵਾਹਿਆ, ਅੱਗ ਵਿਚ ਸਾੜਿਆ ਅਤੇ ਮਿੱਟੀ ਵਿਚ ਦਬਿਆ ਜਾਂਦਾ ਹੈ, ਪਰ ਜੀਵਾਤਮਾ ਰਾਮ ਦੀ ਅੰਸ਼ ਹੈ ਉਹ ਨਾ ਸੜਦੀ ਹੈ, ਨਾ ਜਲ ਵਿਚ ਡੁਬਦੀ ਹੈ। ਇਸ ਲਈ ਇਹ ਬਾਲਕ ਜਾਂ ਬ੍ਰਿਧ ਰੂਪ ਤੋਂ ਰਹਿਤ ਹੈ।

**ਆਸਾ ਮਹਲਾ ੫ ॥ ਸਦਾ ਸਦਾ, ਆਤਮ ਪਰਗਾਸੁ ॥ ਸਾਧ ਸੰਗਤਿ, ਹਰਿ ਚਰਣ ਨਿਵਾਸੁ ॥੧॥ ਰਾਮਨਾਮ ਨਿਤਿ ਜਪਿ, ਮਨ ਮੇਰੇ ॥ ਸੀਤਲ ਸਾਂਤਿ ਸਦਾ ਸੁਖ ਪਾਵਹਿ, ਕਿਲ ਵਿਖ ਜਾਹਿ ਸਭੇ ਮਨ ਤੇਰੇ ॥੧॥ਰਹਾਉ॥ ਕਹੁ ਨਾਨਕ, ਜਾ ਕੇ ਪੂਰਨ ਕਰਮ ॥ ਸਤਿਗੁਰ ਭੇਟੇ, ਪੂਰਨ ਪਾਰਬ੍ਰਹਮ ॥੨॥੩੪॥ ਦੂਜੇ ਘਰ ਕੇ ਚਉਤੀਸ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿਂ, ਜਾਹਿਂ।

**ਪਦ ਅਰਥ:** ਕਿਲਵਿਖ=ਪਾਪ। ਜਾਹਿ=ਚਲੇ ਜਾਣਗੇ।

**ਅਰਥ:** (ਹੇ ਭਾਈ!) ਸਾਧ ਸੰਗਤ ਵਿਚ ਹਰੀ ਦੇ ਚਰਨਾ ਦਾ ਵਾਸਾ ਹੈ। (ਉਥੋਂ) ਸਦਾ ਲਈ ਆਤਮਿਕ ਚਾਨਣ (ਮਿਲਦਾ ਹੈ)।੧।

ਹੇ ਮੇਰੇ ਮਨ! ਪਰਮਾਤਮਾ ਦਾ ਨਾਮ ਹਰ ਰੋਜ਼ ਜਪਿਆ ਕਰ। ਹੇ ਮੇਰੇ ਮਨ! (ਨਾਮ ਸਿਮਰਨ ਦੀ ਬਰਕਤ ਨਾਲ) ਤੇਰੇ ਸਾਰੇ ਪਾਪ ਨਾਸ਼ ਹੋ ਜਾਣਗੇ। (ਤੇਰਾ ਹਿਰਦਾ) ਠੰਡਾ ਠਾਰ ਹੋ ਜਾਵੇਗਾ, (ਤੂੰ) ਸ਼ਾਂਤੀ (ਅਤੇ) ਸਦਾ ਲਈ ਸੁਖ ਪ੍ਰਾਪਤ ਕਰ ਲਵੇਂਗਾ।੧।ਰਹਾਉ।

ਨਾਨਕ (ਤੂੰ) ਆਖ, ਜਿਸ (ਮਨੁੱਖ ਦੇ) ਪੂਰੇ ਭਾਗ ਹੋਣ (ਉਸ ਨੂੰ) ਸਤਿਗੁਰੂ ਜੋ ਪੂਰਨ ਪਾਰਬ੍ਰਹਮ ਦਾ (ਰੂਪ ਹਨ) ਮਿਲ ਪੈਂਦੇ ਹਨ।੨।੩੪।

ਦੂਜੇ ਘਰ ਦੇ (ਸੰਗ੍ਰਹਿ ਵਿਚ ਮਹਲਾ ਪੰਜਵਾਂ ਦੇ) ੩੪ (ਸ਼ਬਦ ਇਥੇ ਪੂਰੇ ਹੋ ਗਏ ਹਨ)।

## ਸਾਰੰਸ਼ ਅਤੇ ਸਿਧਾਂਤ

ਪੂਰੇ ਭਾਗਾਂ ਨਾਲ ਗੁਰ-ਪਰਮੇਸ਼ਰ ਦਾ ਮਿਲਾਪ ਹੁੰਦਾ ਹੈ। ਸਾਧ ਸੰਗਤ ਵਿਚ ਬੈਠ ਕੇ ਨਾਮ ਜਪਣ ਨਾਲ ਜਿਥੇ ਸਾਰੇ ਦੁਖ ਦੂਰ ਹੁੰਦੇ ਹਨ ਉਥੇ ਸਦੀਵੀ ਸ਼ਾਂਤੀ ਤੇ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ। ਸੋ, ਨਾਮ-ਸਿਮਰਨ ਦੀ ਪ੍ਰੇਰਨਾ ਹਰੇਕ ਜੀਵ ਨੂੰ ਪਲੇ ਬੰਨ੍ਹਣੀ ਚਾਹੀਦੀ ਹੈ।

**ਆਸਾ ਮਹਲਾ ੫ ॥ ਜਾ ਕਾ, ਹਰਿ ਸੁਆਮੀ ਪ੍ਰਭੁ ਬੇਲੀ ॥ ਪੀੜ ਗਈ, ਫਿਰਿ ਨਹੀ ਦੁਹੇਲੀ ॥੧॥ਰਹਾਉ॥ ਕਰਿ ਕਿਰਪਾ, ਚਰਨ ਸੰਗਿ ਮੇਲੀ ॥ ਸੂਖ ਸਹਜ ਆਨੰਦ ਸੁਹੇਲੀ ॥੧॥ ਸਾਧ ਸੰਗਿ ਗੁਣ ਗਾਇ ਅਤੋਲੀ ॥ ਹਰਿ ਸਿਮਰਤ ਨਾਨਕ, ਭਈ ਅਮੋਲੀ ॥੨॥੩੫॥**

**ਪਦ ਅਰਥ:** ਬੇਲੀ=ਯਾਰ, ਮਦਦਗਾਰ। ਦੁਹੇਲੀ=ਦੁਖੀ। ਸੁਹੇਲੀ=ਸੌਖੀ, ਸੁਖਦਾਈ। ਅਤੋਲੀ=ਤੋਲ ਤੋਂ ਰਹਿਤ, ਬੇਅੰਤ ਤੋਲ ਵਾਲੀ। ਅਮੋਲੀ=ਮੁਲ ਤੋਂ ਰਹਿਤ, ਬੇਅੰਤ ਮੁਲ ਵਾਲੀ।

**ਅਰਥ:** (ਹੇ ਭਾਈ!) ਜਿਸ (ਜੀਵ ਇਸਤਰੀ) ਦਾ ਹਰੀ ਮਾਲਕ (ਉਹ) ਪ੍ਰਭੂ ਮਦਦਗਾਰ (ਬਣ ਜਾਂਦਾ ਹੈ (ਉਸ ਦੀ ਜਨਮ ਮਰਨ ਦੀ) ਪੀੜ ਚਲੀ ਜਾਂਦੀ ਹੈ। (ਉਹ) ਮੁੜ ਕੇ ਦੁਖੀ ਨਹੀਂ ਹੁੰਦੀ।੧।ਰਹਾਉ।

(ਜਿਹੜੀ ਜੀਵ ਇਸਤਰੀ ਪ੍ਰਭੂ ਨੇ) ਕਿਰਪਾ ਕਰਕੇ (ਆਪਣੇ) ਚਰਨਾਂ ਨਾਲ ਮੇਲ ਲਈ ਹੈ (ਉਹ ਆਤਮਿਕ) ਸੁਖ, ਅਡੋਲ ਅਵਸਥਾ (ਅਤੇ) ਅਨੰਦ (ਵਿਚ ਵਿਚਰਦੀ ਹੋਈ) ਸੁਖਦਾਈ (ਹੋ ਜਾਂਦੀ ਹੈ)।੧।

(ਉਹ) ਸਾਧ ਸੰਗਤ ਵਿਚ (ਹਰੀ ਦੇ) ਗੁਣ ਗਾ ਕੇ ਤੋਲ ਤੋਂ ਰਹਿਤ (ਭਾਵ ਸਤਿਕਾਰ ਵਾਲੀ)

ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਹਰੀ (ਦਾ ਨਾਮ) ਸਿਮਰਦਿਆਂ ਅਮੋਲਕ ਹੋ ਜਾਂਦੀ ਹੈ (ਭਾਵ ਉਸ ਦਾ ਮੁੱਲ ਕੋਈ ਨਹੀਂ ਪਾ ਸਕਦਾ)।੨।੩੫।

## ਸਾਰੰਸ਼ ਅਤੇ ਸਿਧਾਂਤ

ਜਿਸ ਦਾ ਮਿਤਰਾਨਾ ਹਰੀ ਨਾਲ ਹੋ ਜਾਵੇ ਉਸ ਵਡ-ਭਾਗਣ ਜੀਵ ਇਸਤਰੀ ਨੂੰ ਕੋਈ ਦੁਖ ਪੋਹ ਨਹੀਂ ਸਕਦਾ। ਉਹ ਸਾਧ ਸੰਗਤ ਵਿਚ ਹਰੀ ਦੀਆਂ ਸਿਫਤਾਂ ਕਰਕੇ ਸਦਾ ਲਈ ਸੁਹੇਲੀ, ਅਤੋਲੀ ਤੇ ਅਮੋਲੀ ਹੋ ਜਾਂਦੀ ਹੈ। ਇਹ ਗੱਲ ਯਾਦ ਰਖਣ ਜੋਗ ਹੈ ਕਿ ਭਗਵਾਨ ਨਾਲ ਦੋਸਤੀ ਭੈ-ਭਾਉ ਤੇ ਭਗਤੀ ਤੋਂ ਬਿਨਾਂ ਨਹੀਂ ਹੋ ਸਕਦੀ।

**ਆਸਾ ਮਹਲਾ ੫ ॥ ਕਾਮ ਕ੍ਰੋਧ ਮਾਇਆ ਮਦ ਮਤਸਰ, ਏ ਖੇਲਤ ਸਭਿ ਜੂਐ ਹਾਰੇ ॥ ਸਤੁ ਸੰਤੋਖੁ ਦਇਆ ਧਰਮੁ ਸਚੁ, ਇਹ ਅਪੁਨੇ ਗ੍ਰਿਹ ਭੀਤਰਿ ਵਾਰੇ ॥੧॥ ਜਨਮ ਮਰਨ, ਚੂਕੇ ਸਭਿ ਭਾਰੇ ॥ ਮਿਲਤ ਸੰਗਿ ਭਇਓ ਮਨੁ ਨਿਰਮਲੁ, ਗੁਰਿ ਪੂਰੈ ਲੈ ਖਿਨ ਮਹਿ ਤਾਰੇ ॥੧॥ਰਹਾਉ॥ ਸਭ ਕੀ ਰੇਨੁ ਹੋਇ ਰਹੇ ਮਨੂਆ, ਸਗਲੇ ਦੀਸਹਿ ਮੀਤ ਪਿਆਰੇ ॥ ਸਭ ਮਧੇ ਰਵਿਆ ਮੇਰਾ ਠਾਕੁਰੁ, ਦਾਨੁ ਦੇਤ ਸਭ ਜੀਅ ਸਮ੍ਹਾਰੇ ॥੨॥ ਏਕੋ ਏਕੁ, ਆਪਿ ਇਕੁ ਏਕੈ, ਏਕੈ ਹੈ ਸਗਲਾ ਪਾਸਾਰੇ ॥ ਜਪਿ ਜਪਿ ਹੋਏ ਸਗਲ ਸਾਧ ਜਨ, ਏਕੁ ਨਾਮੁ ਧਿਆਇ ਬਹੁਤੁ ਉਧਾਰੇ ॥੩॥ ਗਹਿਰ ਗੰਭੀਰ ਬਿਅੰਤ ਗੁਸਾਈ, ਅੰਤੁ ਨਹੀ ਕਿਛੁ ਪਾਰਾਵਾਰੇ ॥ ਤੁਮ੍ਰੀ ਕ੍ਰਿਪਾ ਤੇ ਗੁਨ ਗਾਵੈ ਨਾਨਕ, ਧਿਆਇ ਧਿਆਇ ਪ੍ਰਭ ਕਉ ਨਮਸਕਾਰੇ ॥੪॥੩੬॥**

**ਪਦ ਅਰਥ:** ਮਾਇਆ ਮਦ=ਮਾਇਆ ਦਾ ਨਸ਼ਾ, ਅਹੰਕਾਰ। ਮਤਸਰ=ਈਰਖਾ। ਏ=ਇਹ। ਜੂਐ=ਜੂਏ ਵਿਚ। ਭੀਤਰਿ=ਅੰਦਰ, ਵਿੱਚ। ਵਾਰੇ=ਵਾੜੇ, ਲੈ ਆਂਦੇ। ਚੂਕੇ=ਮੁਕ ਗਏ। ਦੀਸਹਿ=ਦਿਸਦੇ ਹਨ। ਮਧੇ=ਵਿੱਚ। ਰਵਿਆ=ਵਿਆਪਕ ਹੋ ਰਿਹਾ ਹੈ। ਗਹਿਰ ਗੰਭੀਰ=ਬਹੁਤ ਹੀ ਡੂੰਘੇ ਭਾਵ ਸੰਜੀਦਾ ਸੁਭਾਅ ਵਾਲੇ।

**ਅਰਥ:** (ਹੇ ਭਾਈ!) ਕਾਮ, ਕ੍ਰੋਧ ਅਤੇ ਮਾਇਆ ਦੀ ਮਸਤੀ, ਈਰਖਾ (ਇਹ) ਸਾਰੇ (ਵਿਕਾਰ ਜੀਵਨ ਬਾਜ਼ੀ) ਖੇਡਦਿਆਂ ਜੂਏ ਵਿਚ ਹਾਰ ਦਿੱਤੇ ਹਨ (ਅਤੇ ਇਸ ਦੀ ਥਾਂ) ਸਤ, ਸੰਤੋਖ, ਦਇਆ, ਧਰਮ ਅਤੇ ਸੱਚ ਇਹ (ਸ੍ਰੇਸ਼ਟ ਗੁਣ) ਆਪਣੇ (ਹਿਰਦੇ ਰੂਪੀ) ਘਰ ਵਿਚ ਵਾੜ ਲਏ ਹਨ।੧।

(ਹੁਣ ਜਨਮ ਮਰਨ ਦੇ) ਸਾਰੇ ਭਾਰੇ ਮੁਕ ਗਏ ਹਨ (ਕਿਉਂਕਿ ਗੁਰੂ ਦੀ) ਸੰਗਤ ਮਿਲਦਿਆਂ ਹੀ ਮਨ ਪਵਿੱਤਰ ਹੋ ਗਿਆ ਹੈ (ਅਤੇ) ਪੂਰੇ ਗੁਰੂ ਨੇ (ਬਿਖੇ ਸਾਗਰ ਤੋਂ ਮੈਨੂੰ) ਇਕ ਖਿਨ ਵਿਚ ਤਾਰ ਲਿਆ ਹੈ।੧।ਰਹਾਉ।

(ਹੁਣ ਮੇਰਾ) ਮਨ ਸਭ ਦੀ (ਚਰਨ) ਧੂੜ ਹੋਇਆ ਰਹਿੰਦਾ ਹੈ (ਅਤੇ) ਸਾਰੇ ਹੀ (ਮਿਲਣ ਵਾਲੇ ਮੈਨੂੰ) ਮਿੱਤਰ, ਪਿਆਰੇ ਦਿਸਦੇ ਹਨ। ਮੇਰਾ ਮਾਲਕ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ (ਜੋ ਸਭ ਨੂੰ) ਦਾਨ ਦਿੰਦਾ ਹੈ (ਅਤੇ) ਸਾਰੇ ਜੀਆਂ ਦੀ ਸੰਭਾਲ ਕਰਦਾ ਹੈ।੨।

(ਉਹ ਪਰਮੇਸ਼ਰ) ਆਪ ਹੀ ਇਕੋ ਇਕ ਹੈ (ਅਤੇ ਉਹੀ) ਇਕੋ ਹੋਵੇਗਾ। ਸਾਰੇ ਪਸਾਰੇ ਵਿਚ (ਉਹ) ਇਕੋ ਹੀ ਪਸਰ ਰਿਹਾ ਹੈ। (ਉਸ ਪਰਮਾਤਮਾ ਦਾ ਨਾਮ) ਜਪ ਜਪ ਕੇ ਸਾਰੇ ਸਾਧੂ ਜਨ ਬਣ ਗਏ ਹਨ (ਅਤੇ ਉਨ੍ਹਾਂ ਨੇ) ਇਕ ਨਾਮ ਸਿਮਰ ਕੇ (ਹੋਰ) ਬਹੁਤ (ਲੋਕ ਵਿਕਾਰਾਂ ਤੋਂ) ਬਚਾਅ ਲਏ ਹਨ।੩।

ਹੇ ਬਹੁਤ ਹੀ ਡੂੰਘੇ ਅਤੇ ਸੰਜੀਦਾ ਸੁਭਾਅ ਵਾਲੇ ਬੇਅੰਤ ਮਾਲਕ! (ਤੇਰੇ ਗੁਣਾਂ ਅਤੇ ਰਚਨਾ ਦੇ) ਉਰਾਰ ਪਾਰ ਦਾ ਕੋਈ ਅੰਤ ਨਹੀਂ ਹੈ। ਤੇਰੀ ਕਿਰਪਾ ਤੇ ਨਾਨਕ (ਤੇਰੇ) ਗੁਣ ਗਾਉਂਦਾ ਹੈ (ਤੇ) ਤੇਰਾ ਨਾਮ ਸਿਮਰ ਸਿਮਰ ਕੇ (ਤੁਧ) ਪ੍ਰਭੂ ਨੂੰ ਨਮਸਕਾਰ ਕਰਦਾ ਹੈ।੪।੩੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਤਿ ਸੰਗਤ ਦੀ ਮਹਿਮਾ ਅਤੇ ਗੁਰੂ ਦੀ ਮਿਹਰ ਦਾ ਵਰਣਨ ਹੈ। ਦੈਵੀ ਗੁਣ ਹਿਰਦੇ ਵਿਚ ਟਿੱਕਣ ਨਾਲ ਵਿਸ਼ੇ ਵਿਕਾਰਾਂ ਤੋਂ ਛੁਟਕਾਰਾ ਹੁੰਦਾ ਹੈ। ਮਨ ਦੇ ਬਦਲਣ ਨਾਲ ਦ੍ਰਿਸ਼ਟੀ ਵੀ ਬਦਲ ਜਾਂਦੀ ਹੈ, ਕੋਈ ਦੁਸ਼ਮਨ ਅਤੇ ਦੋਖੀ ਨਜ਼ਰ ਨਹੀਂ ਆਉਂਦਾ, ਸਾਰੇ ਹੀ ਸੱਜਣ ਮਿੱਤਰ ਦਿਸਦੇ ਹਨ। ਫਿਰ ਹਰ ਥਾਂ ਤੇ 'ਗਹਿਰ ਗੰਭੀਰਾ ਗਉਹਰ ਜੀਉ' ਦੇ ਦਰਸ਼ਨ ਦਿਖਾਈ ਦਿੰਦੇ ਹਨ।

**ਆਸਾ ਮਹਲਾ ੫ ॥ ਤੂ ਬਿਅੰਤੁ ਅਵਿਗਤੁ ਅਗੋਚਰੁ, ਇਹੁ ਸਭੁ ਤੇਰਾ ਆਕਾਰੁ ॥ ਕਿਆ ਹਮ ਜੰਤ ਕਰਹ ਚਤੁਰਾਈ, ਜਾ ਸਭੁ ਕਿਛੁ ਤੁਝੈ ਮਝਾਰਿ ॥੧॥ ਮੇਰੇ ਸਤਿਗੁਰ, ਅਪਨੇ ਬਾਲਿਕ ਰਾਖਹੁ, ਲੀਲਾ ਧਾਰਿ ॥ ਦੇਹੁ ਸੁਮਤਿ ਸਦਾ ਗੁਣ ਗਾਵਾ, ਮੇਰੇ ਠਾਕੁਰ ਅਗਮ ਅਪਾਰ ॥੧॥ਰਹਾਉ॥ ਜੈਸੇ, ਜਨਨਿ ਜਠਰ ਮਹਿ ਪ੍ਰਾਨੀ, ਓਹੁ ਰਹਤਾ ਨਾਮ ਅਧਾਰਿ ॥ ਅਨਦੁ ਕਰੈ ਸਾਸਿ ਸਾਸਿ ਸਮਾਰੈ, ਨਾ ਪੋਹੈ ਅਗਨਾਰਿ ॥੨॥ ਪਰ ਧਨ ਪਰ ਦਾਰਾ ਪਰ ਨਿੰਦਾ, ਇਨ ਸਿਉ ਪ੍ਰੀਤਿ ਨਿਵਾਰਿ ॥ ਚਰਨ ਕਮਲ ਸੇਵੀ ਰਿਦ ਅੰਤਰਿ, ਗੁਰ ਪੂਰੇ ਕੈ ਆਧਾਰਿ ॥੩॥ ਗ੍ਰਿਹੁ ਮੰਦਰ ਮਹਲਾ ਜੋ ਦੀਸਹਿ, ਨਾ ਕੋਈ ਸੰਗਾਰਿ ॥ ਜਬ ਲਗੁ ਜੀਵਹਿ ਕਲੀ ਕਾਲ ਮਹਿ, ਜਨ ਨਾਨਕ ਨਾਮੁ ਸਮ੍ਹਾਰਿ ॥੪॥੩੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹੰ, ਗਾਵਾਂ, ਮਹਿੰ, ਸਿਉਂ, ਸੇਵੀਂ, ਦੀਸਹਿੰ, ਜੀਵਹਿੰ।

**ਬਿੰਦੀ ਰਹਿਤ:** ਮਹਲਾ।

**ਪਦ ਅਰਥ :** ਅਵਿਗਤੁ=ਅਵਯਕਤ, ਵਿਅਕਤੀ ਰਹਿਤ, ਅਬਿਨਾਸ਼ੀ। ਅਗੋਚਰੁ=ਗਿਆਨ

ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਆਕਾਰੁ=ਦਿਸਦਾ ਸੰਸਾਰ। ਜੰਤ=ਜੀਵ। ਕਰਹ=ਕਰੀਏ। ਚਤੁਰਾਈ=ਚਲਾਕੀ। ਤੁਝੈ ਮਝਾਰਿ=ਤੇਰੇ ਵਿਚਕਾਰ। ਲੀਲਾ ਧਾਰਿ=ਕੌਤਕ, ਚੋਜ ਵਰਤਾ ਕੇ। ਸੁਮਤਿ=ਸ੍ਰੇਸ਼ਟ ਮਤਿ। ਅਗਮੁ=ਅਪਹੁੰਚ। ਅਪਾਰ=ਪਾਰ ਤੋਂ ਰਹਿਤ। ਜਨਨਿ=ਜਨਨੀ, ਮਾਂ। ਜਠਰ ਮਹਿ=(ਮਾਂ ਦੇ) ਪੇਟ ਵਿਚ। ਅਧਾਰਿ=ਆਸਰੇ ਤੇ। ਅਨਦੁ ਕਰੈ=ਅਨੰਦ ਮਾਣਦਾ ਹੈ। ਨਾ ਪੋਹੈ=ਨਹੀਂ ਪੋਹਦੀ। ਅਗਨਾਰਿ=ਮਾਂ ਦੇ ਪੇਟ ਦੀ ਅਗਨੀ। ਪਰ ਧਨ=ਪਰਾਇਆ ਮਾਲ ਧਨ। ਪਰ ਦਾਰਾ=ਪਰਾਈ ਇਸਤਰੀ। ਪਰ ਨਿੰਦਾ=ਪਰਾਈ ਨਿੰਦਾ। ਨਿਵਾਰਿ=ਦੂਰ ਕਰ। ਸੇਵੀ=ਮੈਂ ਸੇਵਾ ਕਰਾਂ। ਆਧਾਰਿ=ਆਸਰੇ। ਮਹਲ=ਮਹਿਲ ਮਾੜੀਆਂ। ਸੰਗਾਰਿ=ਸੰਗ ਜਾਣ ਵਾਲਾ। ਜੀਵਹਿ=ਤੂੰ ਜੀਉਂਦਾ ਹੈਂ। ਸਮਾਰਿ=ਯਾਦ ਕਰ।

**ਅਰਥ**: (ਹੇ ਪ੍ਰਭੂ!) ਤੂੰ ਬੇਅੰਤ ਅਬਿਨਾਸ਼ੀ ਅਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ (ਪਰ) ਇਹ ਦਿਸਦਾ ਸੰਸਾਰ ਸਭ ਤੇਰਾ (ਰੂਪ) ਹੈ। ਅਸੀਂ ਜੀਵ ਕੀ ਚਾਲਾਕੀ ਕਰੀਏ ਜਦ ਸਭ ਕੁਝ ਤੇਰੇ (ਹੁਕਮ) ਵਿਚ (ਹੋ ਰਿਹਾ ਹੈ)।੧।

ਹੇ ਮੇਰੇ ਸਤਿਗੁਰੂ! (ਤੁਸੀਂ ਆਪਣਾ) ਕੌਤਕ ਵਰਤਾ ਕੇ ਆਪਣੇ ਬੱਚੇ ਨੂੰ (ਸੰਸਾਰ ਦੇ ਵਿਕਾਰਾਂ ਤੋਂ ਬਚਾਈ) ਰੱਖੋ। ਹੇ ਮੇਰੇ ਅਪਹੁੰਚ ਅਤੇ ਬੇਅੰਤ ਠਾਕੁਰ! (ਮੈਨੂੰ) ਸ੍ਰੇਸ਼ਟ ਮਤਿ ਦਿਉ (ਜਿਸ ਕਰਕੇ ਮੈਂ) ਸਦਾ (ਤੇਰੇ) ਗੁਣ ਗਾਉਂਦਾ ਰਹਾਂ।੧।ਰਹਾਉ।

ਜਿਸ ਤਰ੍ਹਾਂ ਮਾਂ ਦੇ ਪੇਟ ਵਿਚ (ਜਦੋਂ) ਪ੍ਰਾਣੀ ਹੁੰਦਾ ਹੈ (ਉਦੋਂ) ਉਹ ਨਾਮ ਦੇ ਆਸਰੇ (ਜੀਉਂਦਾ) ਰਹਿੰਦਾ ਹੈ (ਹੇ ਪ੍ਰਭੂ! ਇਹ ਆਪ ਦਾ ਹੀ ਕੌਤਕ ਹੈ)। (ਉਥੇ) ਹਰੇਕ ਸੁਆਸ ਨਾਲ (ਜੀਵ ਤੇਰਾ ਨਾਮ ਸਿਮਰਦਾ ਹੋਇਆ ਅਨੰਦ ਮਾਣਦਾ ਹੈ (ਉਸ ਨੂੰ) ਮਾਂ ਦੇ ਪੇਟ ਦੀ ਅਗਨੀ ਨਹੀਂ ਪੋਹਦੀ (ਭਾਵ ਅੱਗ ਦਾ ਸੇਕ ਨਹੀਂ ਲੱਗਦਾ)।੨।

(ਹੇ ਪ੍ਰਭੂ! ਜਿਵੇਂ ਤੁਸਾਂ ਜਠਰ ਅਗਨੀ ਤੋਂ ਬਚਾਇਆ ਹੈ, ਇਸੇ ਤਰ੍ਹਾਂ ਹੁਣ ਭੀ ਕਿਰਪਾ ਕਰੋ) ਪਰਾਇਆ ਧਨ, ਪਰਾਈ ਇਸਤਰੀ ਅਤੇ ਪਰਾਈ ਨਿੰਦਾ ਇਨ੍ਹਾਂ (ਵਿਕਾਰਾਂ) ਨਾਲੋਂ (ਮੇਰੀ) ਪ੍ਰੀਤ ਹਟਾ ਦਿਉ। ਪੂਰੇ ਗੁਰੂ ਦੇ ਆਸਰੇ ਨਾਲ (ਮੈਂ ਤੁਹਾਡੇ) ਚਰਨ ਕਮਲ (ਆਪਣੇ) ਹਿਰਦੇ ਵਿਚ (ਪ੍ਰਭੂ ਦਾ ਨਾਮ) ਸੇਵਾਂ (ਯਾਦ ਕਰਦਾ ਰਹਾਂ)। ੩।

(ਹੇ ਭਾਈ!) ਘਰ, ਮੰਦਰ ਅਤੇ ਮਹਲ (ਮਾੜੀਆਂ ਆਦਿ) ਜੋ ਦਿਸਦੇ ਹਨ (ਅੰਤ ਸਮੇਂ ਇਨ੍ਹਾਂ ਵਿਚੋਂ) ਕੋਈ ਭੀ (ਤੇਰੇ) ਨਾਲ ਜਾਣ ਵਾਲਾ ਨਹੀਂ ਹੈ। (ਇਸ ਲਈ) ਦਾਸ ਨਾਨਕ (ਜੀ ਆਦੇਸ਼ ਦਿੰਦੇ ਹਨ ਹੇ ਭਾਈ!) ਜਦ ਤਕ ਤੂੰ ਕਲਜੁਗ ਵਿਚ ਜੀਉਂਦਾ ਹੈਂ, (ਉਸ ਪ੍ਰਭੂ ਦਾ) ਨਾਮ (ਆਪਣੇ ਹਿਰਦੇ ਵਿਚ) ਸੰਭਾਲ ਕੇ ਰਖ (ਭਾਵ ਪ੍ਰਭੂ ਨੂੰ ਯਾਦ ਕਰਦਾ ਰਹੁ)।੪।੩੭।

## ਅਰਥ ਭੇਦ ਅਤੇ ਨਿਰਣੈ

**ੳ) ਅਨਦੁ ਕਰੈ ਸਾਸਿ ਸਮਾਰੈ, ਨਾ ਪੋਹੈ ਅਗਨਾਰਿ ॥**

ਵਖ ਵਖ ਅਰਥ:

੧- ਉਸ ਨੋ (ਅਗਨਾਰਿ) ਜਠਰਾਗਿਨੀ ਦਗਧ ਨਹੀਂ ਕਰਤੀ ਹੈ ਜੀਵ ਅਨੰਦ ਪੂਰਬਕ ਸ੍ਵਾਸ ਸ੍ਵਾਸ

ਸਿਮਰਨ ਕਰਤਾ ਹੈ। [ਫ.ਸ.

੨- ਅਗਨਾਰਿ=ਅਗਨੀ। [ਸ਼ਬਦਾਰਥ

੩- ਅਨੰਦ ਲੈਣਾ ਕਰਦਾ ਹੈ ਸ੍ਵਾਸ ਸ੍ਵਾਸ ਪ੍ਰਭੂ ਨੂੰ ਸਮਾਲਦਾ ਹੈ, ਇਸੀ ਕਰਕੇ ਬੱਚੇ ਨੂੰ ਘਰ ਬਹੋੜ ਜਠਰ ਅਗਨੀ ਨਹੀਂ ਪੋਹਦੀ। ਅਥਵਾ ਅੱਗ ਤੇ ਨਾਰ ਕਹੀਏ ਜਲ ਅਥਵਾ ਅਗਨੀ ਦਾ ਅਰੀ ਜੋ ਜਲ ਹੈ ਉਹ ਨਹੀਂ ਪੋਂਹਦਾ, ਕਿਉਂਕਿ ਜਿਸ ਵੇਲੇ ਮਾਂ ਜਲ ਪੀਂਦੀ ਹੈ ਤਾਂ ਬੱਚਾ ਸਮਝਦਾ ਹੈ ਕਿ ਹੁਣ ਸਮੁੰਦਰ ਛੁਟਿਆ ਹੈ ਲੇਕਨ ਪਰਮੇਸੁਰ ਉਸ ਤੋਂ ਬਚਾਈ ਰਖਦਾ ਹੈ। [ਸੰ.ਸ.

**ਨਿਰਣੈ:** ਇਸ ਵਿਚ ਸ਼ੱਕ ਨਹੀਂ ਕਿ 'ਨਾਰਿ' ਦੇ ਅਰਥ ਪਾਣੀ ਵੀ ਹਨ ਪਰ ਇਥੇ ਪ੍ਰਕਰਣ ਦੇ ਅਨੁਸਾਰ 'ਅਗਨਾਰਿ' ਦੇ ਅਰਥ 'ਜਠਰ ਅਗਨੀ' ਠੀਕ ਹਨ, ਅਥਵਾ ਅਥਵਾ ਵਾਲੇ ਮਨੋ ਕਲਪਿਤ ਅਰਥ ਪਾਠਕਾਂ ਨੂੰ ਏਕੇ ਨਾਲ ਜੁੜਨ ਵਿਚ ਵਿਘਨ ਪਾਉਂਦੇ ਹਨ।

**ਅ) ਗ੍ਰਿਹੁ ਮੰਦਰ ਮਹਲਾ ਜੋ ਦੀਸਹਿ, ਨਾ ਕੋਈ ਸੰਗਾਰਿ ॥**

ਵਖ ਵਖ ਅਰਥ:

੧- (ਗ੍ਰਿਹ ਮੰਦਰ) ਘਰ ਕੱਚੇ ਮੰਦਰ ਪੱਕੇ (ਮਹਲਾ) ਇਸਤਰੀ ਜੋ ਦਿਖਾਈ ਪੜਤੀ, ਇਸ ਪਦਾਰਥੋਂ ਮੇਂ ਸੇ ਕੋਈ ਸੰਗ ਜਾਨੇ ਵਾਲਾ ਨਹੀਂ ਹੈ। [ਫ.ਸ., ਸੰ.ਪੋ. ਅਤੇ ਸੰ.ਸ.

੨- (ਹੇ ਭਾਈ!) ਘਰ ਮੰਦਰ ਮਹਲ-ਮਾੜੀਆਂ ਜੇਹੜੇ ਭੀ ਤੈਨੂੰ ਦਿਸ ਰਹੇ ਹਨ ਇਹਨਾਂ ਵਿਚੋਂ ਕੋਈ ਭੀ ਤੇਰੇ ਨਾਲ (ਅੰਤ ਵੇਲੇ) ਨਹੀਂ ਜਾਇਗਾ। [ਦਰਪਣ

**ਨਿਰਣੈ:** ਇਥੇ 'ਮਹਲਾ' ਪਦ ਇਸਤਰੀ ਵਾਚਕ ਨਹੀਂ ਸਗੋਂ 'ਮਹਲ' ਦਾ ਬਹੁ ਬਚਨ 'ਮਹਲਾਂ' ਸੁੰਦਰ ਧਾਮਾਂ ਦਾ ਸੂਚਕ ਹੈ, ਪਰ ਉਚਾਰਨ ਵੇਲੇ 'ਮਹਲਾਂ' ਨਹੀਂ ਪੜ੍ਹਨਾ 'ਮਹਲਾ' ਬਿੰਦੀ ਰਹਿਤ ਹੀ ਪੜ੍ਹਨਾ ਹੈ। ਵੇਖੋ ਪੰਨਾ ੩੫੮ ਉਤੇ ਸ਼ਬਦ- ੪॥੧੮॥੩੩॥

**ਦਰ ਘਰ ਮਹਲਾ ਹਸਤੀ ਘੋੜੇ, ਛੋਡਿ ਵਿਲਾਇਤਿ ਦੇਸ ਗਏ ॥** [ਪੰਨਾ ੩੫੮

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚੋਂ ਸਤਿਗੁਰੂ ਅੱਗੇ ਅਰਦਾਸ ਕਰਨ ਦੀ ਸੇਧ ਮਿਲਦੀ ਹੈ। ਪ੍ਰਭੂ ਬੇਅੰਤ ਤੇ ਅਪਹੁੰਚ ਹੈ। ਜੀਵ ਅਲਪਗ ਤੇ ਵਿਚਾਰਾ ਹੈ। ਚਤੁਰਾਈ ਦੇ ਅੰਗਾਂ ਵਾਲੀ ਅਰਦਾਸਿ ਗੁਰੂ ਦੇ ਦਰ ਉਤੇ ਕਬੂਲ ਨਹੀਂ ਹੁੰਦੀ। ਚਤੁਰਾਈਆਂ ਤੇ ਸਿਆਣਪਾਂ, ਰੱਬੀ-ਮਿਲਾਪ ਦੇ ਮਾਰਗ ਵਿਚ ਕੰਮ ਨਹੀਂ ਆਉਂਦੀਆਂ। ਇਸ ਲਈ ਗੁਰੂ ਜੀ ਇਹ ਆਦੇਸ਼ ਦਿੰਦੇ ਹਨ 'ਪਰ ਧਨ ਪਰ ਦਾਰਾ ਪਰ ਨਿੰਦਾ, ਇਨ ਸਿਉ ਪ੍ਰੀਤਿ ਨਿਵਾਰਿ॥'।

ਸਿਧਾਂਤ ਇਹ ਹੈ ਕਿ ਆਪਣੇ ਬਚਾਅ ਲਈ ਪ੍ਰਭੂ ਅੱਗੇ ਅਰਦਾਸਿ ਕਰਨੀ ਚਾਹੀਦੀ ਹੈ। ਨਾਮ ਤੋਂ ਬਿਨਾਂ ਅੰਤ ਸਮੇਂ ਮਨੁੱਖ ਦੇ ਨਾਲ ਕੋਈ ਪਦਾਰਥ ਨਹੀਂ ਜਾਂਦਾ। ਇਸ ਲਈ ਪਾਪ ਕਰਮ ਕਮਾ ਕੇ ਮਾਲ ਧਨ ਇਕੱਠਾ ਕਰਨਾ ਅਤੇ ਮਹਲ ਮਾੜੀਆਂ ਬਣਾਉਣੀਆਂ ਸਭ ਵਿਅਰਥ ਹਨ। ਕੇਵਲ ਨਾਮ ਨੂੰ ਹੀ ਹਿਰਦੇ ਵਿਚ ਸੰਭਾਲਣਾ ਹੈ।

## ਆਸਾ ਘਰੁ ੩ ਮਹਲਾ ੫ ॥

ੴ ਸਤਿਗੁਰ ਪ੍ਰਸਾਦਿ ॥ ਰਾਜ ਮਿਲਕ ਜੋਬਨ ਗ੍ਰਿਹ ਸੋਭਾ, ਰੂਪਵੰਤੁ ਜੋੁਆਨੀ ॥ ਬਹੁਤੁ ਦਰਬੁ ਹਸਤੀ ਅਰੁ ਘੋੜੇ, ਲਾਲ ਲਾਖ ਬੈਆਨੀ ॥ ਆਗੈ ਦਰਗਹਿ ਕਾਮਿ ਨ ਆਵੈ, ਛੋਡਿ ਚਲੈ ਅਭਿਮਾਨੀ ॥੧॥ ਕਾਹੇ ਏਕ ਬਿਨਾ ਚਿਤੁ ਲਾਈਐ ॥ ਊਠਤ ਬੈਠਤ ਸੋਵਤ ਜਾਗਤ, ਸਦਾ ਸਦਾ ਹਰਿ ਧਿਆਈਐ ॥੧॥ਰਹਾਉ॥ ਮਹਾ ਬਚਿਤ੍ਰ ਸੁੰਦਰ ਆਖਾੜੇ, ਰਣ ਮਹਿ ਜਿਤੇ ਪਵਾੜੇ ॥ ਹਉ ਮਾਰਉ, ਹਉ ਬੰਧਉ ਛੋਡਉ, ਮੁਖ ਤੇ ਏਵ ਬਬਾੜੇ ॥ ਆਇਆ ਹੁਕਮੁ ਪਾਰਬ੍ਰਹਮ ਕਾ, ਛੋਡਿ ਚਲਿਆ ਏਕ ਦਿਹਾੜੇ ॥੨॥ ਕਰਮ ਧਰਮ ਜੁਗਤਿ ਬਹੁ ਕਰਤਾ, ਕਰਣੈਹਾਰੁ ਨ ਜਾਨੈ ॥ ਉਪਦੇਸੁ ਕਰੈ ਆਪਿ ਨ ਕਮਾਵੈ, ਤਤੁ ਸਬਦੁ ਨ ਪਛਾਨੈ ॥ ਨਾਂਗਾ ਆਇਆ ਨਾਂਗੋ ਜਾਸੀ, ਜਿਉ ਹਸਤੀ ਖਾਕੁ ਛਾਨੈ ॥੩॥ ਸੰਤ ਸਜਨ ਸੁਨਹੁ ਸਭਿ ਮੀਤਾ, ਝੂਠਾ ਏਹੁ ਪਸਾਰਾ ॥ ਮੇਰੀ ਮੇਰੀ ਕਰਿ ਕਰਿ ਡੂਬੇ, ਖਪਿ ਖਪਿ ਮੁਏ ਗਵਾਰਾ ॥ ਗੁਰ ਮਿਲਿ ਨਾਨਕ ਨਾਮੁ ਧਿਆਇਆ, ਸਾਚਿ ਨਾਮਿ ਨਿਸਤਾਰਾ ॥੪॥੧॥੩੮॥

### ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਮਹਿਂ, ਮਾਰਉਂ, ਬੰਧਉਂ, ਛੋਡਉਂ, ਜਿਉਂ।

**ਫੁਟਕਲ:** 'ਜੋੁਆਨੀ' ਦਾ ਉਚਾਰਨ 'ਜੋਆਨੀ' ਕਰਨਾ ਹੈ। 'ਜੁਆਨੀ' ਨਹੀਂ ਕਰਨਾ। ਇਕ ਮਾਤਰਾ ਛੰਦ ਦੀ ਚਾਲ ਪੂਰੀ ਕਰਨ ਲਈ ਤੇ ਦੂਜੀ ਮੂਲ ਰੂਪ ਦੀ ਲਖਾਇਕ ਹੈ।

**ਪਦ ਅਰਥ:** ਮਿਲਕ=ਜਾਇਦਾਦ। ਜੋਬਨ=ਜੁਆਨੀ। ਗ੍ਰਿਹ=ਘਰ। ਸੋਭਾ=ਵਡਿਆਈ। ਰੂਪਵੰਤੁ=ਰੂਪ (ਸੁੰਦਰਤਾ) ਵਾਲੀ। ਦਰਬੁ=ਧਨ ਦੌਲਤ। ਹਸਤੀ=ਹਾਥੀ। ਲਾਲ ਲਾਖ=ਲੱਖਾਂ (ਰੁਪਏ) ਲਾਲ (ਖ਼ਰੀਦਣ ਹਿਤ ਖਰਚੇ)। ਬੈਆਨੀ=ਮੁਲ ਲਿਆਂਦੇ। ਕਾਹੇ=ਕਿਉਂ।੧।ਰਹਾਉ।

ਬਚਿਤ੍ਰ=ਅਸਚਰਜ। ਆਖਾੜੇ=ਪਿੜ, ਕੁਸ਼ਤੀਆਂ ਦੇ ਮੈਦਾਨ। ਰਣ ਮਹਿ=ਯੁੱਧ (ਭੂਮੀ) ਵਿਚ। ਪਵਾੜੇ=ਝਗੜੇ ਝੇੜੇ। ਮਾਰਉ=ਮਾਰਦਾ ਹਾਂ। ਬੰਧਉ=ਬੰਨ੍ਹਦਾ (ਕੈਦ ਕਰਦਾ) ਹਾਂ। ਛੋਡਉ=ਮੈਂ ਛੱਡਦਾ ਹਾਂ। ਏਵ ਬਬਾੜੇ=ਇਸ ਤਰ੍ਹਾਂ ਫੂਟਾਂ ਮਾਰਦਾ ਹੈ, ਭਾਵ ਬੁੜ ਬੁੜ ਕਰਦਾ ਹੈ, ਊਤ-ਪਟਾਂਗ ਬੋਲਦਾ ਹੈ।੨। ਜੁਗਤਿ ਬਹੁ=ਬਹੁਤੀਆਂ ਜੁਗਤੀਆਂ, ਤਰੀਕੇ। ਖਾਕ ਛਾਨੇ=ਮਿੱਟੀ ਛਾਣਦਾ, (ਉਡਾਉਂਦਾ) ਹੈ। ਖਪਿ ਖਪਿ=ਖੁਆਰ ਹੋ ਹੋ ਕੇ।੪।

**ਅਰਥ:** (ਹੇ ਭਾਈ! ਬੇਸ਼ਕ ਕਿਸੇ ਨੇ) ਰਾਜ, ਜਾਇਦਾਦ, ਜੁਆਨੀ, ਘਰ, ਵਡਿਆਈ ਅਤੇ ਰੂਪ

ਵਾਲੀ ਜੁਆਨ ਇਸਤਰੀ ਬਹੁਤਾ ਧਨ ਦੌਲਤ, ਹਾਥੀ ਘੋੜੇ ਅਤੇ ਲੱਖਾਂ ਰੁਪਏ (ਦੇ ਕੇ) ਲਾਲ ਖ਼ਰੀਦ ਕੇ ਲਿਆਂਦੇ ਹੋਣ। (ਪਰ) ਅੱਗੇ (ਰੱਬ ਦੀ) ਦਰਗਾਹ ਵਿਚ (ਇਨ੍ਹਾਂ ਵਿਚੋਂ ਕੋਈ ਵਸਤੂ ਨਾਲ ਨਹੀਂ ਜਾਂਦੀ ਅਥਵਾ ਜੀਵ ਦੇ ਕਿਸੇ ਵੀ) ਕੰਮ ਨਹੀਂ ਆਉਂਦੀ। ਹੰਕਾਰ ਕਰਨ ਵਾਲਾ ਮਨੁੱਖ (ਸਭ ਕੁਝ ਇਥੇ) ਛੋੜ ਕੇ (ਪਰਲੋਕ ਵਲ) ਟੁਰ ਪੈਂਦਾ ਹੈ।੧।

(ਇਸ ਲਈ ਹੇ ਭਾਈ!) ਇਕ (ਪ੍ਰਭੂ ਤੋਂ) ਬਿਨਾ (ਹੋਰ ਕਿਸੇ ਵਸਤੂ ਨਾਲ) ਕਾਹਦੇ ਲਈ ਚਿਤ ਲਾਈਏ? (ਭਾਵ ਕੋਈ ਲੋੜ ਨਹੀਂ ਹੈ)। (ਸੋ) ਉਠਦਿਆਂ, ਬੈਠਦਿਆਂ, ਸੌਂਦਿਆਂ ਅਤੇ ਜਾਗਦਿਆਂ ਸਦਾ ਸਦਾ ਹੀ (ਉਸ) ਹਰੀ ਨੂੰ ਧਿਆਉਣਾ ਚਾਹੀਦਾ ਹੈ।੧।ਰਹਾਉ।

(ਜੇ ਕੋਈ ਮਨੁੱਖ) ਬਹੁਤ ਸੁੰਦਰ ਅਸਚਰਜ ਅਖਾੜੇ ਅਤੇ ਰਣ (ਭੂਮੀ) ਵਿਚ ਲੜਾਈ (ਲੜ ਕੇ ਆਪਣੀ) ਜਿਤ ਪਾ ਲਵੇ (ਅਤੇ ਆਪਣੇ) ਮੂੰਹ ਵਿਚੋਂ ਇਸ ਤਰ੍ਹਾਂ ਊਤ-ਪਟਾਂਗ ਬਕਦਾ ਹੋਵੇ ਕਿ ਮੈਂ (ਆਪਣੇ ਵਿਰੋਧੀਆਂ ਨੂੰ) ਮਾਰ ਸਕਦਾ ਹਾਂ, ਮੈਂ ਬੰਨ੍ਹ (ਕੈਦ ਕਰ) ਸਕਦਾ ਹਾਂ, ਮੈਂ (ਕੈਦ ਵਿਚੋਂ) ਛੋੜ ਭੀ ਸਕਦਾ ਹਾਂ, (ਇਹ ਨਿਰੇ ਗਪੌੜੇ ਹੀ ਹਨ ਕਿਉਂਕਿ ਜਦ) ਪਰਮੇਸ਼ਰ ਦਾ ਹੁਕਮ, (ਭਾਵ ਮੌਤ ਦਾ ਸੱਦਾ ਆ ਗਿਆ ਓਦੋ ਇਕ ਦਿਨ (ਸਭ ਕੁਝ) ਛੋੜ ਕੇ ਇਥੋਂ ਚੱਲ ਪਿਆ।੨।

(ਮਨੁੱਖ ਕਈ ਪ੍ਰਕਾਰ ਦੇ) ਕਰਮ, ਧਰਮ (ਹੋਰ) ਬਹੁਤ ਉਕਤੀਆਂ ਜੁਗਤੀਆਂ ਕਰਦਾ ਹੈ (ਪਰ) ਕਰਤਾ ਪੁਰਖ ਨੂੰ ਨਹੀਂ ਜਾਣਦਾ (ਭਾਵ ਉਸਦੇ ਨਾਮ ਨਾਲ ਪਿਆਰ ਨਹੀਂ ਕਰਦਾ)। (ਉਹ ਹੋਰਨਾਂ ਨੂੰ) ਉਪਦੇਸ਼ ਕਰਦਾ ਹੈ (ਪਰ) ਆਪ (ਉਸ ਉਪਦੇਸ਼ ਨੂੰ) ਕਮਾਉਂਦਾ ਨਹੀਂ (ਅਤੇ) ਤੱਤ ਰੂਪ ਸ਼ਬਦ ਨੂੰ ਪਛਾਣਦਾ ਨਹੀਂ ਹੈ। (ਇਉਂ ਸਮਝੋ ਕਿ ਜਿਵੇਂ ਸੰਸਾਰ ਵਿਚ) ਨੰਗਾ ਆਇਆ ਤਿਵੇਂ ਨੰਗਾ ਹੀ ਚਲਾ ਜਾਏਗਾ (ਭਾਵ ਖ਼ਾਲੀ) ਹੱਥ ਜਾਏਗਾ, ਉਸ ਦੇ (ਕੀਤੇ ਧਰਮ ਕਰਮ ਇਸ ਤਰ੍ਹਾਂ ਵਿਅਰਥ ਹਨ ਜਿਵੇਂ) ਹਾਥੀ (ਨਹਾ ਕੇ ਫਿਰ) ਖੇਹ ਉਡਾਉਂਦਾ ਹੈ (ਭਾਵ ਮਿੱਟੀ ਪਾ ਲੈਂਦਾ ਹੈ)।੩।

ਹੇ ਸੰਤ ਜਨੋ! ਹੇ (ਮੇਰੇ) ਸਾਰੇ ਸੱਜਣੋ ਤੇ ਮਿੱਤਰੋ! ਇਹ (ਜਗਤ ਦਾ) ਪਸਾਰਾ (ਜੋ ਦਿਸ ਰਿਹਾ ਹੈ ਸਭ) ਝੂਠਾ ਹੈ। (ਜੋ ਮਨੁੱਖ) ਮੇਰੀ ਮੇਰੀ (ਕਰਦੇ ਰਹੇ ਉਹ ਇਉਂ) ਕਰ ਕਰ ਕੇ (ਮਾਇਆ ਦੇ ਮੋਹ ਵਿਚ) ਡੁਬ ਗਏ (ਮਾਨੋ ਉਹ) ਮੂਰਖ ਖ਼ੁਆਰ ਹੋ ਹੋ ਕੇ ਮਰ ਗਏ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੇ) ਗੁਰੂ ਨਾਲ ਮਿਲ ਕੇ (ਵਾਹਿਗੁਰੂ ਦਾ) ਨਾਮ ਸਿਮਰਿਆ, (ਉਨ੍ਹਾਂ ਦਾ) ਸਦਾ ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਵਿਚ (ਲੀਨ ਹੋਣ ਕਰਕੇ ਸੰਸਾਰ ਸਾਗਰ ਤੋਂ) ਪਾਰ ਉਤਾਰਾ ਹੋ ਗਿਆ।੪।੧।੩੮।

## ਸਾਰੰਸ਼ ਅਤੇ ਸਿਧਾਂਤ

ਜਗਤ ਵਿਚ ਬਹੁਤੀ ਜਾਇਦਾਦ ਦਾ ਮਾਲਕ ਹੋਣਾ, ਸੁਦਰ ਸਰੀਰ, ਜੁਆਨੀ, ਹਾਥੀ ਘੋੜੇ ਅਤੇ ਹੋਰ ਮਾਲ ਪਦਾਰਥਾਂ ਦੀ ਪ੍ਰਾਪਤੀ ਆਦਿ ਦਾ ਮਾਣ ਕਿਸੇ ਅਰਥ ਨਹੀਂ ਕਿਉਂਕਿ ਅੰਤ ਸਮੇਂ ਸਿਵਾਏ ਨਾਮ ਤੋਂ ਹੋਰ ਕੋਈ ਪਦਾਰਥ ਨਾਲ ਨਹੀਂ ਜਾਂਦਾ। ਇਸ ਲਈ ਬਹੁਤੀਆਂ ਬੜ੍ਹਕਾਂ ਮਾਰਨੀਆਂ ਵਿਅਰਥ ਹਨ। ਵਿਖਾਵੇ ਦੇ ਕਰਮ ਧਰਮ ਅਤੇ ਜੋਗ ਜਗਤੀਆਂ ਦਾ ਫਲ ਹਾਥੀ ਦੇ ਇਸ਼ਨਾਨ ਵਰਗਾ ਹੈ, ਜਿਵੇਂ ਉਹ

ਨਹਾ ਕੇ ਸਰੀਰ ਉਪਰ ਖੇਹ ਪਾ ਲੈਂਦਾ ਹੈ, ਇਸੇ ਤਰ੍ਹਾਂ ਜੀਵ ਕਰਮ ਧਰਮ ਕਰਕੇ ਜਦੋਂ ਹੰਕਾਰ ਕਰਦਾ ਹੈ, ਸਭ ਕੁਝ ਉਸਦਾ ਨਾਸ਼ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਨਾਲ ਮਿਲ ਕੇ ਨਾਮ-ਸਿਮਰਨ ਕੀਤਿਆਂ ਹੀ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੁੰਦਾ ਹੈ।

## ਰਾਗੁ ਆਸਾ ਘਰੁ ੫ ਮਹਲਾ ੫

**੧ੴ ਸਤਿਗੁਰ ਪ੍ਰਸਾਦਿ ॥ ਭ੍ਰਮ ਮਹਿ ਸੋਈ ਸਗਲ, ਜਗਤ ਧੰਧ ਅੰਧ ॥ ਕੋਊ ਜਾਗੈ ਹਰਿ ਜਨੁ ॥੧॥ ਮਹਾ ਮੋਹਨੀ ਮਗਨ, ਪ੍ਰਿਅ ਪ੍ਰੀਤਿ ਪ੍ਰਾਨ ॥ ਕੋਊ ਤਿਆਗੈ ਵਿਰਲਾ ॥੨॥ ਚਰਨ ਕਮਲ ਆਨੂਪ ਹਰਿ ਸੰਤ ਮੰਤ ॥ ਕੋਊ ਲਾਗੈ ਸਾਧੂ ॥੩॥ ਨਾਨਕ, ਸਾਧੂ ਸੰਗਿ, ਜਾਗੇ ਗਿਆਨ ਰੰਗਿ ॥ ਵਡਭਾਗੇ ਕਿਰਪਾ ॥੪॥੧॥੩੯॥**

### ਉਚਾਰਨ ਸੇਧ

**ਫੁਟਕਲ:** ਪਹਿਲੀ ਪੰਕਤੀ ਦਾ ਉਚਾਰਨ ਕਰਨ ਸਮੇਂ ਪਾਠੀ 'ਸਗਲ ਜਗਤ ਧੰਧ ਅੰਧ' ਪਾਠ ਕਰ ਜਾਂਦੇ ਹਨ ਜੋ ਕਿ ਅਸ਼ੁੱਧ ਹੈ। 'ਸਗਲ' ਦਾ ਸੰਬੰਧ 'ਭ੍ਰਮ ਮਹਿ ਸੋਈ' ਭਾਵ ਸ੍ਰਿਸ਼ਟੀ ਨਾਲ ਹੈ।

**ਪਦ ਅਰਥ:** ਭ੍ਰਮ ਮਹਿ=ਭਟਕਣਾ ਵਿਚ। ਸੋਈ=ਸੁਤੀ ਹੋਈ। ਸਗਲ=ਸਾਰੀ (ਸ੍ਰਿਸ਼ਟੀ)। ਮੋਹਨੀ=ਮੋਹਣ ਵਾਲੀ (ਮਾਇਆ)। ਮਗਨ=ਮਸਤ। ਪ੍ਰਿਅ=ਪਿਆਰੀ। ਰੰਗਿ=ਰੰਗ ਵਿਚ।

**ਅਰਥ:** (ਹੇ ਭਾਈ!) ਜਗਤ ਦੇ ਧੰਧਿਆਂ ਵਿਚ ਅੰਨ੍ਹੀ ਹੋਈ ਸਾਰੀ ਸ੍ਰਿਸ਼ਟੀ (ਮਾਇਆ ਦੀ ਭਟਕਣਾ ਵਿਚ ਸੁਤੀ ਪਈ ਹੈ। (ਮੋਹ ਮਾਇਆ ਦੀ ਨੀਂਦ ਵਿਚੋਂ) ਕੋਈ (ਵਿਰਲਾ ਹੀ) ਹਰੀ ਦਾ (ਪਿਆਰਾ) ਸੇਵਕ ਜਾਗਦਾ ਹੈ।੧।

(ਹੇ ਭਾਈ! ਜੋ ਮਾਇਆ) ਬਹੁਤ ਮੋਹਣ ਵਾਲੀ ਹੈ (ਇਸ ਵਿਚ ਸ੍ਰਿਸ਼ਟੀ) ਮਸਤ ਹੈ (ਅਤੇ ਇਸ ਦੀ ਪ੍ਰੀਤ) ਪ੍ਰਾਣਾਂ (ਨਾਲੋਂ ਵੀ) ਪਿਆਰੀ ਲੱਗਦੀ ਹੈ। (ਸੱਚ ਜਾਣੋ) ਕੋਈ ਵਿਰਲਾ (ਮਨੁੱਖ ਹੀ ਮਾਇਆ ਦਾ ਮੋਹ) ਤਿਆਗਦਾ ਹੈ।੨।

(ਹੇ ਭਾਈ!) ਸੰਤ (ਇਹ) ਉਪਦੇਸ਼ (ਦਿੰਦੇ ਹਨ ਕਿ ਪ੍ਰਭੂ ਦੇ) ਚਰਨ ਕਮਲ ਬਹੁਤ ਸੁੰਦਰ ਹਨ। (ਪਰ) ਕੋਈ (ਵਿਰਲਾ) ਸਾਧੂ (ਆਪਣਾ ਚਿਤ ਪ੍ਰਭੂ ਦੇ ਚਰਨ ਕਮਲਾਂ ਨਾਲ) ਲਾਉਂਦਾ (ਜੋੜਦਾ) ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵਡੇ ਭਾਗਾਂ ਵਾਲੇ (ਮਨੁੱਖ ਜਿਨ੍ਹਾਂ ਉਤੇ ਪ੍ਰਭੂ ਦੀ) ਕਿਰਪਾ (ਹੋਈ ਹੈ, ਉਹੀ) ਸਾਧੂ (ਗੁਰੂ ਦੀ) ਸੰਗਤ ਵਿਚ (ਰੱਬੀ) ਗਿਆਨ ਦੇ ਰੰਗ ਵਿਚ ਜਾਗੇ ਹਨ।੪।੧।੩੯।

### ਸਾਰੰਸ਼ ਅਤੇ ਸਿਧਾਂਤ

ਸਾਰੀ ਸ੍ਰਿਸ਼ਟੀ ਮਾਇਆ ਮੋਹ ਦੇ ਭਰਮ ਵਿਚ ਸੁਤੀ ਪਈ ਹੈ। 'ਜਉ ਦੇਖਉ ਤਉ ਸਗਲ ਮੋਹਿ ਮੋਹੀਅਉ...' ਵਾਲੀ ਸਥਿਤੀ ਬਣੀ ਹੋਈ ਹੈ। ਪਰ ਜਿਹੜੇ ਜੀਵ ਸਤਿਗੁਰੂ ਦਾ ਉਪਦੇਸ਼ ਲੈ ਕੇ ਨਾਮ

ਸਿਮਰ ਕੇ ਪ੍ਰਭੂ ਦੇ ਚਰਨਾਂ ਨਾਲ ਜੁੜ ਜਾਂਦੇ ਹਨ, ਉਹ ਵਡਭਾਗੀ ਹਨ। ਹਾਂ, ਮਾਇਆ ਮੋਹ ਦੀ ਨੀਂਦ ਵਿਚੋਂ ਜਾਗ੍ਰਤੀ ਆਉਣੀ ਭੀ ਗੁਰੂ ਦੀ ਰਹਿਮਤ ਹੈ।

**੧ਓੰ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੬ ਮਹਲਾ ੫ ॥ ਜੋ ਤੁਧੁ ਭਾਵੈ ਸੋ ਪਰਵਾਨਾ, ਸੂਖੁ ਸਹਜੁ ਮਨਿ ਸੋਈ ॥ ਕਰਣ ਕਾਰਣ ਸਮਰਥ ਅਪਾਰਾ, ਅਵਰੁ ਨਾਹੀ ਰੇ ਕੋਈ ॥੧॥ ਤੇਰੇ ਜਨ, ਰਸਕਿ ਰਸਕਿ ਗੁਣ ਗਾਵਹਿ ॥ ਮਸਲਤਿ ਮਤਾ ਸਿਆਣਪ ਜਨ ਕੀ, ਜੋ ਤੂੰ ਕਰਹਿ ਕਰਾਵਹਿ ॥੧॥ਰਹਾਉ॥ ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ, ਸਾਧ ਸੰਗਿ ਰਸੁ ਪਾਇਆ ॥ ਤ੍ਰਿਪਤਿ ਅਘਾਇ ਸੇਈ ਜਨ ਪੂਰੇ, ਸੁਖ ਨਿਧਾਨੁ ਹਰਿ ਗਾਇਆ ॥੨॥ ਜਾ ਕਉ ਟੇਕ ਤੁਮਾਰੀ ਸੁਆਮੀ, ਤਾ ਕਉ ਨਾਹੀ ਚਿੰਤਾ ॥ ਜਾ ਕਉ ਦਇਆ ਤੁਮਾਰੀ ਹੋਈ, ਸੇ ਸਾਹ ਭਲੇ ਭਗਵੰਤਾ ॥੩॥ ਭਰਮ ਮੋਹ ਧ੍ਰੋਹ ਸਭ ਨਿਕਸੇ, ਜਬ ਕਾ ਦਰਸਨੁ ਪਾਇਆ ॥ ਵਰਤਣਿ ਨਾਮੁ ਨਾਨਕ ਸਚੁ ਕੀਨਾ, ਹਰਿਨਾਮੇ ਰੰਗਿ ਸਮਾਇਆ ॥੪॥੧॥੪੦॥**

ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿੰ, ਕਰਹਿੰ, ਕਰਾਵਹਿੰ ।

**ਨੋਟ-** ਇਥੇ 'ਸਾਹ' ਦਾ ਉਚਾਰਨ 'ਸ਼ਾਹ' ਕਰਨਾ ਹੈ।

**ਪਦ ਅਰਥ:** ਪਰਵਾਨਾ=ਪਰਵਾਨ, ਚੰਗਾ ਲਗਦਾ ਹੈ। ਰਸਕਿ ਰਸਕਿ=ਰਸ ਰਸ ਕੇ, ਸੁਆਦ ਨਾਲ। ਮਸਲਤਿ=ਸਲਾਹ ਮਸ਼ਵਰਾ। ਮਤਾ=ਫੈਸਲਾ। ਕਰਹਿ ਕਰਾਵਹਿ=ਕਰਦਾ ਕਰਾਉਂਦਾ ਹੈਂ। ਅਘਾਇ=ਰੱਜ ਕੇ। ਸੁਖ ਨਿਧਾਨੁ=ਸੁਖਾਂ ਦਾ ਖਜ਼ਾਨਾ, ਵਾਹਿਗੁਰੂ। ਸਾਹ=ਸ਼ਾਹ, ਧਨੀ। ਭਗਵੰਤਾ=ਭਾਗਾਂ ਵਾਲੇ। ਧ੍ਰੋਹ=ਧੋਖਾ, ਠੱਗੀ। ਨਿਕਸੇ=ਨਿਕਲ ਗਏ। ਵਰਤਣਿ=ਵਿਹਾਰ ਚਲਾਉਣ ਲਈ ਖਰਚ ਕਰਨ ਵਾਲੀ ਰਕਮ ਜਾਂ ਵਸਤੂ। ਰੰਗਿ=ਪ੍ਰੇਮ ਵਿਚ।

**ਅਰਥ:** (ਹੇ ਸੁਆਮੀ!) ਜੋ ਤੈਨੂੰ ਭਾਉਂਦਾ ਹੈ ਉਹੀ (ਤੇਰੇ ਸੇਵਕਾਂ ਨੂੰ) ਚੰਗਾ ਲਗਦਾ ਹੈ (ਅਤੇ ਉਨ੍ਹਾਂ ਦੇ) ਮਨ ਵਿਚ (ਇਹੋ ਹੀ ਆਤਮਿਕ) ਸਹਜ ਸੁਖ (ਪਰਵੇਸ਼) ਹੁੰਦਾ ਹੈ। (ਉਹ ਇਹੀ ਆਖਦੇ ਹਨ ਕਿ ) ਹੇ ਕਰਣ ਕਰਾਉਣ ਦੀ (ਸਾਰੀ) ਸ਼ਕਤੀ ਰੱਖਣ ਵਾਲੇ ਬੇਅੰਤ (ਪ੍ਰਭੂ! ਤੇਰੇ ਤੋਂ ਬਿਨਾਂ) ਹੋਰ ਕੋਈ (ਹਸਤੀ ਭੀ ਸਰਬ ਸ਼ਕਤੀਮਾਨ) ਨਹੀਂ ਹੈ।੧।

(ਹੇ ਪ੍ਰਭੂ! ਤੇਰੇ) ਸੇਵਕ ਰਸ ਰਸ ਕੇ (ਸੁਆਦ ਨਾਲ ਤੇਰੇ) ਗੀਤ ਗਾਉਂਦੇ ਹਨ। (ਤੇਰੇ ਸੇਵਕਾਂ ਦੀ) ਸਲਾਹ ਸਿਆਣਪ ਅਤੇ ਫੈਸਲਾ (ਉਹੋ ਕੁਝ ਹੈ ਜੋ) ਤੂੰ (ਆਪ) ਕਰਦਾ ਹੈਂ (ਅਤੇ ਉਨ੍ਹਾਂ ਪਾਸੋਂ) ਕਰਾਉਂਦਾ ਹੈਂ।੧।ਰਹਾਉ।

ਹੇ ਪਿਆਰੇ! (ਜੋ) ਤੁਹਾਡਾ ਅੰਮ੍ਰਿਤ ਨਾਮ ਹੈ (ਉਸਦਾ) ਰਸ (ਤੇਰੇ ਸੇਵਕਾਂ ਨੇ) ਸਾਧ ਸੰਗਤ ਵਿਚ (ਬੈਠ ਕੇ) ਪ੍ਰਾਪਤ ਕੀਤਾ ਹੈ। (ਜਿਨ੍ਹਾਂ ਸੇਵਕਾਂ ਨੇ) ਸੁੱਖਾਂ ਦੇ ਖਜ਼ਾਨੇ ਹਰੀ ਦਾ ਕੀਰਤਨ ਕੀਤਾ, ਉਹ ਪੂਰੇ ਸੇਵਕ (ਪੂਰਨ ਤੌਰ ਤੇ) ਰੱਜ ਗਏ।੨।

ਹੇ ਸੁਆਮੀ! ਜਿਨ੍ਹਾਂ (ਸੇਵਕਾਂ) ਨੂੰ ਤੇਰੀ ਟੇਕ (ਮਿਲ ਗਈ) ਉਨ੍ਹਾਂ ਨੂੰ (ਕਿਸੇ ਪ੍ਰਕਾਰ ਦੀ)ਚਿੰਤਾ ਨਹੀਂ ਰਹੀ। ਜਿਨ੍ਹਾਂ ਉਤੇ ਤੁਹਾਡੀ ਮਿਹਰ ਹੋ ਗਈ ਉਹ ਭਾਗਾਂ ਵਾਲੇ ਚੰਗੇ ਸ਼ਾਹ (ਬਣ ਗਏ)।੩।

(ਤੇਰੇ ਸੇਵਕਾਂ ਨੇ) ਜਦ ਦਾ (ਤੇਰਾ) ਦਰਸ਼ਨ ਪਾਇਆ ਹੈ (ਉਨ੍ਹਾਂ ਦੇ) ਭਰਮ, ਮੋਹ ਤੇ ਛਲ ਆਦਿ ਸਭ (ਅਉਗਣ ਸਰੀਰ ਵਿਚੋਂ) ਨਿਕਲ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਨੇ) ਸੱਚੇ ਨਾਮ ਨੂੰ ਹੀ (ਆਪਣਾ ਜੀਵਨ) ਵਿਹਾਰ ਕਰਨ ਲਈ ਆਧਾਰ ਬਣਾਇਆ, (ਜਿਸ ਦੇ ਫਲ ਸਰੂਪ ਉਨ੍ਹਾਂ ਦਾ ਮਨ) ਹਰੀ ਦੇ ਨਾਮ ਅਤੇ ਪ੍ਰੇਮ ਵਿਚ ਸਮਾਇਆ (ਲੀਨ ਹੋ ਗਿਆ ਹੈ)।੪।੧।੪੦।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਗੁਣ ਗਾਉਣ ਵਾਲਾ ਰਸੀਆ ਸੇਵਕ ਆਪਣੀ ਮਨ ਮਰਜ਼ੀ ਅਤੇ ਸਿਆਣਪ ਛੱਡ ਕੇ ਪ੍ਰਭੂ ਦੇ ਭਾਣੇ ਵਿਚ ਸਦਾ ਅਨੰਦ ਮਾਣਦਾ ਹੈ। ਉਸ ਦੇ ਜੀਵਨ ਦਾ ਕਿੱਤਾ (ਬਿਉਹਾਰ) ਸਦਾ ਨਾਮ ਜਪਣਾ ਅਤੇ ਉਸ ਦੇ ਪ੍ਰੇਮ ਵਿਚ ਸਮਾਏ ਰਹਿਣਾ ਹੈ। ਗੁਰਮਤਿ ਵਿਚ ਮਨ ਦੀ ਤ੍ਰਿਪਤੀ ਦਾ ਇਹੋ ਹੀ ਸਿਧਾਂਤ ਹੈ।

ਨੋਟ- ਕਈ ਟੀਕਾਕਾਰਾਂ ਨੇ ਇਸ ਸ਼ਬਦ ਦੀ ਪਹਿਲੀ ਪੰਕਤੀ ਦੇ ਅਰਥ ਉਤਮ ਪੁਰਖ ਵਿਚ ਕੀਤੇ ਹਨ, ਪਰ ਵਿਚਾਰ ਕੀਤਿਆਂ ਇਹ ਸਾਰਾ ਸ਼ਬਦ ਹੀ ਅਨ ਪੁਰਖ ਦਾ ਸੂਚਕ ਪ੍ਰਤੀਤ ਹੁੰਦਾ ਹੈ।

**ਆਸਾ ਮਹਲਾ ੫ ॥ ਜਨਮ ਜਨਮ ਕੀ ਮਲੁ ਧੋਵੈ ਪਰਾਈ, ਆਪਣਾ ਕੀਤਾ ਪਾਵੈ ॥ ਈਹਾ ਸੁਖੁ ਨਹੀ ਦਰਗਹ ਢੋਈ, ਜਮਪੁਰਿ ਜਾਇ ਪਚਾਵੈ ॥੧॥ ਨਿੰਦਕਿ, ਅਹਿਲਾ ਜਨਮੁ ਗਵਾਇਆ ॥ ਪਹੂਚਿ ਨ ਸਾਕੈ ਕਾਹੂ ਬਾਤੈ, ਆਗੈ ਠਉਰ ਨ ਪਾਇਆ ॥੧॥ਰਹਾਉ॥ ਕਿਰਤੁ ਪਇਆ ਨਿੰਦਕ ਬਪੁਰੇ ਕਾ, ਕਿਆ ਓਹੁ ਕਰੈ ਬਿਚਾਰਾ ॥ ਤਹਾ ਬਿਗੂਤਾ ਜਹ ਕੋਇ ਨ ਰਾਖੈ, ਓਹੁ ਕਿਸੁ ਪਹਿ ਕਰੇ ਪੁਕਾਰਾ ॥੨॥ ਨਿੰਦਕ ਕੀ ਗਤਿ ਕਤਹੂੰ ਨਾਹੀ, ਖਸਮੈ ਏਵੈ ਭਾਣਾ ॥ ਜੋ ਜੋ ਨਿੰਦ ਕਰੇ ਸੰਤਨ ਕੀ, ਤਿਉ ਸੰਤਨ ਸੁਖੁ ਮਾਨਾ ॥੩॥ ਸੰਤਾ ਟੇਕ ਤੁਮਾਰੀ ਸੁਆਮੀ, ਤੂੰ ਸੰਤਨ ਕਾ ਸਹਾਈ ॥ ਕਹੁ ਨਾਨਕ ਸੰਤ ਹਰਿ ਰਾਖੇ, ਨਿੰਦਕ ਦੀਏ ਰੁੜਾਈ ॥੪॥੨॥੪੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਈਹਾਂ, ਤਹਾਂ, ਜਾਂ, ਨਾਹੀਂ, ਸੰਤਾਂ।

**ਪਦ ਅਰਥ:** ਮਲੁ=ਮੈਲ। ਈਹਾ=ਇਥੇ (ਇਸ ਲੋਕ ਵਿਚ)। ਜਮਪੁਰਿ=ਜਮ ਦੀ ਪੁਰੀ ਵਿਚ। ਪਚਾਵੈ=ਸੜਦਾ ਹੈ, ਭਾਵ ਦੁਖੀ ਹੁੰਦਾ ਹੈ। ਨਿੰਦਕਿ=ਨਿੰਦਕ ਨੇ। ਅਹਿਲਾ=ਕੀਮਤੀ, ਸੁੰਦਰ। ਆਗੈ=ਅੱਗੇ (ਭਾਵ ਪਰਲੋਕ ਵਿਚ)। ਠਉਰ=ਟਿਕਾਣਾ। ਕਿਰਤੁ=ਪਿਛਲੇ ਜਨਮ ਦੇ ਸੰਸਕਾਰਾਂ ਦਾ ਸੰਗ੍ਰਹਿ। ਬਪੁਰੇ ਕਾ=ਵਿਚਾਰੇ ਦਾ। ਬਿਗੂਤਾ=ਖਜਲ ਖ਼ੁਆਰ ਹੁੰਦਾ ਹੈ। ਜੋ ਜੋ=ਜਿਉਂ ਜਿਉਂ। ਗਤਿ=ਗਤੀ, ਮੁਕਤੀ। ਦੀਏ ਰੁੜਾਈ=ਰੋੜ੍ਹ ਦਿੱਤੇ।

**ਅਰਥ:** (ਹੇ ਭਾਈ! ਨਿੰਦਕ) ਦੂਜਿਆਂ ਦੇ ਜਨਮਾਂ ਜਨਮਾਂ ਦੇ (ਪਾਪਾਂ ਦੀ) ਮੈਲ ਧੋਂਦਾ ਅਤੇ ਆਪਣੇ ਕੀਤੇ (ਕਰਮ ਦਾ ਫਲ) ਭੋਗਦਾ ਹੈ। (ਉਸ ਨੂੰ) ਨਾ ਇਸ ਲੋਕ ਵਿਚ ਸੁਖ ਮਿਲਦਾ ਹੈ, ਨਾ (ਪ੍ਰਭੂ ਦੀ) ਦਰਗਾਹ ਵਿਚ ਢੋਈ ਮਿਲਦੀ ਹੈ। ਉਹ ਜਮਪੁਰੀ ਵਿਚ ਜਾ ਕੇ ਸੜਦਾ ਹੈ (ਭਾਵ ਦੁਖ ਪਾਉਂਦਾ ਰਹਿੰਦਾ ਹੈ)।੧।

(ਹੇ ਭਾਈ!) ਨਿੰਦਕ ਨੇ (ਆਪਣਾ) ਜਨਮ ਨਿਸਫਲ ਗਵਾ ਲਿਆ ਹੈ (ਕਿਉਂਕਿ) ਉਹ ਕਿਸੇ ਵੀ ਗਲਬਾਤ ਨਾਲ (ਰੱਬੀ ਦਰਗਾਹ ਵਿਚ) ਨਹੀਂ ਪਹੁੰਚ ਸਕਦਾ (ਅਤੇ) ਨਾ ਹੀ ਅਗੇ ਜਾ ਕੇ (ਉਸ ਨੂੰ ਕੋਈ) ਟਿਕਾਣਾ ਮਿਲਦਾ ਹੈ।੧।ਰਹਾਉ।

(ਹੇ ਭਾਈ!) ਨਿੰਦਕ ਵਿਚਾਰੇ ਦੇ ਪਿਛਲੇ ਜਨਮਾਂ ਦਾ ਸੰਸਕਾਰ (ਇਹੋ ਜਿਹਾ) ਪਿਆ ਹੋਇਆ ਹੈ (ਭਾਵ ਪਰਾਈ ਨਿੰਦਾ ਤੋਂ ਹੱਟਣਾ ਉਸ ਦੇ ਵਸ ਦੀ ਗੱਲ ਨਹੀਂ) ਇਸ ਲਈ ਉਹ ਵਿਚਾਰਾ ਕੀ ਕਰ ਸਕਦਾ ਹੈ? (ਨਿੰਦਕ) ਉਸ ਥਾਂ ਤੇ ਖਜਲ ਖ਼ੁਆਰ ਹੁੰਦਾ ਹੈ ਜਿਥੇ (ਉਸ ਨੂੰ) ਕੋਈ ਨਹੀਂ ਬਚਾਅ ਸਕਦਾ (ਅਤੇ ਉਸ ਸਮੇਂ) ਉਹ ਕਿਸ ਪਾਸ (ਜਾ ਕੇ) ਪੁਕਾਰ ਕਰੇ (ਆਪਣਾ ਦੁਖ ਦਸੇ? ਭਾਵ ਉਸ ਦਾ ਦੁੱਖ ਕੋਈ ਨਹੀਂ ਸੁਣਦਾ)।੨।

(ਹੇ ਭਾਈ!) ਨਿੰਦਕ ਦੀ ਗਤੀ ਕਿਤੇ ਵੀ ਨਹੀਂ ਹੁੰਦੀ, ਮਾਲਕ ਨੂੰ ਇਸੇ ਤਰ੍ਹਾਂ ਹੀ ਭਾਉਂਦਾ ਹੈ। ਜਿਉਂ ਜਿਉਂ (ਕੋਈ ਮਨੁੱਖ) ਸੰਤਾਂ ਦੀ ਨਿੰਦਾ ਕਰਦਾ ਹੈ ਤਿਉਂ ਤਿਉਂ ਸੰਤ ਜਨ ਸੁਖ ਮੰਨਦੇ ਹਨ।੩।

ਹੇ ਮਾਲਕ! (ਤੇਰਿਆਂ ਸੰਤਾਂ ਨੂੰ ਤੇਰੀ) ਟੇਕ ਹੈ, (ਕਿਉਂਕਿ) ਤੂੰ (ਆਪਣੇ) ਸੰਤਾਂ ਦਾ ਸਦਾ ਸਹਾਈ (ਬਣਿਆ ਰਹਿੰਦਾ ਹੈਂ)। ਨਾਨਕ (ਤੂੰ) ਆਖ ਕਿ ਹਰੀ ਨੇ (ਆਪਣੇ) ਸੰਤ ਰੱਖ ਲਏ ਹਨ (ਅਤੇ) ਨਿੰਦਕ (ਨਿੰਦਾ ਦੇ ਹੜ੍ਹ ਵਿੱਚ) ਰੋੜ੍ਹ ਦਿੱਤੇ।੪।੨।੪੧।

## ਸਾਰੰਸ਼ ਅਤੇ ਸਿਧਾਂਤ

ਪਰਾਈ ਨਿੰਦਾ ਕਰਨ ਵਾਲਾ ਸਾਕਤ ਪੁਰਸ਼ ਨਿੰਦਾ ਦੇ ਅਉਗਣਾ ਕਰਕੇ ਆਪਣਾ ਅਮੋਲਕ ਜਨਮ ਬਰਬਾਦ ਕਰ ਲੈਂਦਾ ਹੈ। ਉਹ ਇਧਰ ਉਧਰ ਦੀਆਂ ਗੱਲਾਂ ਮਾਰਦਾ ਹੈ ਪਰ ਨਿਰੀਆਂ ਗੱਲਾਂ ਨਾਲ ਮੁਕਤੀ ਨਹੀਂ ਮਿਲਦੀ। ਸੰਤ ਪੁਰਸ਼ ਆਪਣੀ ਨਿੰਦਾ ਸੁਣ ਕੇ ਪ੍ਰਸੰਨ ਹੁੰਦੇ ਹਨ। ਉਹ ਆਪਣੇ ਗਿਰੀਵਾਨ ਵਿੱਚ ਝਾਤੀ ਮਾਰ ਕੇ ਆਪਣੇ ਅਵਗੁਣਾਂ ਨੂੰ ਕੱਢਣ ਦਾ ਉਪਰਾਲਾ ਕਰਦੇ ਹਨ।

ਸਿਧਾਂਤ ਇਹ ਹੈ ਕਿ ਨਿੰਦਕ ਦਾ ਧੁਰ ਤੋਂ ਕਿਰਤੁ ਹੀ ਇਹੋ ਜਿਹਾ ਲਿਖਿਆ ਹੋਇਆ ਹੈ, ਜਿਸ ਕਰਕੇ ਉਹ ਦੁਖ ਦਾ ਭਾਗੀ ਬਣਦਾ ਹੈ।

ਆਸਾ ਮਹਲਾ ੫ ॥ ਬਾਹਰੁ ਧੋਇ ਅੰਤਰੁ ਮਨੁ ਮੈਲਾ, ਦੁਇ ਠਉਰ ਅਪੁਨੇ ਖੋਏ ॥ ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ, ਆਗੈ ਮੁਸਿ ਮੁਸਿ ਰੋਏ ॥੧॥ ਗੋਵਿੰਦ ਭਜਨ ਕੀ ਮਤਿ ਹੈ ਹੋਰਾ ॥ ਵਰਮੀ ਮਾਰੀ ਸਾਪੁ ਨ ਮਰਈ, ਨਾਮੁ ਨ ਸੁਨਈ ਡੋਰਾ ॥੧॥ਰਹਾਉ॥ ਮਾਇਆ ਕੀ ਕਿਰਤਿ ਛੋਡਿ ਗਵਾਈ, ਭਗਤੀ ਸਾਰ ਨ ਜਾਨੈ ॥ ਬੇਦ ਸਾਸਤ੍ਰ ਕਉ ਤਰਕਨਿ ਲਾਗਾ, ਤਤੁ ਜੋਗੁ ਨ ਪਛਾਨੈ ॥੨॥ ਉਘਰਿ ਗਇਆ ਜੈਸਾ ਖੋਟਾ ਢਬੂਆ, ਨਦਰਿ ਸਰਾਫਾ ਆਇਆ ॥ ਅੰਤਰਜਾਮੀ ਸਭੁ ਕਿਛੁ ਜਾਨੈ, ਉਸ ਤੇ ਕਹਾ ਛਪਾਇਆ ॥੩॥ ਕੂੜਿ ਕਪਟਿ ਬੰਚਿ ਨਿੰਮੁਨੀਆਦਾ, ਬਿਨਸਿ ਗਇਆ ਤਤਕਾਲੇ ॥ ਸਤਿ ਸਤਿ ਸਤਿ ਨਾਨਕਿ ਕਹਿਆ, ਅਪਨੈ ਹਿਰਦੈ ਦੇਖੁ ਸਮਾਲੇ ॥੪॥੩॥੪੨॥

ਉਚਾਰਨ ਸੇਧ

**ਬਿੰਦੀ ਸਹਿਤ:** ਸਰਾਫਾਂ, ਕਹਾਂ।

**ਪਦ ਅਰਥ:** ਬਾਹਰੁ=ਬਾਹਰਲਾ (ਭਾਵ ਸਰੀਰ)। ਅੰਤਰੁ=ਅੰਦਰਲਾ। ਦੁਇ ਠਉਰ=ਦੋਵੇਂ ਥਾਂ, ਲੋਕ ਪਰਲੋਕ। ਖੋਏ=ਗਵਾ ਲਏ। ਵਿਆਪਿਆ=ਉਲਝਿਆ, ਫਸਿਆ। ਆਗੈ=ਪਰਲੋਕ ਵਿਚ। ਡੋਰਾ=ਬੋਲਾ। ਮੁਸਿ ਮੁਸਿ=ਡਸਕੋਰੇ ਲੈ ਲੈ ਕੇ। ਹੋਰਾ=ਹੋਰ ਕਿਸਮ ਦੀ। ਵਰਮੀ=ਖੁਡ। ਮਾਰੀ=ਮਾਰ ਕੇ, ਬੰਦ ਕਰਕੇ। ਤਰਕਨਿ ਲਾਗਾ=ਉਟੰਕਣ, (ਹੁਜਤਾਂ) ਛਾਂਟਣ ਲੱਗ ਪਿਆ। ਉਘਰਿ ਗਇਆ=ਪ੍ਰਗਟ ਹੋ ਗਿਆ। ਢਬੂਆ=ਚਾਂਦੀ ਦਾ ਖੋਟਾ ਸਿੱਕਾ ਜੋ ਰੁਪਏ ਵਰਗਾ ਹੁੰਦਾ ਹੈ। ਬੰਚਿ=ਠੱਗੀ ਕਰਕੇ। ਨਿੰਮੁਨੀਆਦਾ=ਬੁਨਿਆਦ ਤੋਂ ਬਿਨਾਂ ਜਿਸ ਦੀ ਮੁਨਿਆਦ(ਨੀਂਹ)ਨਾ ਹੋਵੇ। ਤਤਕਾਲ=ਫੋਰਨ, ਤੁਰੰਤ ਹੀ।

**ਅਰਥ:** (ਜਿਸ ਮਨੁੱਖ ਨੇ) ਬਾਹਰਲਾ (ਸਰੀਰ) ਧੋ ਕੇ ਅੰਦਰਲਾ ਮਨ (ਪਾਪਾਂ ਵਿਕਾਰਾਂ ਨਾਲ) ਮੈਲਾ (ਰੱਖਿਆ, ਉਸ ਨੇ) ਆਪਣੇ ਦੋਵੇਂ ਥਾਂ (ਭਾਵ ਲੋਕ ਤੇ ਪਰਲੋਕ) ਗਵਾ ਲਏ। ਇਸ ਲੋਕ ਵਿਚ (ਉਹ) ਕਾਮ, ਕ੍ਰੋਧ ਅਤੇ ਮੋਹ (ਆਦਿ ਵਾਸ਼ਨਾਵਾਂ) ਵਿੱਚ ਫਸਿਆ ਰਿਹਾ, ਅੱਗੇ (ਪਰਲੋਕ ਵਿਚ ਉਹ) ਡਸਕੋਰੇ ਲੈ ਲੈ ਕੇ ਰੋਵੇਗਾ।੧।

(ਹੇ ਭਾਈ!) ਗੋਵਿੰਦ ਦੇ ਸਿਮਰਨ ਦੀ ਮਤਿ ਹੋਰ (ਕਿਸਮ ਦੀ ਹੁੰਦੀ) ਹੈ। (ਜਿਵੇਂ) ਖੁਡ ਮਾਰਨ ਨਾਲ ਸੱਪ (ਕਦੇ) ਨਹੀਂ ਮਰਦਾ (ਤਿਵੇਂ) ਡੋਰਾ (ਮਨੁੱਖ) ਨਾਮ (ਕਦੇ) ਨਹੀਂ ਸੁਣਦਾ (ਇਸ ਤਰ੍ਹਾਂ ਬਾਹਰਮੁਖੀ ਕਰਮਕਾਂਡਾਂ ਨਾਲ ਮਨ ਵਸ ਵਿਚ ਨਹੀਂ ਆਉਂਦਾ, ਜਦੋਂ ਤੱਕ ਜੀਵ ਭਗਤੀ ਨਹੀਂ ਕਰਦਾ ਰੋਂਦਾ ਹੀ ਰਹਿੰਦਾ ਹੈ)।੧।ਰਹਾਉ।

(ਜਿਸ ਮਨੁੱਖ ਨੇ) ਮਾਇਆ ਦੀ ਕਿਰਤ (ਭਾਵ ਸੰਸਾਰੀਆਂ ਵਾਲੀ ਰਹਿਣੀ, ਉਪਜੀਵਕਾ) ਛੋੜ ਕੇ ਗੁਆ ਦਿੱਤੀ ਹੈ (ਉਹ) ਭਗਤੀ ਦੀ ਕਦਰ (ਭੀ) ਨਹੀਂ ਜਾਣਦਾ। (ਉਹ) ਵੇਦ, ਸ਼ਾਸਤਰ (ਆਦਿ

ਧਾਰਮਿਕ ਗ੍ਰੰਥਾਂ ਤੇ) ਉਟੰਕਣ ਕਰਨ ਲੱਗ ਪਿਆ (ਪ੍ਰਭੂ ਦੇ) ਤੱਤ ਮਿਲਾਪ ਨੂੰ ਪਛਾਣਦਾ ਹੀ ਨਹੀਂ (ਭਾਵ ਉਸ ਨੂੰ ਅਮਲੀ ਮਿਲਾਪ ਦੀ ਸੋਝੀ ਹੀ ਨਹੀਂ)।੨।

ਜਿਵੇਂ ਖੋਟਾ ਰੁਪਇਆ ਸਰਾਫਾਂ ਦੀ ਨਜ਼ਰੀਂ ਪਿਆ ਤਾਂ (ਉਸ ਦਾ ਖੋਟਾ ਪਨ) ਉਘੜ (ਭਾਵ ਪ੍ਰਗਟ ਹੋ ਗਿਆ ਹੈ, ਇਸੇ ਤਰ੍ਹਾਂ ਉਹ) ਅੰਤਰਜਾਮੀ (ਪ੍ਰਭੂ ਜੋ) ਸਭ ਕੁਝ ਜਾਣਦਾ ਹੈ (ਉਸ ਤੋਂ) ਕੀ ਛੁਪਾਇਆ ਜਾ ਸਕਦਾ ਹੈ? (ਭਾਵ ਕੁਝ ਵੀ ਨਹੀਂ ਛੁਪਾਇਆ ਜਾ ਸਕਦਾ)।੩।

ਨਾਨਕ (ਗੁਰੂ ਜੀ) ਨੇ ਸੱਚ ਸੱਚ ਨਿਰੋਲ ਸੱਚ ਹੀ ਆਖਿਆ ਹੈ, ਬੇ-ਬੁਨਿਆਦਾ (ਮਨੁਖ) ਕੂੜ ਕਰਕੇ, ਕਪਟ ਕਰਕੇ ਅਤੇ ਠੱਗੀ ਕਰਕੇ ਤੁਰੰਤ ਨਾਸ ਹੋ ਗਿਆ। (ਹੇ ਭਾਈ! ਤੂੰ ਵੀ ਇਹ ਗੱਲ) ਆਪਣੇ ਹਿਰਦੇ ਵਿਚ ਯਾਦ ਕਰਕੇ ਵੇਖ (ਭਾਵ ਗੋਵਿੰਦ ਸਿਮਰਨ ਵਾਲੀ ਮਤਿ ਧਾਰਨ ਕਰ)।੪।੩।੪੨।

## ਸਾਰੰਸ਼ ਅਤੇ ਸਿਧਾਂਤ

ਆਪਣੀ ਉਪਜੀਵਕਾ ਦਾ ਉਦਮ ਛੱਡਣਾ ਭਗਤੀ ਨਹੀਂ ਹੁੰਦੀ। ਅਜਿਹਾ ਭਜਨ ਜਾਂ ਭਗਤੀ ਵਿਖਾਵੇ ਮਾਤਰ ਹੁੰਦੀ ਹੈ। ਜਦ ਤੱਕ ਮਨੁੱਖ ਦਾ ਹਿਰਦਾ ਸ਼ੁੱਧ ਨਹੀਂ ਹੁੰਦਾ, ਬਾਹਰਮੁਖੀ ਤੀਰਥਾਂ ਅਤੇ ਇਸ਼ਨਾਨਾਂ ਨਾਲ ਕੁਝ ਨਹੀਂ ਸਵਰਦਾ। ਗ੍ਰਹਿਸਤੀ ਜੀਵਨ ਛੱਡ ਕੇ ਜੋ ਮਨੁੱਖ ਨਿਰੋਲ ਵੇਦ ਤੇ ਸ਼ਾਸਤਰਾਂ ਦਾ ਪਾਠੀ ਬਣਦਾ ਹੈ, ਉਹ ਸਿਵਾਏ ਤਰਕਵਾਦ ਜਾਂ ਦਲੀਲਬਾਜ਼ ਬਣਨ ਦੇ ਹੋਰ ਕੁਝ ਨਹੀਂ ਸਿੱਖਦਾ। ਬਾਹਰੋਂ ਉਦਾਸੀਆਂ ਵਾਲਾ ਭੇਖ ਧਾਰਨ ਨਾਲ ਮਨ ਦੀ ਤ੍ਰਿਸ਼ਨਾ ਜਾਂ ਭੁੱਖ ਨਹੀਂ ਮਿੱਟਦੀ। ਅਜਿਹਾ ਮਨੁੱਖ ਜਦੋਂ ਸਤਿਵਾਦੀ ਜੀਵਨ ਵਾਲੇ ਮਨੁੱਖਾਂ ਦੀ ਮੰਡਲੀ ਵਿੱਚ ਬੈਠਦਾ ਹੈ, ਉਸਦਾ ਪਾਜ ਖੋਟੇ ਢਬੂਏ ਵਾਂਗੂੰ ਉਘੜ ਜਾਂਦਾ ਹੈ। ਅਸਲ ਵਿਚ ਕੂੜ, ਕਪਟ ਅਤੇ ਠੱਗੀ ਗੁਝੀ ਨਹੀਂ ਰਹਿੰਦੀ, ਤੁਰੰਤ ਹੀ ਨਾਸ਼ ਹੋ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਮਨ ਵਿਚ ਭਗਤੀ ਦੁਆਰਾ ਕਾਮ, ਕ੍ਰੋਧ ਅਤੇ ਅਹੰਕਾਰ ਆਦਿ ਵਿਕਾਰਾਂ ਨੂੰ ਕੱਢ ਕੇ ਮਨ ਨਿਰਮਲ ਹੁੰਦਾ ਹੈ। ਬਾਹਰਮੁਖੀ ਪੋਚਾ ਪਾਚੀ ਨਾਲ ਕੁਝ ਨਹੀਂ ਬਣਦਾ, ਅਸਲੀ ਜੀਵਨ ਇਹ ਹੈ ਕਿ ਮਨ ਪ੍ਰਭੂ ਦਾ ਨਾਮ ਸੁਣੇ। ਪਰ ਮਨੁੱਖ ਨਾਮ-ਸਿਮਰਨ ਵਲੋਂ ਕੋਰਾ ਅਤੇ ਡੋਰਾ ਹੀ ਬਣਿਆ ਰਹਿੰਦਾ ਹੈ। ਗੁਰਵਾਕ ਹਨ:-

**ਬੇਦ ਸਾਸਤ੍ਰ ਜਨ ਪੁਕਾਰਹਿ, ਸੁਨਹਿ ਨਾਹੀ ਡੋਰਾ ॥**
**ਨਿਪਟ ਬਾਜੀ ਹਾਰਿ ਬੈਠਾ ਪਛੁਤਾਇਓ ਮਨਿ ਭੋਰਾ ॥** [ਪੰਨਾ ੪੦੮

ਤਿੰਨ ਵਾਰੀ 'ਸਤਿ ਸਤਿ ਸਤਿ' ਸ਼ਬਦਾਂ ਦੀ ਵਰਤੋਂ ਅਲੰਕਾਰ ਰੂਪ ਵਿਚ ਦ੍ਰਿੜਤਾ ਦੀ ਪ੍ਰਤੀਕ ਹੈ। ਇਹ ਇਕੋ ਅਰਥ ਦੀ ਪੁਸ਼ਟੀ ਲਈ ਵਰਤਿਆ ਜਾਂਦਾ ਹੈ ਜੋ ਕਿ ਪੁਨਰੁਕਤਿ ਦੋਸ਼ ਤੋਂ ਰਹਿਤ ਹੁੰਦਾ ਹੈ।

**ਆਸਾ ਮਹਲਾ ੫ ॥ ਉਦਮੁ ਕਰਤ ਹੋਵੈ ਮਨੁ ਨਿਰਮਲੁ, ਨਾਚੈ ਆਪੁ ਨਿਵਾਰੇ ॥ ਪੰਚ ਜਨਾ ਲੇ ਵਸਗਤਿ ਰਾਖੈ, ਮਨ ਮਹਿ ਏਕੰਕਾਰੇ ॥੧॥ ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥ ਰਬਾਬੁ ਪਖਾਵਜ ਤਾਲ ਘੁੰਘਰੂ, ਅਨਹਦ ਸਬਦੁ**

ਵਜਾਵੈ॥੧॥ਰਹਾਉ॥ ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ॥ ਰਾਮਨਾਮ ਜਪੁ ਹਿਰਦੈ ਜਾਪੈ, ਮੁਖ ਤੇ ਸਗਲ ਸੁਨਾਵੈ॥੨॥ ਕਰ ਸੰਗਿ ਸਾਧੂ ਚਰਨ ਪਖਾਰੈ, ਸੰਤਿ ਧੂਰਿ ਤਨਿ ਲਾਵੈ॥ ਮਨੁ ਤਨੁ ਅਰਪਿ ਧਰੇ ਗੁਰ ਆਗੈ, ਸਤਿ ਪਦਾਰਥੁ ਪਾਵੈ॥੩॥ ਜੋ ਜੋ ਸੁਨੈ ਪੇਖੈ ਲਾਇ ਸਰਧਾ, ਤਾ ਕਾ ਜਨਮ ਮਰਨ ਦੂਖੁ ਭਾਗੈ॥ ਐਸੀ ਨਿਰਤਿ ਨਰਕ ਨਿਵਾਰੈ, ਨਾਨਕ ਗੁਰਮੁਖਿ ਜਾਗੈ ॥੪॥੪॥੪੩॥

**ਪਦ ਅਰਥ:** ਆਪੁ=ਆਪਾ-ਭਾਵ, ਅਹੰਕਾਰ। ਨਿਵਾਰੇ=ਦੂਰ ਕਰਕੇ। ਪੰਚ ਜਨਾ=ਕਾਮ ਕ੍ਰੋਧ ਆਦਿ ਪੰਜ ਜਨ। ਵਸਗਤਿ=ਕਾਬੂ ਵਿੱਚ। ਨਿਰਤਿ=ਨਾਚ। ਪਖਾਵਜ=ਜੋੜੀ, ਤਬਲਾ। ਤਾਲ=ਛੈਣੇ। ਅਨਹਦ ਸਬਦ=ਇਕ ਰਸ ਵੱਜਣ ਵਾਲਾ ਆਤਮਿਕ ਸ਼ਬਦ। ਪ੍ਰਥਮੇ=ਪਹਿਲੇ। ਪਰਬੋਧੈ=ਉਪਦੇਸ਼ ਦਿੰਦਾ ਹੈ, ਸਮਝਾਉਂਦਾ ਹੈ। ਅਵਰ=ਹੋਰਨਾਂ ਨੂੰ। ਰੀਝਾਵੈ=ਪ੍ਰਸੰਨ ਕਰਦਾ ਹੈ। ਕਰ ਸੰਗਿ=ਹੱਥਾਂ ਨਾਲ। ਤਨਿ=ਸਰੀਰ ਤੇ।

**ਅਰਥ:** (ਹੇ ਭਾਈ! ਜਿਹੜਾ ਮਨੁੱਖ ਨਾਮ ਜਪਣ ਦਾ) ਉਦਮ ਕਰਦਾ ਹੈ (ਉਸ ਦਾ) ਮਨ ਪਵਿੱਤਰ ਹੋ ਜਾਂਦਾ ਹੈ, (ਅਤੇ ਉਹ ਆਪਣਾ) ਅਹੰਕਾਰ ਦੂਰ ਕਰਕੇ ਨੱਚਦਾ ਹੈ। (ਉਹ) ਪੰਜਾਂ (ਕਾਮ, ਕ੍ਰੋਧ ਆਦਿਕ) ਨੂੰ (ਪਕੜ ਕੇ ਆਪਣੇ) ਵੱਸ ਵਿਚ ਰਖਦਾ ਹੈ (ਤੇ ਆਪਣੇ) ਮਨ ਵਿਚ ਏਕੰਕਾਰ (ਵਾਹਿਗੁਰੂ ਦਾ ਸਿਮਰਨ ਕਰਦਾ ਹੈ)।੧।

(ਹੇ ਭਾਈ!) ਤੇਰਾ ਦਾਸ (ਇਹੋ) ਨਾਚ ਕਰਦਾ ਹੈ। (ਜੋ ਸਦਾ ਤੇਰੇ) ਗੁਣ ਗਾਉਂਦਾ ਹੈ। (ਉਹ) ਰਬਾਬ, ਜੋੜੀ, ਛੈਣੇ, ਘੁੰਘਰੂਆਂ (ਦੀ ਥਾਂ ਤੇ) ਇਕ ਰਸ ਵੱਜਣ ਵਾਲਾ ਅਨਹਦ ਸ਼ਬਦ ਵਜਾਉਂਦਾ ਹੈ।੧।ਰਹਾਉ।

(ਅਜਿਹਾ ਪ੍ਰਭੂ ਦਾ ਭਗਤ) ਪਹਿਲਾਂ ਆਪਣੇ ਮਨ ਨੂੰ ਉਪਦੇਸ਼ ਦਿੰਦਾ ਹੈ (ਅਤੇ) ਮਗਰੋਂ ਹੋਰਨਾਂ ਨੂੰ ਰੀਝਾਉਂਦਾ (ਪ੍ਰਸੰਨ ਕਰਦਾ) ਹੈ। (ਪਹਿਲਾਂ ਉਹ ਰਾਮ ਨਾਮ ਦਾ ਜਾਪ) ਹਿਰਦੇ ਵਿਚ ਜਪਦਾ ਹੈ (ਤੇ) ਉਹ ਜਾਪ ਆਪਣੀ) ਰਬਾਬ ਦੁਆਰਾ (ਹੋਰ) ਸਾਰਿਆਂ ਨੂੰ ਸੁਣਾਉਂਦਾ ਹੈ।੨।

(ਪ੍ਰਭੂ ਦਾ ਭਗਤ ਆਪਣੇ) ਹੱਥਾਂ ਨਾਲ ਸਾਧੂ ਜਨਾਂ ਦੇ ਚਰਨ ਧੋਂਦਾ ਹੈ ਅਤੇ ਸੰਤ ਜਨਾਂ ਦੀ ਚਰਨ ਧੂੜੀ (ਆਪਣੇ) ਸਰੀਰ ਉਤੇ ਲਾਉਂਦਾ ਹੈ। (ਉਹ ਆਪਣਾ) ਮਨ ਅਤੇ ਤਨ ਭੇਟਾ ਕਰਕੇ ਗੁਰੂ ਦੇ ਅੱਗੇ ਧਰਦਾ ਹੈ ਅਤੇ (ਗੁਰੂ ਪਾਸੋਂ) ਸਤਿ ਪਦਾਰਥ (ਭਾਵ ਪ੍ਰਭੂ ਦਾ ਨਾਮ) ਪ੍ਰਾਪਤ ਕਰਦਾ ਹੈ।੩।

(ਇਸ ਭਗਤੀ ਨਾਦ ਨੂੰ) ਜਿਹੜਾ ਮਨੁੱਖ ਸ਼ਰਧਾ ਨਾਲ ਸੁਣਦਾ ਹੈ ਅਤੇ ਵੇਖਦਾ ਹੈ, ਉਸ ਦਾ ਜਨਮ ਮਰਨ ਦਾ ਦੁਖ ਦੂਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਐਸੀ ਨਿਰਤਕਾਰੀ (ਨਚਣ ਵਾਲੀ ਭਾਵਕਤਾ) ਨਰਕ ਦਾ (ਦੁਖ) ਦੂਰ ਕਰਦੀ ਹੈ (ਪਰ ਕੋਈ ਵਿਰਲਾ ਜਗਿਆਸੂ ਹੀ) ਗੁਰੂ ਦੁਆਰਾ (ਇਸ ਨਿਰਤਕਾਰੀ ਵਿਚ) ਜਾਗਦਾ ਹੈ।੪।੪।੪੩।

## ਸਾਰੰਸ਼ ਅਤੇ ਸਿਧਾਂਤ

ਧਰਮ ਗ੍ਰੰਥਾਂ ਵਿਚ ਭਗਤੀ ਦੇ ਨੌ ਅੰਗ ਮੰਨੇ ਗਏ ਹਨ ਜਿਸ ਵਿਚ ਨਿਰਤਕਾਰੀ ਭੀ ਸ਼ਾਮਲ ਹੈ। ਪਰ ਗੁਰਮਤਿ ਵਿਚ ਪ੍ਰੇਮਾ-ਭਗਤੀ ਨੂੰ ਅਪਨਾਇਆ ਗਿਆ ਹੈ ਜਿਸ ਵਿਚ 'ਨਿਰਤਕਾਰੀ' ਲਈ ਕੋਈ ਥਾਂ ਨਹੀਂ। ਸਗੋਂ ਇਹ ਸੇਧ ਦਿੱਤੀ ਹੈ 'ਨਾਚੈ ਆਪੁ ਨਿਵਾਰੈ'। ਆਪਣਾ ਅਹੰਕਾਰ ਦੂਰ ਕਰਨਾ ਹੀ ਅਰਥਾਤ ਨਿਮਰਤਾ ਦਾ ਧਾਰਨੀ ਬਣਨਾ ਹੀ ਅਸਲੀ ਨਾਚ ਹੈ। ਗੁਰਬਾਣੀ ਵਿੱਚ ਨਚਣ ਵਾਲੀ ਭਾਵਕਤਾ ਨੂੰ ਇਉਂ ਰੂਪਮਾਨ ਕੀਤਾ ਹੈ:- ''ਹਰਿ ਜਨ ਨਾਚਹੁ, ਹਰਿ ਹਰਿ ਧਿਆਇ ॥'' (ਪੰਨਾ ੩੬੮)। ਇਹ ਨਾਮ ਦੀ ਮਸਤੀ ਹੈ। ਨੱਚਣ-ਟੱਪਣ ਨਾਲ ਪ੍ਰੇਮਾ-ਭਗਤੀ ਨਹੀਂ ਹੁੰਦੀ:-

**ਨਚਿਐ ਟਪਿਐ ਭਗਤਿ ਨ ਹੋਇ ॥** [ਪੰਨਾ ੧੫੯

ਪਿਛਲੇ ਸ਼ਬਦ ਵਿਚ ਆਪਣੀ ਕਿਰਤ ਨੂੰ ਛੱਡ ਕੇ ਜੋ ਭਗਤੀ ਕਰਨੀ ਹੈ, ਉਸ ਨੂੰ ਬਾਹਰਮੁਖੀ ਵਿਖਾਵੇ ਦੀ ਭਗਤੀ ਦਰਸਾਇਆ ਸੀ। ਇਸ ਸ਼ਬਦ ਵਿਚ ਪ੍ਰਭੂ ਦੀ ਅਸਲੀ ਭਗਤੀ ਦੀ ਨਿਸ਼ਾਨੀ ਦੱਸੀ ਹੈ। 'ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥ ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ॥' (ਪੰਨਾ ੫੨੨) ਦੇ ਉਪਦੇਸ਼ ਤੇ ਚਲਦਾ ਹੈ। ਆਪਣੀ ਹੰਗਤਾ ਕਾਮ, ਕ੍ਰੋਧ ਆਦਿ ਵਿਸ਼ਿਆਂ ਤੇ ਕਾਬੂ ਪਾ ਕੇ ਮਨ ਵਿਚ ਸਤਿਨਾਮ ਵਾਹਿਗੁਰੂ ਜੀ ਦਾ ਸਿਮਰਨ ਕਰਦਾ ਹੈ। ਅਜਿਹੇ ਪ੍ਰਭੂ ਦੇ ਭਗਤ ਦੀ ਨਿਸ਼ਾਨੀ ਇਹ ਹੈ ਕਿ ਉਹ ਦੈਵੀ ਗੁਣ ਪਹਿਲਾਂ ਆਪਣੇ ਜੀਵਨ ਵਰਤੋਂ ਵਿਚ ਲਿਆਉਂਦਾ ਹੈ ਅਤੇ ਫਿਰ ਹੋਰਨਾਂ ਨੂੰ ਉਸ ਉਤੇ ਅਮਲ ਕਰਨ ਦਾ ਉਪਦੇਸ਼ ਦਿੰਦਾ ਹੈ।

**ਆਸਾ ਮਹਲਾ ੫ ॥ ਅਧਮ ਚੰਡਾਲੀ ਭਈ ਬ੍ਰਹਮਣੀ, ਸੂਦੀ ਤੇ ਸ੍ਰੇਸਟਾਈ ਰੇ ॥ ਪਾਤਾਲੀ ਆਕਾਸੀ ਸਖਨੀ, ਲਹਬਰ ਬੂਝੀ, ਖਾਈ ਰੇ ॥੧॥ ਘਰ ਕੀ ਬਿਲਾਈ ਅਵਰ ਸਿਖਾਈ, ਮੂਸਾ ਦੇਖਿ ਡਰਾਈ ਰੇ ॥ ਅਜ ਕੈ ਵਸਿ ਗੁਰਿ ਕੀਨੋ ਕੇਹਰਿ, ਕੂਕਰ ਤਿਨਹਿ ਲਗਾਈ ਰੇ ॥੧॥ਰਹਾਉ॥ ਬਾਝੁ ਥੂਨੀਆ ਛਪਰਾ ਥਾਮਿਆ, ਨੀਘਰਿਆ ਘਰੁ ਪਾਇਆ ਰੇ ॥ ਬਿਨੁ ਜੜੀਏ ਲੈ ਜੜਿਓ ਜੜਾਵਾ, ਥੇਵਾ ਅਚਰਜੁ ਲਾਇਆ ਰੇ ॥੨॥ ਦਾਦੀ ਦਾਦਿ ਨ ਪਹੁਚਨਹਾਰਾ, ਚੂਪੀ ਨਿਰਨਉ ਪਾਇਆ ਰੇ ॥ ਮਾਲਿ ਦੁਲੀਚੈ ਬੈਠੀ ਲੇ ਮਿਰਤਕੁ, ਨੈਨ ਦਿਖਾਲਨੁ ਧਾਇਆ ਰੇ ॥੩॥ ਸੋਈ ਅਜਾਣੁ ਕਹੈ ਮੈ ਜਾਨਾ, ਜਾਨਣਹਾਰੁ ਨ ਛਾਨਾ ਰੇ ॥ ਕਹੁ ਨਾਨਕ ਗੁਰਿ ਅਮਿਉ ਪੀਆਇਆ, ਰਸਕਿ ਰਸਕਿ ਬਿਗਸਾਨਾ ਰੇ ॥੪॥੫॥੪੪॥**

### ਉਚਾਰਨ ਸੇਧ

**ਬਿੰਦੀ ਸਹਿਤ:** ਪਾਤਾਲੀਂ, ਆਕਾਸੀਂ, ਥੂਨੀਆਂ।

**ਪਦ ਅਰਥ:** ਅਧਮ=ਅਤਿ ਨੀਚ। ਚੰਡਾਲੀ=ਚੰਡਾਲਣ। ਸੂਦੀ=ਸ਼ੂਦਰ ਦੀ। ਤੇ=ਤੋਂ। ਪਾਤਾਲੀ ਆਕਾਸੀ=ਪਾਤਾਲ ਤੋਂ ਲੈ ਕੇ ਆਕਾਸ਼ਾਂ ਤੱਕ। ਸਖਨੀ=ਖ਼ਾਲੀ। ਲਹਬਰ=ਲਹਬ, ਅੱਗ ਦਾ ਸ਼ੋਲਾ, ਅੱਗ ਦੀ ਲਾਟ। ਬੂਝੀ=ਬੁੱਝ ਗਈ। ਖਾਈ=ਖਾਧੀ ਗਈ, ਮੁੱਕ ਗਈ। ਬਿਲਾਈ=ਬਿੱਲੀ। ਅਵਰ ਸਿਖਾਈ=ਹੋਰ ਤਰ੍ਹਾਂ ਦੀ ਸਿਖਿਆ ਪਾ ਲਈ। ਮੂਸਾ=ਚੂਹਾ। ਡਰਾਈ=ਡਰਦੀ ਹੈ। ਅਜ=ਬੱਕਰੀ। ਕੇਹਰਿ=ਸ਼ੇਰ। ਕੂਕਰ= ਕੁੱਤਿਆਂ ਨੂੰ। ਤਿਨਹਿ=ਤਿਨਕੇ, ਘਾਹ। ਬਾਝੁ ਬੂਨੀਆ=ਥੰਮੀਆਂ ਤੋਂ ਬਿਨਾਂ। ਛਪਰਾ=ਛੱਪਰ। ਥਾਮਿਆ= ਥੰਮਿਆ। ਨੀਘਰਿਆ=ਨਿ-ਘਰਾ, ਨਿਥਾਵਾਂ। ਬਿਨੁ ਜੜੀਏ=ਜੜ੍ਹਨ ਵਾਲੇ (ਕਾਰੀਗਰ) ਤੋਂ ਬਿਨਾਂ। ਜੜਿਓ ਜੜਾਵਾ=ਜੜਾਵਾ ਚੜ੍ਹ ਦਿੱਤਾ। ਥੇਵਾ=ਨਗ। ਦਾਦੀ=ਫਰਿਆਦੀ, ਪੁਕਾਰ ਕਰਨ ਵਾਲਾ। ਦਾਦਿ= ਇਨਸਾਫ। ਚੂਪੀ=ਚੁਪ ਨਾਲ। ਨਿਰਨਉ=ਇਨਸਾਫ। ਮਾਲਿ=ਮੱਲ ਕੇ। ਦੁਲੀਚੈ=ਗ਼ਲੀਚੇ (ਕਲੀਨ) ਉਤੇ। ਮਿਰਤਕੁ=ਮੁਰਦਾ। ਨੈਨ ਦਿਖਾਲਨੁ=ਅੱਖਾਂ ਕੱਢ ਕੱਢ ਕੇ ਦਿਖਾਉਣੀਆਂ, ਭਾਵ ਡਰਾਉਣਾ। ਧਾਇਆ=ਦੂਰ ਹੋ ਗਿਆ ਹੈ। ਅਜਾਣੂ=ਮੂਰਖ। ਮੈ ਜਾਨਾ=ਮੈਂ ਜਾਣ ਲਿਆ। ਜਾਨਣਹਾਰੁ=ਜਾਨਣ ਵਾਲਾ। ਨ ਛਾਨਾ=ਲੁਕਿਆ ਹੋਇਆ ਨਹੀਂ ਰਹਿੰਦਾ। ਅਮਿਉ=(ਨਾਮ) ਅੰਮ੍ਰਿਤ। ਰਸਕਿ ਰਸਕਿ=ਰਸ ਲੈ ਲੈ ਕੇ। ਬਿਗਸਾਨਾ=ਖਿੜਿਆ ਰਹਿੰਦਾ ਹੈ।

**ਅਰਥ:** (ਹੇ ਭਾਈ!) ਅਤਿ ਨੀਚ ਚੰਡਾਲਣ (ਭਾਵ ਤਮੋ ਗੁਣੀ ਬ੍ਰਿਤੀ ਮਾਨੋ) ਬ੍ਰਾਹਮਣੀ ਬਣ ਗਈ ਹੈ (ਨਹੀਂ, ਸਗੋਂ) ਸ਼ੂਦਰਨੀ ਤੋਂ ਵੀ ਸ੍ਰੇਸ਼ਟ ਹੋ ਗਈ ਹੈ। (ਜਿਹੜੀ ਬ੍ਰਿਤੀ) ਪਾਤਾਲਾਂ ਤੋਂ ਆਕਾਸ਼ਾਂ ਤੱਕ ਦੇ (ਪਦਾਰਥ ਪਾ ਕੇ ਵੀ), ਸੱਖਣੀ (ਭਾਵ ਭੁੱਖੀ ਰਹਿੰਦੀ ਸੀ ਉਸਦੀ ਤ੍ਰਿਸ਼ਨਾ ਰੂਪੀ ਅੱਗ ਦੀ) ਲਾਟ ਬੁਝ ਗਈ ਹੈ (ਭਾਵ ਤ੍ਰਿਸ਼ਨਾ) ਖਾਧੀ ਗਈ ਹੈ (ਮੁੱਕ ਗਈ ਹੈ)।੧।

ਘਰ ਦੀ ਬਿੱਲੀ ਭਾਵ ਲੋਭੀ (ਬ੍ਰਿਤੀ ਨੇ) ਹੋਰ ਤਰ੍ਹਾਂ ਦੀ ਸਿਖਿਆ ਪ੍ਰਾਪਤ ਕਰ ਲਈ ਹੈ (ਪਹਿਲਾਂ ਜਿਹੜੀ ਪਦਾਰਥ ਨੂੰ ਪਕੜਨ ਲਈ ਦੌੜਦੀ ਸੀ, ਹੁਣ ਪਦਾਰਥ ਰੂਪ) ਚੂਹਾ ਵੇਖ ਕੇ ਡਰਦੀ ਹੈ (ਭਾਵ ਲੋਭ ਲਾਲਚ ਤੋਂ ਸੰਗਦੀ ਹੈ)। ਗੁਰੂ ਨੇ (ਕਿਰਪਾ ਕਰਕੇ ਹੰਕਾਰ ਰੂਪੀ) ਸ਼ੇਰ ਨੂੰ (ਨਿਮਰਤਾ ਰੂਪੀ) ਬੱਕਰੀ ਦੇ ਵਸ ਵਿਚ ਕਰ ਦਿੱਤਾ ਹੈ (ਅਤੇ) ਕੁੱਤਿਆਂ (ਭਾਵ ਤਮੋ ਗੁਣੀ ਇੰਦ੍ਰਿਆਂ ਨੂੰ ਮਾਸ ਦੀ ਥਾਂ) ਘਾਹ ਖਾਣ ਵਿਚ ਲਗਾ ਦਿੱਤਾ ਹੈ।੧।ਰਹਾਉ।

(ਹੇ ਭਾਈ! ਗੁਰੂ ਜੀ ਨੇ ਆਸਾ ਰੂਪੀ) ਥੰਮੀਆਂ ਤੋਂ ਬਿਨਾਂ (ਸਰੀਰ ਰੂਪੀ) ਛੱਪਰ ਨੂੰ ਥੰਮ ਲਿਆ ਹੈ (ਭਾਵ ਕਿਸੇ ਹੋਰ ਆਸਰੇ ਦੀ ਲੋੜ ਨਹੀਂ ਰਹੀ, ਵਾਹਿਗੁਰੂ ਜੀ ਦੇ ਭਰੋਸੇ ਤੇ ਖੜਾ ਹੈ ਅਤੇ) ਬੇ-ਘਰੇ (ਜੀਵ) ਨੇ (ਹੁਣ ਨਿਜ) ਘਰ (ਸਰੂਪ) ਨੂੰ ਪਾ ਲਿਆ ਹੈ। ਜੜ੍ਹਨ ਵਾਲੇ (ਕਾਰੀਗਰ ਗੁਰੂ ਨੇ) ਕੁਝ ਲਏ ਬਿਨਾਂ ਹੀ ਸ਼ੁਭ ਗੁਣਾਂ ਰੂਪੀ ਜੜਾਉ ਜੜ੍ਹ ਦਿੱਤਾ ਹੈ (ਅਤੇ ਉਸ ਵਿਚ) ਅਸਚਰਜ (ਰੂਪ ਵਾਲਾ) ਨਗ ਲਾ ਦਿੱਤਾ ਹੈ (ਭਾਵ ਸ੍ਵੈ-ਸਰੂਪ ਦੀ ਲਖਤਾ ਦਾ ਪ੍ਰਕਾਸ਼ ਕਰਾ ਦਿੱਤਾ ਹੈ)।੨।

(ਹੇ ਭਾਈ! ਜਿਹੜਾ ਮਨ ਹਰ ਵੇਲੇ) ਫਰਿਆਦੀ ਬਣਿਆ ਰਹਿੰਦਾ (ਸੀ ਜੋ ਕਦੇ ਵੀ) ਨਿਆਉਂ ਪ੍ਰਾਪਤ ਨਹੀਂ ਸੀ ਕਰ ਸਕਦਾ (ਹੁਣ) ਚੁੱਪ ਕਰਨ ਨਾਲ (ਭਾਵ ਸ਼ਾਂਤੀ ਵਿਚ ਰਹਿਣ ਕਰਕੇ ਉਸ ਨੇ) ਨਿਆਉਂ (ਇਨਸਾਫ) ਪਾ ਲਿਆ ਹੈ। (ਮਨ ਦਾ ਸੁਭਾਉ ਜਿਹੜਾ ਸਭ ਨੂੰ) ਅੱਖਾਂ ਕੱਢ ਕੱਢ ਕੇ

ਵਿਖਾਉਂਦਾ ਸੀ (ਭਾਵ ਕ੍ਰੋਧ ਨਾਲ ਘੂਰਦਾ ਸੀ ਉਹ ਮੁਕ ਗਿਆ ਹੈ ਅਤੇ) ਹਉਮੈ ਵਾਲੀ ਬ੍ਰਿਤੀ ਜਿਹੜੀ ਗ਼ਲੀਚਾ ਮਲ ਕੇ ਬੈਠੀ ਹੋਈ ਸੀ (ਹੁਣ) ਮੁਰਦਾ ਹੋ ਗਈ ਹੈ।੩।

(ਹੇ ਭਾਈ!) ਉਹ ਮਨੁੱਖ ਅਜਾਣ ਹੈ (ਜਿਹੜਾ ਇਹ ਆਖਦਾ ਹੈ ਕਿ ਮੈਂ ਆਤਮਿਕ ਭੇਦ ਸਭ ਕੁਝ) ਜਾਣ ਲਿਆ ਹੈ (ਭਾਵ ਜੋ ਗਿਆਨਵਾਨ ਸਭ ਕੁਝ ਜਾਣਦਾ ਹੋਵੇ ਉਹ) ਲੁਕਿਆ ਹੋਇਆ ਨਹੀਂ ਰਹਿ ਸਕਦਾ। ਨਾਨਕ (ਤੂੰ) ਆਖ ਕਿ (ਜਿਸ ਨੂੰ) ਗੁਰੂ ਨੇ (ਨਾਮ) ਅੰਮ੍ਰਿਤ ਪਿਲਾ ਦਿੱਤਾ ਹੈ (ਉਹ ਅੰਮ੍ਰਿਤ ਦਾ) ਰਸ ਲੈ ਲੈ ਕੇ ਖਿੜਿਆ ਰਹਿੰਦਾ ਹੈ।੪।੫।੪੪।

ਸਾਰੰਸ਼ ਅਤੇ ਸਿਧਾਂਤ

ਪੂਰੇ ਗੁਰੂ ਵਲੋਂ ਨਾਮ ਅੰਮ੍ਰਿਤ ਦੀ ਦਾਤਿ ਪ੍ਰਾਪਤ ਹੋਣ ਤੇ ਮਨੁੱਖੀ ਜੀਵਨ ਵਿਚ ਜੋ ਪਰਿਵਰਤਨ ਆਉਂਦਾ ਹੈ, ਉਸ ਦੀ ਵਿਆਖਿਆ ਇਸ ਸ਼ਬਦ ਵਿਚ ਬਹੁਤ ਸੁੰਦਰ ਢੰਗ ਨਾਲ ਕੀਤੀ ਗਈ ਹੈ। ਅਸਲ ਵਿਚ ਮਨੁੱਖੀ ਜੀਵਨ ਦੀ ਉਸਾਰੀ ਦਾ ਆਧਾਰ ਉਸ ਦੀ ਬ੍ਰਿਤੀ ਜਾਂ ਦੈਵੀ ਗੁਣਾਂ ਵਾਲਾ ਸੁਭਾਵ ਹੁੰਦਾ ਹੈ। ਹਮੇਸ਼ਾਂ ਬੁੱਧੀ ਹੀ ਬ੍ਰਿਤੀ ਨੂੰ ਬਦਲਦੀ ਹੈ ਅਤੇ ਬ੍ਰਿਤੀ ਨਾਲ ਸੰਸਕਾਰਾਂ ਵਿਚ ਪਰਿਵਰਤਨ ਆਉਂਦਾ ਹੈ। ਜਿਹੜਾ ਜੀਵ ਆਪਣੇ ਆਪ ਨੂੰ ਗਿਆਨਵਾਨ ਸਮਝਦਾ ਹੈ, ਜਾਣੋ ਉਹ ਅਗਿਆਨੀ ਹੈ। ਗੁਰੂ ਜੀ ਦੇ ਬਖਸ਼ੇ ਅੰਮ੍ਰਿਤ ਨਾਲ ਮਨੁੱਖਾ ਜੀਵਨ ਵਿਚ ਅਜਿਹਾ ਪਲਟਾ ਆਉਂਦਾ ਹੈ ਕਿ ਜਗਿਆਸੂ ਨਾਮ ਰਸ ਵਿਚ ਸਦਾ ਵਿਗਸਿਆ ਰਹਿੰਦਾ ਹੈ।

**ਆਸਾ ਮਹਲਾ ੫ ॥ ਬੰਧਨ ਕਾਟਿ ਬਿਸਾਰੇ ਅਉਗਨ, ਅਪਨਾ ਬਿਰਦੁ ਸਮਾਰਿਆ ॥ ਹੋਏ ਕ੍ਰਿਪਾਲ ਮਾਤ ਪਿਤ ਨਿਆਈ, ਬਾਰਿਕ ਜਿਉ ਪ੍ਰਤਿਪਾਰਿਆ ॥੧॥ ਗੁਰਸਿਖ ਰਾਖੇ, ਗੁਰ ਗੋਪਾਲਿ ॥ ਕਾਢਿ ਲੀਏ ਮਹਾ ਭਵਜਲ ਤੇ, ਅਪਨੀ ਨਦਰਿ ਨਿਹਾਲਿ ॥੧॥ਰਹਾਉ॥ ਜਾ ਕੈ ਸਿਮਰਣਿ ਜਮ ਤੇ ਛੁਟੀਐ, ਹਲਤਿ ਪਲਤਿ ਸੁਖੁ ਪਾਈਐ ॥ ਸਾਸਿ ਗਿਰਾਸਿ ਜਪਹੁ ਜਪੁ ਰਸਨਾ, ਨੀਤ ਨੀਤ ਗੁਣ ਗਾਈਐ ॥੨॥ ਭਗਤਿ ਪ੍ਰੇਮ ਪਰਮ ਪਦੁ ਪਾਇਆ, ਸਾਧ ਸੰਗਿ ਦੁਖ ਨਾਠੇ ॥ ਛਿਜੈ ਨ ਜਾਇ, ਕਿਛੁ ਭਉ ਨ ਬਿਆਪੇ, ਹਰਿ ਧਨੁ ਨਿਰਮਲੁ ਗਾਠੇ ॥੩॥ ਅੰਤਿ ਕਾਲ ਪ੍ਰਭ ਭਏ ਸਹਾਈ, ਇਤ ਉਤ ਰਾਖਨਹਾਰੇ ॥ ਪ੍ਰਾਨ ਮੀਤ ਹੀਤ ਧਨੁ ਮੇਰੈ, ਨਾਨਕ ਸਦ ਬਲਿਹਾਰੇ ॥੪॥੬॥੪੫॥**

ਉਚਾਰਨ ਸੇਧ

**ਬਿੰਦੀ ਸਹਿਤ:** ਨਿਆਈਂ, ਜਿਉਂ, ਮਹਾਂ, ਗਾਂਠੇ ਆਦਿ।

**ਪਦ ਅਰਥ :** ਬਿਰਦੁ=ਸੁਭਾਉ। ਪਿਤ=ਪਿਤਾ। ਨਿਆਈ=ਵਾਂਗ। ਨਿਹਾਲਿ=ਵੇਖ ਕੇ। ਹਲਤਿ

ਪਲਤਿ=ਲੋਕ ਪਰਲੋਕ ਵਿਚ। ਨਾਠੇ=ਭੱਜ ਗਏ। ਛਿਜੈ ਨ ਜਾਇ=ਨੁਕਸਾਨ ਨਹੀਂ ਹੁੰਦਾ। ਗਾਠੇ=ਗੰਢ (ਜੇਬ) ਵਿਚ।

**ਅਰਥ:** (ਗੁਰੂ ਨੇ ਜਦ ਆਪਣਾ ਬਿਰਦ ਸੰਭਾਲਿਆ ਤਾਂ ਸਿੱਖ ਦੇ ਸਾਰੇ) ਅਉਗਣ ਭੁਲਾ ਦਿੱਤੇ (ਤੇ ਮਾਇਆ ਮੋਹ ਦੇ) ਬੰਧਨ ਕੱਟ ਦਿੱਤੇ। ਮਾਤਾ ਪਿਤਾ ਵਾਂਗ (ਗੁਰੂ ਕਿਰਪਾਲ ਹੋਏ (ਜਿਸ ਤਰ੍ਹਾਂ) ਬਾਲਕ ਨੂੰ ਪਾਲਿਆ ਜਾਂਦਾ ਹੈ (ਤਿਵੇਂ ਗੁਰੂ ਨੇ ਸਿੱਖ ਨੂੰ ਪਾਲਿਆ)।੧।

ਗੁਰੂ ਗੋਪਾਲ ਨੇ ਗੁਰਸਿੱਖ (ਬੱਚੇ) ਰਖ ਲਏ। ਆਪਣੀ (ਮਿਹਰ ਦੀ) ਨਜ਼ਰ ਨਾਲ ਵੇਖ ਕੇ ਮਹਾਂ ਡਰਾਉਣੇ (ਸੰਸਾਰ) ਸਾਗਰ ਤੋਂ ਕੱਢ ਲਏ।੧।ਰਹਾਉ।

(ਹੇ ਭਾਈ!) ਜਿਸ (ਗੁਰੂ ਪਰਮੇਸ਼ਰ ਦੇ) ਸਿਮਰਨ ਨਾਲ ਜਮਾਂ ਤੋਂ ਛੁੱਟ ਜਾਈਦਾ ਹੈ (ਅਤੇ) ਲੋਕ ਪਰਲੋਕ ਦਾ ਸੁਖ ਪਾਈਦਾ ਹੈ, (ਹਰੇਕ) ਸੁਆਸ ਨਾਲ (ਹਰੇਕ) ਗਿਰਾਹੀ ਨਾਲ (ਉਸ ਦੇ ਨਾਮ ਦਾ) ਜਾਪ ਰਸਨਾ ਨਾਲ ਜਪਦੇ ਰਹੋ, (ਜੀਵਨ ਦੀ ਸਫਲਤਾ ਲਈ) ਸਦਾ ਉਸ ਦੇ ਗੁਣ ਗਾਉਣੇ ਚਾਹੀਦੇ ਹਨ।੨।

(ਹੇ ਭਾਈ! ਜਿਸ ਜੀਵ ਨੇ ਗੁਰੂ ਦੇ ਗੁਣ ਗਾ ਕੇ) ਪ੍ਰੇਮਾ-ਭਗਤੀ ਦੁਆਰਾ ਪਰਮਪਦ ਪਾ ਲਿਆ, ਸਾਧ ਸੰਗਤ ਦੁਆਰਾ (ਉਸ ਦੇ ਸਾਰੇ) ਦੁਖ ਭੱਜ ਗਏ। ਹਰੀ (ਨਾਮ ਦਾ) ਨਿਰਮਲ ਧਨ (ਜਿਸ ਮਨੁੱਖ ਦੀ) ਜੇਬ ਵਿਚ ਪੈ ਗਿਆ, (ਉਸ ਪਾਸੋਂ ਇਹ ਧਨ) ਨਾ ਛਿਜਦਾ ਹੈ (ਨਾ ਕਿਤੇ) ਜਾਂਦਾ ਹੈ (ਅਤੇ) ਨਾ ਹੀ (ਕਿਸੇ ਪ੍ਰਕਾਰ ਦਾ ਉਸ ਨੂੰ ਡਰ ਵਾਪਰਦਾ ਹੈ)।੩।

(ਜੋ ਪ੍ਰਭੂ ਜੀ) ਇਥੇ ਉਥੇ (ਭਾਵ ਲੋਕ ਪਰਲੋਕ ਵਿਚ) ਰਖਿਆ ਕਰਨ ਵਾਲੇ ਹਨ, ਅੰਤ ਸਮੇਂ (ਵੀ ਉਹ) ਪ੍ਰਭੂ (ਆਪਣੇ ਗੁਰਸਿਖਾਂ ਦੇ) ਸਹਾਈ ਹੋਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੇਰੇ ਲਈ (ਉਹ ਗੁਰੂ ਗੋਪਾਲ) ਪ੍ਰਾਣ (ਅਧਾਰ) ਮਿੱਤਰ (ਅਤੇ) ਪਿਆਰੇ ਹਨ, (ਮੈਂ ਉਨ੍ਹਾਂ ਤੋਂ) ਸਦਾ ਸਦਕੇ ਕੁਰਬਾਨ ਜਾਂਦਾ ਹਾਂ।੪।੬।੪੫।

## ਸਾਰੰਸ਼ ਅਤੇ ਸਿਧਾਂਤ

**ਇਸ ਸ਼ਬਦ ਵਿਚ ਗੁਰ-ਪਰਮੇਸ਼ਰ ਦੀ ਮਹਿਮਾ ਦਾ ਵਰਣਨ ਹੈ। ਸਤਿਗੁਰੂ ਹਮੇਸ਼ਾਂ ਆਪਣੇ ਗੁਰਸਿਖ ਪੁਤਰਾਂ ਦੀ ਰਖਿਆ ਕਰਦੇ ਹਨ ਜਿਸ ਸਦਕਾ ਉਹ ਅੰਤ ਸਮੇਂ ਪਰਮ-ਪਦ ਨੂੰ ਪ੍ਰਾਪਤ ਹੋ ਜਾਂਦੇ ਹਨ।**

ਸਿਧਾਂਤ ਇਹ ਹੈ ਕਿ ਰਸਨਾ ਦੁਆਰਾ ਸਾਸ ਗਿਰਾਸ ਪ੍ਰਭੂ ਦਾ ਨਾਮ ਜਪੋ, ਪ੍ਰੇਮਾ ਭਗਤੀ ਕਰੋ ਤਾਂ ਅੰਤ ਵੇਲੇ ਪ੍ਰਭੂ ਸਹਾਈ ਹੁੰਦੇ ਹਨ। ਭਾਵ ਗੁਰੂ ਦਾ ਬਚਨ ਆਪਣੀ ਗੰਢ ਨਾਲ ਛਿੱਕ ਕੇ ਬੰਨਣਾ ਚਾਹੀਦਾ ਹੈ:-

ਮਾਈ, ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥

**ਬਚਨੁ ਗੁਰੂ ਜੋ ਪੂਰੈ ਕਹਿਓ, ਮੈ ਛੀਕਿ ਗਾਂਠਰੀ ਬਾਧਾ॥** [ਪੰਨਾ ੧੨੦੪

ਆਸਾ ਮਹਲਾ ੫ ॥ ਜਾ ਤੂੰ ਸਾਹਿਬੁ ਤਾ ਭਉ ਕੇਹਾ, ਹਉ ਤੁਧੁ ਬਿਨੁ ਕਿਸੁ ਸਾਲਾਹੀ ॥ ਏਕੁ ਤੂੰ ਤਾ ਸਭੁ ਕਿਛੁ ਹੈ, ਮੈ ਤੁਧੁ ਬਿਨੁ ਦੂਜਾ ਨਾਹੀ ॥੧॥ ਬਾਬਾ, ਬਿਖੁ ਦੇਖਿਆ ਸੰਸਾਰੁ ॥ ਰਖਿਆ ਕਰਹੁ ਗੁਸਾਈ ਮੇਰੇ, ਮੈ ਨਾਮੁ ਤੇਰਾ ਆਧਾਰੁ ॥ ੧ ॥ ਰਹਾਉ ॥ ਜਾਣਹਿ ਬਿਰਥਾ ਸਭਾ ਮਨ ਕੀ, ਹੋਰੁ ਕਿਸੁ ਪਹਿ ਆਖਿ ਸੁਣਾਈਐ ॥ ਵਿਣੁ ਨਾਵੈ ਸਭੁ ਜਗੁ ਬਉਰਾਇਆ, ਨਾਮੁ ਮਿਲੈ ਸੁਖੁ ਪਾਈਐ ॥ ੨ ॥ ਕਿਆ ਕਹੀਐ ਕਿਸੁ ਆਖਿ ਸੁਣਾਈਐ, ਜਿ ਕਹਣਾ ਸੁ ਪ੍ਰਭ ਜੀ ਪਾਸਿ ॥ ਸਭੁ ਕਿਛੁ ਕੀਤਾ ਤੇਰਾ ਵਰਤੈ, ਸਦਾ ਸਦਾ ਤੇਰੀ ਆਸ ॥ ੩ ॥ ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ, ਇਤ ਉਤ ਤੁਝਹਿ ਧਿਆਉ ॥ ਨਾਨਕ ਕੇ ਪ੍ਰਭ ਸਦਾ ਸੁਖਦਾਤੇ, ਮੈ ਤਾਣੁ ਤੇਰਾ ਇਕੁ ਨਾਉ ॥੪॥੭॥੪੬॥

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਹਉਂ, ਸਾਲਾਹੀਂ, ਮੈਂ, ਨਾਹੀਂ, ਗੁਸਾਈਂ, ਦੇਹਿਂ, ਧਿਆਉਂ ਅਤੇ ਨਾਉਂ।

**ਪਦ ਅਰਥ:** ਭਉ=ਡਰ। ਬਿਖੁ=ਜ਼ਹਿਰ। ਗੁਸਾਈ ਮੇਰੇ=ਹੇ ਮੇਰੇ ਮਾਲਕ!। ਆਧਾਰੁ=ਆਸਰਾ। ਬਿਰਥਾ=ਪੀੜਾ। ਬਉਰਾਇਆ=ਬਾਵਲਾ, ਝੱਲਾ (ਹੋਇਆ ਹੈ)। ਦੇਹਿ=ਦੇਵੇਂ, ਦਿੰਦਾ ਹੈ। ਇਤ ਉਤ=ਇਥੇ ਉਥੇ (ਲੋਕ ਪਰਲੋਕ ਵਿਚ)। ਤੁਝਹਿ=ਤੈਨੂੰ ਹੀ। ਧਿਆਉ=(ਮੈਂ) ਧਿਆਉਂਦਾ ਰਹਾਂ। ਤਾਣੁ=ਬਲ, ਸਹਾਰਾ।

**ਅਰਥ:** (ਹੇ ਪ੍ਰਭੂ!) ਜਦ ਤੂੰ (ਮੇਰਾ) ਮਾਲਕ ਹੈਂ ਤਾਂ ਮੈਨੂੰ ਕਾਹਦਾ ਡਰ ਹੈ? (ਭਾਵ ਕੋਈ ਡਰ ਨਹੀਂ, ਇਸ ਲਈ) ਮੈਂ ਤੇਰੇ ਤੋਂ ਬਿਨਾਂ (ਹੋਰ) ਕਿਸ ਨੂੰ ਸਲਾਹਵਾਂ? (ਕਿਸ ਦੀ ਸਿਫਤਿ ਕਰਾਂ?)। (ਜਦ) ਇਕ ਤੂੰ (ਮੇਰੇ ਵਲ ਹੈ ਤਾਂ (ਮੇਰੇ ਪਾਸ) ਸਭ ਕੁਝ ਹੈ (ਭਾਵ ਕਿਸੇ ਵਸਤੂ ਦੀ ਘਾਟ ਨਹੀਂ) ਮੇਰਾ ਤੇਰੇ ਤੋਂ ਬਿਨਾਂ ਦੂਜਾ (ਕੋਈ) ਸਹਾਰਾ ਨਹੀਂ ਹੈ।੧।

ਹੇ ਬਾਬਾ (ਵਾਹਿਗੁਰੂ ਜੀ!, ਮੈਂ ਇਹ) ਸੰਸਾਰ ਜ਼ਹਿਰ (ਰੂਪੀ) ਵੇਖਿਆ ਹੈ। ਹੇ ਮੇਰੇ ਮਾਲਕ! (ਇਸ ਬਿਖ ਸੰਸਾਰ ਤੋਂ ਮੇਰੀ) ਰਖਿਆ ਕਰੋ, ਮੈਨੂੰ (ਤਾਂ ਕੇਵਲ) ਤੇਰਾ ਨਾਮ ਰੂਪੀ ਆਸਰਾ ਹੈ।੧।ਰਹਾਉ।

(ਹੇ ਬਾਬਾ! ਜਦ ਤੂੰ ਮੇਰੇ) ਮਨ ਦੀ ਹਰ ਪ੍ਰਕਾਰ ਦੀ ਪੀੜ ਨੂੰ ਜਾਣਦਾ ਹੈਂ (ਤਾਂ ਕੀ ਲੋੜ ਹੈ ਕਿ) ਹੋਰ ਕਿਸੇ ਪਾਸ ਆਖ ਕੇ (ਆਪਣੀ ਪੀੜ) ਸੁਣਾਈਏ? ਨਾਮ ਤੋਂ ਬਿਨਾਂ ਸਾਰਾ ਜਗਤ (ਝੂਠੇ ਸੁਖਾਂ ਵਿਚ) ਪਾਗਲ ਹੋਇਆ ਫਿਰਦਾ ਹੈ (ਅਸਲ ਵਿਚ ਤੇਰਾ) ਨਾਮ ਮਿਲੇ ਤਾਂ ਹੀ (ਸੱਚਾ) ਸੁਖ ਪ੍ਰਾਪਤ ਹੁੰਦਾ ਹੈ।੨।

ਹੇ ਪ੍ਰਭੂ ਜੀ! ਕੀ ਆਖੀਏ, (ਤੇਰੇ ਤੋਂ ਬਿਨਾਂ ਆਪਣਾ ਦੁਖ ਸੁਖ) ਕਿਸ ਨੂੰ ਆਖ ਕੇ ਸੁਣਾਈਏ? ਜੋ ਕੁਝ ਆਖਣਾ ਹੈ ਉਹ (ਤੇਰੇ) ਪਾਸ (ਹੀ ਆਖਣਾ ਹੈ)। ਸਭ ਕੁਝ ਤੇਰਾ ਕੀਤਾ ਹੋਇਆ ਹੀ ਵਰਤਦਾ

ਹੈ (ਅਤੇ ਮੈਨੂੰ) ਸਦੀਵ ਕਾਲ ਤੇਰੀ ਹੀ ਆਸ ਹੈ।੩।

(ਹੇ ਪ੍ਰਭੂ!) ਜੇ (ਤੂੰ ਮੈਨੂੰ) ਵਡਿਆਈ (ਬਖਸ਼) ਦੇਵੇਂ ਤਾਂ (ਉਹ ਸਭ) ਤੇਰੀ ਹੀ ਵਡਿਆਈ ਹੈ, (ਮੈਂ ਤਾਂ) ਇਥੇ ਉਥੇ (ਲੋਕ ਪਰਲੋਕ ਵਿਚ) ਤੈਨੂੰ ਹੀ ਧਿਆਉਂਦਾ ਰਹਾਂ। ਹੇ ਨਾਨਕ ਦੇ ਸਦਾ ਸੁਖ ਦਾਤੇ ਪ੍ਰਭੂ! ਮੈਨੂੰ ਇਕ ਤੇਰਾ ਨਾਮ ਰੂਪੀ ਹੀ ਤਾਣ (ਸਹਾਰਾ) ਹੈ।੪।੭।੪੬।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਜਿਥੇ ਡਰਾਉਣਾ ਸਾਗਰ ਹੈ ਉਥੇ ਵਿਸ਼ਿਆਂ ਰੂਪੀ ਜ਼ਹਰ ਦਾ ਪ੍ਰਤੀਕ ਵੀ ਹੈ। ਇਸ ਤੋਂ ਪਾਰ ਹੋਣ ਲਈ ਜਗਿਆਸੂ ਦੇ ਮਨ ਵਿਚ ਭੈ ਬਣਿਆ ਰਹਿੰਦਾ ਹੈ। ਪਰ ਜਿਸ ਦੇ ਸਿਰ ਉਤੇ ਮਾਲਕ ਦਾ ਹੱਥ ਹੋਵੇ, ਉਹ ਕਿਸੇ ਦੀ ਪਰਵਾਹ ਨਹੀਂ ਕਰਦਾ।

ਨਾਮ ਤੋਂ ਬਿਨਾਂ ਸਾਰਾ ਜਗਤ ਕਮਲਾ ਹੋਇਆ ਫਿਰਦਾ ਹੈ। ਸੱਚਾ ਸੁਖ ਨਾਮ ਦੀ ਪ੍ਰਾਪਤੀ ਨਾਲ ਹੀ ਮਿਲਦਾ ਹੈ। ਸਿਧਾਂਤ ਇਹ ਹੈ ਕਿ ਜੀਵ ਸਦਾ ਆਪਣੇ ਸਾਹਿਬ ਅੱਗੇ ਅਰਦਾਸ ਕਰਦਾ ਰਹੇ ਅਤੇ ਉਸ ਪ੍ਰਭੂ ਦੇ ਨਾਮ ਰੂਪੀ ਆਸਰੇ ਅਧੀਨ ਹੀ ਵਿਚਰਦਾ ਰਹੇ। ਬਸ ਇਸ ਜ਼ਹਿਰ ਰੂਪੀ ਜਗਤ ਤੋਂ ਛੁੱਟਣ ਦਾ ਮਾਰਗ ਕੇਵਲ ਹਰੀ ਦੀ ਸ਼ਰਣ ਹੀ ਹੈ:

**ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ ॥**
**ਛੂਟਨੁ ਹਰਿ ਕੀ ਸਰਣਿ, ਲੇਖੁ ਨਾਨਕ ਲੇਖਿਆ॥** [ਪੰਨਾ ੩੯੮

**ਆਸਾ ਮਹਲਾ ੫ ॥ ਅੰਮ੍ਰਿਤੁ ਨਾਮੁ ਤੁਮ੍ਹਾਰਾ ਠਾਕੁਰ, ਏਹੁ ਮਹਾ ਰਸੁ ਜਨਹਿ ਪੀਓ॥ ਜਨਮ ਜਨਮ ਚੂਕੇ ਭੈ ਭਾਰੇ, ਦੁਰਤੁ ਬਿਨਾਸਿਓ ਭਰਮੁ ਬੀਓ॥੧॥ ਦਰਸਨੁ ਪੇਖਤ ਮੈ ਜੀਓ ॥ ਸੁਨਿ ਕਰਿ ਬਚਨ ਤੁਮ੍ਹਾਰੇ ਸਤਿਗੁਰ, ਮਨੁ ਤਨੁ ਮੇਰਾ ਠਾਰੁ ਥੀਓ ॥ ੧ ॥ ਰਹਾਉ ॥ ਤੁਮ੍ਰੀ ਕ੍ਰਿਪਾ ਤੇ ਭਇਓ ਸਾਧ ਸੰਗੁ, ਏਹੁ ਕਾਜੁ ਤੁਮ੍ਹ ਆਪਿ ਕੀਓ ॥ ਦਿੜੁ ਕਰਿ ਚਰਣ ਗਹੇ ਪ੍ਰਭ ਤੁਮਰ੍ਹੇ, ਸਹਜੇ ਬਿਖਿਆ ਭਈ ਖੀਓ ॥ ੨ ॥ ਸੁਖ ਨਿਧਾਨ ਨਾਮੁ ਪ੍ਰਭ ਤੁਮਰਾ, ਏਹੁ ਅਬਿਨਾਸੀ ਮੰਤ੍ਰੁ ਲੀਓ ॥ ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ, ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥੩॥ ਧੰਨੁ ਸੁ ਮਾਣਸ ਦੇਹੀ ਪਾਈ, ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥ ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ, ਨਾਨਕੁ ਨਾਮੁ ਅਧਾਰੁ ਹੀਓ ॥੪॥੮॥੪੭॥**

**ਪਦ ਅਰਥ:** ਜਨਹਿ=ਜਨ (ਦਾਸ) ਨੇ। ਪੀਓ=ਪੀਤਾ ਹੈ। ਦੁਰਤੁ=ਪਾਪ। ਬੀਓ=ਦੂਜਾ। ਠਾਰੁ=ਠੰਢਾ। ਦਿੜ ਕਰਿ=ਪੱਕੇ ਕਰਕੇ, ਘੁਟ ਕੇ। ਬਿਖਿਆ=ਵਿਸ਼ੇ ਰੂਪ ਮਾਇਆ। ਖੀਓ=ਨਾਸ਼ ਹੋ ਗਈ ਹੈ। ਬੈਰ ਗੀਓ=ਵੈਰ ਵਿਰੋਧ ਦੂਰ ਹੋ ਗਿਆ ਹੈ। ਅਧਾਰੁ=ਆਸਰਾ। ਹੀਓ=ਹਿਰਦੇ ਦਾ।

**ਅਰਥ:** ਹੇ ਪ੍ਰਭੂ! ਤੁਹਾਡਾ ਨਾਮ ਅੰਮ੍ਰਿਤ ਹੈ (ਅਤੇ) ਇਹ ਮਹਾਨ ਰਸ (ਤੁਹਾਡੇ) ਦਾਸ ਨੇ ਪੀਤਾ ਹੈ। (ਇਸ ਅੰਮ੍ਰਿਤ ਨਾਮ ਦਾ ਸਦਕਾ ਮੇਰੇ) ਜਨਮਾਂ ਜਨਮਾਂ ਦੇ ਡਰ ਦੂਰ ਹੋ ਗਏ ਹਨ, ਪਾਪ (ਅਤੇ) ਦੂਜਾ ਭਰਮ (ਭੇਦ ਸਭ) ਨਾਸ਼ ਹੋ ਗਿਆ ਹੈ।੧।

ਹੇ ਸਤਿਗੁਰੂ ਜੀ! (ਤੁਹਾਡਾ) ਦਰਸ਼ਨ ਦੇਖਦਿਆਂ ਹੀ ਮੈਂ ਜੀਉ ਪਿਆ ਹਾਂ (ਅਤੇ) ਤੁਹਾਡੇ (ਅੰਮ੍ਰਿਤ) ਬਚਨ ਸੁਣ ਕੇ ਮੇਰਾ ਮਨ (ਅਤੇ) ਤਨ ਠੰਢਾ ਹੋ ਗਿਆ ਹੈ।੧।ਰਹਾਉ।

(ਹੇ ਮਾਲਕ!) ਤੁਹਾਡੀ ਕਿਰਪਾ ਨਾਲ ਹੀ ਸਾਧ (ਗੁਰੂ) ਦਾ ਸੰਗ ਪ੍ਰਾਪਤ ਹੋਇਆ ਹੈ (ਅਤੇ) ਇਹ ਕੰਮ ਤੁਸਾਂ ਆਪ ਹੀ ਕੀਤਾ ਹੈ। (ਅਸਾਂ) ਤੁਹਾਡੇ ਚਰਨ (ਕਮਲ) ਘੁਟ ਕੇ ਪਕੜ ਲਏ (ਜਿਸ ਦੇ ਫਲ ਸਰੂਪ) ਵਿਸ਼ਿਆਂ ਵਾਲੀ ਬਿਰਤੀ ਸਹਿਜੇ ਹੀ ਨਾਸ਼ ਹੋ ਗਈ ਹੈ।੨।

ਹੇ ਸੁਖਾਂ ਦੇ ਖਜ਼ਾਨੇ ਪ੍ਰਭੂ! (ਜੋ) ਤੁਹਾਡਾ (ਅੰਮ੍ਰਿਤ) ਨਾਮ ਨਾਸ਼ ਰਹਿਤ ਹੈ, ਇਹ (ਮੈਂ) ਮੰਤਰ ਲੈ ਲਿਆ ਹੈ। ਸਤਿਗੁਰੂ ਨੇ ਕਿਰਪਾ ਕਰਕੇ ਮੈਨੂੰ (ਇਹ ਮੰਤਰ) ਦਿੱਤਾ ਹੈ (ਜਿਸ ਦਾ ਸਦਕਾ) ਮੇਰਾ (ਸਰੀਰਕ) ਤਾਪ (ਮਨ ਦਾ) ਸੰਤਾਪ (ਅਤੇ ਦੂਜਿਆਂ ਨਾਲ) ਵੈਰ ਵਿਰੋਧ (ਵਾਲਾ ਸੁਭਾਉ ਸਭ) ਦੂਰ ਹੋ ਗਿਆ ਹੈ।੩।

(ਹੇ ਭਾਈ!) ਉਹ ਮਨੁੱਖਾ ਦੇਹ ਪਾਈ ਹੋਈ ਧੰਨਤਾ ਯੋਗ ਹੈ ਜਿਸ ਦੀ (ਬਰਕਤ ਨਾਲ ਮੈਨੂੰ) ਆਪਣੇ ਪ੍ਰਭੂ ਨੇ (ਆਪਣੇ ਨਾਲ) ਮੇਲ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਕਲਜੁਗ ਧੰਨਤਾ ਯੋਗ ਹੈ, (ਇਸ ਲਈ) ਸਾਧ ਸੰਗ ਵਿਚ (ਬੈਠ ਕੇ ਰਬੀ) ਕੀਰਤਨ ਗਾਈਏ (ਤਾਂ ਜੋ ਪ੍ਰਭੂ ਦਾ) ਨਾਮ ਹਿਰਦੇ ਦਾ ਆਸਰਾ (ਬਣਿਆ ਰਹੇ)।੪।੬੮।੪੭।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੇ ਦਰਸ਼ਨ ਵਿਚ ਆਤਮਿਕ ਰਸ ਦੀ ਕਸ਼ਿਸ਼ ਹੁੰਦੀ ਹੈ, ਜਿਸ ਦੀ ਇਕ ਝਲਕ ਮਨੁੱਖ ਨੂੰ ਠੰਢਾ ਠਾਰ ਕਰ ਦਿੰਦੀ ਹੈ। ਦਰਸ਼ਨ ਦਾ ਪ੍ਰਤਾਪ ਤਾਂ ਇਤਨਾ ਹੈ ਕਿ ਮਨੁੱਖ ਨੂੰ ਆਪਣੇ ਸਰੀਰ ਦੀ ਸੁਧ-ਬੁਧ ਹੀ ਨਹੀਂ ਰਹਿੰਦੀ। ਗੁਰੂ ਦੀ ਕਿਰਪਾ ਨਾਲ ਜਦੋਂ ਨਾਮ ਦੀ ਘਾਲ ਕਮਾਈ ਥਾਇਂ ਪੈਂਦੀ ਹੈ ਤਾਂ ਅਜਿਹੀ ਅਵਸਥਾ ਪ੍ਰਾਪਤ ਹੁੰਦੀ ਹੈ। ਗੁਰੂ ਦੇ ਅਬਿਨਾਸ਼ੀ ਮੰਤ੍ਰ ਨਾਲ ਤਾਪ, ਸੰਤਾਪ, ਵੈਰ-ਵਿਰੋਧ ਆਦਿਕ ਸਭ ਅਵਗੁਣ ਨਾਸ਼ ਹੋ ਜਾਂਦੇ ਹਨ।

ਨਿਚੋੜ ਇਹ ਹੈ ਕਿ ਕਲਜੁਗ ਵਿਚ ਮਨੁੱਖਾ ਜਨਮ ਪਾ ਕੇ ਜਿਸ ਨੇ ਸਾਧ ਸੰਗਤ ਕੀਤੀ ਹੈ, ਕੀਰਤਨ ਗਾਇਨ ਕੀਤਾ ਜਾਂ ਸੁਣ ਕੇ ਅਨੰਦ ਮਾਣਿਆ ਹੈ, ਉਸ ਦਾ ਜਨਮ ਸਫਲ ਅਤੇ ਧੰਨਤਾ ਯੋਗ ਹੋ ਗਿਆ ਹੈ।

**ਆਸਾ ਮਹਲਾ ੫ ॥ ਆਗੈ ਹੀ ਤੇ ਸਭੁ ਕਿਛੁ ਹੂਆ, ਅਵਰੁ ਕਿ ਜਾਣੈ ਗਿਆਨਾ ॥ ਭੂਲ ਚੂਕ ਅਪਨਾ ਬਾਰਿਕੁ ਬਖਸਿਆ, ਪਾਰਬ੍ਰਹਮ ਭਗਵਾਨਾ ॥ ੧ ॥ ਸਤਿਗੁਰੁ ਮੇਰਾ ਸਦਾ ਦਇਆਲਾ, ਮੋਹਿ ਦੀਨ ਕਉ ਰਾਖਿ ਲੀਆ ॥**

**ਕਾਟਿਆ ਰੋਗੁ ਮਹਾ ਸੁਖੁ ਪਾਇਆ, ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥ ੧ ॥ ਰਹਾਉ ॥ ਅਨਿਕ ਪਾਪ ਮੇਰੇ ਪਰਹਰਿਆ, ਬੰਧਨ ਕਾਟੇ ਮੁਕਤ ਭਏ ॥ ਅੰਧ ਕੂਪ ਮਹਾ ਘੋਰ ਤੇ, ਬਾਹ ਪਕਰਿ ਗੁਰਿ ਕਾਢਿ ਲੀਏ ॥ ੨ ॥ ਨਿਰਭਉ ਭਏ ਸਗਲ ਭਉ ਮਿਟਿਆ, ਰਾਖੇ ਰਾਖਨਹਾਰੇ ॥ ਐਸੀ ਦਾਤਿ ਤੇਰੀ ਪ੍ਰਭ ਮੇਰੇ, ਕਾਰਜ ਸਗਲ ਸਵਾਰੇ ॥ ੩ ॥ ਗੁਣ ਨਿਧਾਨ, ਸਾਹਿਬ ਮਨਿ ਮੇਲਾ ॥ ਸਰਣਿ ਪਇਆ, ਨਾਨਕ ਸੋੁਹੇਲਾ ॥੪॥੯॥੪੮॥**

**ਪਦ ਅਰਥ:** ਆਗੈ ਹੀ ਤੇ=ਪਹਿਲਾਂ ਤੋਂ ਹੀ। ਅਵਰੁ=ਹੋਰ। ਕਿ=ਕੀ। ਭੂਲ ਚੂਕ=ਭੁਲ ਚੁਕ (ਹੁੰਦਿਆਂ ਵੀ)। ਦੀਨ=ਆਜਿਜ਼, ਗਰੀਬ। ਮੁਖਿ=ਮੂੰਹ ਵਿਚ। ਪਰਹਰਿਆ=ਦੂਰ ਕਰ ਦਿੱਤੇ। ਮੁਕਤ=ਆਜ਼ਾਦ। ਅੰਧ ਕੂਪ ਮਹਾਘੋਰ ਤੇ=ਵੱਡੇ ਘੁਪ ਹਨੇਰੇ ਖੂਹ ਵਿਚੋਂ। ਸਗਲ=ਸਾਰੇ। ਮਨਿ ਮੇਲਾ=ਮਨ ਵਿਚ ਮਿਲਾਪ। ਸੋੁਹੇਲਾ=ਸੌਖਾ, ਸੁਖੀ। ਇਥੇ 'ਸੋੁਹੇਲਾ' ਪਦ ਨੂੰ 'ਸੋਹੇਲਾ' ਪੜ੍ਹਨਾ ਹੈ।

**ਅਰਥ:** (ਹੇ ਭਾਈ!) ਪਹਿਲਾਂ ਤੋਂ ਹੀ (ਭਾਵ ਧੁਰੋਂ ਲਿਖੇ ਅਨੁਸਾਰ ਹੀ) ਸਭ ਕੁਝ ਵਰਤ ਰਿਹਾ ਹੈ, ਹੋਰ ਕੀ (ਕੋਈ ਉਸ ਪ੍ਰਭੂ ਦਾ) ਗਿਆਨ ਸਮਝ ਸਕਦਾ ਹੈ? ਭਾਵ ਨਹੀਂ ਸਮਝ ਸਕਦਾ, ਭੁੱਲਾਂ ਚੁੱਕਾਂ ਹੁੰਦਿਆਂ ਵੀ ਪਾਰਬ੍ਰਹਮ ਭਗਵਾਨ ਸਦਾ ਦਇਆਲੂ ਹੈ (ਜਿਸ ਨੇ) ਕਿਉਂਕਿ ਆਪਣਾ ਬਾਲਕ (ਜਾਣ ਕੇ ਮੈਨੂੰ) ਬਖਸ਼ ਲਿਆ ਹੈ।੧।

(ਹੇ ਭਾਈ!) ਮੇਰਾ ਸਤਿਗੁਰੂ ਸਦਾ ਦਇਆਲੂ ਹੈ (ਜਿਸ ਨੇ) ਮੈਂ ਆਜਿਜ਼ ਨੂੰ (ਆਪਣੀ ਸ਼ਰਨ ਵਿਚ) ਰੱਖ ਲਿਆ। (ਸਤਿਗੁਰੂ ਨੇ) ਹਰੀ ਦਾ ਅੰਮ੍ਰਿਤ ਨਾਮ (ਮੇਰੇ) ਮੂੰਹ ਵਿਚ (ਪਾ) ਦਿੱਤਾ (ਜਿਸ ਨਾਲ ਮੇਰਾ ਸਾਰਾ ਰੋਗ ਕੱਟ ਦਿੱਤਾ (ਅਤੇ ਮੈਂ) ਮਹਾਨ ਸੁਖ ਪ੍ਰਾਪਤ ਕਰ ਲਿਆ।੧।ਰਹਾਉ।

ਸਤਿਗੁਰੂ ਨੇ ਮੇਰੇ ਅਨੇਕਾਂ ਪਾਪ ਦੂਰ ਕਰ ਦਿੱਤੇ, (ਮਾਇਕ) ਬੰਧਨ ਕੱਟ ਦਿੱਤੇ ਜਿਸ ਕਰਕੇ ਮਾਇਆ ਮੋਹ ਤੋਂ ਮੁਕਤ ਹੋ ਗਏ। ਗੁਰੂ ਜੀ ਨੇ ਬਾਂਹ ਪਕੜ ਕੇ (ਸਾਨੂੰ) ਵੱਡੇ ਘੁੱਪ ਹਨੇਰੇ ਖੂਹ ਵਿਚੋਂ ਕੱਢ ਲਿਆ।੨।

ਹੁਣ ਸਾਡਾ ਸਾਰਾ ਡਰ ਦੂਰ ਹੋ ਗਿਆ ਹੈ ਅਸੀਂ ਨਿਰਭਉ ਹੋ ਗਏ ਹਾਂ ਕਿਉਂਕਿ ਰੱਖਣ ਵਾਲੇ ਗੁਰੂ ਨੇ ਸਾਨੂੰ ਰੱਖ ਲਿਆ ਹੈ। ਹੇ ਮੇਰੇ ਪ੍ਰਭੂ! ਤੇਰੀ ਅਜਿਹੀ ਦਾਤਿ (ਬਖਸ਼ਿਸ਼) ਹੋਈ ਹੈ ਜਿਸ ਨੇ ਸਾਰੇ ਕਾਰਜ ਸਵਾਰ ਦਿੱਤੇ ਹਨ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਣਾਂ ਦੇ ਖਜ਼ਾਨੇ ਸਾਹਿਬ ਦਾ ਮਨ ਵਿਚ ਮਿਲਾਪ ਹੋ ਗਿਆ ਹੈ (ਅਤੇ ਮੇਰਾ ਮਨ ਉਸ ਦੀ) ਸ਼ਰਣ ਵਿਚ ਪਿਆ ਹੋਇਆ ਸੁਖੀ (ਹੋ ਗਿਆ ਹੈ)।੪।੯।੪੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਤਿਗੁਰੂ ਦੀ ਦਇਆਲਤਾ ਦਾ ਵਰਨਣ ਹੈ। ਗੁਰੂ ਦੀ ਬਖਸ਼ਿਸ਼ ਨਾਲ ਸਾਰੇ ਪਾਪ ਕੱਟੇ ਜਾਂਦੇ ਹਨ, ਭੁਲਾਂ ਚੁਕਾਂ ਮੁਆਫ ਹੋ ਜਾਂਦੀਆਂ ਹਨ। ਪਰ ਇਹ ਸਭ ਕੁਝ ਧੁਰ ਤੋਂ ਬਿਧਾਤੇ ਦੀ

ਬਣਾਈ ਹੋਈ ਬਿਧੀ ਅਨੁਸਾਰ ਹੀ ਵਰਤਦਾ ਹੈ। ਗੁਰੂ ਦੀ ਸ਼ਰਣ ਪਿਆਂ ਹੀ ਜੀਵਨ ਸੁਖਾਲਾ ਹੁੰਦਾ ਹੈ। ਹੋਰ ਕੋਈ ਉਕਤੀ ਜੁਗਤੀ ਇਥੇ ਫਲੀਭੂਤ ਨਹੀ ਹੋ ਸਕਦੀ।

ਸਿਧਾਂਤ ਇਹ ਹੈ ਕਿ ਜਿਹੜਾ ਗੁਰ-ਪਰਮੇਸ਼ਰ ਦਾ ਪੁਤਰ ਬਣ ਜਾਂਦਾ ਹੈ, ਉਹ ਪ੍ਰਭੂ ਦੀ ਸ਼ਰਨ ਨਹੀਂ ਛੱਡਦਾ, ਉਸ ਦੇ ਸਾਰੇ ਪਾਪ ਨਾਸ਼ ਹੋ ਜਾਂਦੇ ਹਨ। ਗੁਰਵਾਕ ਹਨ:-

**ਜੈਸਾ ਬਾਲਿਕ ਭਾਇ ਸੁਭਾਈ ਲਖ ਅਪਰਾਧ ਕਮਾਵੈ ॥**

**ਕਰਿ ਉਪਦੇਸੁ ਝਿੜਕੈ ਬਹੁ ਭਾਤੀ, ਬਹੁੜਿ ਪਿਤਾ ਗਲਿ ਲਾਵੈ ॥**

**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ, ਆਗੈ ਮਾਰਗਿ ਪਾਵੈ ॥** [ਪੰਨਾ ੬੨੪

**ਆਸਾ ਮਹਲਾ ੫॥ ਤੂੰ ਵਿਸਰਹਿ ਤਾਂ ਸਭ ਕੋ ਲਾਗੂ, ਚੀਤਿ ਆਵਹਿ ਤਾਂ ਸੇਵਾ॥ ਅਵਰੁ ਨ ਕੋਊ ਦੂਜਾ ਸੂਝੈ, ਸਾਚੇ ਅਲਖ ਅਭੇਵਾ ॥ ੧ ॥ ਚੀਤਿ ਆਵਹਿ ਤਾਂ ਸਦਾ ਦਇਆਲਾ, ਲੋਗਨ ਕਿਆ ਵੇਚਾਰੇ॥ ਬੁਰਾ ਭਲਾ ਕਹੁ ਕਿਸ ਨੋ ਕਹੀਐ, ਸਗਲੇ ਜੀਅ ਤੁਮਾਰੇ ॥ ੧ ॥ ਰਹਾਉ ॥ ਤੇਰੀ ਟੇਕ ਤੇਰਾ ਆਧਾਰਾ, ਹਾਥ ਦੇਇ ਤੂੰ ਰਾਖਹਿ ॥ ਜਿਸੁ ਜਨ ਊਪਰਿ ਤੇਰੀ ਕਿਰਪਾ, ਤਿਸ ਕਉ ਬਿਪੁ ਨ ਕੋਊ ਭਾਖੈ ॥ ੨ ॥ ਓਹੋ ਸੁਖੁ ਓਹਾ ਵਡਿਆਈ, ਜੋ ਪ੍ਰਭ ਜੀ ਮਨਿ ਭਾਣੀ ॥ ਤੂੰ ਦਾਨਾ ਤੂੰ ਸਦ ਮਿਹਰਵਾਨਾ, ਨਾਮੁ ਮਿਲੈ, ਰੰਗੁ ਮਾਣੀ ॥ ੩ ॥ ਤੁਧੁ ਆਗੈ ਅਰਦਾਸਿ ਹਮਾਰੀ, ਜੀਉ ਪਿੰਡੁ ਸਭੁ ਤੇਰਾ॥ ਕਹੁ ਨਾਨਕ, ਸਭ ਤੇਰੀ ਵਡਿਆਈ, ਕੋਈ ਨਾਉ ਨ ਜਾਣੈ ਮੇਰਾ ॥੪॥੧੦॥੪੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਸਰਹਿਂ, ਆਵਹਿਂ ਅਤੇ ਰਾਖਹਿਂ।

**ਪਦ ਅਰਥ:** ਲਾਗੂ=ਪਿੱਛਾ ਕਰਨ ਵਾਲੇ, ਵੈਰੀ। ਅਵਰ ਨ ਸੂਝੇ=ਹੋਰ ਕੋਈ ਨਹੀਂ ਸੁਝਦਾ, ਨਜ਼ਰ ਨਹੀ ਆਉਦਾ। ਅਲਖ=ਲਖਤਾ ਤੋ ਰਹਿਤ। ਅਭੇਵਾ-ਭੇਦ ਤੋ ਰਹਿਤ। ਬਿਪੁ=ਉਲਟਾ, ਵਿਰੋਧੀ। ਭਾਖੈ=ਬੋਲਦਾ ਹੈ। ਦਾਨਾ=ਜਾਣਨ ਵਾਲਾ। ਰੰਗੁ=ਅਨੰਦ।

**ਅਰਥ:** (ਹੇ ਵਾਹਿਗੁਰੂ ! ਜੇ) ਤੂੰ (ਮੈਨੂੰ) ਵਿਸਰ ਜਾਏ ਤਾਂ ਸਭ ਕੋਈ (ਭਾਵ ਹਰੇਕ ਮੇਰਾ) ਵੈਰੀ ਹੋ ਜਾਂਦਾ ਹੈ, (ਜੇ ਤੂੰ ਮੇਰੇ) ਚਿੱਤ ਵਿਚ ਆ ਵਸੇ ਤਾਂ (ਸਭ ਕੋਈ) ਸੇਵਾ ( ਕਰਨ ਲਗ ਜਾਂਦਾ ਹੈ)। ਹੇ ਸਦਾ ਥਿਰ ਰਹਿਣ ਵਾਲੇ, ਲਖਤਾ ਤੋ ਰਹਿਤ, ਭੇਦ ਤੋ ਰਹਿਤ (ਪ੍ਰਭੂ! ਤੇਰੇ ਵਰਗਾ ਸਰਬ ਸ਼ਕਤੀਮਾਨ) ਹੋਰ ਕੋਈ ਦੂਜਾ ਨਜ਼ਰ ਨਹੀ ਆਉਦਾ॥੧॥

(ਹੇ ਪ੍ਰਭੂ ! ਜੇ ਤੂੰ) ਚਿਤ ਵਿਚ ਆ ਵਸੇ ਤਾਂ ( ਮੇਰੇ ਲਈ ਆਪ ਦੀ) ਸਦਾ ਦਇਆਲਤਾ ਹੈ (ਅਤੇ ਦੁਨੀਆਂ ਦੇ) ਲੋਕ ਵਿਚਾਰੇ ਕੀ ਹਨ (ਭਾਵ ਮੇਰਾ ਕੁਝ ਸਵਾਰਨ ਜੋਗੇ ਨਹੀ)। (ਇਸ ਦ੍ਰਿਸ਼ਟੀ

ਤੋਂ) ਦਸੋ ਕਿਸ ਨੂੰ ਆਖੀਏ ਕਿ (ਉਹ ਮਨੁੱਖ) ਮੰਦਾ ਹੈ (ਅਤੇ ਉਹ) ਚੰਗਾ ਹੈ (ਜਦ) ਸਾਰੇ ਜੀਵ ਆਪ ਹੀ ਆਪ ਦੇ (ਸਾਜੇ, ਬਣਾਏ) ਹੋਏ ਹਨ।੧।ਰਹਾਉ।

(ਹੇ ਪ੍ਰਭੂ! ਮੈਨੂੰ) ਤੇਰੀ ਓਟ ਹੈ, ਤੇਰਾ ਆਸਰਾ ਹੈ (ਔਖੀ ਘੜੀ ਵੇਲੇ) ਤੂੰ (ਆਪ) ਹੱਥ ਦੇ ਕੇ ਰਖਦਾ ਹੈਂ (ਭਾਵ ਸਹਾਈ ਹੁੰਦਾ ਹੈਂ)। ਜਿਸ ਦਾਸ ਉਤੇ ਤੇਰੀ ਕਿਰਪਾ (ਹੋਵੇ) ਉਸ ਨੂੰ ਕੋਈ (ਮਨੁੱਖ) ਉਲਟਾ (ਬਚਨ) ਨਹੀਂ ਬੋਲਦਾ (ਭਾਵ ਉਸ ਨੂੰ ਹਰ ਕੋਈ 'ਜੀ ਆਇਆਂ' ਆਖਦਾ ਹੈ ਉਸ ਦੇ ਵਿਰੁੱਧ ਬਗ਼ਾਵਤ ਕੋਈ ਨਹੀਂ ਕਰਦਾ)।੨।

ਹੇ ਪ੍ਰਭੂ ਜੀ! (ਜੋ ਗੱਲ ਤੇਰੇ) ਮਨ ਵਿਚ ਭਾਉਂਦੀ ਹੈ (ਮੇਰੇ ਲ਼ਈ) ਓਹੋ ਸੁਖ (ਅਤੇ) ਓਹਾ ਵਡਿਆਈ ਹੈ। ਤੂੰ ਸਭ ਕੁਝ ਜਾਨਣ ਵਾਲਾ ਹੈਂ ਅਤੇ ਸਦਾ ਮਿਹਰਵਾਨ (ਸਾਹਿਬ ਹੈਂ), ਜਦੋਂ (ਮੈਨੂੰ ਤੇਰਾ) ਨਾਮ ਮਿਲਦਾ ਹੈ (ਤਾਂ) ਮੈਂ (ਉਸ ਨਾਮ ਦਾ) ਅਨੰਦ ਮਾਣਦਾ ਹਾਂ ।੩।

(ਹੇ ਪ੍ਰਭੂ!) ਤੇਰੇ ਅਗੇ ਸਾਡੀ (ਇਹ) ਅਰਦਾਸਿ ਹੈ (ਕਿ) ਜਿੰਦ ਤੇ ਸਰੀਰ ਸਭ ਕੁਝ ਤੇਰਾ (ਦਿੱਤਾ ਹੋਇਆ ਹੈ, ਮੇਰਾ ਕੁਝ ਨਹੀਂ ਹੈ)। ਨਾਨਕ! ਆਖ (ਜੇ ਕੋਈ ਮੇਰਾ ਆਦਰ ਕਰਦਾ ਹੈ ਤਾਂ ਹੇ ਪ੍ਰਭੂ! ਇਹ) ਸਭ ਤੇਰੀ ਵਡਿਆਈ ਹੈ (ਕਿਉਂਕਿ) ਮੇਰਾ ਤਾਂ ਨਾਮ (ਤੱਕ ਭੀ) ਕੋਈ ਨਹੀਂ ਜਾਣਦਾ।੪।੧੦।੪੯।

## ਅਰਥ ਭੇਦ ਅਤੇ ਨਿਰਣੈ

**ਜਿਸੁ ਜਨ ਊਪਰਿ ਤੇਰੀ ਕਿਰਪਾ, ਤਿਸ ਕਉ ਬਿਪੁ ਨ ਕੋਊ ਭਾਖੈ॥**

ਇਸ ਪੰਕਤੀ ਦੇ ਆਰੰਭਕ ਅੱਧੇ ਹਿਸੇ ਦੇ ਅਰਥ ਸਪਸ਼ਟ ਹਨ ਪਰ ਦੂਜੇ ਹਿੱਸੇ ਵਿਚ 'ਬਿਪੁ' ਅਤੇ 'ਭਾਖੈ' ਸ਼ਬਦਾਂ ਬਾਰੇ ਟੀਕਾਕਾਰਾਂ ਵਿਚ ਮਤ ਭੇਦ ਹਨ:-

੧) ਤਿਸ ਕੋ (ਬਿਪੁ) ਬਿਪਰਜੈ ਬਚਨ ਕੋਈ ਨਹੀਂ ਕਹਤਾ ਹੈ ਵਾ ਤਿਸ ਕੋ ਕੋਈ ਬਿਪਤਾ ਨਹੀਂ ਭਖਯਾ ਕਰਤੀ ਹੈ ਭਾਵ ਸੰਤ ਜਨ ਸੁਖ ਦੁਖ ਮੈਂ ਸਮਾਨ ਰਹਤੇ ਹੈਂ। [ਫ਼.ਸ.

੨) (ਬ੍ਰਾਹਮਣ ਲਈ ਨਿਰਾਦਰੀ ਦਾ ਸ਼ਬਦ) ਉਸ ਨੂੰ ਨਿਰਾਦਰੀ ਦਾ ਲਫਜ਼ ਪੁਕਾਰ ਕੇ ਕੋਈ ਨਹੀਂ ਆਖ ਸਕਦਾ, ਉਸ ਨੂੰ 'ਓਏ' ਕਹਿ ਕੇ ਕੋਈ ਨਹੀਂ ਬੁਲਾਉਂਦਾ। [ਸ਼ਬਦਾਰਥ

੩) ਉਪ੍ਰੋਕਤ ਅਰਥਾਂ ਤੋਂ ਇਲਾਵਾ ਸੰਪ੍ਰਦਾਈ ਸਟੀਕ ਵਿਚ ਇਹ ਅਰਥ ਭੀ ਦਰਜ ਹਨ:
ਤਿਸ ਨੂੰ ਬ੍ਰਾਹਮਣ ਕੋਈ ਨਹੀਂ ਭਖਨ ਕਰਦਾ ਅਰਥਾਤ ਕਰਮਕਾਂਡ ਵਿਚ ਨਹੀਂ ਜੋੜਦਾ।
[ਸੰਤ ਕ੍ਰਿਪਾਲ ਸਿੰਘ ਜੀ

੪) ਬਿਪੁ-ਬਿਪਤਾ। ਭਾਖੈ-ਖਾਂਦੀ ਹੈ। (ਪੰਨਾ ੨੪੧) [ਸ੍ਰੀ ਗੁਰੂ ਬਾਣੀ ਪ੍ਰਕਾਸ਼

**ਨਿਰਣੈ:** ਗੁਰਬਾਣੀ ਅੰਦਰ 'ਬਿਪੁ' ਪਦ ਪੱਪੇ ਔਂਕੜ ਸਹਿਤ ਕੇਵਲ ਇਸ ਸ਼ਬਦ ਵਿਚ ਹੀ ਵਰਤਿਆ ਹੈ, ਬਾਕੀ ਦੇ ਸ਼ਬਦਾਂ ਵਿਚ ਪੱਪੇ ਮੁਕਤੇ ਨਾਲ ਅੰਕਿਤ ਹੈ:-

੧. **ਜੈ ਦੇਉਨਾਮਾ ਬਿਪ ਸੁਦਾਮਾ ....** [ਪੰਨਾ ੮੫੬

੨. **ਸਾਲਗ੍ਰਾਮ ਬਿਪ ਪੂਜਿ ਮਨਾਵਹੁ....** [ਪੰਨਾ ੧੧੭੦

ਗੁਰਬਾਣੀ ਵਿਚ 'ਬਿਪ੍ਰ' ਪਦ ਵੀ ਆਇਆ ਹੈ 'ਬਿਪ੍ਰ ਸੁਦਾਮੇ ਦਾਲਦੁ ਭੰਜ' (ਪੰਨਾ ੧੧੯੨) ਭਾਈ ਸਾਹਿਬ ਗੁਰਦਾਸ ਜੀ ਨੇ ਵੀ ਪੱਪੇ ਮੁਕਤੇ ਵਾਲਾ 'ਬਿਪ' ਪਦ ਹੀ ਵਰਤਿਆ ਹੈ। ਇਸ ਤਰ੍ਹਾਂ ਇਸ ਗੱਲ ਦਾ ਨਿਰਣਾ ਹੋ ਜਾਂਦਾ ਹੈ ਕਿ ਇਥੇ 'ਬਿਪੁ' ਪਦ 'ਬ੍ਰਾਹਮਣ' ਦਾ ਸੂਚਕ ਨਹੀਂ ਹੈ। ਗੁਰਬਾਣੀ ਵਿਚ ਮੂਲਕ ਸਿਹਾਰੀ ਅਤੇ ਔਂਕੜ ਵਾਲੇ ਕਈ ਸ਼ਬਦ ਉਪਲਬਧ ਹਨ। ਜਿਵੇਂ ਬਿਖੁ, ਮਲੁ ਆਦਿ। ਇਸੇ ਤਰ੍ਹਾਂ ਇਹ ਸ਼ਬਦ ਇਸਤਰੀ ਲਿੰਗ ਵਿਚ 'ਬਿਪਤਾ' ਅਰਥ ਦਾ ਲਖਾਇਕ ਭੀ ਹੋ ਸਕਦਾ ਹੈ। ਸੋ 'ਭਾਖੈ' ਪਦ ਦੇ ਅਰਥ ਆਖਦਾ ਜਾਂ ਭਾਖਦਾ (ਬੋਲਦੋਂ) ਦੋਵੇਂ ਕੀਤੇ ਜਾ ਸਕਦੇ ਹਨ। ਪਰ ਮਹਾਨ ਕੋਸ਼ ਅਨੁਸਾਰ ਬਿਪੁ ਪਦ ਦੇ ਅਰਥ ਉਲਟ, ਖਿਲਾਫ ਹੀ ਠੀਕ ਹਨ। ਬਾਕੀ ਵਿਸਥਾਰ ਸਹਿਤ ਪੜ੍ਹੋ ਸਾਰੰਸ਼ ਅਤੇ ਸਿਧਾਂਤ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੀ ਕਿਰਪਾਲਤਾ ਅਤੇ ਆਪਣੀ ਕਿਰੱਤਗਤਾ ਦਰਸਾਈ ਹੈ। ਵਾਹਿਗੁਰੂ ਜੀ ਨੂੰ ਸੰਬੋਧਨ ਕਰਕੇ ਨਿਮਰਤਾ ਸਹਿਤ ਅਰਦਾਸਿ ਕੀਤੀ ਹੈ ਕਿ ਹੇ ਪ੍ਰਭੂ ਜੀ! ਮੇਰਾ ਤਾਂ ਨਾਉਂ ਤੱਕ ਵੀ ਕੋਈ ਨਹੀਂ ਜਾਣਦਾ। ਜੇ ਤੂੰ ਚਿਤ ਆਉਂਦਾ ਹੈਂ ਤਾਂ ਇਹ ਤੇਰੀ ਬਖਸ਼ਿਸ਼ ਹੈ।

ਸਿਧਾਂਤ ਇਹ ਹੈ ਕਿ ਪ੍ਰਭੂ ਦੇ ਵਿਸਰਨ ਨਾਲ ਅਨੇਕਾਂ ਦੁਖ ਆ ਵਿਆਪਦੇ ਹਨ, ਵੈਰੀਆਂ ਦੀ ਗਿਣਤੀ ਦਾ ਤਾਂ ਕੋਈ ਅੰਦਾਜ਼ਾ ਹੀ ਨਹੀਂ ਲਾ ਸਕਦਾ। ਪਰ ਜਿਸ ਸੇਵਕ ਉਤੇ ਪ੍ਰਭੂ ਦੀ ਕਿਰਪਾ ਹੋ ਜਾਂਦੀ ਹੈ ਉਸ ਦੇ ਖਿਲਾਫ ਕੋਈ ਬਗ਼ਾਵਤ ਨਹੀਂ ਕਰਦਾ। 'ਤਿਸੁ ਕਉ ਬਿਪੁ ਨ ਕਊ ਭਾਖੈ' ਦੀ ਪ੍ਰੋੜਤਾ ਹੇਠ ਲਿਖੀ ਪੰਕਤੀ ਦੁਆਰਾ ਭੀ ਹੋ ਜਾਂਦੀ ਹੈ।

**ਅਬ ਜਨ ਊਪਰਿ ਕੋ ਨ ਪੁਕਾਰੈ ॥**

**ਪੂਕਾਰਨ ਕਉ ਜੋ ਉਦਮੁ ਕਰਤਾ, ਗੁਰੁ ਪਰਮੇਸਰੁ ਤਾ ਕਉ ਮਾਰੈ ॥** [ਪੰਨਾ ੧੨੧੭

ਸੋ ਇਸ ਸ਼ਬਦ ਵਿਚ 'ਬਿਪੁ' ਦੇ ਅਰਥ 'ਬ੍ਰਾਹਮਣ ਜਾਂ ਬਿਪਤਾ' ਕਰਨੇ ਪ੍ਰਸੰਗਕ ਨਹੀਂ ਹਨ।

**ਆਸਾ ਮਹਲਾ ੫ ॥ ਕਰਿ ਕਿਰਪਾ ਪ੍ਰਭ ਅੰਤਰਜਾਮੀ, ਸਾਧਸੰਗਿ ਹਰਿ ਪਾਈਐ ॥ ਖੋਲਿ ਕਿਵਾਰ ਦਿਖਾਲੇ ਦਰਸਨੁ, ਪੁਨਰਪਿ ਜਨਮਿ ਨ ਆਈਐ ॥੧॥ ਮਿਲਉ ਪਰੀਤਮ ਸੁਆਮੀ ਅਪੁਨੇ, ਸਗਲੇ ਦੂਖ ਹਰਉ ਰੇ ॥ ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ, ਤਾ ਕੈ ਸੰਗਿ ਤਰਉ ਰੇ ॥੧॥ਰਹਾਉ॥ ਮਹਾ ਉਦਿਆਨ ਪਾਵਕ ਸਾਗਰ ਭਏ, ਹਰਖ ਸੋਗ ਮਹਿ ਬਸਨਾ॥ ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ, ਜਪਿ ਅੰਮ੍ਰਿਤੁ ਹਰਿ ਰਸਨਾ ॥੨॥ ਤਨੁ ਧਨੁ ਥਾਪਿ ਕੀਓ ਸਭੁ ਅਪਨਾ, ਕੋਮਲ ਬੰਧਨ ਬਾਂਧਿਆ॥ ਗੁਰ ਪ੍ਰਸਾਦਿ ਭਏ ਜਨ ਮੁਕਤੇ, ਹਰਿ ਹਰਿ ਨਾਮੁ ਅਰਾਧਿਆ ॥੩॥ ਰਾਖਿ ਲੀਏ ਪ੍ਰਭ ਰਾਖਨਹਾਰੈ, ਜੋ ਪ੍ਰਭ ਅਪੁਨੇ ਭਾਣੇ ॥ ਜੀਉ ਪਿੰਡੁ ਸਭੁ ਤੁਮਰਾ ਦਾਤੇ, ਨਾਨਕ ਸਦ ਕੁਰਬਾਣੇ ॥੪॥੧੧॥੫੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਿਲਾਉਂ, ਹਰਉਂ, ਤਰਉਂ, ਅਤੇ ਮਹਾਂ।

**ਪਦ ਅਰਥ:** ਕਿਵਾਰ=ਕਿਵਾੜ, ਬੂਹੇ ਦੇ ਤਖਤੇ (ਭਾਵ ਅਗਿਆਨਤਾ ਦੇ ਤਖਤੇ)। ਪੁਨਰਪਿ=ਮੁੜ ਕੇ, ਫਿਰ। ਹਰਉ=ਦੂਰ ਕਰਾਂ। ਰੇ=ਹੇ ਭਾਈ!। ਮਹਾ ਉਦਿਆਨ=ਵੱਡੇ ਜੰਗਲ। ਪਾਵਨ= ਅੱਗ। ਹਰਖ=ਖੁਸ਼ੀ। ਸੋਗ=ਗ਼ਮੀ। ਬਸਨਾ=ਵਸਣਾ,ਰਹਿਣਾ। ਥਾਪਿ=ਬਣਾ ਕੇ,ਸਮਝ ਕੇ। ਕੋਮਲ=ਸੂਖਮ।

**ਅਰਥ:** ਹੇ ਭਾਈ! ਅੰਤਰਜਾਮੀ ਪ੍ਰਭੂ ਕਿਰਪਾ ਕਰੇ ਤਾਂ ਸਾਧ (ਗੁਰੂ) ਦੀ ਸੰਗਤ ਦੁਆਰਾ ਹਰੀ (ਪਰਮੇਸ਼ਰ) ਪਾਇਆ ਜਾਂਦਾ ਹੈ। (ਉਹ ਅਗਿਆਨਤਾ ਦੇ ਲੱਗੇ ਹੋਏ) ਤਖਤੇ ਖੋਲ੍ਹ ਕੇ (ਅਨਭਵੀ) ਦਰਸ਼ਨ ਦਿਖਾ ਦੇਵੇ (ਤਾਂ) ਮੁੜ ਕੇ ਜਨਮ (ਦੇ ਚੱਕਰ) ਵਿੱਚ ਨਹੀਂ ਆਈਦਾ।੧।

(ਹੇ ਭਾਈ! ਮੇਰੀ ਚਾਹਨਾ ਹੈ ਕਿ ਮੈਂ) ਆਪਣੇ ਪ੍ਰੀਤਮ ਸੁਆਮੀ ਨੂੰ ਮਿਲਾਂ (ਅਤੇ ਮਿਲ ਕੇ) ਸਾਰੇ ਦੁਖ ਦੂਰ ਕਰਾਂ। ਜਿਸ (ਮਨੁੱਖ) ਨੇ ਪਰਮੇਸ਼ਰ ਨੂੰ (ਆਪਣੇ) ਹਿਰਦੇ ਵਿਚ ਸਿਮਰਿਆ ਹੈ, (ਮੈਂ ਵੀ) ਉਸ ਦੇ ਸੰਗ ਨਾਲ (ਸੰਸਾਰ ਸਾਗਰ ਤੋਂ) ਪਾਰ ਹੋ ਜਾਵਾਂ।੧।ਰਹਾਉ।

(ਹੇ ਭਾਈ! ਇਹ ਸੰਸਾਰ) ਵੱਡੇ ਜੰਗਲ (ਸਮਾਨ ਅਤੇ) ਅੱਗ ਦੇ ਸਮੁੰਦਰ ਵਾਂਗ ਹੈ, (ਇਥੇ) ਖ਼ੁਸ਼ੀ ਅਤੇ ਗ਼ਮੀ ਵਿਚ ਰਹਿਣਾ ਪੈਂਦਾ ਹੈ। ਪਰ ਸਤਿਗੁਰੂ ਨੂੰ ਮਿਲ ਕੇ ਰਸਨਾ ਦੁਆਰਾ ਅੰਮ੍ਰਿਤ ਨਾਮ ਜਪ ਕੇ ਮਨ ਨਿਰਮਲ ਹੋ ਜਾਂਦਾ ਹੈ।੨।

(ਹੇ ਭਾਈ! ਮਨੁੱਖ ਨੇ) ਸਰੀਰ ਅਤੇ ਧਨ ਸਭ (ਕੁਝ) ਆਪਣਾ ਬਣਾ ਕੇ ਰਖਿਆ ਹੋਇਆ ਹੈ (ਅਤੇ ਮਾਇਆ ਮੋਹ ਦੇ) ਸੂਖਮ ਬੰਧਨ ਦਾ ਬੱਧਾ ਹੋਇਆ ਹੈ। ਗੁਰੂ ਦੀ ਕਿਰਪਾ ਨਾਲ (ਉਹ) ਦਾਸ (ਮਾਇਆ ਦੇ ਬੰਧਨ ਤੋਂ) ਮੁਕਤ ਹੋ ਗਏ ਹਨ (ਜਿਨ੍ਹਾਂ ਨੇ) ਹਰੀ ਦਾ ਨਾਮ ਸਿਮਰਿਆ ਹੈ।੩।

(ਹੇ ਭਾਈ! ਉਸ) ਪ੍ਰਭੂ ਨੇ (ਉਹ ਮਨੁੱਖ) ਰੱਖ ਲਏ ਹਨ ਜਿਹੜੇ (ਮਨੁੱਖ) ਆਪਣੇ ਪ੍ਰਭੂ ਨੂੰ ਚੰਗੇ ਲੱਗੇ ਹਨ। ਨਾਨਕ (ਗੁਰੂ ਪਰਮੇਸ਼ਰ ਜੀ ਦੀ ਉਸਤਤਿ ਕਰਦੇ ਹੋਏ ਫੁਰਮਾਉਂਦੇ ਹਨ ਕਿ) ਹੇ ਦਾਤੇ! ਮੈਂ (ਤੇਰੇ ਤੋਂ) ਸਦਕੇ ਹਾਂ (ਕਿਉਂਕਿ) ਜਿੰਦ ਅਤੇ ਸ਼ਰੀਰ ਸਭ ਕੁਝ ਤੁਹਾਡਾ ਹੀ ਹੈ।੪।੧੧।੫੦।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਪ੍ਰਾਪਤੀ ਉਸ ਦੀ ਆਪਣੀ ਕਿਰਪਾ ਤੋਂ ਬਿਨਾਂ ਨਹੀਂ ਹੋ ਸਕਦੀ। ਪ੍ਰਾਪਤੀ ਦਾ ਸਾਧਨ ਸਾਧ ਸੰਗਤ ਵਿਚ ਬੈਠ ਕੇ ਨਾਮ ਸਿਮਰਨ ਕਰਨਾ ਹੈ। ਸੰਸਾਰ ਅਗਨ-ਸਾਗਰ ਅਤੇ ਮਹਾਂ ਬੀਆਬਾਨ ਦੇ ਸਮਾਨ ਹੈ। ਹਰਖ ਅਤੇ ਸੋਗ ਦੀਆਂ ਲਹਿਰਾਂ ਵਿਚੋਂ ਆਪਣੇ ਆਪ ਹੀ ਮੁਕਤ ਹੋਣਾ ਸੰਭਵ ਨਹੀਂ ਹੈ। ਗੁਰ-ਪਰਮੇਸ਼ਰ ਦੀ ਮਿਹਰ ਹੀ ਬੰਧਨਾਂ ਤੋਂ ਛੁਟਕਾਰਾ ਕਰਵਾ ਸਕਦੀ ਹੈ। ਇਸ ਲਈ ਰਸਨਾ ਦੁਆਰਾ ਸਾਈਂ ਦਾ ਸੁਆਸ ਸੁਆਸ ਸਿਮਰਨ ਕਰਨ ਦੀ ਡਾਢੀ ਲੋੜ ਹੈ ਕਿਉਂਕਿ ਨਾਮ ਹੀ ਮਾਇਆ ਦੇ ਸੂਖਮ ਪ੍ਰਭਾਵ ਤੋਂ ਖਹਿੜਾ ਛੁਡਾ ਸਕਦਾ ਹੈ। 'ਜੀਉ ਪਿੰਡੁ ਸਭੁ ਤੁਮਰਾ ਦਾਤੇ' ਕੇਵਲ ਪੜ੍ਹਨਾ ਨਹੀਂ ਇਸ ਨੂੰ ਜੀਵਨ ਵਿਚ ਦ੍ਰਿੜ ਕਰਨਾ ਹੈ।

ਆਸਾ ਮਹਲਾ ੫ ॥ ਮੋਹ ਮਲਨ ਨੀਦ ਤੇ ਛੁਟਕੀ, ਕਉਨੁ ਅਨੁਗ੍ਰਹੁ ਭਇਓ ਰੀ ॥ ਮਹਾ ਮੋਹਨੀ ਤੁਧੁ ਨ ਵਿਆਪੈ, ਤੇਰਾ ਆਲਸੁ ਕਹਾ ਗਇਓ ਰੀ ॥੧॥ ਰਹਾਉ ॥ ਕਾਮੁ ਕ੍ਰੋਧੁ ਅਹੰਕਾਰੁ ਗਾਖਰੋ, ਸੰਜਮਿ ਕਉਨ ਛੁਟਿਓ ਰੀ ॥ ਸੁਰਿਨਰ ਦੇਵ ਅਸੁਰ ਤ੍ਰੈ ਗੁਨੀਆ, ਸਗਲੋ ਭਵਨੁ ਲੁਟਿਓ ਰੀ ॥੧॥ ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ, ਕੋਈ ਹਰਿਆ ਬੂਟੁ ਰਹਿਓ ਰੀ ॥ ਐਸੋ ਸਮਰਥੁ ਵਰਨਿ ਨ ਸਾਕਉ, ਤਾ ਕੀ ਉਪਮਾ ਜਾਤ ਨ ਕਹਿਓ ਰੀ ॥੨॥ ਕਾਜਰ ਕੋਠ ਮਹਿ, ਭਈ ਨ ਕਾਰੀ, ਨਿਰਮਲ ਬਰਨੁ ਬਨਿਓ ਰੀ ॥ ਮਹਾ ਮੰਤ੍ਰੁ ਗੁਰ ਹਿਰਦੈ ਬਸਿਓ, ਅਚਰਜ ਨਾਮੁ ਸੁਨਿਓ ਰੀ ॥੩॥ ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ, ਅਪੁਨੈ ਚਰਣਿ ਲਗਾਈ ॥ ਪ੍ਰੇਮ ਭਗਤਿ ਨਾਨਕ ਸੁਖੁ ਪਾਇਆ, ਸਾਧੂ ਸੰਗਿ ਸਮਾਈ ॥੪॥੧੨॥੫੧॥

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ ਮੋਹਨੀ, ਕਹਾਂ, ਤ੍ਰੈ ਗੁਨੀਆਂ, ਸਾਕਉਂ, ਉਪਮਾਂ, ਬਨਿਓਂ ਅਤੇ ਸੁਨਿਓਂ

ਨੋਟ- 'ਤਾ ਕੀ' ਨੂੰ 'ਤਾਂ ਕੀ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਤੈ ਤਨਿ=ਤੇਰੇ ਸਰੀਰ ਉਤੇ। ਸੋਹਿਆ=ਸ਼ੋਭ ਰਿਹਾ ਹੈ। ਸੁਰਿਜਨ ਭਾਨੀ=ਸ੍ਰੇਸ਼ਟ ਜਨ ਭਾਵ ਵਾਹਿਗੁਰੂ ਪਤੀ ਨੂੰ ਚੰਗੀ ਲੱਗੀ। ਕਵਨ ਰੰਗਿ=ਕਿਹੜੇ ਰੰਗ ਨਾਲ। ਰੀ=ਹੇ ਸਖੀ! ਭੈਣ। ਲਾਲੀ=ਮੂੰਹ ਦੀ ਲਾਲੀ। ਗੁਲਾਲੀ=ਗੂੜ੍ਹੇ ਸੁਰਖ ਰੰਗ ਵਾਲੀ। ਸੁੰਦਰਿ=ਸੁੰਦਰੀ, ਸੋਹਣੀ। ਲਾਲਨੁ=ਪਿਆਰਾ ਪ੍ਰੀਤਮ। ਸਤਿਵੰਤੀ=ਉਚੇ ਆਚਰਣ ਵਾਲੀ। ਪਰਧਾਨਿ=ਮੰਨੀ ਪ੍ਰਮੰਨੀ ਹੋਈ। ਸੁਰ ਗਿਆਨ=ਸ੍ਰੇਸ਼ਟ (ਦੈਵੀ) ਗਿਆਨ ਵਾਲੀ। ਰੰਗਿ ਗੁਲਾਲ=ਗੂੜ੍ਹੇ ਲਾਲ ਰੰਗ ਵਿਚ। ਨਿਹਾਲ=ਤੱਕਿਆ। ਸਵਾਰਨਹਾਰ=ਸਵਾਰਨ ਵਾਲਾ।

**ਅਰਥ:** (ਹੇ ਸਖੀ! ਤੂੰ) ਮੋਹ ਦੀ ਮੈਲ (ਅਤੇ) ਅਗਿਆਨਤਾ ਦੀ ਨੀਂਦ ਤੋਂ ਛੁੱਟ ਗਈ ਹੈਂ। (ਇਹ ਤੇਰੇ ਉਤੇ) ਕਿਸ ਤਰ੍ਹਾਂ ਕਿਰਪਾ ਹੋਈ? ਬਹੁਤ ਮੋਹ ਲੈਣ ਵਾਲੀ ਮਾਇਆ (ਭਾਵ) ਤੈਨੂੰ ਨਹੀਂ ਵਿਆਪਦੀ (ਭਾਵ ਤੇਰੇ ਉਪਰ ਅਸਰ ਨਹੀਂ ਕਰਦੀ)। ਤੇਰਾ ਆਲਸ ਕਿਥੇ ਗਿਆ ਹੈ?।੧।ਰਹਾਉ।

ਕਾਮ, ਕ੍ਰੋਧ (ਅਤੇ) ਅਹੰਕਾਰ (ਜੋ ਜਿਤਣੇ) ਬੜੇ ਔਖੇ ਹਨ, ਕਿਹੜੀ ਜੁਗਤੀ ਨਾਲ ਦੂਰ ਹੋਏ ਹਨ? ਦੇਵ ਸੁਭਾਵ ਵਾਲੇ ਮਨੁੱਖ, ਦੇਵਤੇ, ਦੈਂਤ ਅਤੇ ਤ੍ਰੈ ਗੁਣ ਵਾਲੇ ਜੀਵ (ਭਾਵ) ਸਾਰਾ ਸੰਸਾਰ ਹੀ (ਇਨ੍ਹਾਂ ਦੈਂਤਾਂ ਨੇ) ਲੁੱਟ ਲਿਆ ਹੈ (ਤੂੰ ਇਨ੍ਹਾਂ ਤੋਂ ਕਿਵੇਂ ਬਚੀ ਹੈਂ?)।੧।

ਜੰਗਲ ਦੀ ਅੱਗ ਵਾਂਗੂੰ (ਇਸ ਮਾਇਆ ਨੇ) ਬਹੁਤੇ ਘਾਹ, ਬੂਟੇ (ਭਾਵ ਛੋਟੇ ਵੱਡੇ ਮਨੁੱਖ) ਸਾੜ ਦਿੱਤੇ ਹਨ। ਕੋਈ (ਵਿਰਲਾ ਹੀ) ਹਰਾ-ਭਰਾ ਬੂਟਾ (ਭਾਵ ਨਾਮ ਸ਼ਕਤੀ ਨਾਲ ਪ੍ਰਫੁਲਤ ਹੋਇਆ

ਜੀਵ ਬਚ) ਰਿਹਾ ਹੈ, (ਜੋ) ਐਸਾ ਸ਼ਕਤੀਮਾਨ (ਮਹਾਂ ਪੁਰਸ਼ ਹੈ) ਉਸ ਦੀ ਵਡਿਆਈ (ਮੈਥੋਂ) ਵਰਣਨ ਨਹੀਂ ਕੀਤੀ ਜਾ ਸਕਦੀ।੨।

(ਉਤਰ)- (ਹੇ ਭਾਈ! ਇਸ ਸੰਸਾਰਕ ਮੋਹ ਰੂਪੀ) ਕਾਲਖ ਦੀ ਕੋਠੀ ਵਿਚ (ਵਸਦੀ ਹੋਈ ਮੈਂ) ਕਾਲੀ ਨਹੀਂ ਹੋਈ (ਅਤੇ ਮੇਰਾ) ਨਿਰਮਲ ਰੰਗ ਬਣਿਆ ਹੋਇਆ ਹੈ। (ਕਾਰਣ ਇਹ ਹੈ ਕਿ ਮੇਰੇ) ਹਿਰਦੇ ਵਿਚ ਗੁਰੂ ਦਾ ਮਹਾਂ ਮੰਤ੍ਰ ਵਸ ਗਿਆ ਹੈ, (ਮੈਂ ਉਸ ਪ੍ਰਭੂ ਦਾ) ਅਸਚਰਜ ਨਾਮ ਸੁਣਿਆ ਹੈ।੩।

(ਹੇ ਸਖੀ! ਜਦੋਂ) ਪ੍ਰਭੂ ਨੇ (ਆਪਣੀ) ਕਿਰਪਾ ਦ੍ਰਿਸ਼ਟੀ ਕਰਕੇ (ਮੇਰੇ ਵਲ) ਵੇਖਣਾ ਕੀਤਾ (ਤਾਂ ਮੈਨੂੰ) ਆਪਣੇ ਚਰਨਾਂ ਨਾਲ ਜੋੜ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਪ੍ਰਭੂ ਦੀ) ਪ੍ਰੇਮਾ ਭਗਤੀ ਦੁਆਰਾ (ਆਤਮਿਕ) ਸੁਖ ਪਾਇਆ (ਅਤੇ) ਸਾਧ (ਗੁਰੂ ਦੀ) ਸੰਗਤ ਕਰਕੇ (ਪ੍ਰਭੂ ਵਿਚ) ਲੀਨ ਹੋ ਗਈ।੪।੧੨।੫੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਗਿਆਸੂ ਰੂਪ ਸਖੀ ਇਕ ਪੁਗੀ ਹੋਈ ਆਤਮਾ ਨਾਲ ਪ੍ਰਸ਼ਨ ਉਤਰ ਕਰ ਰਹੀ ਹੈ। ਉਚੀ ਆਤਮਿਕ ਅਵਸਥਾ ਦੀ ਪ੍ਰਾਪਤੀ ਦਾ ਰਾਜ਼ ਸਮਰਥ ਪੁਰਸ਼ ਪਾਸ ਹੁੰਦਾ ਹੈ ਪਰ ਉਹ ਸਾਈਂ ਦੇ ਰੰਗ ਵਿਚ ਰੱਤਾ ਹੋਇਆ ਕਿਸੇ ਨੂੰ ਦਸਦਾ ਨਹੀਂ। ਹਾਂ, ਇਤਨਾ ਇਸ਼ਾਰਾ ਕਰਦਾ ਹੈ ਕਿ 'ਕਰਿ ਕਿਰਪਾ ਪ੍ਰਭੁ ਨਦਰਿ ਅਵਲੋਕਨ, ਅਪੁਨੈ ਚਰਣਿ ਲਗਾਈ॥' ਇਸ ਤੋਂ ਇਹ ਸਿਧਾਂਤ ਸਪਸ਼ਟ ਹੋ ਜਾਂਦਾ ਹੈ ਕਿ ਰਬੀ ਮਿਲਾਪ ਪ੍ਰਭੂ ਦੀ ਨਦਰ ਤੇ ਨਿਰਭਰ ਹੈ। ਮਾਇਆ ਮੋਹ ਦੀ ਮੈਲ ਅਗਿਆਨਤਾ ਦੀ ਨੀਂਦ ਅਤੇ ਕਾਮ ਕ੍ਰੋਧ ਆਦਿ ਅਵਗੁਣਾਂ ਤੋਂ ਛੁਟਕਾਰਾ ਪਾਉਣ ਦਾ ਮਾਰਗ ਜੋ ਗੁਰੂ ਦੀ ਕਿਰਪਾ ਅਤੇ ਸਾਧ ਸੰਗਤ, ਦੁਆਰਾ ਪ੍ਰਾਪਤ ਹੁੰਦਾ ਹੈ, ਉਹ ਪ੍ਰੇਮਾ-ਭਗਤੀ ਹੈ।

**ੴ ਸਤਿਗੁਰ ਪ੍ਰਸਾਦਿ ॥ ਰਾਗ ਆਸਾ ਘਰੁ ੭, ਮਹਲਾ ੫ ॥ ਲਾਲੁ ਚੋਲਨਾ, ਤੈ ਤਨਿ ਸੋਹਿਆ ॥ ਸੁਰਿਜਨ ਭਾਨੀ, ਤਾਂ ਮਨੁ ਮੋਹਿਆ ॥ ੧ ॥ ਕਵਨ ਬਨੀ ਰੀ ਤੇਰੀ ਲਾਲੀ॥ ਕਵਨ ਰੰਗਿ ਤੂੰ ਭਈ ਗੁਲਾਲੀ ॥ ੧ ॥ ਰਹਾਉ ॥ ਤੁਮ ਹੀ ਸੁੰਦਰਿ, ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ, ਤੁਮ ਘਰਿ ਭਾਗੁ ॥ ੨ ॥ ਤੂੰ ਸਤਵੰਤੀ, ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ, ਤੁਹੀ ਸੁਰ ਗਿਆਨਿ ॥ ੩ ॥ ਪ੍ਰੀਤਮ ਭਾਨੀ, ਤਾਂ ਰੰਗਿ ਗੁਲਾਲ ॥ ਕਹੁ ਨਾਨਕ, ਸੁਭ ਦ੍ਰਿਸਟਿ ਨਿਹਾਲ ॥ ਸੁਨਿ ਰੀ ਸਖੀ! ਇਹ ਹਮਰੀ ਘਾਲ ॥ ਪ੍ਰਭ ਆਪਿ ਸੀਗਾਰਿ, ਸਵਾਰਨਹਾਰ ॥੧॥ਰਹਾਉ ਦੂਜਾ ॥੧॥੫੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਸੀਂਗਾਰਿ ।

**ਪਦ ਅਰਥ:** ਤੈ ਤਨਿ=ਤੇਰੇ ਸਰੀਰ ਉਤੇ। ਸੋਹਿਆ=ਸ਼ੋਭ ਰਿਹਾ ਹੈ। ਸੁਰਿਜਨ ਭਾਨੀ=ਸ੍ਰੇਸ਼ਟ ਜਨ ਭਾਵ ਵਾਹਿਗੁਰੂ ਪਤੀ ਨੂੰ ਚੰਗੀ ਲੱਗੀ। ਕਵਨ ਰੰਗਿ=ਕਿਹੜੇ ਰੰਗ ਨਾਲ?। ਰੀ=ਹੇ ਸਖੀ! ਭੈਣ। ਲਾਲੀ=ਮੂੰਹ ਦੀ ਲਾਲੀ। ਗੁਲਾਲੀ=ਗੂੜ੍ਹੇ ਲਾਲ ਰੰਗ ਵਾਲੀ। ਸੁੰਦਰਿ=ਸੁੰਦਰੀ, ਸੋਹਣੀ। ਲਾਲਨੁ=ਪਿਆਰਾ ਪ੍ਰੀਤਮ। ਸਤਿਵੰਤੀ=ਉਚੇ ਆਚਰਣ ਵਾਲੀ। ਪਰਧਾਨਿ=ਮੰਨੀ ਪ੍ਰਮੰਨੀ ਹੋਈ। ਸੁਰ ਗਿਆਨ=ਸ੍ਰੇਸ਼ਟ ਗਿਆਨ ਵਾਲੀ। ਰੰਗਿ ਗੁਲਾਲ=ਗੂੜ੍ਹੇ ਲਾਲ ਰੰਗ ਵਿਚ। ਨਿਹਾਲ=ਤੱਕਿਆ। ਸਵਾਰਨਹਾਰ=ਸਵਾਰਨ ਵਾਲਾ।

**ਅਰਥ:** (ਹੇ ਸਖੀ!) ਤੇਰੇ ਸਰੀਰ ਤੇ ਲਾਲ (ਰੰਗ ਦਾ) ਚੋਲਾ (ਬਹੁਤ) ਸੋਭ ਰਿਹਾ ਹੈ। (ਇਉਂ ਪ੍ਰਤੀਤ ਹੁੰਦਾ ਹੈ ਕਿ ਤੂੰ) ਪਤੀ-ਪ੍ਰੀਤਮ ਨੂੰ ਚੰਗੀ ਲੱਗੀ ਹੈਂ, ਤਾਂ (ਹੀ ਤੂੰ ਉਸ ਦਾ) ਮਨ ਮੋਹ ਲਿਆ ਹੈ)।੧।

(ਹੇ ਸਖੀ!) ਤੇਰੇ (ਮੂੰਹ ਦੀ) ਲਾਲ ਕਿਵੇਂ ਬਣੀ ਹੈ? (ਤੂੰ) ਕਿਹੜੇ ਗੂੜ੍ਹੇ ਰੰਗ ਵਿਚ (ਰੰਗੀਜ਼) ਕੇ ਲਾਲ ਰੰਗ ਵਾਲੀ ਬਣ ਗਈ ਹੈਂ?।੧ਰਹਾਉ।

ਹੇ ਸਖੀ! ਤੂੰ ਬੜੀ ਸੋਹਣੀ ਹੈਂ, ਤੂੰ ਤੇਰਾ ਸੁਹਾਗ (ਭੀ ਬਹੁਤ ਸੋਹਣਾ ਹੈ)। ਤੇਰੇ ਘਰ (ਹਿਰਦੇ) ਵਿਚ ਪਿਆਰਾ ਪ੍ਰੀਤਮ (ਆ ਵਸਿਆ ਹੈ ਮਾਨੋ ਇਹ) ਤੇਰੇ ਭਾਗ (ਉਦੇ ਹੋਏ ਹਨ)।੨।

ਤੂੰ ਉਚੇ ਆਚਰਨ ਵਾਲੀ ਹੈਂ, ਤੂੰ ਮੰਨੀ-ਪ੍ਰਮੰਨੀ (ਮੁੱਖੀ) ਹੈਂ। ਤੂੰ (ਉਸ) ਪ੍ਰੀਤਮ ਨੂੰ ਚੰਗੀ ਲੱਗੀ ਹੈਂ (ਅਤੇ) ਤੂੰ ਸ੍ਰੇਸ਼ਟ ਗਿਆਨ ਵਾਲੀ ਹੈਂ।੩।

(ਸਖੀ ਉਪ੍ਰੋਕਤ ਪ੍ਰਸ਼ਨਾਂ ਦਾ ਉਤਰ ਦਿੰਦੀ ਹੋਈ ਆਖਦੀ ਹੈ ਕਿ) ਮੈਂ (ਆਪਣੇ) ਪਿਆਰੇ ਪ੍ਰੀਤਮ ਨੂੰ ਚੰਗੀ ਲੱਗੀ ਹਾਂ) ਤਾਂ (ਮੇਰਾ) ਰੰਗ ਲਾਲ ਗੂੜ੍ਹਾ ਹੋਇਆ ਹੈ। ਨਾਨਕ! (ਤੂੰ ਇਉਂ) ਆਖ (ਕਿ ਪਿਆਰੇ ਪ੍ਰਭੂ ਨੇ (ਮੇਰੇ) ਵਲ ਮਿਹਰ ਦੀ ਨਜ਼ਰ ਨਾਲ ਤਕਿਆ ਹੈ (ਤਾਂ ਮੇਰੇ ਚਿਹਰੇ ਤੇ ਲਾਲੀ ਟਪਕ ਰਹੀ ਹੈ)।੪।

ਹੇ ਸਖੀ! (ਤੂੰ) ਸੁਣ ਸਾਡੀ ਘਾਲ (ਮਿਹਨਤ) ਇਹ ਹੈ (ਕਿ ਉਹ) ਪ੍ਰਭੂ ਆਪ ਹੀ ਸਵਾਰਨ ਅਤੇ ਸ਼ਿੰਗਾਰਨ ਵਾਲਾ ਹੈ- 'ਘਾਲ ਸਿਆਣਪ ਉਕਤਿ ਨ ਮੇਰੀ, ਪੂਰੈ ਗੁਰੂ ਕਮਾਈ॥' (ਪੰਨਾ ੬੧੫) ਰਹਾਉ ਦੂਜਾ॥੧॥੫੨॥ (ਇਸ ਦੂਜੇ ਰਹਾਉ ਵਿਚ ਪਹਿਲੇ ਰਹਾਉ ਵਿਚ ਅੰਕਿਤ ਪ੍ਰਸ਼ਨ ਦਾ ਉਤਰ ਹੈ)।

## ਅਰਥ ਭੇਦ ਅਤੇ ਨਿਰਣੈ

**ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥**

ਵੱਖ ਵੱਖ ਅਰਥ:

੧- (ਸੁਰਜਨ) ਸਜਨ ਅਕਾਲ ਪੁਰਖ ਕੋ ਤੂੰ ਭਾਵਤੀ ਹੈਂ ਤਾਂ ਤੇ ਤੇਰਾ ਮਨ ਤਿਸ ਮੇ ਮੋਹਿਤ ਭਇਆ ਹੈ ਵਾ ਤਿਸਕਾ ਮਨੁ ਤੇਰੇ ਮੈਂ ਮੋਹਿਤ ਹੋ ਗਯਾ ਹੈ। [ਫ਼. ਸ.

੨- ਚੰਗੇ ਨੂੰ ਚੰਗੀ ਲਗੀ ਤਾਂ ਮਨ ਨੂੰ ਮੋਹਣ ਜੋਗੀ ਹੋਈ। [ਸ਼ਬਦਾਰਥ

੩- (ਕੀਹ ਤੂੰ) ਸੁਰਜਨ ਨੂੰ ਪਿਆਰੀ ਲੱਗ ਗਈ ਸੈਂ ਤਾਂ (ਉਸ ਦਾ) ਮਨ (ਤੇਰੇ ਉਤੇ) ਮੋਹਿਤ ਹੋ

ਗਿਆ ਹੈ? [ਸ੍ਰੀ.ਪੋ.

੪- (ਸ਼ਾਇਦ) ਤੂੰ ਸੱਜਣ ਹਰੀ ਨੂੰ ਪਿਆਰੀ ਲਗ ਰਹੀ ਹੈਂ, ਤਾਹੀਏਂ ਤੂੰ ਮੇਰਾ ਮਨ (ਭੀ) ਮੋਹ ਲਿਆ ਹੈ। [ਦਰਪਣ

**ਨਿਰਣੈ** : 'ਤਾ ਮਨੁ ਮੋਹਿਆ' ਦੇ ਅਰਥ ਸਪਸ਼ਟ ਕਰਨ ਲਈ ਇਸ ਸ਼ਬਦ ਦੇ ਚੌਥੇ ਪਦ ਦੀ ਪਹਿਲੀ ਪੰਕਤੀ 'ਪ੍ਰੀਤਮ ਭਾਨੀ ਤਾ ਰੰਗਿ ਗੁਲਾਲ' ਨੂੰ ਜੇ ਮੁੱਖ ਰਖੀਏ ਤਾਂ ਭੁਲੇਖਾ ਦੂਰ ਹੋ ਜਾਂਦਾ ਹੈ। ਇਥੇ ਸਖੀਆਂ ਨੂੰ ਮੋਹਣ ਦੀ ਗੱਲ ਨਹੀਂ, ਪ੍ਰੀਤਮ ਦਾ ਮਨ ਮੋਹਣ ਤੇ ਭਾਉਣ ਵਾਲੀ ਗੱਲ ਹੈ। ਇਸ ਲਈ 'ਦਰਪਣ' ਵਾਲੇ ਅਰਥ ਭੀ ਓਪਰੇ ਜਿਹੇ ਲਗਦੇ ਹਨ।

ਇਕ ਸਖੀ ਦੂਜੀ ਸਖੀ ਪਾਸੋਂ ਪੁਛ ਕਰ ਰਹੀ ਹੈ ਕਿ ਲਾਲ ਚੋਲਾ (ਪਹਿਰਾਵਾ) ਤੇਰੇ ਤਨ ਤੇ ਤਾਂ ਹੀ ਬੜਾ ਸੋਭ ਰਿਹਾ ਹੈ ਕਿ ਤੂੰ ਪ੍ਰੀਤਮ ਨੂੰ ਚੰਗੀ ਲੱਗ ਗਈ ਹੈਂ। ਇਸ ਦਾ ਕਾਰਨ ਇਹੋ ਹੀ ਜਾਪਦਾ ਹੈ ਕਿ ਤੇਰੇ ਉਤੇ ਸੁਰਿਜਨ ਤਾਂ ਰੀਝਿਆ ਹੈ, ਕਿਉਂਕਿ ਤੂੰ ਸ਼ੁੱਭ ਗੁਣਾਂ ਦੀ ਸੁੰਦਰਤਾ ਨਾਲ ਉਸ ਪਤੀ-ਪਰਮੇਸ਼ਰ ਦਾ ਮਨ ਮੋਹ ਲਿਆ ਹੈ। ਫਿਰ ਸਖੀ ਦੀ ਪੁਛ ਤੇ ਉਤਰ ਦਿੱਤਾ ਹੈ। ਮੈਂ ਪ੍ਰੀਤਮ ਨੂੰ ਚੰਗੀ ਲਗੀ ਹਾਂ। ਤਾਂ ਹੀ ਮੇਰਾ ਰੰਗ ਗੁਲਾਲ ਹੈ", ਇਹ ਵਾਰਤਾਲਾਪ ਉਪ੍ਰੋਕਤ ਅਰਥ ਤੇ ਮੋਹਰ ਲਾਉਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਇਕ ਸਖੀ ਦੇ ਚਿਹਰੇ ਉਤੇ ਗੂੜ੍ਹੇ ਰੰਗ ਦੀ ਲਾਲੀ ਵੇਖ ਕੇ ਦੂਜੀ ਸਖੀ ਉਸਦੀ ਅਨੰਦਮਈ ਹਾਲਤ ਬਾਰੇ ਕੁਝ ਪ੍ਰਸ਼ਨ ਕਰਦੀ ਹੈ। ਜਿਸਦਾ ਉਤਰ ਉਹ ਸੰਖੇਪ ਰੂਪ ਵਿਚ ਇਉਂ ਦਿੰਦੀ ਹੈ ਕਿ ਉਸ ਦੀ ਆਪਣੀ ਘਾਲ ਕਮਾਈ ਨਾਲ ਲਾਲ ਰੰਗ ਨਹੀਂ ਹੋਇਆ, ਇਹ ਸੁੰਦਰਤਾ ਅਤੇ ਲਾਲੀ ਦਾ ਰਾਜ਼ ਪਿਆਰੇ ਪ੍ਰੀਤਮ ਦੀ ਪਿਆਰ ਭਰੀ ਤਕਣੀ ਹੈ।

ਅਜੋਕੇ ਸਮਾਜ ਵੱਲ ਨਜ਼ਰ ਮਾਰੀਏ ਤਾਂ ਕੀ ਸੁਹਾਗਣਾਂ ਅਤੇ ਕੀ ਦੁਹਾਗਣਾਂ ਸਭ ਬਣਾਉਟੀ ਲਾਲੀ (ਸੁਰਖੀ) ਚਿਹਰੇ ਤੇ ਮਲ ਕੇ ਸੋਹਣਾ ਬਣਨ ਦਾ ਵਿਖਾਵਾ ਕਰਦੀਆਂ ਹਨ। ਪਰ ਗੁਰੂ ਘਰ ਵਿਚ ਨਾਮ 'ਜਪੰਦੜੀ ਲਾਲੀ' ਦੀ ਜੋ ਆਭਾ ਅਤੇ ਰਸ ਹੈ, ਉਸ ਦਾ ਕੋਈ ਮੁਲ ਨਹੀਂ ਪਾ ਸਕਦਾ। 'ਲਾਖ ਕਰੋਰੀ ਮਿਲੈ ਨ ਕੇਹ॥ ਜਿਸਹਿ ਪਰਾਪਤਿ ਤਿਸ ਹੀ ਦੇਹਿ॥' (ਪੰਨਾ ੩੭੭) ਸੋ ਗੁਰਸਿੱਖ ਭੈਣਾਂ ਅਤੇ ਮਾਤਾਵਾਂ ਨੂੰ 'ਬਿਖੇ ਰਸ' ਉਤੇਜਤ ਕਰਨ ਵਾਲੇ ਫੈਸ਼ਨਾਂ ਤੋਂ ਬਚਣਾ ਚਾਹੀਦਾ ਹੈ। ਬਾਹਰਮੁਖੀ ਲਾਲੀਆਂ ਤੇ ਸੁਗੰਧੀਆਂ ਸੁੰਦਰ ਕਾਮ-ਵਾਸ਼ਨਾ ਨੂੰ ਭੜਕਾਉਣ ਦਾ ਕਾਰਨ ਬਣਦੀਆਂ ਹਨ। ਸੋ, ਗੁਰਬਾਣੀ ਅਭਿਆਸ ਦੇ ਨਾਲ ਨਾਲ ਸਾਦਾ ਬਾਣਾ ਰੱਖਣਾ ਗੁਰਮੁਖਤਾਈ ਅਤੇ ਨਿਮਰਤਾਈ ਦਾ ਪ੍ਰਤੀਕ ਹੈ।

**ਆਸਾ ਮਹਲਾ ੫ ॥ ਦੂਖੁ ਘਨੋ, ਜਬ ਹੋਤੇ ਦੂਰਿ ॥ ਅਬ ਮਸਲਤਿ ਮੋਹਿ ਮਿਲੀ ਹਦੂਰਿ ॥ ੧ ॥ ਚੂਕਾ ਨਿਹੋਰਾ ਸਖੀ ਸਹੇਰੀ॥ ਭਰਮ ਗਇਆ, ਗੁਰਿ ਪਿਰ ਸੰਗਿ ਮੇਰੀ ॥ ੧ ॥ ਰਹਾਉ ॥ ਨਿਕਟਿ ਆਨਿ ਪ੍ਰਿਅ ਸੇਜ ਧਰੀ॥ ਕਾਣਿ ਕਢਣ ਤੇ ਛੂਟਿ ਪਰੀ ॥ ੨ ॥ ਮੰਦਰਿ ਮੇਰੈ ਸਬਦਿ ਉਜਾਰਾ ॥ ਅਨਦ**

**ਬਿਨੋਦੀ ਖਸਮੁ ਹਮਾਰਾ ॥ ੩ ॥ ਮਸਤਕਿ ਭਾਗੁ ਮੈ ਪਿਰੁ ਘਰਿ ਆਇਆ ॥ ਥਿਰੁ ਸੋਹਾਗੁ ਨਾਨਕ ਜਨ ਪਾਇਆ ॥ ੪ ॥ ੨ ॥ ਪ੩ ॥**

**ਪਦ ਅਰਥ:** ਘਨੋ=ਘਣਾ, ਬਹੁਤ। ਦੂਰਿ=ਦੁਰੇਡੇ, ਪਰੇ। ਮਸਲਤਿ=ਸਲਾਹ। ਹਜੂਰਿ=ਹਜ਼ੂਰੀ ਵਿਚ। ਚੁਕਾ=ਮੁੱਕ ਗਿਆ ਹੈ। ਨਿਹੋਰਾ=ਤਰਲਾ, ਮਿਨਤ। ਸਖੀ ਸਹੇਰੀ=ਹੇ ਸਹੇਲੀ!। ਮੇਰੀ=ਮੇਲੀ, ਮਿਲਾ ਦਿੱਤੀ। ਆਨਿ=ਆਣ ਕੇ, ਲਿਆ ਕੇ। ਪ੍ਰਿਅ ਸੇਜ=ਪਿਆਰੇ ਦੀ ਸੇਜ ਉਤੇ। ਧਰੀ=ਬਿਠਾ ਦਿੱਤੀ। ਕਾਣਿ=ਮੁਥਾਜੀ। ਛੂਟਿ ਪਰੀ=ਛੁੱਟ ਗਈ ਹਾਂ। ਮੰਦਰਿ ਮੇਰੈ=ਮੇਰੇ (ਹਿਰਦੇ ਰੂਪੀ) ਮੰਦਰ ਵਿਚ। ਸਬਦਿ=(ਗੁਰੂ ਦੇ) ਸ਼ਬਦ ਦੁਆਰਾ। ਉਜਾਰਾ=ਪ੍ਰਕਾਸ਼। ਅਨਦ ਬਿਨੋਦੀ=ਚੋਜ ਤਮਾਸ਼ੇ ਕਰਨ ਵਾਲਾ ਅਨੰਦੀ। ਥਿਰੁ=ਪੱਕਾ।

**ਅਰਥ:** (ਹੇ ਸਖੀ!) ਜਦੋਂ (ਮੇਰੇ ਪਤੀ ਮੈਥੋਂ) ਪਰੇ ਹੁੰਦੇ ਸਨ (ਤਦ) ਮੈਨੂੰ ਵਿਛੋੜੇ ਦਾ ਬਹੁਤ ਦੁਖ (ਹੁੰਦਾ ਸੀ, ਪਰ) ਹੁਣ (ਮੈਨੂੰ ਗੁਰੂ ਪਾਸੋਂ ਪਤੀ ਦੀ) ਹਜ਼ੂਰੀ ਵਿਚ (ਰਹਿਣ ਦੀ ਚੰਗੀ ਸਿਖਿਆ) ਸਾਲਾਹ ਮਿਲ ਗਈ ਹੈ (ਜਿਸ ਨੇ ਮੇਰੇ ਜੀਵਨ ਵਿਚ ਪਲਟਾ ਲਿਆ ਦਿੱਤਾ ਹੈ)।੧।

ਹੇ ਸਖੀ ਸਹੇਲੀਏ! (ਹੁਣ) ਮੇਰਾ ਤਰਲਾ ਮੁਕ ਗਿਆ ਹੈ (ਕਿਉਂਕਿ) ਗੁਰੂ ਨੇ (ਮੈਨੂੰ) ਪਤੀ ਪਰਮੇਸ਼ਰ ਨਾਲ ਮੇਲ ਦਿੱਤਾ ਹੈ (ਅਤੇ ਮੇਰਾ ਹਰ ਪ੍ਰਕਾਰ ਦਾ) ਭਰਮ ਦੂਰ ਹੋ ਗਿਆ ਹੈ ।੧।ਰਹਾਉ।

(ਹੇ ਸਖੀ! ਹੁਣ ਮੈਨੂੰ ਗੁਰੂ ਨੇ) ਨੇੜੇ ਹੀ (ਪ੍ਰਭੂ ਦੀ) ਸੇਜ ਉਤੇ ਲਿਆ ਕੇ ਬਿਠਾ ਦਿੱਤਾ ਹੈ (ਇਸ ਲਈ ਮੈਂ ਹੋਰਨਾਂ ਦੀ) ਮੁਥਾਜੀ ਕਰਨ ਤੋਂ ਛੁੱਟ ਗਈ ਹਾਂ।੨।

(ਗੁਰੂ ਦੇ) ਸ਼ਬਦ ਦੁਆਰਾ ਮੇਰੇ (ਹਿਰਦੇ ਰੂਪੀ) ਮੰਦਰ ਵਿਚ (ਗੁਰੂ ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ। ਸਾਰੇ ਚੋਜ ਤਮਾਸ਼ੇ ਕਰਨ ਵਾਲਾ ਅਨੰਦੀ (ਸਾਹਿਬ) ਮੇਰਾ ਮਾਲਕ ਹੈ।੩।

(ਹੇ ਸਖੀ!) ਮੇਰੇ ਮੱਥੇ ਉਤੇ (ਲਿਖੇ ਹੋਏ) ਭਾਗ (ਜਾਗ ਪਏ ਹਨ ਅਤੇ) ਮੇਰਾ ਪਤੀ (ਮੇਰੇ) ਘਰ ਵਿਚ ਆ ਗਿਆ ਹੈ। ਨਾਨਕ ਦਾਸ (ਆਖਦਾ ਹੈ ਕਿ ਮੈਨੂੰ) ਅਟੱਲ ਸੁਹਾਗ ਪ੍ਰਾਪਤ ਹੋ ਗਿਆ ਹੈ।੪।੨।ਪ੩।

## ਅਰਥ ਭੇਦ ਅਤੇ ਨਿਰਣੈ

### ਚੂਕਾ ਨਿਹੋਰਾ ਸਖੀ ਸਹੇਰੀ ॥

ਵੱਖ ਵੱਖ ਅਰਥ:

੧. ਹੇ ਪਯਾਰੀ ਸਖੀ ਅਬ ਮੇਰਾ (ਨਿਹੋਰਾ) ਅਹਿਸਾਨ (ਚੂਕਾ) ਰਹਿ ਚੁਕਾ ਹੈ। [ਫ਼. ਸ.

੨. ਨਿਹੋਰਾ ਜਮਾਦਿਕੋ ਕਾ ਚੂਕਾ ਹੇ ਸਖੀ ਸਹੇਲੀ!। [ਪ੍ਰਿਯਾ ਭਾ. ਸ਼ਾਮ ਸਿੰਘ ਜੀ

੩. (ਹੁਣ ਉਹ ਦੂਰੀ ਵਾਲਾ) ਭਰਮ (ਉਕਾ) ਬਿਲਾ ਗਿਆ ਹੈ, ਸਖੀਆਂ ਅੱਗੇ ਨਿਹੋਰੇ ਕਰਨ ਦੀ ਲੋੜ ਚੁੱਕ ਗਈ ਹੈ। [ਸ਼ਿ. ਪੋ.

੪. ਹੁਣ ਮੇਰੀ ਭਟਕਣਾ ਦੂਰ ਹੋ ਗਈ ਹੈ (ਪ੍ਰਭੂ ਚਰਨਾਂ ਤੋਂ ਪਹਿਲੇ ਵਿਛੋੜੇ ਦੇ ਕਾਰਨ ਪੈਦਾ ਹੋਏ

ਦੁਖਾਂ- ਕਲੇਸ਼ਾਂ ਦਾ) ਉਲਾਹਮਾ ਦੇਣਾ ਮੁਕ ਗਿਆ ਹੈ। [ਦਰਪਣ

੫. ਸੰਗਯਾ-ਮਨੋਹਾਰ, ਪ੍ਰਾਰਥਨਾ 'ਅਨਿਕ ਭਾਂਤਿ ਤਿਸੁ ਕਰਉ ਨਿਹੋਰਾ' (ਗਉੜੀ ਮ: ੫) ੨. ਅਹਿਸਾਨ 'ਜਉ ਤਨ ਕਾਸੀ ਤਜੈ ਕਬੀਰਾ, ਰਮਈਐ ਕਹਾ ਨਿਹੋਰਾ' (ਧਨਾ. ਕਬੀਰ) 'ਬਿਨਸਿਓ ਸਗਲ ਨਿਹੋਰਾ' (ਗੂਜ. ਮ. ੫) [ਮਹਾਨ ਕੋਸ਼

**ਨਿਰਣੈ:** ਉਪ੍ਰੋਕਤ ਪੰਕਤੀ ਵਿਚ 'ਅਹਿਸਾਨ ਜਾਂ ਉਲਾਮੇ ਵਾਲੀ' ਕੋਈ ਗੱਲ ਨਹੀਂ। 'ਨਿਹੋਰਾ' ਤੋਂ ਭਾਵ ਇਥੇ ਤਰਲੇ ਕੱਢਣ ਤੋਂ ਹੈ। ਜਦੋਂ ਗੁਰੂ ਜੀ ਨੇ ਪਤੀ ਪਰਮੇਸ਼ਰ ਨਾਲ ਮੇਲ ਕਰਾ ਦਿੱਤਾ, ਫਿਰ ਤਰਲਾ ਚੁਕ (ਮੁੱਕ) ਗਿਆ। ਸੋ, ਮੇਲ ਤੋਂ ਪਹਿਲਾਂ ਤਰਲਾ ਅਤੇ ਮੇਲ ਤੋਂ ਬਾਅਦ ਪ੍ਰੇਮ-ਖੇਲ ਹੁੰਦਾ ਹੈ, ਉਲਾਮੇ ਵਾਲੇ ਅਰਥ ਇਥੇ ਠੀਕ ਨਹੀਂ ਢੁਕਦੇ।

## ਸਾਰੰਸ਼ ਅਤੇ ਸਿਧਾਂਤ

ਪਤੀ ਨੂੰ ਦੂਰ ਜਾਣਨਾ ਭਰਮ ਹੈ। ਇਹ ਭਰਮ ਗੁਰੂ ਦੀ ਸਿਖਿਆ ਦੁਆਰਾ ਦੂਰ ਹੁੰਦਾ ਹੈ ਅਤੇ ਜੀਵ- ਇਸਤ੍ਰੀ ਨੂੰ ਹਜੂਰੀ ਵਿਚ ਰਹਿਣ ਦਾ ਸਬਕ ਮਿਲ ਜਾਂਦਾ ਹੈ। ਗੁਰਬਾਣੀ ਵਿਚ ਸਾਹਿਬਾਂ ਦਾ ਫੁਰਮਾਨ ਵੀ ਹੈ 'ਹੈ ਨਿਕਟੇ ਅਰੁ ਭੇਦੁ ਨ ਪਾਇਆ॥ ਬਿਨੁ ਸਤਿਗੁਰ ਸਭਿ ਮੋਹੀ ਮਾਇਆ॥... ਨੇੜੈ ਨੇੜੈ ਸਭੁ ਕੋ ਕਹੈ ॥ ਗੁਰਮੁਖਿ ਭੇਦੁ ਵਿਰਲਾ ਕੋ ਲਹੈ ॥' (ਪੰਨਾ ੧੧੩੯)। ਉਹ ਪ੍ਰੀਤਮ ਅਨੰਦੀ ਸਾਹਿਬ ਹੈ। ਉਹ ਵਡਭਾਗਣ ਸਖੀਆਂ ਹਨ ਜਿਨ੍ਹਾਂ ਨੂੰ ਅਨੰਦੀ ਸਾਹਿਬ ਦਾ ਸਥਿਰ ਸੁਹਾਗ ਪ੍ਰਾਪਤ ਹੋ ਗਿਆ ਹੈ:-

**ਨਾਨਕ ਜਿਨਿ ਪ੍ਰਭੁ ਪਾਇਆ ਆਪਣਾ, ਸਾ ਅਟਲ ਸੁਹਾਗਨਿ ਰਾਮ।** [ਪੰਨਾ ੮੪੮

**ਆਸਾ ਮਹਲਾ ੫ ॥ ਸਾਚਿ ਨਾਮਿ ਮੇਰਾ ਮਨੁ ਲਾਗਾ ॥ ਲੋਗਨ ਸਿਉ, ਮੇਰਾ ਠਾਠਾ ਬਾਗਾ ॥੧॥ ਬਾਹਰਿ ਸੂਤੁ, ਸਗਲ ਸਿਉ ਮਉਲਾ ॥ ਅਲਿਪਤੁ ਰਹਉ, ਜੈਸੇ ਜਲ ਮਹਿ ਕਉਲਾ ॥ ੧ ॥ ਰਹਾਉ ॥ ਮੁਖ ਕੀ ਬਾਤ, ਸਗਲ ਸਿਉ ਕਰਤਾ ॥ ਜੀਅ ਸੰਗਿ, ਪ੍ਰਭੁ ਅਪੁਨਾ ਧਰਤਾ ॥ ੨ ॥ ਦੀਸਿ ਆਵਤ ਹੈ ਬਹੁਤੁ ਭੀਹਾਲਾ॥ ਸਗਲ ਚਰਨ ਕੀ ਇਹੁ ਮਨੁ ਰਾਲਾ ॥ ੩ ॥ ਨਾਨਕ ਜਨਿ, ਗੁਰੁ ਪੂਰਾ ਪਾਇਆ ॥ ਅੰਤਰਿ ਬਾਹਰਿ ਏਕੁ ਦਿਖਾਇਆ ॥੪॥੩॥੫੪॥**

**ਪਦ ਅਰਥ:** ਠਾਠਾ ਬਾਗਾ=ਬਣਾਉਟੀ ਮੇਲ ਜੋਲ। ਬਾਹਰਿ ਸੂਤੁ=ਬਾਹਰੋਂ ਠੀਕ ਠਾਕ। ਮਉਲਾ=ਮਿਲਿਆ ਹੋਇਆ। ਅਲਿਪਤ ਰਹਉ=ਨਿਰਲੇਪ ਰਹਿੰਦਾ ਹਾਂ। ਕਉਲਾ=ਕੌਲ, ਫੁੱਲ। ਮੁਖ ਕੀ ਬਾਤ=ਮੂੰਹ ਦੀ ਗੱਲ। ਕਰਤਾ=ਕਰਦਾ ਹਾਂ। ਧਰਤਾ=ਧਰੀ ਰਖਦਾ ਹਾਂ। ਭੀਹਾਲਾ=ਭਿਅੰਕਰ, ਡਰਾਉਣਾ। ਰਾਲਾ=ਧੂੜ। ਜਨਿ=ਦਾਸ ਨੇ।

**ਅਰਥ:** (ਹੇ ਭਾਈ!) ਮੇਰਾ ਮਨ ਸੱਚੇ ਨਾਮ ਵਿਚ ਜੁੜਿਆ ਰਹਿੰਦਾ ਹੈ। ਲੋਕਾਂ ਨਾਲ ਮੇਰਾ ਬਣਾਉਟੀ (ਵਿਖਾਵੇ ਦਾ) ਮੇਲ ਜੋਲ ਹੈ।੧।

ਬਾਹਰੋਂ (ਮੈਂ) ਸਭ ਨਾਲ ਠੀਕ ਠਾਕ ਹਾਂ, ਸੂਤ ਵਾਂਗ ਮਿਲਿਆ ਹੋਇਆ ਹਾਂ। (ਅੰਦਰੋਂ ਮੈਂ) ਨਿਰਲੇਪ ਰਹਿੰਦਾ ਹਾਂ ਜਿਵੇਂ ਕੌਲ ਫੁੱਲ (ਪਾਣੀ ਵਿਚ ਨਿਰਲੇਪ ਰਹਿੰਦਾ ਹੈ)।੧।ਰਹਾਉ।

ਮੂੰਹ ਦੀ ਗਲ ਬਾਤ (ਮੈਂ) ਸਭ ਨਾਲ ਕਰ ਲੈਂਦਾ ਹਾਂ (ਪਰ) ਆਪਣੇ ਹਿਰਦੇ ਨਾਲ ਪ੍ਰਭੂ ਦਾ ਸਿਮਰਨ ਧਰੀ ਰਖਦਾ ਹਾਂ।੨।

(ਬਾਹਰੋਂ ਮੇਰਾ ਰੂਪ) ਬਹੁਤ ਡਰਾਉਣਾ ਦਿਸਦਾ ਹੈ, (ਪਰ ਅੰਦਰੋਂ ਮੇਰਾ) ਇਹ ਮਨ ਸਭ ਦੇ ਚਰਨਾਂ ਦੀ ਧੂੜ (ਬਣਿਆ ਰਹਿੰਦਾ ਹੈ)।੩।

(ਹੇ ਭਾਈ!) ਨਾਨਕ ਦਾਸ ਨੇ ਪੂਰਾ ਗੁਰੂ ਪਾ ਲਿਆ ਹੈ। (ਉਸ ਗੁਰੂ ਨਾਨਕ ਜੀ ਨੇ ਮੈਨੂੰ) ਅੰਦਰ ਬਾਹਰ ਇਕੋ ਇਕ (ਪਰੀ ਪੂਰਨ ਪਰਮੇਸ਼ਰ) ਵਿਖਾ ਦਿੱਤਾ ਹੈ।੪।੩।੫੩।

## ਅਰਥ ਭੇਦ ਅਤੇ ਨਿਰਣੈ

**ਨਾਨਕ ਜਨਿ ਗੁਰੁ ਪੂਰਾ ਪਾਇਆ।**
**ਅੰਤਰਿ ਬਾਹਰਿ ਏਕੁ ਦਿਖਾਇਆ ॥**

ਵੱਖ ਵੱਖ ਅਰਥ:

੧- ਹੇ ਨਾਨਕ! ਜਿਸ (ਭੀ) (ਮਨੁੱਖ ਨੇ ਪੂਰਾ ਗੁਰੂ ਲਭ ਲਿਆ ਹੈ (ਗੁਰੂ ਨੇ ਉਸ ਨੂੰ) ਉਸ ਦੇ ਅੰਦਰ ਅਤੇ ਬਾਹਰ ਸਾਰੇ ਜਗਤ ਵਿਚ ਇਕ ਪਰਮਾਤਮਾ ਵਸਦਾ ਦਿਖਾ ਦਿੱਤਾ ਹੈ। [ਦਰਪਣ

੨- ਨਾਨਕ ਦਾਸ ਨੇ ਪੂਰਾ ਗੁਰੂ ਪ੍ਰਾਪਤ ਕੀਤਾ ਹੈ (ਜਿਸ ਨੇ ਮੈਨੂੰ) ਅੰਦਰ ਬਾਹਰ ਇਕੋ (ਪੂਰਨ ਪਰਮੇਸ਼ਰ) ਦਿਖਾ ਦਿੱਤਾ ਹੈ। [ਸੰ.ਪ੍ਰੋ.

**ਨਿਰਣੈ:** ਇਹ ਸਾਰਾ ਸ਼ਬਦ ਉਤਮ ਪੁਰਖ ਵਿਚ ਹੈ। ਪਹਿਲੀ ਪੰਕਤੀ 'ਸਾਚਿ ਨਾਮਿ ਮੇਰਾ ਮਨੁ ਲਾਗਾ' ਵਿਚ 'ਮੇਰਾ' ਪਦ ਦਾ ਪ੍ਰਯੋਗ ਹੀ ਇਸ ਬਾਰੇ ਨਿਰਣਾ ਕਰ ਦਿੰਦਾ ਹੈ। ਸੋ 'ਦਰਪਣ' ਦੇ ਕਰਤਾ ਨੇ 'ਜਨਿ' ਨੂੰ 'ਨਾਨਕ' ਨਾਲੋਂ ਵੱਖ ਕਰ ਕੇ ਜੋ ਅਨਪੁਰਖ ਵਿਚ ਅਰਥ ਕੀਤੇ ਹਨ, ਉਹ ਠੀਕ ਨਹੀਂ ਮੰਨੇ ਜਾ ਸਕਦੇ। ਲਗਾਮਾਤਰੀ ਨਿਯਮਾਂ ਅਨੁਸਾਰ 'ਨਾਨਕ ਜਨਿ' ਦੇ ਅਰਥ 'ਨਾਨਕ ਦਾਸ ਨੇ' ਕਰਨੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਸਾਨੂੰ ਨਾਮ ਅਭਿਆਸੀ ਪੁਰਖ ਦੀ ਅਵਸਥਾ ਦੇ ਦਰਸ਼ਨ ਕਰਾਉਂਦਾ ਹੈ। ਕਈ ਵਾਰੀ ਸੰਸਾਰੀ ਜੀਵ ਜਦੋਂ ਕਿਸੇ ਨਾਮੀ ਪੁਰਸ਼ ਨੂੰ ਮੰਦ-ਲੋਕਾਂ ਨਾਲ ਗੱਲਾ ਕਰਦੇ ਹੋਏ ਜਾਂ ਉਨ੍ਹਾਂ ਦਾ ਬਾਹਰਮੁਖੀ ਪਹਿਰਾਵਾ ਅਤੇ ਹੋਰ ਰਹਿਣੀ ਬਹਿਣੀ ਵੱਲ ਵੇਖਦੇ ਹਨ ਤਾਂ ਲੋਕਾਂ ਦੇ ਮਨ ਵਿਚ ਕਈ ਪ੍ਰਕਾਰ ਦੇ ਭਰਮ ਪੈਦਾ ਹੁੰਦੇ ਹਨ। ਅਸਲ ਵਿਚ ਨਾਮੀ ਪੁਰਖ ਹਿਰਦੇ ਕਰਕੇ ਆਪਣੇ ਪ੍ਰਭੂ ਨਾਲ

ਇਕਮਿਕ ਹੋਇਆ ਰਹਿੰਦਾ ਹੈ ਅਤੇ ਉਸ ਦਾ ਬਾਹਰਮੁਖੀ ਮਿਲਾਪ ਨਾ-ਮਾਤਰ ਹੀ ਹੁੰਦਾ ਹੈ। ਗੁਰਬਾਣੀ ਵਿਚ ਇਸ ਤਰ੍ਹਾਂ ਦੀ ਨਿਰਲੇਪਤਾ ਨੂੰ ਹੋਰ ਥਾਵਾਂ ਤੇ ਵੀ ਵਰਣਨ ਕੀਤਾ ਗਿਆ ਹੈ:-

**੧. ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ,**
**ਤਿਉ ਵਿਚੇ ਗਿਰਹ ਉਦਾਸੁ ॥** [ਪੰਨਾ ੯੪੯

**੨. ਅੰਤਰ ਗੁਰਮਤਿ ਚਾਉ ਅਲਿਪਤ ਅਦਾਗ ਹੈ॥** [ਭਾ. ਗੁ. ਵਾ. ੩-੧੩

**ਆਸਾ ਮਹਲਾ ੫ ॥ ਪਾਵ ਤੁਰਲੀਆ, ਜੋਬਨਿ ਬਲੀਆ ॥ ਨਾਮ ਬਿਨਾ, ਮਾਟੀ ਸੰਗਿ ਰਲੀਆ ॥ ੧ ॥ ਕਾਨ ਕੁੰਡਲੀਆ, ਬਸਤ੍ਰ ਓਢਲੀਆ ॥ ਸੇਜ ਸੁਖਲੀਆ, ਮਨਿ ਗਰਬਲੀਆ ॥ ੧ ॥ ਰਹਾਉ ॥ ਤਲੈ ਕੁੰਚਰੀਆ, ਸਿਰਿ ਕਨਿਕ ਛਤਰੀਆ ॥ ਹਰਿ ਭਗਤਿ ਬਿਨਾ, ਲੇ ਧਰਨਿ ਗਡਲੀਆ ॥ ੨ ॥ ਰੂਪ ਸੁੰਦਰੀਆ, ਅਨਿਕ ਇਸਤਰੀਆ ॥ ਹਰਿ ਰਸ ਬਿਨੁ, ਸਭਿ ਸੁਆਦ ਫਿਕਰੀਆ ॥ ੩ ॥ ਮਾਇਆ ਛਲੀਆ, ਬਿਕਾਰ ਬਿਖਲੀਆ ॥ ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ ॥੪॥੪॥੫੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਂਵ, ਬਿਨਾਂ।

**ਪਾਠ ਭੇਦ:** 'ਪਾਵ ਤੁਰਲੀਆ' ਨੂੰ 'ਪਾਵਤੁ ਰਲੀਆ' ਪੜ੍ਹਨਾ ਠੀਕ ਨਹੀਂ ਹੈ। ਵੇਖੋ ਅਰਥ ਭੇਦ ਅਤੇ ਨਿਰਣੈ।

**ਫੁਟਕਲ:** ਇਸ ਸ਼ਬਦ ਦੇ ਅੰਤਲੇ ਪਦਾਂ ਦੇ ਉਚਾਰਨ ਅਤੇ ਪਾਠ ਚਾਲ ਦੀ ਇਕਸਾਰਤਾ ਲਈ ਅੱਧਕ ਦੀ ਵਰਤੋਂ ਕਰਨੀ ਜ਼ਰੂਰੀ ਹੈ। ਰੱਲੀਆ, ਬੱਲੀਆ ਕੁੰਡੱਲੀਆ, ਓਢੱਲੀਆ, ਸੁਖੱਲੀਆ, ਗਰਬੱਲੀਆ, ਕੁੰਚੱਰੀਆ, ਛਤੱਰੀਆ, ਗਡੱਲੀਆ, ਸੁੰਦੱਰੀਆ, ਇਸਤੱਰੀਆ, ਫਿਕੱਰੀਆ, ਛੱਲੀਆ, ਬਿਖੱਲੀਆ ਅਤੇ ਦਇਅੱਲੀਆ ਉਚਾਰਨ ਕਰਨੇ ਹਨ।

**ਪਦ ਅਰਥ:** ਪਾਵ=ਪਾਉਂ, ਪੈਰ। ਤੁਰਲੀਆ=ਚਪਲ, ਤੇਜ਼ ਚਾਲ ਵਾਲਾ ਘੋੜਾ। ਜੋਬਨਿ=ਜੁਆਨੀ ਵਿਚ। ਬਲੀਆ=ਬਲਵਾਨ, ਤਾਕਤਵਰ। ਰਲੀਆ=ਰਲ ਜਾਂਦਾ ਹੈ। ਕਾਨ=ਕੰਨਾਂ ਵਿਚ। ਕੁੰਡਲੀਆ=ਕੁੰਡਲਾਂ ਵਾਲੇ ਬਾਲੇ ਆਦਿ। ਓਢਲੀਆ=ਓਢਦਾ, ਪਹਿਨਦਾ ਹੈ। ਸੇਜ ਸੁਖਲੀਆ=ਸੁਖਾਂ ਵਾਲੀ ਸੇਜ। ਗਰਬਲੀਆ=ਗਰਬ, ਹੰਕਾਰ ਕਰਦਾ ਹੈ। ਤਲੇ=ਹੇਠਾਂ। ਕੁੰਚਰੀਆ=ਹਾਥੀ। ਸਿਰਿ=ਸਿਰ ਉਤੇ। ਕਨਿਕ ਛਤਰੀਆ=ਸੋਨੇ ਦਾ ਛੱਤਰ। ਧਰਨਿ=ਧਰਤੀ ਵਿਚ। ਗਡਲੀਆ=ਗੱਡ ਦਿੱਤਾ ਜਾਂਦਾ ਹੈ। ਫਿਕਰੀਆ=ਫਿੱਕੇ। ਛਲੀਆ=ਛੱਲਣ ਵਾਲੀ (ਮਾਇਆ)। ਬਿਕਾਰ=ਵਿਸ਼ੇ। ਬਿਖਲੀਆ=ਵਿਹੁੰ ਵਾਲੇ, ਜ਼ਹਰੀਲੇ। ਦਇਅਲੀਆ=ਦਇਆਲ ਪੁਰਖ ਦੀ।

**ਅਰਥ:** (ਜਦ ਮਨੁੱਖ) ਜਵਾਨੀ ਵਿਚ (ਹੁੰਦਾ ਹੈ) ਬਲਵਾਨ (ਹੁੰਦਾ ਹੈ) ਚਪਲ ਘੋੜੇ (ਦੀ ਰਕਾਬਾਂ ਵਿਚ) ਪੈਰ (ਰਖਦਾ ਹੈ)। (ਪਰ ਅੰਤ ਵੇਲੇ ਇਹ ਹਸ਼ਰ ਹੁੰਦਾ ਕਿ) ਨਾਮ ਤੋਂ ਬਿਨਾਂ ਮਿੱਟੀ ਨਾਲ ਰਲ ਜਾਂਦਾ ਹੈ (ਭਾਵ 'ਅੰਤਿ ਖੇਹ ਕੀ ਖੇਹ' ਹੋ ਜਾਂਦਾ ਹੈ)।੧।ਰਹਾਉ।

(ਜੇ ਕੰਨਾਂ ਵਿਚ (ਸੋਨੇ ਦੇ) ਕੁੰਡਲ (ਤੇ ਸਰੀਰ ਉਤੇ ਸੋਹਣੇ) ਕਪੜੇ ਪਾਉਂਦਾ ਹੋਵੇ, ਸੁੱਖਾਂ ਵਾਲੀ (ਕੋਮਲ) ਸੇਜ ਤੇ (ਸੌਂਦਾ ਹੋਵੇ, ਪਰ ਨਾਮ ਤੋਂ ਬਿਨਾਂ ਉਸ ਦੇ) ਮਨ ਵਿਚ ਹੰਕਾਰ (ਹੀ ਰਹਿੰਦਾ ਹੈ)।੧।

(ਰਾਜ ਰੰਗ ਵਿਚ ਸ਼ਾਹੀ ਸਵਾਰੀ ਲਈ) ਹੇਠਾਂ ਹਾਥੀ (ਹੋਵੇ) ਸਿਰ ਉਤੇ ਸੋਨੇ ਦਾ ਛੱਤਰ (ਝੁਲ ਰਿਹਾ ਹੋਵੇ ਪਰ) ਹਰੀ ਦੀ ਭਗਤੀ ਤੋਂ ਬਿਨਾਂ (ਮਨੁੱਖ ਨੂੰ) ਲੈ ਕੇ ਧਰਤੀ ਵਿਚ ਗੱਡ ਦਿੱਤਾ ਜਾਂਦਾ ਹੈ।੨।

(ਭਾਵੇਂ ਮਨੁੱਖ ਨੂੰ) ਸੁੰਦਰ ਰੂਪ ਵਾਲੀਆਂ ਇਸਤ੍ਰੀਆਂ ਦਾ (ਮੇਲ ਮਿਲਾਪ ਪ੍ਰਾਪਤ ਹੋਵੇ, ਪਰ) ਹਰੀ ਦੇ (ਨਾਮ) ਰਸ ਤੋਂ ਬਿਨਾਂ (ਅਜਿਹੇ) ਸਾਰੇ ਸੁਆਦ ਹੀ ਫਿਕੇ ਹੁੰਦੇ ਹਨ।੩।

(ਤੱਤ ਇਹ ਹੈ ਕਿ) ਮਾਇਆ ਛੱਲਣ ਵਾਲੀ ਹੈ, (ਵਿਸ਼ੇ) ਵਿਕਾਰ ਜ਼ਹਰੀਲੇ ਹਨ। (ਇਸ ਲਈ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਨ੍ਹਾਂ ਸਮੂਹ ਸੁਆਦਾਂ ਨੂੰ ਛੱਡ ਕੇ ਜੋ) ਪ੍ਰਭੂ ਦਇਆਲੂ ਪੁਰਖ ਹੈ (ਉਸ ਦੀ) ਸ਼ਰਣ ਵਿਚ (ਰਹਿਣਾ ਹੀ ਸੁਖਦਾਈ ਹੈ)।੪।੪।੫੫।

## ਅਰਥ ਭੇਦ ਅਤੇ ਨਿਰਣੈ

**ਪਾਵ ਤੁਰਲੀਆ ਜੋਬਨਿ ਬਲੀਆ। ਨਾਮ ਬਿਨਾ ਮਾਟੀ ਸੰਗਿ ਰਲੀਆ।**

ਵਖ ਵਖ ਅਰਥ:

੧- ਤੁਰਲੀਆ-ਵਿ. ਤਰਲਤਾ (ਚੰਚਲਤਾ) ਵਾਲਾ ਤ੍ਵਰਿਤ ਗਮਨ ਕਰਨ ਵਾਲਾ, ਚਾਲਾਕ 'ਪਾਵ ਤੁਰਲੀਆ ਜੋਬਨਿ ਬਲੀਆ'(ਆਸਾ ਮ:੫)ਚਪਲ ਘੋੜੇ ਦੀ ਰਕਾਬ ਵਿਚ ਪੈਰ ਹੈ।[ਮਹਾਨ ਕੋਸ਼

੨- (ਸੰਸਕ੍ਰਿਤ ਤੁਰਗ:) ੧. ਘੋੜੇ। ਯਥਾ-'ਪਾਵ ਤੁਰਲੀਆ ਜੋਬਨਿ ਬਲੀਆ' ਚਰਨਾਂ ਤਲੇ ਘੋੜਾ ਹੈ। [ਕੋਸ਼ ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ

੩ - ਪਾਵਤਰ ਲੀਆ ਜੋ ਪੁਰਖ ਪਾਵਰਾ ਹੈ ਖੁਸ਼ੀਆਂ ਨੂ ਵਾ ਪਾਵ ਤੁਰਲੀਆ ਪੈਰੋਂ ਹੇਠ ਹੈਨ ਤੁਰਲ ਤੁਰੇ ਘੋੜੇ ਪੈਰ ਕਰਕੇ ਪੈਰ ਕਾ ਸੰਬੰਧੀ ਸਾਰੋ ਸਰੀਰਤਾ ਕੇ ਹੇਠ ਅਸਵ ਅਜਹਿਤ ਲਖਣ ਸੂਥ ਗ੍ਰਹਣ ਵਾ ਘੋੜਿਯੋ ਉਪਰ ਪੈਰ ਰੱਖਣੇ। ਜੋਬਨ ਅਵਸਥਾ ਰੁ ਬਲੀ ਹੋਨ।[ਪ੍ਰਿਯਾ ਭਾ. ਸ਼ਾਮ ਸਿੰਘ

੪- (ਜਦ ਤਨ) ਜੁਆਨੀ ਕਰਕੇ ਬਲਵਾਨ ਹੈ (ਤਦ ਤਕ ਭੋਗਾਂ ਤੋਂ) ਖੁਸ਼ੀਆਂ ਪ੍ਰਾਪਤ ਕਰਦਾ ਰਹੈ। [ਸੰ. ਪੋ.

੫- (ਹੇ ਭਾਈ! ਜਿਤਨਾ ਚਿਰ) ਜੁਆਨੀ ਵਿਚ (ਸਰੀਰਕ) ਤਾਕਤ ਮਿਲੀ ਹੋਈ ਹੈ (ਮਨੁੱਖ ਬੇਪ੍ਰਵਾਹ ਹੋ ਕੇ) ਮੌਜਾਂ ਮਾਣਦਾ ਰਹਿੰਦਾ ਹੈ। [ਦਰਪਣ

**ਨਿਰਣੈ:** ਗੁਰਬਾਣੀ ਵਿਚ 'ਪਾਵਤ' ਪਦ ਦੀ ਵਰਤੋਂ ਹੇਠ ਲਿਖੀਆਂ ੧੩ ਪੰਕਤੀਆਂ ਅੰਦਰ ਕਿਰਿਆ ਰੂਪ ਵਿਚ ਕੀਤੀ ਹੋਈ ਮਿਲਦੀ ਹੈ ਅਤੇ ਸਰੂਪ 'ਤੱਤੇ' ਮੁਕਤੇ ਵਾਲਾ ਹੈ:-

੧. **ਸੰਗਿ ਬੈਠਨੋ ਕਹੀ ਨ ਪਾਵਤ.....** [ਪੰਨਾ ੪੦੨

| | | |
|---|---|---|
| ੨. | **ਜਿਹ ਘਰ ਮਹਿ ਬੈਸਨੁ ਨਹੀ ਪਾਵਤ ....** | [ਪੰਨਾ ੧੨੧੦ |
| ੩. | **ਧਾਵਤ ਭ੍ਰਮਤ ਰਹਨੁ ਨਹੀ ਪਾਵਤ....** | [ਪੰਨਾ ੧੩੮੭ |
| ੪ | **...ਇਕੁ ਤਿਲੁ ਤਾ ਕੋ ਮਰਮੁ ਨ ਪਾਵਤ ॥** | [ਪੰਨਾ ੧੩੮੮ |
| ੫. | **ਬਿਨੁ ਹਰਿ ਭਜਨ ਸਗਲ ਦੁਖ ਪਾਵਤ...** | [ਪੰਨਾ ੧੩੮੯ |
| ੬. | **....ਮਨ ਇਛਤ ਹੀ ਫਲ ਪਾਵਤ ਹੈ ॥** | [ਪੰਨਾ ੧੪੦੪ |
| ੭. | **ਅੰਤੁ ਨ ਪਾਵਤ ਦੇਵ ਸਬੈ....** | [ਪੰਨਾ ੧੪੦੮ |

ਨੋਟ- ਪਿੱਛੇ ਪੰਨਾ ੨੧੨ ਉਤੇ 'ਪਾਵਤ' ਪਦ ਬਾਰੇ ਦਿੱਤੇ ਪ੍ਰਮਾਣ ਦਾ ਲੜੀਵਾਰ ਨੰਬਰ ੧ ਹੈ। ਨੰਬਰ ੨ ਤੋਂ ੭ ਤੱਕ ਦੇ ਜੋ ਪ੍ਰਮਾਣ ਰਹਿ ਗਏ ਹਨ, ਉਨ੍ਹਾਂ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨੇ ੪੧੧,੭੦੨,੮੨੧,੮੫੦,੮੩੧ ਅਤੇ ੧੨੦੫। ਜੇ ਕੋਈ ਸੱਜਣ ਇਸ ਸ਼ਬਦ ਦੇ ਹਰੇਕ ਅੰਤਲੇ ਪਦ ਦਾ ਉਚਾਰਨ ਔਧਕ ਸਹਿਤ ਕਰਨ ਦੇ ਹੱਕ ਵਿਚ ਨਹੀਂ ਤਾਂ ਉਹ 'ਦੂਤਨ ਸੰਗਰੀਆ॥ ਭੁਇਅੰਗਨਿ ਬਸਰੀਆ॥ (ਪੰਨਾ ੫੩੭) ਵਾਲਾ ਸਾਰਾ ਸ਼ਬਦ ਪੜ੍ਹ ਲਵੇ, ਨਿਸ਼ਾ ਹੋ ਜਾਵੇਗੀ।

'ਪਾਵਤੁ' ਪਦ 'ਤੱਤੇ' ਔਂਕੜ ਵਾਲਾ ਕੇਵਲ ਅਰਥ ਭੇਦ ਅਤੇ ਨਿਰਣੈ ਵਾਲੀ ਪੰਕਤੀ ਵਿਚ ਹੀ ਵਰਤਿਆ ਗਿਆ ਹੈ ਇਸ ਲਈ ਗੁਰਬਾਣੀ ਵਿਆਕਰਣ ਦੇ ਅਧਾਰ ਤੇ ਇਨ੍ਹਾਂ ਦੋਹਾਂ ਪਦਾਂ ਦੇ ਅਰਥ ਇਕ ਸਾਰ ਨਹੀਂ ਹੋ ਸਕਦੇ। 'ਪਾਵ ਤੁਰਲੀਆ' ਪਾਠ ਕਰਨ ਨਾਲ ਚਾਲ ਵਿਚ ਕੋਈ ਫਰਕ ਨਹੀਂ ਪੈਂਦਾ। ਅਸਲ ਵਿਚ ਜਿਹੜਾ ਪਾਠ ਜ਼ੁਬਾਨ ਤੇ ਚੜ੍ਹ ਜਾਵੇ ਉਸ ਨੂੰ ਛੱਡਣਾ ਬੜਾ ਔਖਾ ਜਿਹਾ ਲਗਦਾ ਹੈ। ਨੰਬਰ ੧ ਅਤੇ ੨ ਕੋਸ਼ਾਂ ਵਿਚ ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿੱਤੇ ਅਰਥ ਅਪ੍ਰਸੰਗਕ ਨਹੀਂ ਕਹੇ ਜਾ ਸਕਦੇ ਕਿਉਂਕਿ ਵਿਸ਼ਾ ਵਸਤੂ ਜੁਆਨੀ ਵਿਚ ਰੰਗ ਰਲੀਆਂ ਮਨਾਉਣ ਦਾ ਹੈ। ਜੇ 'ਤਲੈ ਕੁੰਚਰੀਆ' ਦਾ ਸੰਕੇਤ ਹੈ, ਤਾਂ 'ਪਾਵ ਤੁਰਲੀਆ' ਦਾ ਵੀ ਇਸ ਨਾਲ ਸੁਮੇਲ ਹੈ। ਅਸਲ ਵਿਚ ਇਥੇ ਵੀ 'ਬੰਕੇ ਕਾ ਅਸਵਾਰੁ' ਵਾਲਾ ਦ੍ਰਿਸ਼ ਹੀ ਹੈ। ਜੇ 'ਪਾਵਤੁ' ਪਦ ਦਾ 'ਤ' ਔਂਕੜ ਵਾਲਾ ਕਿਰਿਆ ਰੂਪ ਵਿਚ ਕਿਸੇ ਇਕ ਪੰਕਤੀ ਅੰਦਰ ਵੀ ਵਰਤਿਆ ਹੋਇਆ ਮਿਲ ਜਾਂਦਾ ਹੈ ਤਾਂ ਸੰਪ੍ਰਦਾਈ ਵਿਦਵਾਨਾਂ ਵਾਲੇ ਅਰਥਾਂ ਨੂੰ ਅਪਨਾਉਣ ਦੀ ਸਦਭਾਵਨਾ ਹੋ ਸਕਦੀ ਸੀ, ਪਰ ਹੁਣ ਉਪ੍ਰੋਕਤ ਪ੍ਰਮਾਣਾਂ ਤੋਂ ਕਿਸੇ ਸ਼ੰਕੇ ਦੀ ਗੁਜਾਇੰਸ਼ ਨਹੀਂ ਰਹਿੰਦੀ। ਇਸ ਤੋਂ ਇਲਾਵਾ ਗੁਰਬਾਣੀ ਵਿਚ ਜਿਥੇ ਵੀ ਰਲੀਆ' ਪਦ ਆਇਆ ਹੈ ਉਸ ਦੇ ਅਗੇ 'ਮਾਣਹੁ, ਮਾਣੇ, ਮਾਣਹਿ, ਕਰਹਿ ਜਾਂ ਹੋਹਿ' ਦੀ ਕਿਰਿਆ ਹੈ, 'ਪਾਵ ਜਾਂ ਪਾਵਤ' ਦੀ ਵਰਤੋਂ ਉਕੀ ਹੀ ਨਹੀਂ ਮਿਲਦੀ। ਇਸ ਪਾਠ ਦਾ ਨਿਰਣਾ ਕਰਨ ਤੋਂ ਪਹਿਲਾਂ ਇਕ ਸ਼ੰਕਾ ਮਨ ਵਿਚ ਉਠੀ ਸੀ ਕਿ ਕਿਤੇ ਲਿਖਾਰੀਆਂ ਪਾਸੋਂ ਅਣਗਹਿਲੀ ਨਾਲ ਔਂਕੜ ਲਗਣੋਂ ਰਹਿ ਨਾ ਗਿਆ ਹੋਵੇ ਪਰ ਹੱਥ ਲਿਖਤੀ ਸਰੂਪਾਂ ਵਿਚ ਭੀ 'ਪਾਵਤੁ' ਸਰੂਪ ਹੀ ਉਪਲਬਧ ਹੈ।

ਗੁਰੂ ਗਿਰਾਰਥ ਕੋਸ਼ (ਪੰ. ਤਾਰਾ ਸਿੰਘ ਨਰੋਤਮ) ਵਿਚ ਭੀ 'ਤੁਰਲੀਆ' ਪਾਠ ਹੀ ਦਿੱਤਾ ਗਿਆ ਹੈ ਅਤੇ ਅਰਥ ਇਉਂ ਕੀਤੇ ਹਨ; 'ਚਰਨੋਂ ਤਲੇ ਤੁਰਲੀਆ ਘੋੜਾ ਹੈ'।

ਇਸ ਸ਼ਬਦ ਵਿਚ ਵਰਤੇ ਬਾਕੀ ਸਰੂਪਾਂ ਤੋਂ ਪਤਾ ਲਗਦਾ ਹੈ ਕਿ 'ਤੁਰੱਲੀਆ' ਗੁਰੂ ਜੀ ਦਾ

ਆਪਣੀ ਸ਼ੈਲੀ ਦਾ ਘੜਿਆ ਹੋਇਆ ਨਵਾਂ ਸ਼ਬਦ ਹੈ।

ਜਿਥੋਂ ਤੱਕ 'ਪਾਵਤ' ਪਦ ਦੀ ਜਾਣ ਪਛਾਣ ਦਾ ਸੰਬੰਧ ਹੈ, ਇਹ ਕਾਰਦੰਤਕ ਕਿਰਿਆ ਵਿਸ਼ੇਸ਼ਣ ਹੈ। ਪਰ ਤੱਤੇ ਔਂਕੜ ਵਾਲਾ 'ਪਾਵਤੁ' ਸਰੂਪ ਨਾ ਤਾਂ ਇਕ ਵਚਨ ਸੰਗਿਆ ਦਾ ਸੂਚਕ ਹੈ ਅਤੇ ਨਾ ਹੀ ਕਿਰਿਆ ਰੂਪ ਵਿਚ ਕਿਤੇ ਵਰਤਿਆ ਗਿਆ ਹੈ। ਇਸ ਪਦ ਨਾਲ ਮਿਲਦੇ ਜੁਲਦੇ ਸਰੂਪਾਂ- ਕਮਾਵਤ, ਲਾਵਤ, ਖਾਵਤ, ਜਾਵਤ, ਧਾਵਤ ਦੀ ਇਹੋ ਜਿਹੀ ਬਿਵਸਥਾ ਹੈ। ਇਨ੍ਹਾਂ ਦੇ ਤੱਤੇ ਭੀ ਮੁਕਤੇ ਹੀ ਹਨ।

## ਸਾਰੰਸ਼ ਅਤੇ ਸਿਧਾਂਤ

ਜ਼ਰ, ਜ਼ਮੀਨ, ਜ਼ੋਰੂ, ਜੁਆਨੀ ਰੂਪ-ਰੰਗ ਅਤੇ ਹੋਰ ਐਸ਼ਵਰਜ ਦਾ ਸੁਆਦ ਫਿਕਾ ਹੈ। ਕੇਵਲ 'ਮਨ ਹਰਿ ਰਸੁ ਸਭ ਤੇ ਮੀਠਾ ਜੀਉ' ਇਸ ਸ਼ਬਦ ਦਾ ਸਿਧਾਂਤ ਹੈ। ਬਾਕੀ ਸਭ ਕੁਝ ਨਾਸ਼ਵੰਤ ਹੈ:-

**ਮਾਈ! ਮਾਇਆ ਛਲ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ,**

**ਗੋਬਿੰਦ ਭਜਨ ਬਿਨੁ, ਹੜ ਕਾ ਜਲੁ ॥** [ਪੰਨਾ ੭੧੭

ਇਸ ਲਈ ਪ੍ਰਭੂ ਦੀ ਭਗਤੀ ਅਤੇ ਨਾਮ ਸਿਮਰਨ ਵਿਚ ਲਿਵ-ਲੀਨ ਹੋਣ ਦੀ ਲੋੜ ਹੈ। ਜਦੋਂ ਹੰਕਾਰ ਦੂਰ ਹੋ ਜਾਂਦਾ ਹੈ ਤਾਂ ਨਿਮਰਤਾ ਸੁਤੇ ਹੀ ਅੰਦਰ ਆ ਜਾਂਦੀ ਹੈ।

**ਆਸਾ ਮਹਲਾ ੫ ॥ ਏਕੁ ਬਗੀਚਾ, ਪੇਡ ਘਨ ਕਰਿਆ॥ ਅੰਮ੍ਰਿਤੁ ਨਾਮੁ, ਤਹਾ ਮਹਿ ਫਲਿਆ ॥ ੧ ॥ ਐਸਾ ਕਰਹੁ ਬੀਚਾਰੁ ਗਿਆਨੀ ॥ ਜਾ ਤੇ ਪਾਈਐ ਪਦੁ ਨਿਰਬਾਨੀ ॥ ਆਸਿ ਪਾਸਿ ਬਿਖੂਆ ਕੇ ਕੁੰਟਾ, ਬੀਚਿ ਅੰਮ੍ਰਿਤੁ ਹੈ ਭਾਈ ਰੇ ॥ ੧ ॥ ਰਹਾਉ ॥ ਸਿੰਚਨਹਾਰੇ ਏਕੈ ਮਾਲੀ ॥ ਖਬਰਿ ਕਰਤੁ ਹੈ, ਪਾਤ ਪਤ ਡਾਲੀ ॥ ੨ ॥ ਸਗਲ ਬਨਸਪਤਿ ਆਣਿ ਜੜਾਈ ॥ ਸਗਲੀ ਫੂਲੀ, ਨਿਫਲ ਨ ਕਾਈ ॥ ੩ ॥ ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥ ਨਾਨਕ ਦਾਸ ਤਰੀ ਤਿਨਿ ਮਾਇਆ ॥ ੪ ॥ ੫ ॥ ੫੬ ॥**

**ਪਦ ਅਰਥ:** ਬਗੀਚਾ=ਛੋਟਾ ਬਾਗ਼। ਪੇਡ=ਪੇੜ, ਬੂਟੇ। ਘਨ=ਘਣੇ, ਬਹੁਤ। ਕਰਿਆ=(ਪੈਦਾ) ਕੀਤੇ ਹਨ। ਪਦੁ ਨਿਰਬਾਨੀ=ਵਾਸ਼ਨਾ ਰਹਿਤ ਪਦਵੀ, ਮੁਕਤੀ ਦਾ ਪਦ। ਬਿਖੂਆ=ਜ਼ਹਿਰ। ਕੁੰਟਾ=ਕੁੰਡ। ਸਿੰਚਨਹਾਰੇ=ਸਿੰਜਣ ਵਾਲਾ, ਪਾਣੀ ਦੇਣ ਵਾਲਾ। ਖਬਰਿ ਕਰਤੁ ਹੈ=ਸਾਰ ਲੈਂਦਾ ਹੈ। ਪਾਤ ਪਤ=ਪੱਤੇ ਪੱਤੇ ਦੀ। ਡਾਲੀ=ਟਾਹਣੀ ਦੀ। ਜੜਾਈ=ਸਜਾ ਦਿੱਤੀ ਹੈ। ਨਿਫਲ=ਫਲ ਤੋਂ ਰਹਿਤ।

**ਅਰਥ:** (ਹੇ ਭਾਈ! ਇਸ ਸੰਸਾਰ ਵਿਚ) ਸਤਿਗੁਰੂ ਦਾ ਸਿਰਜਿਆ ਹੋਇਆ ਸਾਧ-ਸੰਗਤ ਰੂਪ) ਇਕ ਬਗ਼ੀਚਾ ਹੈ (ਜਿਸ ਵਿਚ ਸਤਿਗੁਰੂ ਜੀ ਨੇ) ਘਣੇ ਬੂਟੇ (ਭਾਵ ਬਹੁਤ ਨਾਮ ਸਨੇਹੀ ਸਿੱਖ ਪੈਦਾ) ਕੀਤੇ ਹਨ। ਉਨ੍ਹਾਂ ਸਤਿਸੰਗੀਆਂ ਵਿਚ) ਅੰਮ੍ਰਿਤ ਨਾਮ ਪ੍ਰਫੁਲਤ ਹੋ ਰਿਹਾ ਹੈ।੧।

ਹੇ ਗਿਆਨੀ (ਪੁਰਸ਼ੋ! ਹੁਣ ਕੋਈ) ਅਜਿਹਾ ਵੀਚਾਰ ਕਰੋ ਜਿਸ ਕਰਕੇ ਵਾਸ਼ਨਾ-ਰਹਿਤ ਪਦ ਪ੍ਰਾਪਤ ਕਰ ਲਈਏ।

ਹੇ ਭਾਈ! (ਇਸ ਬਾਗ਼ ਅੰਦਰ ਤਾਂ) ਅੰਮ੍ਰਿਤ (ਨਾਮ ਦਾ ਕੁੰਡ ਵੀ ਹੈ)। (ਪਰ ਇਸ ਦੇ) ਆਸੇ ਪਾਸੇ (ਆਲੇ-ਦੁਆਲੇ ਭਾਵ ਚਾਰ ਚੁਫੇਰੇ) ਜ਼ਹਿਰੀਲੇ (ਜਲ ਦੇ) ਕੁੰਡ (ਚਲ ਰਹੇ ਹਨ ਭਾਵ ਕੁਸੰਗੀਆਂ ਤੇ ਵਿਕਾਰੀਆਂ ਦਾ ਪਹਿਰਾ ਹੈ ਜੋ ਕਈ ਵਾਰ ਅੰਦਰ ਆ ਵੜਦੇ ਹਨ, ਇਸ ਲਈ ਮਾਲੀ ਪਾਸ ਅਰਜ਼ੋਈ ਕਰਨੀ ਜ਼ਰੂਰੀ ਹੈ)।੧।ਰਹਾਉ।

(ਇਸ ਬਾਗ਼ ਦੇ ਬੂਟਿਆਂ ਨੂੰ) ਪਾਣੀ ਦੇਣ ਵਾਲਾ ਇਕੋ ਮਾਲੀ ਹੈ। (ਉਹ) ਪੱਤੇ ਪੱਤੇ ਤੇ (ਹਰੇਕ) ਡਾਲੀ ਦੀ ਸਾਰ ਲੈਂਦਾ ਹੈ (ਭਾਵ ਨਾਮ ਸਨੇਹੀਆਂ ਨੂੰ ਮਾੜੇ ਪ੍ਰਭਾਵ ਤੋਂ ਬਚਣ ਲਈ ਖ਼ਬਰਦਾਰ ਕਰਦਾ ਰਹਿੰਦਾ ਹੈ)।੨।

(ਉਸ ਮਾਲੀ ਨੇ ਬਾਹਰ ਤੋਂ) ਸਾਰੀ ਬਨਸਪਤੀ ਲਿਆ ਕੇ (ਇਸ ਬਗ਼ੀਚੇ ਵਿਚ) ਸਜਾ ਦਿਤੀ ਹੈ। ਉਹ ਬਨਸਪਤੀ ਸਾਰੀ ਖਿੜੀ ਹੋਈ ਹੈ, ਫਲ ਤੋਂ ਰਹਿਤ (ਕੋਈ ਬੂਟਾ ਨਹੀਂ ਹੈ)।੩।

ਜਿਸ (ਮਨੁੱਖ) ਨੇ ਨਾਮ ਰੂਪੀ ਅੰਮ੍ਰਿਤ ਦਾ ਫਲ (ਗੁਰੂ ਪਾਸੋਂ ਪ੍ਰਾਪਤ ਕਰ ਲਿਆ ਹੈ, ਦਾਸ ਨਾਨਕ (ਆਖਦਾ ਹੈ ਕਿ) ਉਸ (ਮਨੁੱਖ) ਨੇ ਮਾਇਆ ਦੀ (ਬਿਖਮ ਨਦੀ) ਪਾਰ ਕਰ ਲਈ ਹੈ।੪।੫।੫੬।

## ਸਾਰੰਸ਼ ਅਤੇ ਸਿਧਾਂਤ

ਇਥੇ ਬਾਗ ਦਾ ਇਕ ਅਤਿ ਸੁੰਦਰ ਰੂਪਕ ਅਲੰਕਾਰ ਬੰਨ੍ਹ ਕੇ ਕਮਾਲ ਦੀ ਗੱਲ ਕੀਤੀ ਹੈ। ਸੰਗਤ ਮਾਨੋ ਇਕ ਬਾਗ ਹੈ ਜਿਸਦੇ ਮਾਲੀ ਸੱਚੇ ਗੁਰਦੇਵ ਹਨ। ਇਸ ਬਾਗ਼ ਦੇ ਆਲੇ ਦੁਆਲੇ 'ਬਿਖੁਆ ਕੇ ਕੁੰਟਾ' ਹਨ ਪਰ ਇਸਦੇ ਵਿਚ ਅੰਮ੍ਰਿਤ ਨਾਮ ਪ੍ਰਫੁਲਤ ਹੈ। ਮਾਲੀ ਇਸ ਬਾਗ ਵਿਚ ਬਾਹਰੋਂ ਕਈ ਬੂਟੇ ਲਿਆ ਕੇ ਲਾਂਦਾ ਹੈ ਜੋ ਇਥੇ ਆ ਕੇ ਅੰਮ੍ਰਿਤ ਜਲ ਦੇ ਆਸਰੇ ਫਲਦੇ ਫੁਲਦੇ ਹਨ। ਭਾਵ ਸਤਿਗੁਰੂ ਜੀ ਪਾਪੀਆਂ ਨੂੰ ਸਤਿਸੰਗਤ ਵਿਚ ਲਿਆ ਕੇ ਜੀਵਨ ਜਾਚ ਸਿਖਾਂਦੇ ਹਨ। ਸਿਧਾਂਤ ਇਹ ਹੈ ਕਿ:-

**ਭੂਲੇ ਸਿਖ ਗੁਰੂ ਸਮਝਾਏ॥ ਉਝੜਿ ਜਾਦੇ ਮਾਰਗਿ ਪਾਏ॥**

**ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ, ਦੁਖਭੰਜਨ ਸੰਗਿ ਸਖਾਤਾ ਹੇ॥** [ਪੰਨਾ ੧੦੩੨

ਸੋ ਜਿਸ ਜਗਿਆਸੂ ਨੂੰ ਸਚੇ ਸਤਿਗੁਰੂ ਤੋਂ ਅੰਮ੍ਰਿਤ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ ਉਹ ਮਾਇਆ ਦੇ ਪ੍ਰਭਾਵ ਤੋਂ ਬਚ ਜਾਂਦਾ ਹੈ।

**ਆਸਾ ਮਹਲਾ ੫ ॥ ਰਾਜ ਲੀਲਾ ਤੇਰੈ ਨਾਮਿ ਬਨਾਈ ॥ ਜੋਗੁ ਬਨਿਆ, ਤੇਰਾ ਕੀਰਤਨੁ ਗਾਈ ॥ ੧ ॥ ਸਰਬ ਸੁਖਾ ਬਨੇ, ਤੇਰੈ ਓਲ੍ਹੈ ॥ ਭ੍ਰਮ ਕੇ ਪਰਦੇ, ਸਤਿਗੁਰ ਖੋਲ੍ਹੇ ॥ ੧ ॥ ਰਹਾਉ ॥ ਹੁਕਮੁ ਬੂਝਿ, ਰੰਗ ਰਸ**

**ਮਾਣੇ॥ ਸਤਿਗੁਰ ਸੇਵਾ, ਮਹਾ ਨਿਰਬਾਣੇ ॥ ੨ ॥ ਜਿਨਿ ਤੂੰ ਜਾਤਾ, ਸੋ ਗਿਰਸਤ ਉਦਾਸੀ ਪਰਵਾਣੁ ॥ ਨਾਮਿ ਰਤਾ, ਸੋਈ ਨਿਰਬਾਣੁ ॥ ੩ ॥ ਜਾ ਕਉ ਮਿਲਿਓ ਨਾਮੁ ਨਿਧਾਨਾ ॥ ਭਨਤਿ ਨਾਨਕ, ਤਾ ਕਾ ਪੂਰ ਖਜਾਨਾ ॥੪॥੬॥੫੭॥**

**ਪਦ ਅਰਥ:** ਰਾਜ ਲੀਲਾ=ਰਾਜ ਦੀ ਮੌਜ। ਸੁਖਾ=ਸੁਖ। ਤੇਰੈ ਓਲੈ=ਤੇਰੇ ਆਸਰੇ ਕਰਕੇ। ਭ੍ਰਮ=ਭਟਕਣਾ। ਪਰਦੇ=ਭੇਦ। ਮਹਾ ਨਿਰਬਾਣੇ=ਵਾਸ਼ਨਾ ਤੋਂ ਰਹਿਤ ਵੱਡੀ ਪਦਵੀ। ਭਨਤਿ=ਆਖਦਾ ਹੈ। ਪੂਰ=ਭਰਿਆ ਹੋਇਆ।

**ਨੋਟ-** 'ਸੁਖਾ' ਦਾ ਉਚਾਰਨ 'ਸੁਖਾਂ' ਕਰਨਾ ਉਚਿਤ ਨਹੀਂ ਹੈ ਕਿਉਂਕਿ ਇਸ ਨਾਲ ਸਬੰਧਕੀ ਪਦ ਨਹੀਂ ਲੱਗਾ ਹੋਇਆ।

**ਅਰਥ:** (ਹੇ ਪ੍ਰਭੂ!) ਤੇਰੇ ਨਾਮ ਨੇ (ਮੇਰੇ ਲਈ) ਰਾਜ ਦੀ ਮੌਜ ਬਣਾ ਦਿਤੀ ਹੈ। ਤੇਰਾ ਕੀਰਤਨ ਗਾਇਨ ਕਰਕੇ (ਭਾਵ ਸਿਫਤਿ ਸਾਲਾਹ ਕਰਕੇ ਉਹ) ਜੋਗ ਪ੍ਰਾਪਤ ਕਰ ਲਿਆ ਹੈ (ਜੋ ਜੋਗੀ ਲੋਕ ਕਠਿਨ ਸਾਧਨਾ ਨਾਲ ਵੀ ਪ੍ਰਾਪਤ ਨਹੀਂ ਕਰ ਸਕਦੇ)।੧।

(ਹੇ ਪ੍ਰਭੂ! ਰਾਜ ਤੇ ਜੋਗ ਵਾਲੇ) ਸਾਰੇ ਸੁਖ ਤੇਰੇ ਆਸਰੇ ਕਰਕੇ ਹੀ ਬਣੇ ਹਨ। (ਇਹ ਸਾਰੀ ਬਰਕਤ ਸਤਿਗੁਰੂ ਸਚੇ ਪਾਤਿਸ਼ਾਹ ਦੀ ਹੈ। ਮਾਇਆ ਮੋਹਣੀ ਦੀ) ਭਟਕਣਾ ਦੇ (ਸਾਰੇ) ਭੇਦ ਸਤਿਗੁਰੂ ਨੇ ਖੋਲ੍ਹ ਦਿਤੇ ਹਨ।੧।ਰਹਾਉ।

(ਹੇ ਪ੍ਰਭੂ! ਤੇਰਾ) ਹੁਕਮ ਸਮਝ ਕੇ (ਸਾਰੇ) ਰੰਗ, ਰਸ, ਮਾਣੇ ਹਨ। (ਆਪ) ਸਤਿਗੁਰੂ ਦੀ ਸੇਵਾ (ਕਰਨ ਨਾਲ) ਵਾਸ਼ਨਾ ਤੋਂ ਰਹਿਤ ਵੱਡੀ ਪਦਵੀ (ਪ੍ਰਾਪਤ ਕੀਤੀ) ਹੈ।੨।

(ਹੇ ਪ੍ਰਭੂ!) ਜਿਸ (ਪੁਰਸ਼) ਨੇ ਤੈਨੂੰ ਜਾਣਿਆ ਹੈ (ਚਾਹੇ) ਉਹ ਗ੍ਰਿਹਸਤੀ ਹੈ (ਚਾਹੇ) ਉਹ ਉਦਾਸੀ ਹੈ (ਤੇਰੀ ਨਿਗਾਹ ਵਿਚ) ਉਹ ਪਰਵਾਣ ਹੈ। (ਜੋ ਨਿਰਾ ਤੇਰੇ) ਨਾਮ ਵਿਚ (ਲੀਨ) ਹੈ (ਸਹੀ ਅਰਥਾਂ ਵਿਚ) ਉਹ (ਪੁਰਸ਼) ਨਿਰਬਾਣ (ਪਦ ਨੂੰ ਪ੍ਰਾਪਤ ਹੋਇਆ ਹੈ)।੩।

(ਹੇ ਭਾਈ!) ਜਿਸ (ਮਨੁੱਖ ਨੂੰ) ਨਾਮ ਰੂਪੀ ਖਜ਼ਾਨਾ ਮਿਲਿਆ ਹੈ, ਨਾਨਕ (ਦਾਸ ਇਹ ਤੱਤ) ਆਖਦਾ ਹੈ ਕਿ ਉਸ ਦਾ ਹਿਰਦਾ ਹਰ ਵੇਲੇ (ਨਾਮ ਨਾਲ) ਭਰਿਆ ਰਹਿੰਦਾ ਹੈ (ਭਾਵ ਉਸ ਵਿਚ ਕਦੇ ਤੋਟ ਨਹੀਂ ਆਉਂਦੀ)।੪।੬।੫੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਰਾਜ ਲੀਲਾ ਤੋਂ ਭਾਵ ਦੁਨਿਆਵੀ ਰਾਜਿਆਂ ਵਾਲੀ ਐਸ਼-ਇਸ਼ਰਤ ਨਹੀਂ, ਇਹ ਨਾਮ ਸਿਮਰਨ ਨਾਲ ਭਰਪੂਰ ਉਚੀ ਆਤਮਿਕ ਅਵਸਥਾ ਵਿਚ ਆਤਮਿਕ ਮੌਜ ਮਾਣਨੀ ਹੈ। ਇਸ ਤਰ੍ਹਾਂ ਇਥੇ ਜੋਗ ਤੋਂ ਭਾਵ ਹਠ-ਕਰਮਾਂ ਜਾਂ ਕਠਨ ਤਪੱਸਿਆ ਨਾਲ ਪ੍ਰਾਪਤ ਕੀਤਾ ਜੋਗ ਨਹੀਂ, ਪ੍ਰਭੂ ਦੀ ਸਿਫਤਿ ਸਾਲਾਹ ਕਰਕੇ ਜੋ ਪ੍ਰਭੂ ਨਾਲ ਸੰਜੋਗ ਬਣਦਾ (ਜੁੜਦਾ) ਹੈ, ਉਸ ਦਾ ਵਰਣਨ ਹੈ। ਕੀਰਤਨ

ਸੁਣਨ ਨਾਲ ਮਨ ਨਿਜ ਸਰੂਪ ਵਿਚ ਟਿਕ ਜਾਂਦਾ ਹੈ ਪਰ ਬਾਹਰ ਜੰਗਲਾਂ ਵਿਚ ਜੋਗ ਪ੍ਰਾਪਤ ਕਰਨ ਵਾਲਾ ਮਨੁੱਖ ਭਰਮਦਾ ਭਟਕਦਾ ਰਹਿੰਦਾ ਹੈ। ਗੱਲ ਕੀ ਸਾਰੇ ਲੋਕ ਪਰਲੋਕ ਦੇ ਸੁੱਖ ਪ੍ਰਭੂ ਦੇ ਆਸਰੇ ਰਹਿਣ ਨਾਲ ਮਿਲ ਜਾਂਦੇ ਹਨ।

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਜਿਸ ਨੂੰ ਨਾਮ ਰੂਪੀ ਖਜ਼ਾਨਾ ਮਿਲ ਜਾਂਦਾ ਹੈ। ਕੇਵਲ ਉਹੀ ਪੁਰਸ਼ ਸਾਈਂ ਦੇ ਦਰਬਾਰ ਵਿਚ ਪਰਵਾਨ ਹੁੰਦਾ ਹੈ।

**ਆਸਾ ਮਹਲਾ ੫ ॥ ਤੀਰਥਿ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ ॥ ੧ ॥ ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ, ਹਰਿ ਹਰਿ ਕੀਰਤਨੁ ਨੀਤਾ ॥ ੧ ॥ ਰਹਾਉ ॥ ਸਾਸਤ੍ਰ ਬੇਦ ਪਾਪ ਪੁੰਨ ਵੀਚਾਰ॥ ਨਰਕਿ ਸੁਰਗਿ, ਫਿਰਿ ਫਿਰਿ ਅਉਤਾਰ ॥ ੨ ॥ ਗਿਰਸਤ ਮਹਿ ਚਿੰਤ, ਉਦਾਸ ਅਹੰਕਾਰ ॥ ਕਰਮ ਕਰਤ ਜੀਅ ਕਉ ਜੰਜਾਰ ॥ ੩ ॥ ਪ੍ਰਭ ਕਿਰਪਾ ਤੇ, ਮਨੁ ਵਸਿ ਆਇਆ ॥ ਨਾਨਕ, ਗੁਰਮੁਖਿ ਤਰੀ ਤਿਨਿ ਮਾਇਆ ॥ ੪ ॥ ਸਾਧ ਸੰਗਿ, ਹਰਿ ਕੀਰਤਨੁ ਗਾਈਐ ॥ ਇਹੁ ਅਸਥਾਨੁ, ਗੁਰੂ ਤੇ ਪਾਈਐ ॥ ੧ ॥ ਰਹਾਉ ਦੂਜਾ ॥ ੭ ॥ ੫੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਉਂ, ਹਉਂ, ਹਉਂ, ਪੂਛਉਂ, ਮਹਿਂ। 'ਜਾ' ਨੂੰ 'ਜਾਂ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਤੀਰਥਿ=ਤੀਰਥ ਉਤੇ। ਜਾਉ=(ਮੈਂ) ਜਾਂਦਾ ਹਾਂ। ਹਉ ਹਉ=ਮੈਂ ਮੈਂ। ਪੂਛਉ=(ਮੈਂ) ਪੁਛਦਾ ਹਾਂ। ਰਾਤੇ=ਰੰਗੇ ਹੋਏ ਹਨ। ਨੀਤਾ=ਨਿਤ, ਹਰ ਰੋਜ਼। ਨਰਕਿ ਸੁਰਗਿ=ਨਰਕ ਸੁਰਗ ਵਿਚ। ਫਿਰਿ ਫਿਰਿ=ਮੁੜ ਮੁੜ ਕੇ। ਅਉਤਾਰ=ਜਨਮ। ਜੰਜਾਰ=ਜੰਜਾਲ, ਬੰਧਨ। ਗੁਰਮੁਖਿ=ਗੁਰੂ ਦੁਆਰੇ।

**ਅਰਥ:** (ਹੇ ਮਿੱਤਰ! ਜੇ) ਮੈਂ (ਕਿਸੇ) ਤੀਰਥ ਉਤੇ ਜਾਂਦਾ ਹਾਂ ਤਾਂ (ਉਥੇ ਰਹਿਣ ਵਾਲੇ ਲੋਕ) ਮੈਂ ਮੈਂ ਕਰਦੇ (ਦਿਸਦੇ ਹਨ)। (ਜੇ) ਪੰਡਿਤਾਂ ਤੋਂ (ਹਰੀ ਬਾਰੇ ਕੋਈ ਗੱਲ) ਪੁਛਦਾ ਹਾਂ ਤਾਂ (ਉਹ) ਮਾਇਆ ਦੇ (ਰੰਗ ਵਿਚ) ਰੰਗੇ ਹੋਏ (ਦਿਸਦੇ) ਹਨ।੧।

ਹੇ ਮਿੱਤਰ! (ਮੈਨੂੰ) ਉਹ ਅਸਥਾਨ ਦਸੋ ਜਿਸ ਪਾਸ ਹਰ ਰੋਜ਼ ਹਰੀ ਦਾ ਕੀਰਤਨ ਹੁੰਦਾ ਹੋਵੇ।੧।ਰਹਾਉ।

(ਹੇ ਮਿੱਤਰ!) ਸ਼ਾਸਤਰ, ਵੇਦ, ਪਾਪ ਤੇ ਪੁੰਨ (ਆਦਿ ਕਰਮਾਂ) ਦਾ ਵੀਚਾਰ (ਦਸਦੇ ਹਨ ਅਤੇ ਕਰਮਾਂ ਅਨੁਸਾਰ ਹੀ ਜੀਵ) ਮੁੜ ਮੁੜ ਕੇ ਨਰਕ ਸੁਰਗ ਦੇ ਆਵਾਗਵਣ ਵਿਚ (ਪਏ ਰਹਿੰਦੇ ਹਨ)।੨।

ਗ੍ਰਿਹਸਤ (ਮਾਰਗ) ਵਿਚ (ਪਰਵਿਰਤ ਹੋਣ ਨਾਲ) ਚਿੰਤਾ (ਅਤੇ ਗ੍ਰਿਹਸਤ ਮਾਰਗ ਦਾ) ਤਿਆਗ (ਕਰਕੇ) ਅਹੰਕਾਰ (ਪਲੇ ਪੈਂਦਾ ਹੈ)। (ਬੇਦ ਸਿਮ੍ਰਤੀਆਂ ਦੇ ਦਸੇ ਅਨੁਸਾਰ) ਕਰਮ (ਕਾਂਡ)

ਕਰਦਿਆਂ ਜੀਵ ਨੂੰ (ਹਉਮੈ ਦੇ) ਬੰਧਨ (ਪੈਂਦੇ ਹਨ)।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦੀ ਕਿਰਪਾ ਨਾਲ (ਜਿਸ ਜਗਿਆਸੂ ਦਾ) ਮਨ ਵਸ ਵਿਚ ਆ ਗਿਆ ਹੈ, ਉਸ ਨੇ ਹੀ ਗੁਰੂ ਦੁਆਰੇ ਮਾਇਆ ਦੀ (ਨਦੀ) ਪਾਰ ਕੀਤੀ ਹੈ।੪।

(ਹੇ ਮਿੱਤਰ!) ਸਾਧੂ (ਗੁਰੂ) ਦੇ ਸੰਗ ਵਿਚ ਹਰੀ ਦਾ ਕੀਰਤਨ ਗਾਉਣਾ ਚਾਹੀਦਾ ਹੈ। ਇਹ (ਕੀਰਤਨ ਰੂਪ) ਅਸਥਾਨ ਗੁਰੂ ਤੋਂ ਪ੍ਰਾਪਤ ਕਰੀਦਾ ਹੈ।ਰਹਾਉ ਦੂਜਾ।੭।੫੮।

## ਸਾਰੰਸ਼ ਅਤੇ ਸਿਧਾਂਤ

ਜਿਥੇ ਹਰੀ ਦਾ ਨਿਰਬਾਣ ਕੀਰਤਨ ਹੁੰਦਾ ਹੋਵੇ, ਉਥੇ ਹਉਮੈ, ਮੋਹ, ਮਾਇਆ ਦੀ ਪਕੜ ਨਹੀਂ ਹੁੰਦੀ। ਇਹ ਮਿੱਠਾ ਕੀਰਤਨ ਸਾਧ ਸੰਗਤ ਵਿਚ ਗਾਇਨ ਕੀਤਾ ਜਾਂਦਾ ਹੈ। ਸਚ ਜਾਣੋ, ਹਰੀ ਦੀ ਕੀਰਤੀ ਤੋਂ ਬਿਨਾ ਹੋਰ ਸਾਰੇ ਕਰਮ-ਕਾਂਡ ਜੰਜਾਲ ਦਾ ਰੂਪ ਹਨ।

ਸਿਧਾਂਤ ਇਹ ਹੈ ਕਿ ਗੁਰੂ ਦੀ ਮਿਹਰ ਤੋਂ ਬਿਨਾਂ ਨਾ ਸਤਿ-ਸੰਗਤ ਮਿਲਦੀ ਹੈ ਅਤੇ ਨਾ ਹੀ ਰਬੀ-ਕੀਰਤਨ ਦਾ ਅਨੰਦ ਪ੍ਰਾਪਤ ਹੁੰਦਾ ਹੈ। ਕਲਜੁਗ ਵਿਚ ਸਾਰੇ ਕਰਮਾਂ, ਧਰਮਾਂ ਨਾਲੋਂ ਨਿਰਬਾਣ ਕੀਰਤਨ ਨੂੰ ਪ੍ਰਧਾਨਤਾ ਪ੍ਰਾਪਤ ਹੈ ਇਸ ਲਈ ਮਨ ਨੂੰ ਕੀਰਤਨ ਕਰਨ ਤੇ ਸੁਣਨ ਲਈ ਪ੍ਰੇਰਤ ਕਰਨਾ ਚਾਹੀਦਾ ਹੈ:-

**ਐਸਾ ਕੀਰਤਨੁ ਕਰਿ ਮਨ ਮੇਰੇ॥ ਈਹਾ ਊਹਾ ਜੋ ਕਾਮਿ ਤੇਰੈ॥** [ਪੰਨਾ ੩੩੬

**ਆਸਾ ਮਹਲਾ ੫ ॥ ਘਰਿ ਮਹਿ ਸੂਖ, ਬਾਹਰਿ ਫੁਨਿ ਸੂਖਾ ॥ ਹਰਿ ਸਿਮਰਤ, ਸਗਲ ਬਿਨਾਸੇ ਦੂਖਾ ॥ ੧ ॥ ਸਗਲ ਸੂਖ, ਜਾਂ ਤੂੰ ਚਿਤਿ ਆਂਵੈ ॥ ਸੋ ਨਾਮੁ ਜਪੈ, ਜੋ ਜਨੁ ਤੁਧੁ ਭਾਵੈ ॥ ੧ ॥ ਰਹਾਉ ॥ ਤਨੁ ਮਨੁ ਸੀਤਲੁ, ਜਪਿ ਨਾਮੁ ਤੇਰਾ ॥ ਹਰਿ ਹਰਿ ਜਪਤ, ਢਹੈ ਦੁਖ ਡੇਰਾ ॥ ੨ ॥ ਹੁਕਮੁ ਬੂਝੈ, ਸੋਈ ਪਰਵਾਨੁ ॥ ਸਾਚੁ ਸਬਦੁ, ਜਾ ਕਾ ਨੀਸਾਨੁ ॥ ੩ ॥ ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ ॥ ਭਨਤਿ ਨਾਨਕੁ, ਮੇਰੈ ਮਨਿ ਸੁਖੁ ਪਾਇਆ ॥ ੪ ॥ ੮ ॥ ੫੯ ॥**

**ਪਦ ਅਰਥ:** ਢਹੈ=ਢਹਿ ਪੈਂਦਾ ਹੈ। ਨੀਸਾਨੁ=ਪਰਵਾਨਾ। ਭਨਤਿ ਨਾਨਕੁ=ਨਾਨਕ ਆਖਦਾ ਹੈ।

**ਅਰਥ:** ਜਦ (ਹਿਰਦੇ ਰੂਪੀ) ਘਰ ਵਿਚ ਸੁਖ ਆਇਆ ਤਾਂ ਬਾਹਰ (ਭਾਵ ਬਾਹਰਲੇ ਪਸਾਰੇ ਵਿਚ ਵੀ) ਸੁਖ (ਆ ਗਆ)। ਹਰੀ ਨੂੰ ਸਿਮਰਦਿਆਂ ਸਾਰੇ ਦੁਖ (ਕਲੇਸ਼) ਨਾਸ਼ ਹੋ ਗਏ ਹਨ।੧।

(ਹੇ ਪ੍ਰਭੂ!) ਜਦੋਂ ਤੂੰ ਚਿਤ ਵਿਚ ਆ ਵਸਦਾ ਹੈਂ (ਤਾਂ) ਸਾਰੇ ਸੁਖ (ਪ੍ਰਾਪਤ ਹੋ ਜਾਂਦੇ ਹਨ)। (ਪਰ ਤੇਰਾ) ਨਾਮ ਉਹ ਹੀ ਜਪਦਾ ਹੈ ਜਿਹੜਾ ਜਨ ਤੈਨੂੰ ਭਾਉਂਦਾ (ਪਿਆਰਾ ਲਗਦਾ) ਹੈ।੧।ਰਹਾਉ।

(ਹੇ ਪ੍ਰਭੂ!) ਤੇਰਾ ਨਾਮ ਜਪ ਕੇ ਤਨ ਮਨ ਠੰਡਾ ਠਾਰ (ਸ਼ਾਂਤ) ਹੋ ਜਾਂਦਾ ਹੈ। ਹਰੀ ਹਰੀ ਦਾ ਨਾਮ ਜਪਦਿਆਂ ਦੁੱਖਾਂ ਦਾ ਡੇਰਾ ਢਹਿ ਪੈਂਦਾ ਹੈ।੨।

(ਹੇ ਭਾਈ! ਜਿਹੜਾ ਮਨੁੱਖ ਪ੍ਰਭੂ ਦਾ) ਹੁਕਮ ਬੁਝਦਾ (ਸਮਝਦਾ) ਹੈ ਉਹੀ (ਪ੍ਰਭੂ ਦੀ ਦਰਗਾਹ

ਵਿਚ) ਪਰਵਾਨ ਹੁੰਦਾ ਹੈ। ਉਸ (ਪਰਵਾਨਗੀ ਦਾ) ਨੀਸਾਨ (ਪਰਵਾਨਾ ਉਸ ਪਾਸ) ਸੱਚ ਰੂਪ ਸ਼ਬਦ (ਹੁੰਦਾ ਹੈ)।੩।

(ਹੇ ਭਾਈ!) ਪੂਰੇ ਗੁਰੂ ਨੇ (ਮੈਨੂੰ) ਹਰੀ ਦਾ ਨਾਮ ਦ੍ਰਿੜ (ਪੱਕਾ) ਕਰਵਾਇਆ ਹੈ, ਨਾਨਕ ਆਖਦਾ ਹੈ (ਭਾਵ ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਲਈ) ਮੇਰੇ ਮਨ ਨੇ (ਸਦੀਵੀ) ਸੁਖ ਪ੍ਰਾਪਤ ਕਰ ਲਿਆ ਹੈ।੪।੮।੫੯।

## ਸਾਰੰਸ਼ ਅਤੇ ਸਿਧਾਂਤ

ਜੇ ਨਾਮ ਸਿਮਰਨ ਹਿਰਦੇ ਵਿਚ ਹੋਵੇ ਤਾਂ ਹਰ ਥਾਂ ਤੇ ਸੁਖ ਹੀ ਸੁਖ ਹੈ:-

**ਘਰਿ ਸੁਖੁ ਵਸਿਆ, ਬਾਹਰਿ ਸੁਖੁ ਪਾਇਆ ॥**

**ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥**

ਨਾਮ ਦਾ ਪ੍ਰਕਾਸ਼ ਸਮੂਹ ਦੁਖਾਂ ਦਾ ਨਾਸ਼ ਕਰਨ ਵਾਲਾ ਹੈ। ਨਾਮ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ। ਜਿਸ ਦਾ ਸਦਕਾ ਮਨ ਸਦਾ ਲਈ ਸ਼ਾਂਤ ਹੋ ਜਾਂਦਾ ਹੈ।

**ਆਸਾ ਮਹਲਾ ੫ ॥ ਜਹਾ ਪਠਾਵਹੁ, ਤਹ ਤਹ ਜਾਈਂ ॥ ਜੋ ਤੁਮ ਦੇਹੁ ਸੋਈ ਸੁਖੁ ਪਾਈਂ ॥ ੧ ॥ ਸਦਾ ਚੇਰੇ ਗੋਵਿੰਦ ਗੋਸਾਈ ॥ ਤੁਮ੍ਰੀ ਕ੍ਰਿਪਾ ਤੇ, ਤ੍ਰਿਪਤਿ ਅਘਾਈ ॥ ੧ ॥ ਰਹਾਉ ॥ ਤੁਮਰਾ ਦੀਆ, ਪੈਨਉ ਖਾਈਂ॥ ਤਉ ਪ੍ਰਸਾਦਿ, ਪ੍ਰਭ, ਸੁਖੀ ਵਲਾਈਂ ॥ ੨ ॥ ਮਨ ਤਨ ਅੰਤਰਿ, ਤੁਝੈ ਧਿਆਈਂ ॥ ਤੁਮ੍ਰੇ ਲਵੈ ਨ ਕੋਊ ਲਾਈਂ ॥ ੩ ॥ ਕਹੁ ਨਾਨਕ ਨਿਤ ਇਵੈ ਧਿਆਈਂ ॥ ਗਤਿ ਹੋਵੈ ਸੰਤਹ ਲਗਿ ਪਾਈਂ ॥ ੪ ॥ ੯ ॥ ੬੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਾਂ, ਤਹਂ, ਗੋਸਾਈਂ, ਇਵੈਂ, ਪੈਨਉਂ।

**ਪਦ ਅਰਥ:** ਜਹਾ=ਜਿਥੇ, ਜਿਸ ਥਾਂ ਤੇ। ਪਠਾਵਹੁ=ਭੇਜੋ। ਤਹ ਤਹ=ਉਥੇ ਉਥੇ। ਜਾਈ=(ਮੈਂ) ਜਾਵਾਂ। ਪਾਈ=(ਮੈਂ) ਪਾਵਾਂ। ਚੇਰੇ=ਚੇਲੇ, ਸੇਵਕ। ਗੋਵਿੰਦ=ਹੇ ਗੋਵਿੰਦ!। ਗੋਸਾਈ=ਹੇ ਮਾਲਕ!। ਤ੍ਰਿਪਤਿ ਅਘਾਈ=ਪੂਰਨ ਤੌਰ ਤੇ ਰਜਿਆ ਰਹਾਂ। ਪੈਨਉ=(ਮੈਂ) ਪਾਵਾਂ। ਖਾਈ=(ਮੈਂ) ਖਾਵਾਂ। ਵਲਾਈ=ਗੁਜ਼ਾਰਾਂ। ਲਵੈ=ਬਰਾਬਰ। ਇਵੈ=ਇਸੇ ਤਰ੍ਹਾਂ। ਗਤਿ=ਗਤੀ। ਲਗਿ ਪਾਈ=ਪੈਰੀਂ, ਚਰਨੀਂ ਲੱਗ ਕੇ।

**ਅਰਥ:** (ਹੇ ਪ੍ਰਭੂ!) ਜਿਸ (ਜਿਸ) ਥਾਂ ਤੇ (ਤੁਸੀਂ) ਭੇਜੋ, (ਮੈਂ) ਉਥੇ, ਉਥੇ ਜਾਵਾਂ ਜੋ (ਵਸਤੂ) ਤੁਸੀਂ ਦਿਉ, ਉਹੀ ਵਸਤੂ (ਪ੍ਰਾਪਤ ਕਰਕੇ ਮੈਂ) ਸੁਖ ਪਾਵਾਂ।੧।

ਹੇ ਗੋਵਿੰਦ! ਹੇ (ਮੇਰੇ) ਮਾਲਕ! (ਮੈਂ) ਸਦਾ (ਲਈ ਤੇਰਾ) ਦਾਸ ਹਾਂ। ਤੁਹਾਡੀ ਕਿਰਪਾ ਨਾਲ (ਮੈਂ) ਪੂਰਨ ਤੌਰ ਤੇ ਰਜਿਆ ਰਹਾਂ।੧।ਰਹਾਉ।

(ਹੇ ਪ੍ਰਭੂ!) ਤੁਹਾਡਾ ਦਿੱਤਾ ਹੋਇਆ (ਬਸਤਰ ਮੈਂ ਤਨ ਤੇ) ਪਾਵਾਂ (ਅਤੇ ਭੋਜਨ) ਪਾਵਾਂ। ਹੇ ਪ੍ਰਭੂ! ਤੁਹਾਡੀ ਕਿਰਪਾ ਕਰਕੇ (ਮੈਂ ਆਪਣਾ ਜੀਵਨ) ਸੁੱਖੀ ਗੁਜ਼ਾਰਾਂ।੨।

(ਹੇ ਪ੍ਰਭੂ! ਮੈਂ ਆਪਣੇ) ਮਨ ਅਤੇ ਸਰੀਰ ਅੰਦਰ ਤੁਹਾਨੂੰ ਸਿਮਰਦਾ ਰਹਾਂ, ਤੁਹਾਡੇ ਬਰਾਬਰ (ਮੈਂ) ਕਿਸੇ ਨੂੰ ਨਾ ਸਮਝਾਂ।੩।

ਨਾਨਕ ਆਖ (ਕਿ ਹੇ ਪ੍ਰਭੂ! ਮੇਰੀ ਅਰਦਾਸਿ ਹੈ ਕਿ ਮੈਂ) ਇਸੇ ਤਰ੍ਹਾਂ ਤੁਹਾਨੂੰ ਸਿਮਰਦਾ ਰਹਾਂ। (ਤੇਰੇ) ਸੰਤਾਂ ਦੇ ਚਰਨੀ ਲੱਗ ਕੇ (ਮੇਰੀ) ਗਤੀ (ਮੁਕਤੀ) ਹੋ ਜਾਵੇ।੪।੯।੬੦।

## ਸਾਰੰਸ਼ ਅਤੇ ਸਿਧਾਂਤ

ਹੁਕਮੀ ਬੰਦਾ ਆਪਣੇ ਮਾਲਕ ਅਗੇ ਸਦਾ ਨਿਮਰਤਾ ਸਹਿਤ ਬੇਨਤੀ ਕਰਦਾ ਹੈ। 'ਦਰਪਣ' ਦੇ ਕਰਤਾ ਨੇ ਪਹਿਲੀ ਅਤੇ ਦੂਜੀ ਪੰਕਤੀ ਵਿਚ 'ਜਾਈਂ' ਅਤੇ 'ਪਾਈਂ' ਪਦਾਂ ਦੇ ਅਰਥ 'ਜਾਂਦਾ ਹਾਂ' ਅਤੇ 'ਪਾਂਦਾ ਹਾਂ' ਕੀਤੇ ਹਨ ਅਤੇ ਸੰਥਯਾ ਪੋਥੀ ਦੇ ਕਰਤਾ ਨੇ 'ਜਾਵਾਂਗਾ' ਅਤੇ 'ਪਾਵਾਂਗਾ' ਕੀਤੇ ਹਨ, ਜੇ ਸ਼ਬਦ ਸਰੂਪਾਂ ਨੂੰ ਮੁਖ ਰਖੀਏ ਤਾਂ ਸਾਰੇ ਸ਼ਬਦ ਵਿਚ ਇਕੋ ਜਿਹੀ ਰੌ ਚਲ ਰਹੀ ਹੈ ਜਿਵੇਂ ਕਿ 'ਸ਼ਬਦਾਰਥ' ਦੇ ਵਿਦਵਾਨਾਂ ਨੇ ਜਾਵਾਂ, ਪਾਵਾਂ ਆਦਿ ਅਰਥ ਕੀਤੇ ਹਨ। ਭਾਵੇਂ ਏਦਾਂ ਦੀ ਅਰਥਾਵਲੀ ਨਾਲ ਸਿਧਾਂਤ ਵਿਚ ਕੋਈ ਫਰਕ ਨਹੀਂ ਪੈਂਦਾ ਪਰ ਅਰਥਾਂ ਦੀ ਲੜੀ ਬੰਨਣ ਵਿਚ ਸ਼ਬਦ ਸਰੂਪਾਂ ਤੋਂ ਥੋੜਾ ਜਿਹਾ ਭੀ ਪਰੇ ਹੋਈਏ ਤਾਂ ਅਰਥਾਵਲੀ ਦਾ ਬੱਝਵਾਂ ਰਸ ਨਹੀਂ ਰਹਿੰਦਾ ਕਿਉਂਕਿ ਲਹਿਜਾ ਬਦਲ ਜਾਂਦਾ ਹੈ।

**ਆਸਾ ਮਹਲਾ ੫ ॥ ਊਠਤ ਬੈਠਤ ਸੋਵਤ ਧਿਆਈਐ ॥ ਮਾਰਗਿ ਚਲਤ, ਹਰੇ ਹਰਿ ਗਾਈਐ ॥ ੧ ॥ ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥ ਜਾਸੁ ਸੁਨੀ ਮਨਿ ਹੋਇ ਅਨੰਦਾ, ਦੂਖ ਰੋਗ ਮਨ ਸਗਲੇ ਲਥਾ ॥ ੧ ॥ ਰਹਾਉ ॥ ਕਾਰਜਿ ਕਾਮਿ ਬਾਟ ਘਾਟ ਜਪੀਜੈ ॥ ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥ ੨ ॥ ਦਿਨਸੁ ਰੈਨਿ, ਹਰਿ ਕੀਰਤਨੁ ਗਾਈਐ ॥ ਸੋ ਜਨੁ ਜਮ ਕੀ ਵਾਟ ਨ ਪਾਈਐ ॥ ੩ ॥ ਆਠ ਪਹਰ, ਜਿਸੁ ਵਿਸਰਹਿ ਨਾਹੀ ॥ ਗਤਿ ਹੋਵੈ ਨਾਨਕ, ਤਿਸੁ ਲਗਿ ਪਾਈ ॥੪॥੧੦॥੬੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਸਰਹਿੰ, ਪਾਈਂ।

**ਬਿਸਰਾਮ ਭੇਦ-** ਦੂਜੀ ਪੰਕਤੀ ਉਚਾਰਨ ਸਮੇਂ ਬਹੁਤੇ ਪਾਠੀ ਸਿੰਘ 'ਦੂਖ ਰੋਗ, ਮਨ ਸਗਲੇ ਲਥਾ' ਭਾਵ'ਦੂਖ ਰੋਗ' ਤੋਂ ਬਾਅਦ ਛੋਟਾ ਜਿਹਾ ਬਿਸਰਾਮ ਦਿੰਦੇ ਹਨ ਜੋ ਕਿ ਠੀਕ ਨਹੀਂ, ਚਲੰਤ ਪਾਠ ਹੀ ਠੀਕ ਹੈ।

**ਪਦ ਅਰਥ:** ਹਰੇ ਹਰਿ=ਹਰੀ ਹਰੀ। ਸ੍ਰਵਨ=ਕੰਨਾਂ ਨਾਲ। ਮਨ=ਮਨ ਦੇ। ਕਾਰਜਿ ਕਾਮਿ=ਹਰੇਕ ਕੰਮ ਕਾਜ ਵਿਚ। ਬਾਟ=ਰਸਤੇ (ਤੇ ਚਲਦਿਆਂ)। ਘਾਟ=ਪੱਤਣ (ਲੰਘਦਿਆਂ)। ਜਮ ਕੀ ਵਾਟ=ਜਮ ਦੇ ਰਸਤੇ ਉਤੇ। ਵਿਸਰਹਿ ਨਾਹੀ=(ਤੂੰ) ਨਹੀਂ ਵਿਸਰਦਾ। ਗਤਿ=ਗਤੀ, ਮੁਕਤੀ। ਲਗਿ ਪਾਈ=ਪੈਰੀਂ (ਚਰਨੀ) ਲੱਗ ਕੇ।

**ਅਰਥ:** (ਹੇ ਭਾਈ!) ਉਠਦਿਆਂ, ਬੈਠਦਿਆਂ ਅਤੇ ਸੁਤਿਆਂ (ਭਾਵ ਹਰ ਸਮੇਂ ਪ੍ਰਭੂ ਨੂੰ) ਸਿਮਰਨਾ ਚਾਹੀਦਾ ਹੈ। ਰਸਤੇ ਤੇ ਚਲਦਿਆਂ ਵੀ ਹਰੀ ਹਰੀ ਗਾਉਣਾ ਚਾਹੀਦਾ ਹੈ।੧।

(ਹੇ ਭਾਈ!) ਕੰਨਾਂ ਨਾਲ (ਪ੍ਰਭੂ ਦੀ) ਅੰਮ੍ਰਿਤ ਕਥਾ ਸੁਣਨੀ ਚਾਹੀਦੀ ਹੈ। ਜਿਸ (ਕਥਾ ਦੇ) ਸੁਣਨ ਨਾਲ ਮਨ ਵਿਚ (ਆਤਮਿਕ) ਅਨੰਦ (ਪੈਦਾ) ਹੁੰਦਾ ਹੈ (ਅਤੇ) ਮਨ ਦੇ (ਸਾਰੇ) ਦੁਖ, ਰੋਗ ਦੂਰ ਹੋ ਜਾਂਦੇ ਹਨ (ਉਹ ਕਥਾ ਜ਼ਰੂਰ ਸੁਣਨੀ ਚਾਹੀਦੀ ਹੈ)।੧।ਰਹਾਉ।

(ਹੇ ਭਾਈ! ਹਰੇਕ) ਕੰਮ ਕਾਜ ਵਿਚ ਰਸਤੇ (ਤੇ ਚਲਦਿਆਂ) ਪੱਤਣ (ਤੋਂ ਲੰਘਦਿਆਂ, ਉਸ ਪ੍ਰਭੂ ਦਾ ਨਾਮ) ਜਪਣਾ ਚਾਹੀਦਾ ਹੈ। ਗੁਰੂ ਦੀ ਕਿਰਪਾ ਨਾਲ ਹਰੀ ਦਾ ਅੰਮ੍ਰਿਤ (ਨਾਮ ਜ਼ਰੂਰ) ਜਪਣਾ ਚਾਹੀਦਾ ਹੈ।੨।

(ਹੇ ਭਾਈ!) ਦਿਨ ਰਾਤ (ਉਸ) ਹਰੀ ਦਾ ਕੀਰਤਨ ਕਰਨਾ ਚਾਹੀਦਾ ਹੈ। (ਜਿਹੜਾ ਜਨ ਹਰੀ ਦੀ ਸਿਫਤਿ ਸਾਲਾਹ ਕਰਦਾ ਹੈ) ਉਹ ਜਨ ਜਮ ਦੇ ਰਸਤੇ ਤੇ ਨਹੀਂ ਪਾਇਆ ਜਾਂਦਾ (ਭਾਵ ਜਮੂਆ ਉਸ ਦੇ ਨੇੜੇ ਨਹੀਂ ਆਉਂਦਾ)।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ!) ਜਿਸ ਨੂੰ (ਤੂੰ) ਅੱਠੇ ਪਹਿਰ ਨਹੀਂ ਵਿਸਰਦਾ ਉਸ ਦੇ ਪੈਰੀਂ ਲੱਗ ਕੇ ਆਤਮ-ਗਤੀ (ਪ੍ਰਾਪਤ ਹੁੰਦੀ ਹੈ)।੪।੧੦।੬੧।

## ਸਾਰੰਸ਼ ਅਤੇ ਸਿਧਾਂਤ

ਗੁਰੂ ਪਾਤਿਸ਼ਾਹ ਜੀ ਨੇ ਇਸ ਸ਼ਬਦ ਰਾਹੀਂ ਜੀਵ ਨੂੰ ਲਗਾਤਾਰ ਨਾਮ ਸਿਮਰਨ ਦਾ ਉਪਦੇਸ਼ ਦਿੱਤਾ ਹੈ। ਜਦੋਂ ਤੱਕ ਅਠ ਪਹਿਰੀ ਸਿਮਰਨ ਨਹੀਂ ਬਣਦਾ ਉਦੋਂ ਤੱਕ ਆਤਮਿਕ ਗਤੀ ਨਹੀਂ ਹੁੰਦੀ। ਇਸ ਲਈ 'ਉਠਦਿਆ ਬਹਦਿਆਂ, ਸੁਤਿਆਂ, ਸਦਾ ਸਦਾ ਹਰਿ ਨਾਮੁ ਧਿਆਈਐ, ਜਨ ਨਾਨਕ ਗੁਰਮੁਖਿ ਹਰਿ ਲਹੀਐ॥' (ਪੰਨਾ ੫੧੪) ਵਾਲਾ ਪਾਵਨ ਉਪਦੇਸ਼ ਜਗਿਆਸੂ ਨੂੰ ਆਪਣੇ ਹਿਰਦੇ ਵਿਚ ਵਸਾਉਣਾ ਚਾਹੀਦਾ ਹੈ। ਇਹ ਸਭ ਤੋਂ ਵੱਡੀ ਕਥਾ ਹੈ।

**ਆਸਾ ਮਹਲਾ ੫ ॥ ਜਾ ਕੈ ਸਿਮਰਨਿ, ਸੁਖ ਨਿਵਾਸੁ ॥ ਭਈ ਕਲਿਆਣ, ਦੁਖ ਹੋਵਤ ਨਾਸੁ ॥ ੧ ॥ ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ ॥ ਸਤਿਗੁਰੁ ਅਪਨਾ, ਸਦ ਸਦਾ ਮਨਾਵਹੁ ॥ ੧ ॥ ਰਹਾਉ ॥ ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥ ਥਿਰੁ ਘਰਿ ਬੈਠੇ, ਪ੍ਰਭੁ ਅਪਨਾ ਪਾਵਹੁ ॥ ੨ ॥ ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ, ਭਾਈ ਮੀਤ ॥ ੩ ॥ ਹਰਿ**

**ਹਰਿ ਤੰਤੁ ਮੰਤੁ, ਗੁਰਿ ਦੀਨ੍ਹਾ ॥ ਇਹੁ ਸੁਖੁ ਨਾਨਕ ਅਨਦਿਨੁ ਚੀਨ੍ਹਾ ॥੪॥੧੧॥੬੨॥**

**ਪਦ ਅਰਥ:** ਜਾ ਕੈ ਸਿਮਰਨਿ=ਜਿਸ (ਵਾਹਿਗੁਰੂ) ਦੇ ਸਿਮਰਨ ਨਾਲ। ਕਲਿਆਣ=ਸੁਖ ਸ਼ਾਂਤੀ। ਪਰ ਕਾ=ਪਰਾਏ ਦਾ, ਕਿਸੇ ਦਾ। ਤੰਤੁ=ਟੂਣਾ। ਮੰਤੁ=ਮੰਤਰ। ਚੀਨਾ=ਪਛਾਣ ਲਿਆ ਹੈ।

**ਅਰਥ:** (ਹੇ ਭਾਈ!) ਜਿਸ (ਵਾਹਿਗੁਰੂ ਜੀ) ਦੇ ਸਿਮਰਨ ਨਾਲ ਸੁੱਖਾਂ ਦਾ ਵਾਸਾ ਹੁੰਦਾ ਹੈ, ਦੁਖ ਦਾ ਨਾਸ਼ ਹੋ ਜਾਂਦਾ ਹੈ (ਅਤੇ ਸਦਾ ਲਈ) ਸੁਖ ਸ਼ਾਂਤੀ ਆ ਵਸਦੀ ਹੈ।੧।

(ਹੇ ਭਾਈ! ਸਦਾ ਉਸ) ਪ੍ਰਭੂ ਦੇ ਗੁਣ ਗਾਉ, (ਸਿਫਤਾਂ ਕਰੋ ਅਤੇ) ਅਨੰਦ ਮਾਣੋ। (ਪਰ ਯਾਦ ਰਖੋ) ਆਪਣੇ ਸਤਿਗੁਰੂ ਨੂੰ ਸਦਾ ਸਦਾ ਮਨਾਉ (ਭਾਵ ਉਸ ਦਾ ਹੁਕਮ ਸਿਰ ਮੱਥੇ ਤੇ ਮੰਨੋ, ਸਤਿਕਾਰ ਕਰੋ)।੧।ਰਹਾਉ।

(ਹੇ ਭਾਈ!) ਸਤਿਗੁਰੂ ਦਾ (ਬਖਸ਼ਿਆ ਹੋਇਆ) ਸੱਚ ਰੂਪ ਸ਼ਬਦ (ਉਪਦੇਸ਼) ਕਮਾਉ। (ਇਸ ਤਰ੍ਹਾਂ ਆਪਣੇ ਹਿਰਦੇ ਰੂਪੀ) ਘਰ ਵਿਚ ਅਡੋਲ ਬੈਠੇ ਹੋਏ ਆਪਣੇ ਪ੍ਰਭੂ ਨੂੰ ਪਾ ਲਵੋ।੨।

ਪਰਾਇਆ ਬੁਰਾ (ਕਦੇ ਵੀ ਆਪਣੇ) ਚਿਤ ਵਿਚ ਨਾ ਰੱਖੋ (ਭਾਵ ਕਿਸੇ ਦੀ ਮੰਦ-ਭਾਵਨਾ ਨਾ ਚਿਤਵੋ) ਹੇ ਭਾਈ!, ਹੇ ਮਿੱਤਰ! (ਫਿਰ) ਤੁਹਾਨੂੰ (ਕੋਈ ਭੀ) ਦੁਖ ਨਹੀਂ (ਲਗੇਗਾ)।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜਗਿਆਸੂ ਨੂੰ ਟੂਣਿਆਂ ਤਵੀਤਾਂ ਦੇ ਥਾਂ ਤੇ) ਗੁਰੂ ਨੇ ਹਰਿ ਹਰਿ (ਨਾਮ ਜੋ ਅਤਿ ਸ਼ਕਤੀਸ਼ਾਲੀ ਹੈ) ਤੰਤਰ ਮੰਤਰ (ਵਜੋਂ ਬਖਸ਼) ਦਿੱਤਾ ਹੈ (ਉਸ ਨੇ) ਦਿਨ ਰਾਤ ਇਸ (ਹਰੀ ਨਾਮ-ਸਿਮਰਨ ਵਾਲੇ) ਸੁਖ ਨੂੰ ਪਛਾਣ ਲਿਆ ਹੈ।੪।੧੧।੬੨।।

## ਸਾਰੰਸ਼ ਅਤੇ ਸਿਧਾਂਤ

ਨਾਮ ਸਿਮਰਨ ਦਾ ਸਦਕਾ ਹੀ ਸੁਖਾਂ ਦਾ ਨਿਵਾਸ ਅਤੇ ਦੁਖਾਂ ਦਾ ਨਾਸ਼ ਹੁੰਦਾ ਹੈ। ਜਿਹੜਾ ਜੀਵ ਆਪਣੀ ਕਲਿਆਣ ਚਾਹੁੰਦਾ ਹੈ, ਉਸ ਨੂੰ 'ਪਰ ਕਾ ਬੁਰਾ ਨ ਰਾਖਹੁ ਚੀਤ' ਵਾਲਾ ਉਪਦੇਸ਼ ਸਦਾ ਚੇਤੇ ਰਖਣਾ ਚਾਹੀਦਾ ਹੈ। ਜਿਹੜਾ ਪੁਰਸ਼ ਤੰਤਰਾਂ, ਮੰਤਰਾਂ ਅਤੇ ਜੰਤਰਾਂ ਦੀ ਥਾਂ ਵਾਹਿਗੁਰੂ ਦੇ ਸਿਮਰਨ ਵਿਚ ਨਿਸ਼ਚਾ ਰਖਦਾ ਹੈ, ਭਾਵ ਨਾਮ ਨੂੰ ਹਿਰਦੇ ਵਿਚ ਵਸਾਉਂਦਾ ਹੈ, ਉਹ ਈਰਖਾਲੂ ਬ੍ਰਿਤੀ ਤਿਆਗ ਕੇ ਦਿਨ ਰਾਤ ਪ੍ਰਭੂ ਦੇ ਸਿਮਰਨ ਵਿਚ ਜੁਟ ਜਾਂਦਾ ਹੈ ਅਤੇ ਉਸ ਨੂੰ ਆਤਮਿਕ ਸੁਖ ਦੀ ਪਛਾਣ ਹੋ ਜਾਂਦੀ ਹੈ।

ਸਾਰੀ ਵੀਚਾਰ ਦਾ ਸਿਧਾਂਤ ਹੈ:-

**ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥**

**ਥਿਰੁ ਘਰਿ ਬੈਠੇ, ਪ੍ਰਭੁ ਅਪਨਾ ਪਾਵਹੁ ॥**

**ਆਸਾ ਮਹਲਾ ੫ ॥ ਜਿਸੁ ਨੀਚੁ ਕਉ ਕੋਈ ਨ ਜਾਨੈ ॥ ਨਾਮੁ ਜਪਤ, ਉਹੁ ਚਹੁ ਕੁੰਟ ਮਾਨੈ ॥ ੧ ॥ ਦਰਸਨੁ ਮਾਗਉ, ਦੇਹਿ ਪਿਆਰੇ ॥ ਤੁਮਰੀ**

**ਸੇਵਾ, ਕਉਨ ਕਉਨ ਨ ਤਾਰੇ ॥ ੧ ॥ ਰਹਾਉ ॥ ਜਾ ਕੈ ਨਿਕਟਿ ਨ ਆਵੈ ਕੋਈ ॥ ਸਗਲ ਸ੍ਰਿਸਟਿ, ਉਆ ਕੇ ਚਰਨ ਮਲਿ ਧੋਈ ॥ ੨ ॥ ਜੋ ਪ੍ਰਾਨੀ ਕਾਹੂ ਨ ਆਵਤ ਕਾਮ ॥ ਸੰਤ ਪ੍ਰਸਾਦਿ, ਤਾ ਕੋ ਜਪੀਐ ਨਾਮ ॥ ੩ ॥ ਸਾਧ ਸੰਗਿ, ਮਨ ਸੋਵਤ ਜਾਗੇ ॥ ਤਬ ਪ੍ਰਭ ਨਾਨਕ ਮੀਠੇ ਲਾਗੇ ॥੪॥੧੨॥੬੩॥**

## ਉਚਾਰਨ ਸੇਧ

**ਨੋਟ-** ਆਮ ਲੋਕਾਂ ਦੀ ਜ਼ਬਾਨ ਤੇ 'ਚਹੁ ਕੁੰਟ' ਦੀ ਥਾਂ 'ਚਹੁ ਕੁੰਟੀ' ਸ਼ਬਦ ਚੜ੍ਹਿਆ ਹੋਇਆ ਹੈ, ਜੋ ਕਿ ਠੀਕ ਨਹੀਂ ਹੈ, ਸੁਚੇਤ ਰਹਿਣ ਦੀ ਲੋੜ ਹੈ।

**ਬਿੰਦੀ ਸਹਿਤ:** ਮਾਗਉਂ, ਚਹੁਂ ਕੁੰਟ।

**ਪਦ ਅਰਥ:** ਨੀਚ ਕਉ=ਨੀਵੀਂ ਜਾਤ ਵਾਲੇ ਮਨੁੱਖ ਨੂੰ। ਚਹੁ ਕੁੰਟ=ਚੌਹਾਂ ਕੁੰਡਾਂ ਵਿਚ ਭਾਵ ਸਾਰੇ ਸੰਸਾਰ ਵਿਚ। ਮਾਨੈ=ਮੰਨਿਆ ਜਾਂਦਾ ਹੈ। ਮਾਗਉ=(ਮੈਂ) ਮੰਗਦਾ ਹਾਂ। ਨਿਕਟਿ=ਨੇੜੇ। ਮਲਿ=ਮਲ ਕੇ।

**ਅਰਥ:** (ਹੇ ਪ੍ਰਭੂ!) ਜਿਸ ਨੀਵੀਂ ਜਾਤ ਵਾਲੇ (ਮਨੁੱਖ ਨੂੰ ਸੰਸਾਰ ਵਿਚ) ਕੋਈ ਨਾ ਜਾਣਦਾ ਹੋਵੇ (ਪਰ) ਨਾਮ ਨੂੰ ਜਪਦਿਆਂ ਉਹ ਚੌਹਾਂ ਕੁੰਡਾਂ ਵਿਚ ਮੰਨਿਆ ਜਾਂਦਾ ਹੈ (ਭਾਵ ਸਾਰੇ ਸੰਸਾਰ ਵਿਚ ਆਦਰ ਮਾਣ ਪਾ ਲੈਂਦਾ ਹੈ)।੧।

ਹੇ ਪਿਆਰੇ (ਪ੍ਰਭੂ! ਮੈਂ ਤੇਰਾ) ਦਰਸ਼ਨ ਮੰਗਦਾ ਹਾਂ। (ਮੈਨੂੰ ਇਹ ਦਾਤਿ ਬਖਸ਼ਿਸ਼ ਵਜੋਂ ) ਦਿਉ। ਤੁਹਾਡੀ ਸੇਵਾ ਨੇ ਕਿਹੜੇ ਕਿਹੜੇ (ਮਨੁੱਖ) ਨਹੀਂ ਤਾਰੇ? (ਭਾਵ ਚੰਗੇ ਮੰਦੇ ਸਾਰੇ ਹੀ ਸੰਸਾਰ ਸਮੁੰਦਰ ਤੋਂ ਪਾਰ ਕਰ ਦਿਤੇ ਹਨ)।੧।ਰਹਾਉ।

ਜਿਸ (ਮਨੁੱਖ) ਦੇ ਨੇੜੇ ਕੋਈ ਨਹੀਂ ਢੁਕਦਾ (ਨਾਮ ਜਪਣ ਦਾ ਸਦਕਾ) ਸਾਰੀ ਸ੍ਰਿਸ਼ਟੀ ਉਸ ਦੇ ਪੈਰ ਮਲ ਕੇ ਧੋਂਦੀ ਹੈ (ਭਾਵ ਚਰਨ ਸੇਵਕ ਬਣ ਜਾਂਦੀ ਹੈ)।੨।

ਜੋ ਜੀਵ ਕਿਸੇ ਵੀ ਕੰਮ ਨਹੀਂ ਆਉਂਦਾ, ਸੰਤ (ਗੁਰੂ) ਦੀ ਕਿਰਪਾ ਨਾਲ (ਨਾਮ ਜਪਣ ਕਰਕੇ) ਉਸ (ਨਿਕੰਮੇ ਬੰਦੇ ਦਾ) ਨਾਮ ਜਪਿਆ ਜਾਂਦਾ ਹੈ (ਭਾਵ ਉਹ ਲੋਕਾਂ ਵਿਚ ਪ੍ਰਸਿਧ ਹੋ ਜਾਂਦਾ ਹੈ)।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਸਾਧੂ (ਗੁਰੂ ਦਾ) ਸੰਗ ਕਰਕੇ ਸੁਤੇ ਹੋਏ ਮਨ ਜਾਗ ਪਏ, ਉਦੋਂ (ਪਿਆਰੇ) ਪ੍ਰਭੂ ਜੀ ਮਿਠੇ ਲਗਣ ਲਗ ਪਏ।੪।੧੨।੬੩।

## ਅਰਥ ਭੇਦ ਅਤੇ ਨਿਰਣੈ

**ਸਾਧ ਸੰਗਿ ਮਨ ਸੋਵਤ ਜਾਗੇ ॥**

ਵੱਖ ਵੱਖ ਅਰਥ:

੧- ਸਾਧੂਓਂ ਕੇ ਸੰਗ ਜਿਸ ਕਾ ਮਨ ਅਗਯਾਨ ਨਿੰਦ੍ਰਾ ਸੇ ਸੋਯਾ ਜਬ ਜਾਗਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਬ ਪ੍ਰਭ ਜੀ (ਮੀਠੇ) ਪਿਆਰੇ ਲਾਗਤੇ ਹੈਂ। [ਫ. ਸ.

੨- ਹੇ ਨਾਨਕ! (ਆਖ) ਹੇ ਮਨ! ਸਾਧ ਸੰਗਤ ਵਿਚ ਆ ਕੇ (ਮਾਇਆ ਦੇ ਮੋਹ ਦੀ ਨੀਂਦ ਵਿਚ) ਸੁਤੇ ਹੋਏ ਲੋਕ ਜਾਗ ਪੈਂਦੇ ਹਨ (ਆਤਮਿਕ ਜੀਵਨ ਦੀ ਸੂਝ ਪ੍ਰਾਪਤ ਕਰ ਲੈਂਦੇ ਹਨ ਅਤੇ) ਤਦੋਂ ਉਨ੍ਹਾਂ ਨੂੰ ਪ੍ਰਭੂ ਜੀ ਪਿਆਰੇ ਲਗਣ ਲਗ ਪੈਂਦੇ ਹਨ। [ਦਰਪਣ

**ਨਿਰਣੈ:** ਇਸ ਸ਼ਬਦ ਦੀ ਪਹਿਲੀ ਪੰਕਤੀ ਵਿਚ ਅੰਕਿਤ ਹੈ 'ਜਿਸ ਨੀਚ ਕਉ ਕੋਈ ਨ ਜਾਨੈ॥' ਪਰ ਅਗੋਂ ਦਸਿਆ ਹੈ ਕਿ ਜਦੋਂ ਉਹ ਨਾਮ ਜਪਦਾ ਹੈ ਉਸ ਦਾ ਮਨ ਜਾਗ ਪੈਂਦਾ ਹੈ ਉਸ ਨੂੰ ਪ੍ਰਭੂ ਪਿਆਰਾ ਲਗਣ ਲਗ ਜਾਂਦਾ ਹੈ (ਫਿਰ) ਉਹ ਸਾਰੇ ਸੰਸਾਰ ਵਿਚ ਪ੍ਰਸਿਧ ਵੀ ਹੋ ਜਾਂਦਾ ਹੈ, ਇਹ ਅਰਥ ਪ੍ਰਸੰਗਕ ਹਨ। ਦਰਪਣ ਦੇ ਕਰਤਾ ਨੇ 'ਮਨ' ਪਦ ਦੇ ਅਰਥ ਮਨ ਨੂੰ ਸੰਬੋਧਨ ਰੂਪ ਵਿਚ ਕੀਤੇ ਹਨ ਜਦੋਂ ਕਿ ਇਹ ਸ਼ਬਦ ਮਨ ਨੂੰ ਸੰਬੋਧਨ ਹੀ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਦੀ ਵਡਿਆਈ ਦਾ ਵਰਣਨ ਹੈ। ਨੀਵੇ ਤੋਂ ਨੀਵਾ ਮਨੁੱਖ ਵੀ ਪ੍ਰਭੂ ਦਾ ਨਾਮ ਜਪ ਕੇ ਸੰਸਾਰ ਵਿਚ ਪ੍ਰਗਟ ਹੋ ਜਾਂਦਾ ਹੈ। 'ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥' (ਪੰਨਾ ੧੩੩) , 'ਨੀਚ ਕੁਲਾ ਜੋਲਾਹਰਾ ਭਇਓ ਗੁਨੀਬ ਗਹੀਰਾ' (ਪੰਨਾ ੪੮੧) ਆਦਿ ਕਈ ਪੰਕਤੀਆਂ ਪ੍ਰਮਾਣ ਵਜੋਂ ਦਿਤੀਆ ਜਾ ਸਕਦੀਅਲਾਂ ਹਨ। ਪ੍ਰਭੂ ਦੀ ਸੇਵਾ ਅਤੇ ਸਿਮਰਨ ਵੀ ਉਦੋਂ ਮਿੱਠਾ ਲਗਦਾ ਹੈ ਜਦੋਂ ਸਾਧ ਸੰਗਤ ਦੁਆਰਾ ਅਗਿਆਨਤਾ ਵਿਚ ਸੁਤਾ ਹੋਇਆ ਮਨ ਜਾਗ ਉਠਦਾ ਹੈ।

**ਆਸਾ ਮਹਲਾ ੫ ॥ ਏਕੋ ਏਕੀ, ਨੈਨ ਨਿਹਾਰਉ ॥ ਸਦਾ ਸਦਾ, ਹਰਿ ਨਾਮੁ ਸਮਾਰਉ ॥ ੧ ॥ ਰਾਮ ਰਾਮਾ, ਰਾਮਾ ਗੁਨ ਗਾਵਉ ॥ ਸੰਤ ਪ੍ਰਤਾਪਿ ਸਾਧ ਕੈ ਸੰਗੇ, ਹਰਿ ਹਰਿ ਨਾਮੁ ਧਿਆਵਉ ਰੇ ॥ ੧ ॥ ਰਹਾਉ ॥ ਸਗਲ ਸਮਗ੍ਰੀ, ਜਾ ਕੈ ਸੂਤਿ ਪਰੋਈ ॥ ਘਟ ਘਟ ਅੰਤਰਿ, ਰਵਿਆ ਸੋਈ ॥ ੨ ॥ ਓਪਤਿ ਪਰਲਉ ਖਿਨ ਮਹਿ ਕਰਤਾ ॥ ਆਪਿ ਅਲੇਪਾ ਨਿਰਗੁਨੁ ਰਹਤਾ ॥ ੩ ॥ ਕਰਨ ਕਰਾਵਨ ਅੰਤਰਜਾਮੀ ॥ ਅਨੰਦ ਕਰੈ ਨਾਨਕ ਕਾ ਸੁਆਮੀ ॥੪॥੧੩॥੬੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਿਹਾਰਉਂ, ਸਮਾਰਉਂ, ਗਾਵਉਂ, ਧਿਆਵਉਂ।

**ਪਦ ਅਰਥ:** ਏਕੋ ਏਕੀ=ਇਕੋ ਇਕ (ਹਰੀ) ਨੂੰ। ਨੈਨ ਨਿਹਾਰਉ=ਅੱਖਾਂ ਨਾਲ ਵੇਖਦਾ ਹਾਂ। ਸਮਾਰਉ=(ਮੈਂ) ਸੰਭਾਲਦਾ (ਯਾਦ ਕਰਦਾ) ਹਾਂ। ਰਾਮ ਰਾਮਾ=ਰਮੇ ਹੋਏ ਰਾਮ ਨੂੰ। ਗਾਵਉ=(ਮੈਂ) ਗਾਉਂਦਾ ਹਾਂ।

**ਅਰਥ:** (ਹੇ ਭਾਈ! ਮੈਂ ਆਪਣੀਆਂ) ਅੱਖਾਂ ਨਾਲ ਇਕੋ ਇਕ (ਹਰੀ ਨੂੰ) ਵੇਖਦਾ ਹਾਂ (ਮੈਂ) ਸਦੀਵ ਕਾਲ ਹਰੀ ਦਾ ਨਾਮ ਯਾਦ ਕਰਦਾ ਹਾਂ।੧।

(ਹੇ ਭਾਈ! ਮੈਂ) ਰਮੇ ਹੋਏ ਰਾਮ (ਨਿਰੋਲ ਵਿਆਪਕ) ਰਾਮ ਦੇ ਗੁਣ ਗਾਉਂਦਾ ਹਾਂ। ਸੰਤ (ਗੁਰੂ ਦੇ) ਪ੍ਰਤਾਪ ਨਾਲ (ਮੈਂ) ਸਾਧ ਸੰਗਤ ਦੁਆਰਾ (ਹਰੀ) ਪਰਮਾਤਮਾ ਦਾ ਨਾਮ ਧਿਆਉਂਦਾ ਹਾਂ।੧।ਰਹਾਉ।

(ਹੇ ਭਾਈ! ਸ੍ਰਿਸ਼ਟੀ ਦੀਆਂ) ਸਾਰੀਆਂ ਵਸਤਾਂ ਜਿਸ (ਹਰੀ ਦੀ ਰਜ਼ਾ ਰੂਪੀ) ਧਾਗੇ ਵਿਚ ਪ੍ਰੋਤੀਆਂ ਹੋਈਆਂ ਹਨ, ਉਹ (ਹਰੀ) ਹਰੇਕ ਹਿਰਦੇ ਵਿਚ ਪਰਵੇਸ਼ ਕਰ ਰਿਹਾ ਹੈ।੨।

(ਹੇ ਭਾਈ! ਉਹ ਪ੍ਰਭੂ ਸੰਸਾਰ ਦੀ) ਉਤਪਤੀ ਤੇ ਵਿਨਾਸ਼ ਇਕ ਖਿਨ ਵਿਚ ਕਰ ਦਿੰਦਾ ਹੈ। (ਪਰ ਉਹ)ਆਪ ਨਿਰਗੁਣ (ਸਰੂਪ)ਹੈ (ਜੋ ਮਾਇਆ ਦੇ ਤਿੰਨ ਗੁਣੀ ਪ੍ਰਭਾਵ ਤੋਂ)ਨਿਰਲੇਪ ਰਹਿੰਦਾ ਹੈ।੩।

(ਹੇ ਭਾਈ! ਉਹ ਪ੍ਰਭੂ ਹਰੇਕ ਦੇ) ਅੰਦਰ ਦੀ ਗੱਲ ਜਾਣਦਾ ਹੈ। (ਸਭ ਕੁਝ) ਕਰਨ ਕਰਾਉਣ ਦੇ (ਸਮਰਥ ਹੈ ਅਤੇ) ਨਾਨਕ ਦਾ ਸੁਆਮੀ (ਇਸ ਤਰ੍ਹਾਂ ਹਰੇਕ ਹਿਰਦੇ ਵਿਚ ਬੈਠਾ ਹੋਇਆ) ਅਨੰਦ ਮਾਣ ਰਿਹਾ ਹੈ।੪।੧੩।੬੪।

## ਸਾਰੰਸ਼ ਅਤੇ ਸਿਧਾਂਤ

ਰਾਮ ਘਟਾਂ ਘਟਾਂ ਵਿਚ ਰਮਿਆ ਹੋਇਆ ਹੈ। ਸਤਿਗੁਰਾਂ ਦੀ ਦ੍ਰਿਸ਼ਟੀ ਉਸ ਵਿਆਪਕ ਰਾਮ ਦੇ ਦਰਸ਼ਨ ਕਰ ਕਰ ਕੇ ਪ੍ਰਸੰਨ ਹੁੰਦੀ ਹੈ। ਉਹ ਸਰਬ ਸ਼ਕਤੀਮਾਨ ਹੈ। ਸਾਰੀ ਸ੍ਰਿਸ਼ਟੀ ਦਾ ਹਰੇਕ ਕੰਮ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ। ਅਸਲ ਵਿਚ ਸਾਰੀ ਵੀਚਾਰ 'ਆਪਨ ਖੇਲੁ ਆਪਿ ਕਰਿ ਦੇਖੈ॥ ਖੇਲੁ ਸੰਕੋਚੈ ਤਉ ਨਾਨਕ ਏਕੈ॥' (ਪੰਨਾ ੨੯੨) ਦੀ ਵਿਆਖਿਆ ਹੈ।

**ਆਸਾ ਮਹਲਾ ੫ ॥ ਕੋਟਿ ਜਨਮ ਕੇ ਰਹੇ ਭਵਾਰੇ ॥ ਦੁਲਭ ਦੇਹ ਜੀਤੀ, ਨਹੀ ਹਾਰੇ ॥੧॥ ਕਿਲਬਿਖ ਬਿਨਾਸੇ, ਦੁਖ ਦਰਦ ਦੂਰਿ ॥ ਭਏ ਪੁਨੀਤ, ਸੰਤਨ ਕੀ ਧੂਰਿ ॥੧॥ ਰਹਾਉ॥ ਪ੍ਰਭ ਕੇ ਸੰਤ ਉਧਾਰਨ ਜੋਗ ॥ ਤਿਸੁ ਭੇਟੇ, ਜਿਸੁ ਧੁਰਿ ਸੰਜੋਗ ॥੨॥ ਮਨ ਆਨੰਦੁ, ਮੰਤ੍ਰੁ ਗੁਰਿ ਦੀਆ॥ ਤ੍ਰਿਸਨ ਬੁਝੀ, ਮਨੁ ਨਿਹਚਲੁ ਥੀਆ ॥੩॥ ਨਾਮੁ ਪਦਾਰਥੁ, ਨਉ ਨਿਧਿ ਸਿਧਿ ॥ ਨਾਨਕ, ਗੁਰ ਤੇ ਪਾਈ ਬੁਧਿ ॥੪॥੧੪॥੬੫॥**

## ਉਚਾਰਨ ਸੇਧ

**ਨੋਟ-** ਦੂਜੀ ਪੰਕਤੀ ਦਾ ਬਿਸਰਾਮ ਦੇਣ ਵੇਲੇ ਚੇਤੰਨ ਹੋਣ ਦੀ ਲੋੜ ਹੈ। ਕਿਉਂਕਿ ਕਈ ਵਾਰੀ ਪ੍ਰੇਮੀ 'ਦੁਲਭ ਦੇਹ' ਮਗਰੋਂ ਬਿਸਰਾਮ ਦੇ ਜਾਂਦੇ ਹਨ ਜਾਂ ਚਲੰਤ ਪਾਠ ਕਰ ਜਾਂਦੇ ਹਨ। ਜੀਤੀ ਮਗਰੋਂ ਬਿਸਰਾਮ ਦੇਣਾ ਜ਼ਰੂਰੀ ਹੈ।

**ਪਦ ਅਰਥ :** ਰਹੇ=ਮੁੱਕ ਗਏ। ਭਵਾਰੇ=ਭਰਮਣ, ਫੇਰੇ। ਦੁਲਭ ਦੇਹ=ਜੋ ਦੇਹੀ ਔਖੀ ਮਿਲੀ ਹੈ। ਕਿਲਬਿਖ=ਪਾਪ। ਪੁਨੀਤ=ਪਵਿਤਰ। ਉਧਾਰਨ ਜੋਗ=ਤਾਰਨ ਦੇ ਸਮਰਥ। ਭੇਟੇ=ਮਿਲੇ। ਨਿਹਚਲੁ=ਪੱਕਾ, ਅਡੋਲ।

**ਅਰਥ:** (ਹੇ ਭਾਈ! ਉਸ ਜੀਵ ਦੇ) ਕਰੋੜਾਂ ਜਨਮਾਂ ਦੇ ਫੇਰੇ ਮੁੱਕ ਗਏ, (ਜਿਸ ਨੇ) ਔਖੀ ਲੱਭਣ ਵਾਲੀ ਦੇਹੀ (ਭਾਵ ਮਨੁੱਖਾ ਜਨਮ ਦੀ ਬਾਜ਼ੀ) ਜਿੱਤ ਲਈ, ਹਾਰੀ ਨਹੀਂ।੧।

(ਉਸ ਦੇ ਸਾਰੇ) ਪਾਪ ਨਾਸ਼ ਹੋ ਗਏ, ਦੁਖ ਦੂਰ ਹੋ ਗਏ। ਸੰਤ ਜਨਾਂ ਦੀ (ਚਰਨ) ਧੂੜੀ ਨਾਲ (ਉਸ ਦੇ ਸਾਰੇ ਅੰਗ) ਪਵਿੱਤਰ ਹੋ ਗਏ।੧।ਰਹਾਉ।

(ਹੇ ਭਾਈ!) ਪ੍ਰਭੂ ਦੇ ਸੰਤ (ਲੋਕਾਈ ਨੂੰ) ਤਾਰਨ ਦੇ ਸਮਰਥ ਹਨ (ਪਰ ਸੰਤ ਗੁਰੂ) ਉਸ (ਮਨੁੱਖ) ਨੂੰ ਹੀ ਮਿਲੇ ਹਨ ਜਿਸ (ਮਨੁੱਖ ਦੇ ਭਾਗਾਂ ਵਿਚ) ਧੁਰ ਤੋਂ ਸੰਜੋਗ ਦਾ (ਲੇਖ ਲਿਖਿਆ ਹੋਇਆ ਸੀ)।੨।

(ਹੇ ਭਾਈ!) ਗੁਰੂ ਨੇ (ਜਿਸ ਮਨੁੱਖ ਨੂੰ ਜਦੋਂ ਨਾਮ) ਮੰਤ੍ਰ ਦਿੱਤਾ, (ਉਸ ਦਾ) ਮਨ ਅਨੰਦ ਹੋ ਗਿਆ, (ਉਸ ਦੀ ਸਾਰੀ ਮਾਇਕੀ) ਤ੍ਰਿਸ਼ਨਾ ਬੁਝ ਗਈ (ਅਤੇ) ਮਨ ਅਡੋਲ ਹੋ ਗਿਆ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੇ) ਗੁਰੂ ਤੋਂ (ਨਿਰਮਲ) ਬੁਧੀ ਪ੍ਰਾਪਤ ਕਰ ਲਈ (ਉਸ ਨੂੰ) ਨਾਮ ਰੂਪੀ ਪਦਾਰਥ, (ਮਾਨੋ) ਨੌਂ ਨਿਧੀਆਂ ਅਤੇ (ਅਠਾਰਾਂ) ਸਿਧੀਆਂ (ਮਿਲ ਗਈਆਂ)।੪।੧੪।੬੫।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਨੂੰ ਅਮੋਲਕ ਜੀਵਨ ਦੀ ਕਦਰ ਹੈ ਉਹ ਇਸ ਨੂੰ ਜਿੱਤਣ ਲਈ ਸਦਾ ਉਦਮਸ਼ੀਲ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਪੂਰਬਲੇ ਸੰਜੋਗਾਂ ਨਾਲ ਜਦੋਂ ਪੂਰੇ ਗੁਰੂ ਦਾ ਮਿਲਾਪ ਹੁੰਦਾ ਹੈ ਓਦੋਂ ਨਾਮ ਪਦਾਰਥ ਦੀ ਸੋਝੀ ਆਉਂਦੀ ਹੈ। ਨਾਮ ਦੀ ਕਦਰ-ਕ਼ੀਮਤ ਆਪਣੇ ਆਪ ਨਹੀਂ ਆਉਂਦੀ, ਗੁਰੂ ਦੀ ਕਿਰਪਾ ਦਾ ਪਾਤਰ ਬਣਨਾ ਪੈਂਦਾ ਹੈ।

**ਆਸਾ ਮਹਲਾ ੫ ॥ ਮਿਟੀ ਤਿਆਸ, ਅਗਿਆਨ ਅੰਧੇਰੇ ॥ ਸਾਧ ਸੇਵਾ, ਅਘ ਕਟੇ ਘਨੇਰੇ ॥੧॥ ਸੂਖ ਸਹਜ, ਆਨੰਦੁ ਘਨਾ ॥ ਗੁਰਸੇਵਾ ਤੇ ਭਏ ਮਨ ਨਿਰਮਲ, ਹਰਿ ਹਰਿ ਹਰਿ ਹਰਿ ਨਾਮੁ ਸੁਨਾ ॥੧॥ਰਹਾਉ॥ ਬਿਨਸਿਓ, ਮਨ ਕਾ ਮੂਰਖੁ ਢੀਠਾ ॥ ਪ੍ਰਭ ਕਾ ਭਾਣਾ, ਲਾਗਾ ਮੀਠਾ ॥੨॥ ਗੁਰ ਪੂਰੇ ਕੇ ਚਰਣ ਗਹੇ ॥ ਕੋਟਿ ਜਨਮ ਕੇ ਪਾਪ ਲਹੇ ॥੩॥ ਰਤਨ ਜਨਮੁ ਇਹੁ, ਸਫਲ ਭਇਆ ॥ ਕਹੁ ਨਾਨਕ, ਪ੍ਰਭ ਕਰੀ ਮਇਆ ॥੪॥੧੫॥੬੬॥**

**ਪਦ ਅਰਥ:** ਤਿਆਸ=ਪਿਆਸ। ਅਘ=ਪਾਪ। ਘਨੇਰੇ=ਬਹੁਤ। ਘਨਾ=ਬਹੁਤ। ਢੀਠਾ=ਅੜਭਪੁਣਾ ਗਹੇ=ਪਕੜੇ। ਲਹੇ=ਲੱਥ ਗਏ, ਨਾਸ਼ ਹੋ ਗਏ। ਮਇਆ=ਮਿਹਰ, ਦਇਆ।

**ਅਰਥ:** (ਹੇ ਭਾਈ!) ਅਗਿਆਨ ਦੇ ਹਨੇਰੇ ਕਰਕੇ (ਜੋ ਵਿਸ਼ੇ ਭੋਗਾਂ ਦੀ) ਪਿਆਸ (ਲਗੀ ਹੋਈ ਸੀ, ਉਹ) ਮੁਕ ਗਈ ਸਾਧੂ (ਜਨਾਂ) ਦੀ ਸੇਵਾ ਦਾ (ਸਦਕਾ) ਬੇਅੰਤ ਪਾਪ ਕੱਟੇ ਗਏ।੧।

(ਜਦੋਂ) ਗੁਰੂ ਦੀ ਸੇਵਾ ਕਰਕੇ ਹਰੀ ਪਰਮੇਸ਼ਰ ਦਾ ਨਾਮ ਸੁਣਿਆ (ਤਾਂ) ਮਨ (ਕਰਮ ਅਤੇ

ਬਚਨ) ਨਿਰਮਲ ਹੋ ਗਏ। (ਇਸ ਦੇ ਫਲ ਸਰੂਪ) ਬਹੁਤ ਸੁਖ ਸਹਜ ਵਾਲਾ ਅਨੰਦ (ਪ੍ਰਾਪਤ ਹੋ ਗਿਆ)।੧।ਰਹਾਉ।

ਮਨ ਦਾ ਮੂਰਖਪੁਣਾ ਅਤੇ ਅੜਭਪੁਣਾ ਨਾਸ਼ ਹੋ ਗਿਆ। ਪ੍ਰਭੂ ਦਾ ਭਾਣਾ ਮਿੱਠਾ ਲਗ ਗਿਆ।੨।

ਜਦੋਂ ਗੁਰੂ ਦੇ ਚਰਨ ਪਕੜੇ (ਤਾਂ) ਕਰੋੜਾਂ ਜਨਮਾਂ ਦੇ ਪਾਪ ਲਹਿ ਗਏ (ਨਾਸ਼ ਹੋ ਗਏ)।੩।

ਨਾਨਕ (ਤੂੰ) ਆਖ (ਕਿ ਜਦ) ਪ੍ਰਭੂ ਨੇ (ਆਪਣੀ) ਮਿਹਰ ਕੀਤੀ (ਤਾਂ ਇਹ) ਰਤਨ-ਜਨਮ ਸਫਲ ਹੋ ਗਿਆ।੪।੧੫।੬੬।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਸੇਵਾ ਨਾਲ ਜਦ ਮਨ ਨਿਰਮਲ ਹੁੰਦਾ ਹੈ ਤਾਂ ਕਿਤੇ ਨਾਮ ਸਿਮਰਨ ਵਿਚ ਟਿਕਦਾ ਹੈ। ਫਿਰ ਇਸ ਦਾ ਅੜੀਅਲ ਸੁਭਾਅ ਦੂਰ ਹੋ ਜਾਂਦਾ ਹੈ। ਮਾਇਕ ਪਦਾਰਥਾਂ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ ਕਿਉਂਕਿ ਸਹਜ ਅਤੇ ਅਨੰਦ ਦੀ ਬਚਿਤਰ ਆਤਮਿਕ ਕਲਾ ਹਿਰਦੇ ਵਿਚ ਪਰਵੇਸ਼ ਕਰ ਜਾਂਦੀ ਹੈ। ਇਸ ਤਰ੍ਹਾਂ ਹੀਰੇ ਜੈਸਾ ਜਨਮ ਸਫਲ ਹੋ ਜਾਂਦਾ ਹੈ:-

**ਸਫਲ ਜਨਮੁ ਤਾਂ ਕਾ ਪਰਵਾਣੁ ॥ ਪਾਰਬ੍ਰਹਮੁ ਨਿਕਟਿ ਕਰਿ ਜਾਣੁ॥[ਪੰਨਾ ੮੯੯**

**ਆਸਾ ਮਹਲਾ ੫ ॥ ਸਤਿਗੁਰੂ ਅਪਨਾ, ਸਦ ਸਦਾ ਸਮ੍ਾਰੇ ॥ ਗੁਰ ਕੇ ਚਰਨ, ਕੇਸ ਸੰਗਿ ਝਾਰੇ॥੧॥ ਜਾਗੁ ਰੇ ਮਨ, ਜਾਗਨਹਾਰੇ॥ ਬਿਨੁ ਹਰਿ ਅਵਰੁ ਨ ਆਵਸਿ ਕਾਮਾ, ਝੂਠਾ ਮੋਹੁ ਮਿਥਿਆ ਪਸਾਰੇ॥੧॥ਰਹਾਉ॥ ਗੁਰ ਕੀ ਬਾਣੀ ਸਿਉ, ਰੰਗੁ ਲਾਇ॥ ਗੁਰੁ ਕਿਰਪਾਲੁ ਹੋਇ, ਦੁਖੁ ਜਾਇ॥੨॥ ਗੁਰ ਬਿਨੁ ਦੂਜਾ ਨਾਹੀ ਥਾਉ॥ ਗੁਰੁ ਦਾਤਾ, ਗੁਰੁ ਦੇਵੈ ਨਾਉ॥੩॥ ਗੁਰੁ ਪਾਰਬ੍ਰਹਮੁ, ਪਰਮੇਸਰੁ ਆਪਿ॥ ਆਠ ਪਹਰ, ਨਾਨਕ ਗੁਰ ਜਾਪਿ ॥੪॥੧੬॥੬੭॥**

**ਪਦ ਅਰਥ:** ਸਮਾਰੇ=ਸੰਭਾਲ, ਯਾਦ ਕਰਦਾ ਰਹੁ। ਝਾਰੇ=ਝਾੜ, ਸਾਫ ਕਰ। ਜਾਗਨਹਾਰੇ=ਜਾਗਣ ਜੋਗੇ। ਆਵਸਿ=ਆਵੇਗਾ। ਕਾਮਾ=ਕੰਮ। ਮਿਥਿਆ=ਝੂਠਾ, ਨਾਸ਼ਵੰਤ। ਪਸਾਰੇ=ਪਸਾਰਾ, ਖਿਲਾਰਾ। ਰੰਗੁ=ਪ੍ਰੇਮ ਪਿਆਰ। ਜਾਪਿ=ਜਪ।

**ਅਰਥ:** (ਹੇ ਮਨ!) ਆਪਣਾ ਸਤਿਗੁਰੂ ਸਦੀਵ ਕਾਲ ਯਾਦ ਕਰਦਾ ਰਹੁ। ਗੁਰੂ ਦੇ ਚਰਨ (ਆਪਣੇ) ਕੇਸਾਂ ਨਾਲ ਨਾਲ ਝਾੜ (ਸਾਫ਼ ਕਰ)।੧।

ਹੇ ਜਾਗਣ ਜੋਗੇ ਮਨ! (ਤੂੰ ਝੂਠੇ ਪਦਾਰਥਾਂ ਦੇ ਮੋਹ ਦੀ ਨੀਂਦ ਵਿਚੋਂ) ਜਾਗ। ਹਰੀ ਦੇ (ਨਾਮ ਤੋਂ) ਬਿਨਾਂ ਹੋਰ (ਕੋਈ ਪਦਾਰਥ ਵੀ ਤੇਰੇ) ਕੰਮ ਨਹੀਂ ਆਵੇਗਾ (ਕਿਉਂਕਿ ਇਹ ਮਾਇਆ) ਮੋਹ ਦਾ (ਸਭ) ਝੂਠਾ ਖਿਲਾਰਾ ਹੈ।੧।ਰਹਾਉ।

(ਹੇ ਮਨ! ਤੂੰ) ਗੁਰੂ ਦੀ (ਅੰਮ੍ਰਿਤ) ਬਾਣੀ ਨਾਲ ਪ੍ਰੇਮ ਲਾ। (ਇਹ ਗੱਲ ਯਾਦ ਰਖ ਕਿ ਜਿਸ

ਉਤੇ) ਗੁਰੂ ਦਿਆਲ ਹੁੰਦਾ ਹੈ, (ਉਸ ਦਾ ਹਰੇਕ) ਦੁਖ (ਦੂਰ ਹੋ) ਜਾਂਦਾ ਹੈ।੨।

(ਹੇ ਮਨ!) ਗੁਰੂ ਤੋਂ ਬਿਨਾਂ ਦੂਜਾ (ਹੋਰ ਕੋਈ) ਟਿਕਾਣਾ ਨਹੀਂ ਹੈ (ਜਿਥੋਂ ਤੈਨੂੰ ਜਾਗਣ ਦੀ ਦਾਤ ਮਿਲੇ)। (ਕੇਵਲ) ਗੁਰੂ ਹੀ ਦਾਤਾ ਹੈ, ਗੁਰੂ ਹੀ (ਪਰਮੇਸ਼ਰ ਦਾ) ਨਾਮ (ਬਖਸ਼ਿਸ਼ ਵਜੋਂ) ਦਿੰਦਾ ਹੈ।੩।

ਗੁਰੂ ਆਪ ਹੀ ਪਾਰਬ੍ਰਹਮ ਪਰਮੇਸ਼ਰ ਹੈ। (ਇਸ ਲਈ) ਨਾਨਕ (ਗੁਰੂ ਜੀ ਮਨ ਨੂੰ ਇਹ ਉਪਦੇਸ਼ ਦਿੰਦੇ ਹਨ ਕਿ ਹੇ ਮਨ!) ਅਠੇ ਪਹਿਰ (ਭਾਵ! ਹਰ ਵੇਲੇ) ਗੁਰੂ ਦਾ (ਨਾਮ ਵਾਹਿਗੁਰੂ) ਜਪੀ ਜਾ।੪।੧੬।੬੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਮਾਇਆ ਮੋਹ ਦੀ ਨੀਂਦ ਵਿਚ ਸੁਤੇ ਹੋਏ ਮਨ ਨੂੰ ਹਲੂਣਾ ਦਿੱਤਾ ਹੈ। ਮਾਇਆ ਮੋਹ ਦਾ ਝੂਠਾ ਪਸਾਰਾ ਅੰਤ ਸਮੇਂ ਨਾਲ ਨਹੀਂ ਜਾਂਦਾ। ਇਸ ਲਈ ਮਨ ਨੂੰ ਇਹ ਤੱਤ ਉਪਦੇਸ਼ ਦਿੱਤਾ ਹੈ ਕਿ ਗੁਰੂ ਦੀ ਚਰਨੀ ਲਗਾ ਰਹੁ, ਅੱਠੇ ਪਹਿਰ ਗੁਰੂ ਗੁਰੂ ਜਪਦਾ ਰਹੁ। ਗੁਰ ਪਰਮੇਸ਼ਰ ਦੀ ਪੂਜਾ ਕਰਦਾ ਰਹੁ:-

**ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥**
**ਸਤਿਗੁਰੁ ਦਾਤਾ ਜੀਅ ਕਾ, ਸਭਸੈ ਦੇਇ ਆਧਾਰੁ॥** [ਪੰਨਾ ੫੨

**ਆਸਾ ਮਹਲਾ ੫ ॥ ਆਪੇ ਪੇਡੁ, ਬਿਸਥਾਰੀ ਸਾਖ ॥ ਅਪਨੀ ਖੇਤੀ, ਆਪੇ ਰਾਖ ॥ ੧ ॥ ਜਤ ਕਤ ਪੇਖਉ ਏਕੈ ਓਹੀ ॥ ਘਟ ਘਟ ਅੰਤਰਿ ਆਪੇ ਸੋਈ ॥ ੧ ॥ ਰਹਾਉ ॥ ਆਪੇ ਸੂਰੁ ਕਿਰਣਿ ਬਿਸਥਾਰੁ ॥ ਸੋਈ ਗੁਪਤੁ ਸੋਈ ਆਕਾਰੁ ॥ ੨ ॥ ਸਰਗੁਣ ਨਿਰਗੁਣ ਥਾਪੈ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥ ੩ ॥ ਕਹੁ ਨਾਨਕ, ਗੁਰਿ ਭ੍ਰਮੁ ਭਉ ਖੋਇਆ ॥ ਅਨਦ ਰੂਪੁ ਸਭੁ, ਨੈਨ ਅਲੋਇਆ ॥ ੪ ॥ ੧੭ ॥ ੬੮ ॥**

**ਪਦ ਅਰਥ:** ਪੇਡੁ=ਪੇੜ, ਭਾਵ! ਮੂਲ ਰੂਪ। ਬਿਸਥਾਰੀ=ਫੈਲਾਈ ਹੈ। ਸਾਖ=ਸ਼ਾਖਾ। ਰਾਖ=ਰਾਖਾ। ਜਤ ਕਤ=ਜਿਧਰ ਕਿਧਰ। ਪੇਖਉ=(ਮੈਂ) ਵੇਖਦਾ ਹਾਂ। ਸੂਰੁ=ਸੂਰਜ। ਗੁਪਤੁ=ਲੁਕਿਆ ਹੋਇਆ। ਆਕਾਰੁ=ਵਜੂਦ ਵਾਲਾ। ਸਰਗੁਣ=ਮਾਇਆ ਦੇ ਤਿੰਨਾਂ ਗੁਣਾਂ ਦਾ ਰੂਪ। ਨਿਰਗੁਣ=ਮਾਇਆ ਦੇ ਤਿੰਨਾਂ ਗੁਣਾਂ ਤੋਂ ਨਿਰਲੇਪ ਰੂਪ। ਖੋਇਆ=ਦੂਰ ਕਰ ਦਿੱਤਾ ਹੈ। ਨੈਨ ਅਲੋਇਆ=ਅੱਖਾਂ ਨਾਲ ਵੇਖ ਲਿਆ ਹੈ।

**ਅਰਥ:** (ਹੇ ਭਾਈ! ਵਾਹਿਗੁਰੂ) ਆਪ ਹੀ ਬ੍ਰਿਛ ਰੂਪ ਹੈ (ਅਤੇ ਆਪ ਹੀ ਆਪਣੀਆਂ) ਸ਼ਾਖਾਂ ਫੈਲਾਈਆਂ ਹੋਈਆਂ ਹਨ। (ਇਹ ਸ੍ਰਿਸ਼ਟੀ ਉਸ ਦੀ) ਆਪਣੀ ਖੇਤੀ ਹੈ (ਅਤੇ ਇਸ ਦਾ) ਰਖਵਾਲਾ (ਭੀ ਪ੍ਰਭੂ) ਆਪ ਹੀ ਹੈ।੧।

(ਹੇ ਭਾਈ! ਮੈਂ) ਜਿਧਰ ਕਿਧਰ ਵੇਖਦਾ ਹਾਂ ਇਕੋ ਉਹੀ (ਪ੍ਰਭੂ ਹੀ ਦਿਸਦਾ ਹੈ)। (ਹਰੇਕ) ਹਿਰਦੇ

ਅੰਦਰ ਉਹ ਆਪ ਹੀ (ਵਸ ਰਹਿਆ ਹੈ)।੧।ਰਹਾਉ।

(ਗੁਰੂ ਜੀ ਇਸ ਤਰ੍ਹਾਂ ਦਾ ਇਕ ਹੋਰ ਪਰਮਾਣ ਦੇ ਕੇ ਸਮਝਾਉਂਦੇ ਹਨ ਕਿ ਵਾਹਿਗੁਰੂ) ਆਪ ਹੀ ਸੂਰਜ ਰੂਪ ਹੈ (ਅਤੇ ਆਪ ਹੀ) ਕਿਰਨਾਂ (ਵਾਂਗ) ਵਿਸਥਾਰ (ਕਰ ਰਹਿਆ ਹੈ)। ਉਹ (ਆਪ ਹੀ) ਲੁਕਿਆ ਹੋਇਆ (ਅਤੇ) ਉਹ (ਆਪ ਹੀ) ਵਜੂਦ ਵਾਲਾ (ਪ੍ਰਗਟ) ਹੈ।੨।

ਨਿਰਗੁਣ (ਅਦ੍ਰਿਸ਼ਟ ਅਤੇ) ਸਰਗੁਣ (ਰੂਪ ਇਹ ਦੋਵੇਂ) ਨਾਉਂ ਵੀ (ਆਪ ਹੀ) ਥਾਪਦਾ (ਬਣਾਉਂਦਾ) ਹੈ। (ਅਸਲ ਵਿਚ) ਦੋਹਾਂ (ਨਿਰਗੁਣ ਅਤੇ ਸਰਗੁਣ ਸਰੂਪ ਨੇ) ਮਿਲ ਕੇ ਇਕ ਟਿਕਾਣਾ ਕੀਤਾ ਹੋਇਆ ਹੈ।੩।

ਨਾਨਕ ਆਖ (ਕਿ) ਗੁਰੂ ਨੇ (ਹਰ ਪ੍ਰਕਾਰ ਦਾ) ਭਰਮ ਅਤੇ ਡਰ ਦੂਰ ਕਰ ਦਿੱਤਾ ਹੈ (ਅਤੇ ਅਸਾਂ) ਅੱਖਾਂ ਨਾਲ ਸਭ (ਪਾਸੇ) ਅਨੰਦ ਰੂਪ (ਵਿਆਪਕ) ਵੇਖਿਆ ਹੈ।੪।੧੭ ।੬੮।

## ਸਾਰੰਸ਼ ਅਤੇ ਸਿਧਾਂਤ

ਸੂਰਜ ਅਤੇ ਦਰੱਖਤ ਦਾ ਪ੍ਰਮਾਣ ਦੇ ਕੇ ਸਾਨੂੰ ਸਮਝਾਇਆ ਹੈ ਕਿ ਨਿਰਗੁਣ ਅਤੇ ਸਰਗੁਣ ਸਰੂਪ ਵਿਚ ਪ੍ਰਭੂ ਆਪ ਹੀ ਵਿਚਰ ਰਿਹਾ ਹੈ। ਉਸ ਤੋਂ ਬਿਨਾਂ ਹੋਰ ਕੋਈ ਟਿਕਾਣਾ ਨਹੀਂ ਹੈ। ਇਸ ਰੂਪ ਰੰਗ ਦਾ ਅਨੰਦਮਈ ਦੀਦਾਰ ਉਦੋਂ ਹੁੰਦਾ ਹੈ ਜਦੋਂ ਗੁਰੂ ਕਿਰਪਾ ਕਰਦਾ ਹੈ। ਫਿਰ ਭਰਮ ਅਤੇ ਭਉ ਸਾਰੇ ਦੂਰ ਹੋ ਜਾਂਦੇ ਹਨ। ਪ੍ਰਭੂ ਦਾ ਪ੍ਰੇਮ ਰੂਪ ਵਰਣਨ ਵਿਚ ਨਹੀਂ ਆ ਸਕਦਾ, ਉਸ ਵਿਚ ਸਮਾਉਣ ਨਾਲ ਸੁਤੇ ਹੀ ਅਨੰਦ ਰੂਪ ਹੋ ਜਾਈਦਾ ਹੈ।

**ਆਸਾ ਮਹਲਾ ੫ ॥ ਉਕਤਿ ਸਿਆਨਪ ਕਿਛੂ ਨ ਜਾਨਾ ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ ॥੧॥ ਮੈ ਨਿਰਗੁਨ, ਗੁਣੁ ਨਾਹੀ ਕੋਇ ॥ ਕਰਨ ਕਰਾਵਨਹਾਰ ਪ੍ਰਭ ਸੋਇ ॥ ੧ ॥ ਰਹਾਉ ॥ ਮੂਰਖ ਮੁਗਧ ਅਗਿਆਨ ਅਵੀਚਾਰੀ ॥ ਨਾਮ ਤੇਰੇ ਕੀ ਆਸ ਮਨਿ ਧਾਰੀ ॥ ੨ ॥ ਜਪੁ ਤਪੁ ਸੰਜਮੁ ਕਰਮ ਨ ਸਾਧਾ ॥ ਨਾਮ ਪ੍ਰਭੂ ਕਾ ਮਨਹਿ ਅਰਾਧਾ ॥ ੩ ॥ ਕਿਛੂ ਨ ਜਾਨਾ ਮਤਿ ਮੇਰੀ ਥੋਰੀ ॥ ਬਿਨਵਤਿ ਨਾਨਕ, ਓਟ ਪ੍ਰਭ ਤੋਰੀ ॥੪॥੧੮॥੬੯॥**

**ਪਦ ਅਰਥ:** ਉਕਤਿ=ਉਕਤੀ, ਜੁਗਤੀ, ਦਲੀਲ। ਵਖਾਨਾ=ਉਚਾਰਦਾ ਹਾਂ। ਅਵਿਚਾਰੀ=ਜੋ ਵਿਚਾਰਵਾਨ ਨਹੀਂ, ਬੇਸਮਝ। ਮਨਿ ਧਾਰੀ=ਮਨ ਵਿਚ ਟਿਕਾਈ ਹੈ। ਨ ਸਾਧਾ=ਨਹੀਂ ਸਾਧਿਆ, ਕਮਾਇਆ। ਬਿਨਵਤਿ=ਬੇਨਤੀ ਕਰਦਾ ਹੈ।

**ਅਰਥ:** (ਹੇ ਪ੍ਰਭੂ! ਮੈਂ) ਉਕਤੀ ਜੁਗਤੀ (ਦਲੀਲ ਅਤੇ) ਸਿਆਣਪ ਕੁਝ ਵੀ ਨਹੀਂ ਜਾਣਦਾ (ਜਿਸ ਨਾਲ ਤੈਨੂੰ ਰਿਝਾ ਸਕਾਂ, ਹਾਂ) ਦਿਨ ਰਾਤ ਤੇਰਾ ਨਾਮ ਉਚਾਰਨ ਕਰਦਾ ਰਹਿੰਦਾ ਹਾਂ।੧।

(ਆਪਣੇ ਮਨ ਨਾਲ ਗੱਲਾਂ ਕਰ ਰਹੇ ਹਨ ਕਿ) ਮੈਂ ਗੁਣਾਂ ਤੋਂ ਸਖਣਾ ਹਾਂ। (ਮੇਰੇ ਵਿਚ) ਕੋਈ (ਵਿਸ਼ੇਸ਼) ਗੁਣ ਨਹੀਂ (ਪਰ) ਉਹ ਪ੍ਰਭੂ (ਸਭ ਕੁਝ) ਕਰਨ ਕਰਾਉਣ ਵਾਲਾ ਹੈ।੧।ਰਹਾਉ।

(ਹੇ ਪ੍ਰਭੂ!) ਮੈਂ ਮੂਰਖ ਹਾਂ, ਵੱਡਾ ਮੂਰਖ ਹਾਂ, ਗਿਆਨਹੀਣ (ਅਤੇ) ਵੀਚਾਰਨਵਾਨ ਭੀ ਨਹੀਂ ਹਾਂ। (ਪਰ ਇਕੋ) ਤੇਰੇ ਨਾਮ ਦੀ ਆਸ (ਆਪਣੇ) ਮਨ ਵਿਚ ਟਿਕਾਈ ਹੋਈ ਹੈ।੨।

(ਮੈਂ ਕਿਸੇ ਪ੍ਰਕਾਰ ਦਾ) ਜਪ, ਤਪ, ਸੰਜਮ ਨਹੀਂ ਸਾਧਿਆ (ਅਤੇ) ਨਾ ਹੀ ਕੋਈ ਕਰਮ ਕਮਾਇਆ ਹੈ। (ਹਾਂ, ਮੈਂ ਤਾਂ ਕੇਵਲ ਤੁਧ) ਪ੍ਰਭੂ ਦਾ ਨਾਮ ਹੀ ਮਨ ਵਿਚ ਅਰਾਧਿਆ ਹੈ।੩।

(ਹੇ ਪ੍ਰਭੂ! ਮੈਂ) ਕੁਝ ਵੀ (ਕਰਨਾ) ਨਹੀਂ ਜਾਣਦਾ ਕਿਉਂਕਿ ਮੇਰੀ ਅਕਲ ਬਹੁਤ ਥੋੜੀ (ਭਾਵ ਘਟੀਆ) ਹੈ। ਨਾਨਕ (ਤਾਂ ਕੇਵਲ ਇਹ) ਬੇਨਤੀ ਕਰਦਾ ਹੈ (ਕਿ) ਹੇ ਪ੍ਰਭੂ! (ਮੈਨੂੰ ਤਾਂ ਕੇਵਲ) ਤੇਰੀ ਓਟ ਹੈ।੪।੧੮।੬੯।

## ਸਾਰੰਸ਼ ਅਤੇ ਸਿਧਾਂਤ

ਕਈ ਵਾਰੀ ਸਾਧਾਰਨ ਬੁਧੀ ਵਾਲੇ ਜੀਵ ਇਹ ਸਮਝਦੇ ਹਨ ਕਿ ਗੁਰੂ ਸਾਹਿਬ ਤਾਂ 'ਸੁੰਦਰੁ ਚਤੁਰੁ ਤਤ ਕਾ ਬੇਤਾ।। ਸਮਦਰਸੀ ਏਕ ਦ੍ਰਿਸਟੇਤਾ' ਦਾ ਸਰੂਪ ਹਨ ਫਿਰ ਆਪਣੇ ਵਾਸਤੇ ਮੂਰਖ ਅਗਿਆਨੀ ਅਤੇ ਮੁਗਧ ਆਦਿ ਸ਼ਬਦ ਕਿਉਂ ਵਰਤ ਰਹੇ ਹਨ। ਅਸਲ ਵਿਚ ਗੁਰੂ ਸਾਹਿਬ ਸਾਨੂੰ ਪਾਪੀਆਂ ਨੂੰ ਸਮਝਾਉਣ ਲਈ ਪ੍ਰਭੂ ਅੱਗੇ ਅਰਦਾਸਿ ਕਰਨ ਦੀ ਜਾਚ ਸਿਖਾ ਰਹੇ ਹਨ ਤਾਂ ਜੋ ਅਸੀਂ ਕਿਤੇ ਆਪਣੇ ਆਪ ਨੂੰ ਵੱਡਾ ਧਰਮੀ ਅਤੇ ਕਰਮੀ ਨ੍ਹਾ ਸਮਝਣ ਲੱਗ ਪਈਏ। 'ਨਾਮੁ ਤੁਲਿ ਕਛੁ ਅਵਰੁ ਨ ਹੋਇ ॥ ਨਾਨਕ, ਗੁਰਮੁਖਿ ਨਾਮੁ ਪਾਵੈ ਜਨੁ ਕੋਇ।।' (ਪੰਨਾ ੨੬੫) ਵਾਲੇ ਗੁਰਮਤਿ ਦਾ ਸਿਧਾਂਤ ਨੂੰ ਮੁੱਖ ਰਖ ਕੇ ਪ੍ਰਭੂ ਦੀ ਓਟ ਲੈ ਕੇ ਨਾਮ ਸਿਮਰਨ ਵਿਚ ਜੁਟੇ ਰਹਿਣਾ, ਇਹ ਸਿੱਧਾ ਮਾਰਗ ਹੈ।

**ਆਸਾ ਮਹਲਾ ੫ ॥ ਹਰਿ ਹਰਿ ਅਖਰ ਦੁਇ, ਇਹ ਮਾਲਾ ॥ ਜਪਤ ਜਪਤ, ਭਏ ਦੀਨ ਦਇਆਲਾ ॥੧॥ ਕਰਉ ਬੇਨਤੀ, ਸਤਿਗੁਰ ਅਪੁਨੀ ॥ ਕਰਿ ਕਿਰਪਾ ਰਾਖਹੁ ਸਰਣਾਈ, ਮੋਕਉ ਦੇਹੁ ਹਰੇ ਹਰਿ ਜਪਨੀ ॥੧॥ਰਹਾਉ॥ ਹਰਿ ਮਾਲਾ, ਉਰ ਅੰਤਰਿ ਧਾਰੈ ॥ ਜਨਮ ਮਰਣ ਕਾ ਦੂਖੁ ਨਿਵਾਰੈ ॥੨॥ ਹਿਰਦੈ ਸਮਾਲੈ, ਮੁਖਿ ਹਰਿ ਹਰਿ ਬੋਲੈ ॥ ਸੋ ਜਨੁ, ਇਤ ਉਤ ਕਤਹਿ ਨ ਡੋਲੈ ॥੩॥ ਕਹੁ ਨਾਨਕ, ਜੋ ਰਾਚੈ ਨਾਇ ॥ ਹਰਿ ਮਾਲਾ, ਤਾ ਕੈ ਸੰਗਿ ਜਾਇ ॥੪॥੧੯॥੭੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ। ਬਿੰਦੀ ਰਹਿਤ: ਤਾ ਕੈ।

**ਪਦ ਅਰਥ:** ਅਖਰ ਦੁਇ=ਦੋ ਅੱਖਰ 'ਹਰੀ ਹਰੀ'। ਜਪਤ ਜਪਤ=ਜਪਦਿਆਂ, ਜਪਦਿਆਂ। ਭਏ ਦੀਨ ਦਇਆਲਾ=ਦੀਨਾਂ, ਨਿਮਾਣਿਆਂ ਉਤੇ (ਪ੍ਰਭੂ) ਦਿਆਲੂ ਹੋ ਗਏ। ਕਰਉ=(ਮੈਂ) ਕਰਦਾ ਹਾਂ।

ਜਪਨੀ=ਮਾਲਾ। ਨਿਵਾਰੈ=ਦੂਰ ਕਰ ਲੈਂਦਾ ਹੈ। ਸਮਾਲੇ=ਸੰਭਾਲਦਾ, ਯਾਦ ਕਰਦਾ ਹੈ। ਇਤ ਉਤੇ=ਇਥੇ ਉਥੇ, ਲੋਕ ਪਰਲੋਕ ਵਿਚ। ਕਤਹਿ=ਕਿਤੇ ਭੀ। ਰਾਚੈ ਨਾਇ=ਨਾਮ ਵਿਚ ਰਚ ਮਿਚ ਜਾਂਦਾ ਹੈ।

**ਅਰਥ:** (ਹੇ ਭਾਈ! ਜਿਨ੍ਹਾਂ ਕੋਲ ਤਾਂ) ਹਰਿ ਹਰਿ (ਇਹ) ਦੋ ਅੱਖਰ ਹੀ ਮਾਲਾ (ਰੂਪ ਹਨ, ਇਨ੍ਹਾਂ ਅੱਖਰਾਂ ਨੂੰ) ਜਪਦਿਆਂ ਜਪਦਿਆਂ, ਉਨ੍ਹਾਂ ਦੀਨਾਂ ਉੱਤੇ ਪ੍ਰਭੂ ਦਿਆਲ ਹੋ ਗਏ॥੧॥

ਹੇ ਸਤਿਗੁਰੂ ਜੀ! (ਮੈਂ) ਆਪਣੀ (ਇਕ) ਬੇਨਤੀ ਕਰਦਾ ਹਾਂ। (ਮੈਨੂੰ) ਕਿਰਪਾ ਕਰਕੇ ਆਪਣੀ ਸ਼ਰਣ ਵਿਚ ਰਖੋ (ਅਤੇ) ਮੈਨੂੰ 'ਹਰੇ ਹਰਿ' (ਨਾਮ ਰੂਪੀ) ਮਾਲਾ ਦਿਉ॥੧॥ਰਹਾਉ॥

(ਮੈਨੂੰ ਇਹ ਦਿਸਦਾ ਹੈ ਕਿ ਜੋ ਮਨੁੱਖ) ਹਰੀ (ਨਾਮ ਦੀ) ਮਾਲਾ (ਆਪਣੇ ਹਿਰਦੇ) ਅੰਦਰ ਟਿਕਾ ਕੇ ਰਖਦਾ ਹੈ, (ਉਹ ਆਪਣੇ) ਜਨਮ ਮਰਣ ਦਾ ਦੁਖ ਦੂਰ ਕਰ ਲੈਂਦਾ ਹੈ॥੨॥

(ਜਿਹੜਾ ਮਨੁੱਖ ਆਪਣੇ) ਹਿਰਦੇ ਵਿਚ (ਨਾਮ) ਸੰਭਾਲਦਾ (ਯਾਦ ਕਰਦਾ) ਹੈ (ਅਤੇ ਆਪਣੇ) ਮੂੰਹ ਨਾਲ 'ਹਰਿ ਹਰਿ' (ਨਾਮ) ਉਚਾਰਦਾ ਹੈ, ਉਹ ਸੇਵਕ ਇਥੇ ਉਥੇ (ਲੋਕ ਪਰਲੋਕ ਵਿਚ) ਕਿਤੇ ਵੀ ਨਹੀਂ ਡੋਲਦਾ॥੩॥

ਨਾਨਕ! ਆਖ (ਕਿ ਜੋ ਮਨੁੱਖ) ਨਾਮ ਵਿਚ ਰਚ ਮਿਚ ਜਾਂਦਾ ਹੈ, ਹਰੀ ਨਾਮ ਦੀ ਮਾਲਾ (ਪਰਲੋਕ ਜਾਣ ਵੇਲੇ ਵੀ) ਉਸ ਦੇ ਨਾਲ ਹੀ ਜਾਂਦੀ ਹੈ॥੪॥੧੯॥੭੦॥

## ਸਾਰੰਸ਼ ਅਤੇ ਸਿਧਾਂਤ

ਮਾਲਾ ਨਾਲ ਨਾਮ ਜਪਣ ਦਾ ਰਿਵਾਜ ਦਿਨ-ਬ-ਦਿਨ ਵਧਦਾ ਜਾ ਰਿਹਾ ਹੈ। ਕਈ ਸੰਤਾਂ ਨੇ ਤਾਂ ਆਪਣੇ ਸ਼ਰਧਾਲੂਆਂ ਨੂੰ ਆਦੇਸ਼ ਦਿੱਤਾ ਹੋਇਆ ਹੈ ਕਿ ਮਾਲਾ ਕੜੇ ਵਾਂਗ ਹੱਥ ਵਿਚ ਪਾਈ ਰਖੋ ਜਾਂ ਹਾਰ ਵਾਂਗ ਗਲੇ ਵਿਚ ਲਟਕਾਈ ਰੱਖੋ। ਨਾਮ ਜਪਣਾ ਚੰਗੀ ਗੱਲ ਹੈ ਪਰ ਮਾਲਾ ਦਾ ਧਾਰਨੀ ਹੋਣਾ ਕੇਵਲ ਵਿਖਾਵਾ ਹੀ ਵਿਖਾਵਾ ਰਹਿ ਗਿਆ ਹੈ। ਭਗਤ ਕਬੀਰ ਜੀ ਨੇ ਵੀ ਬਾਹਰਲੀ ਮਾਲਾ ਦਾ ਖੰਡਨ ਕੀਤਾ ਹੈ, ਅਤੇ 'ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥' (ਪੰਨਾ ੧੩੬੪) ਵਾਲੀ ਮਾਲਾ ਧਾਰਨ ਕਰਨੀ ਦਸੀ ਹੈ, ਜਿਵੇਂ ਕਿ ਪੰਚਮ ਗੁਰਦੇਵ ਜੀ ਨੇ ਇਸ ਸ਼ਬਦ ਵਿਚ 'ਹਰਿ ਮਾਲਾ ਉਰ ਅੰਤਰਿ ਧਾਰੈ' ਦਾ ਸੰਕੇਤ ਦਿੱਤਾ ਹੈ।

ਹਾਂ, ਉਹ ਪੁਰਸ਼ ਵਡਭਾਗੀ ਹੈ ਜੋ ਮਾਲਾ ਨੂੰ ਨਿਰਾ ਵਿਖਾਵਾ ਜਾਂ ਖਿਡੌਣਾ ਨਹੀਂ ਸਮਝਦਾ। ਮਾਲਾ ਇਕ ਸਾਧਨ ਹੈ ਪਰ ਸਾਧਨ ਸਾਈਂ ਦੇ ਦਰਬਾਰ ਵਿਚ ਨਾਲ ਨਹੀਂ ਜਾਂਦੇ, ਸੰਸਾਰ ਵਿਚ ਹੀ ਰਹਿ ਜਾਂਦੇ ਹਨ। ਇਸ ਲਈ ਅਵੇਸਲੇ ਮਨੁੱਖ ਨੂੰ ਤਾੜਨਾ ਕੀਤੀ ਹੈ:- 'ਛੋਡਿ ਜਾਹਿ ਵਾਹੂ ਚਿਤੁ ਲਾਇਓ॥' (ਪੰਨਾ ੭੧੫)। ਕੱਚੀ ਜਮਾਤ ਦੇ ਵਿਦਿਆਰਥੀਆਂ ਵਾਂਗੂੰ ਪਹਿਲੀ ਅਵਸਥਾ ਵਿਚ ਉਚੀ ਉਚੀ ਵਾਹਿਗੁਰੂ ਵਾਹਿਗੁਰੂ ਕਰਨ ਦੀ ਡਾਢੀ ਲੋੜ ਹੈ ਪਰ ਜਦੋਂ ਨਾਮ ਦ੍ਰਿੜ ਹੋ ਜਾਵੇ ਤਾਂ ਅੰਤਰ ਮੁਖ ਬ੍ਰਿਤੀ ਨਾਲ ਨਾਮ ਜਪਣਾ ਹੀ ਲਾਹੇਵੰਦ ਹੁੰਦਾ ਹੈ। ਇਸੇ ਤਰ੍ਹਾਂ ਆਰੰਭ ਵਿਚ ਭਾਵੇਂ ਮਾਲਾ ਨੂੰ ਸਾਧਨ ਦੇ ਤੌਰ ਤੇ ਵਰਤ ਲਿਆ ਜਾਏ ਪਰ ਇਹ ਨਾ ਹੋਵੇ ਕਿ ਜੀਵਨ ਭਰ ਇਹ ਸਾਧਨ ਜੇਬ ਵਿਚ ਪਾਈ ਰਖੋ ਜਾਂ ਬਾਂਹ ਨਾਲ ਲਟਕਾਈ ਫਿਰੋ ਅਤੇ ਨਾਮ ਵਿਚ ਸੁਰਤਿ ਜੁੜੇ ਹੀ ਨਾਹ। ਭਾ.ਸ. ਗੁਰਦਾਸ ਜੀ ਦੇ ਬਚਨ ਹਨ-

'ਮਾਲਾ ਤਸਬੀ ਤੋੜਿ ਕੈ, ਜਿਉ ਸਉ ਤਿਵੈ ਅਠੋਤਰੁ ਲਾਇਆ॥'' (ਭਾ. ਗੁ. ਵਾਰ ੩੯-੧੧)। ਭਾਵ ਨਾਮ-ਅਭਿਆਸੀ ਗਿਣਤੀ ਨਾਲ ਭਜਨ ਨਹੀਂ ਕਰਦੇ।

**ਆਸਾ ਮਹਲਾ ੫ ॥ ਜਿਸ ਕਾ ਸਭੁ ਕਿਛੁ, ਤਿਸ ਕਾ ਹੋਇ ॥ ਤਿਸੁ ਜਨ, ਲੇਪੁ ਨ ਬਿਆਪੈ ਕੋਇ ॥੧॥ ਹਰਿ ਕਾ ਸੇਵਕੁ, ਸਦ ਹੀ ਮੁਕਤਾ ॥ ਜੋ ਕਿਛੁ ਕਰੈ ਸੋਈ ਭਲ ਜਨ ਕੈ, ਅਤਿ ਨਿਰਮਲ ਦਾਸ ਕੀ ਜੁਗਤਾ ॥੧॥ਰਹਾਉ॥ ਸਗਲ ਤਿਆਗਿ, ਹਰਿ ਸਰਣੀ ਆਇਆ ॥ ਤਿਸੁ ਜਨ, ਕਹਾ ਬਿਆਪੈ ਮਾਇਆ ॥੨॥ ਨਾਮੁ ਨਿਧਾਨੁ, ਜਾ ਕੇ ਮਨ ਮਾਹਿ ॥ ਤਿਸ ਕਉ, ਚਿੰਤਾ ਸੁਪਨੈ ਨਾਹਿ ॥੩॥ ਕਹੁ ਨਾਨਕ, ਗੁਰੁ ਪੂਰਾ ਪਾਇਆ ॥ ਭਰਮੁ ਮੋਹੁ ਸਗਲ ਬਿਨਸਾਇਆ ॥੪॥੨੦॥੭੧॥**

**ਪਦ ਅਰਥ:** ਜਿਸ ਕਾ=ਜਿਸ (ਪ੍ਰਭੂ) ਦਾ। ਲੇਪੁ=(ਮਾਇਆ ਦਾ) ਲੇਪ, ਅਸਰ। ਨ ਬਿਆਪੈ=ਨਹੀਂ ਲਗ ਸਕਦਾ। ਮੁਕਤਾ=ਆਜ਼ਾਦ। ਭਲ=ਭਲਾ, ਚੰਗਾ। ਜਨ ਕੈ=ਜਨ ਲਈ। ਜੁਗਤਾ=ਰਹਿਣੀ ਬਹਿਣੀ, ਜੀਵਨ ਜੁਗਤੀ। ਬਿਨਸਾਇਆ=ਨਾਸ਼ ਹੋ ਗਿਆ।

**ਅਰਥ:** (ਹੇ ਭਾਈ!) ਜਿਸ (ਪ੍ਰਭੂ) ਦਾ ਸਭ ਕੁਝ ਹੈ (ਜੇ ਮਨੁੱਖ) ਉਸ ਦਾ (ਦਾਸ) ਹੋ ਜਾਵੇ (ਫਿਰ) ਉਸ ਸੇਵਕ ਨੂੰ (ਮਾਇਆ ਦਾ) ਕੋਈ ਲੇਪ ਨਹੀਂ ਲਗ ਸਕਦਾ (ਭਾਵ ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ)।੧।

(ਹੇ ਭਾਈ! ਜਿਹੜਾ) ਹਰੀ ਦਾ ਸੇਵਕ ਹੈ (ਉਹ) ਸਦਾ ਹੀ (ਮਾਇਆ ਦੇ ਬੰਧਨਾਂ ਤੋਂ) ਮੁਕਤ ਹੈ। ਜੋ ਕੁਝ (ਪ੍ਰਭੂ) ਕਰਦਾ ਹੈ, ਸੇਵਕ ਲਈ (ਉਹ) ਭਲਾ ਹੀ ਹੈ (ਭਾਵ ਉਸ ਨੂੰ ਚੰਗਾ ਕਰਕੇ ਮੰਨਦਾ ਹੈ, ਇਸ ਤਰ੍ਹਾਂ) ਸੇਵਕ ਦੀ (ਜੀਵਨ) ਜੁਗਤੀ (ਰਹਿਣੀ ਬਹਿਣੀ) ਬਹੁਤ ਹੀ ਨਿਰਮਲ ਹੁੰਦੀ ਹੈ।੧।ਰਹਾਉ।

(ਹੇ ਭਾਈ! ਜਿਹੜਾ ਮਨੁੱਖ ਹੋਰ) ਸਾਰੇ (ਆਸਰੇ) ਛੱਡ ਕੇ ਹਰੀ ਦੀ ਸ਼ਰਨੀ ਆਇਆ ਹੈ, ਉਸ ਮਨੁੱਖ ਨੂੰ ਮਾਇਆ ਕਿਥੇ ਲਗ ਸਕਦੀ ਹੈ? (ਭਾਵ ਨਹੀਂ ਲਗ ਸਕਦੀ)।੨।

ਜਿਸ ਮਨੁੱਖ ਦੇ ਮਨ ਵਿਚ ਨਾਮ ਰੂਪੀ ਖਜ਼ਾਨਾ ਹੈ, ਉਸ ਨੂੰ ਸੁਪਨੇ ਵਿਚ ਭੀ ਚਿੰਤਾ ਨਹੀਂ (ਵਿਆਪ) ਸਕਦੀ।੩।

ਨਾਨਕ! ਆਖ (ਕਿ ਜਿਸ ਮਨੁੱਖ ਨੇ) ਪੂਰਾ ਗੁਰੂ ਪਾ ਲਿਆ (ਉਸ ਦਾ ਸਾਰਾ) ਭਰਮ ਮੋਹ ਨਾਸ਼ ਹੋ ਗਿਆ।੪।੨੦।੭੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਗਿਆਸੂ ਨੂੰ ਵਾਹਿਗੁਰੂ ਜੀ ਦਾ ਦਾਸ ਬਣਨ ਦੀ ਜੁਗਤੀ ਦਰਸਾਈ ਹੈ। ਸਭ ਤੋਂ ਵਿਸ਼ੇਸ਼ ਗੱਲ ਇਹ ਆਖੀ ਹੈ ਕਿ ਮਨੁੱਖ ਉਸ ਪ੍ਰਭੂ ਦਾ ਬਣ ਜਾਵੇ ਜਿਸ ਨੇ ਇਸ ਨੂੰ ਸਾਜਿਆ

ਅਤੇ ਸਵਾਰਿਆ ਹੈ। ਜੋ ਕੁਝ ਵਾਹਿਗੁਰੂ ਕਰੇ ਉਸ ਨੂੰ ਸੁਖ ਕਰਕੇ ਮੰਨੇ, ਭਾਵ 'ਰਾਜੀ ਹੋਇ ਰਜਾਇ ਵਿਚ'। ਇਸ ਜੁਗਤੀ ਨਾਲ ਜੀਵਨ ਬਤੀਤ ਕਰਨ ਵਾਲੇ ਮਨੁੱਖ ਉਤੇ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ ਕਿਉਂਕਿ ਉਸ ਵਿਚੋਂ ਹਉਮੈ ਨਿਕਲ ਜਾਂਦੀ ਹੈ:-

**ਭ੍ਰਮ ਭਉ ਕਾਟਿ ਕੀਏ ਨਿਹਕੇਵਲ, ਜਬ ਤੇ ਹਉਮੈ ਮਾਰੀ॥** [ਪੰਨਾ ੨੦੭

**ਆਸਾ ਮਹਲਾ ੫ ॥ ਜਉ ਸੁਪ੍ਰਸੰਨ ਹੋਇਓ, ਪ੍ਰਭੁ ਮੇਰਾ ॥ ਤਾਂ ਦੂਖੁ ਭਰਮੁ, ਕਹੁ ਕੈਸੇ ਨੇਰਾ ॥੧॥ ਸੁਨਿ ਸੁਨਿ ਜੀਵਾ, ਸੋਇ ਤੁਮ੍ਾਰੀ ॥ ਮੋਹਿ ਨਿਰਗੁਨ ਕਉ ਲੇਹੁ ਉਧਾਰੀ ॥ ੧ ॥ ਰਹਾਉ ॥ ਮਿਟਿ ਗਇਆ ਦੂਖੁ, ਬਿਸਾਰੀ ਚਿੰਤਾ ॥ ਫਲੁ ਪਾਇਆ, ਜਪਿ ਸਤਿਗੁਰ ਮੰਤਾ ॥ ੨ ॥ ਸੋਈ ਸਤਿ ਸਤਿ ਹੈ ਸੋਇ ॥ ਸਿਮਰਿ ਸਿਮਰਿ, ਰਖੁ ਕੰਠਿ ਪਰੋਇ ॥ ੩ ॥ ਕਹੁ ਨਾਨਕ, ਕਉਨ ਉਹ ਕਰਮਾ ॥ ਜਾ ਕੈ ਮਨਿ ਵਸਿਆ, ਹਰਿ ਨਾਮਾ ॥੪॥੨੧॥੭੨॥**

ਉਚਾਰਨ ਸੇਧ

**ਬਿੰਦੀ ਸਹਿਤ:** ਜੀਵਾਂ।

**ਫੁਟਕਲ:** 'ਸੁਪ੍ਰੰਸਨ' ਨੂੰ 'ਸੁ ਪ੍ਰਸੰਨ' ਪਦ ਛੇਦ ਕਰਕੇ ਪੜ੍ਹਨਾ ਅਸ਼ੁੱਧ ਹੈ ਜਿਵੇਂ ਕਿ ਟਕਸਾਲਾਂ ਦੇ ਵਿਦਿਆਰਥੀ ਪਾਠ ਕਰਦੇ ਹਨ।

**ਪਦ ਅਰਥ:** ਜਉ=ਜਦੋਂ। ਸੁਪ੍ਰਸੰਨ=ਬਹੁਤ (ਚੰਗੀ ਤਰ੍ਹਾਂ) ਪ੍ਰਸੰਨ। ਸੋਇ=ਸੋਭਾ, ਖ਼ਬਰ। ਉਧਾਰੀ=ਤਾਰ ਲਉ, ਬਚਾਅ ਲਉ। ਮੰਤਾ=ਮੰਤਰ, ਉਪਦੇਸ਼। ਸਤਿ=ਸਦਾ ਥਿਰ ਰਹਿਣ ਵਾਲਾ। ਕਰਮਾ=ਕੰਮ।

**ਅਰਥ:** (ਹੇ ਭਾਈ!) ਜਦੋਂ ਮੇਰਾ ਪ੍ਰਭੂ (ਮੇਰੇ ਉਤੇ) ਚੰਗੀ ਤਰ੍ਹਾਂ ਪ੍ਰਸੰਨ ਹੋ ਗਿਆ ਤਾਂ ਦਸੋ? ਦੁਖ (ਅਤੇ) ਭਰਮ ਕਿਸ ਤਰ੍ਹਾਂ ਨੇੜੇ ਆ ਸਕਦਾ ਹੈ?।੧।

(ਹੇ ਪ੍ਰਭੂ! ਮੈਂ) ਤੁਹਾਡੀ ਸ਼ੋਭਾ ਸੁਣ ਸੁਣ ਕੇ ਜੀਉਂਦਾ ਹਾਂ, (ਕਿਰਪਾ ਕਰੋ) ਗੁਣਾਂ ਤੋਂ ਸਖਣੇ ਨੂੰ ਵੀ (ਇਸ ਸੰਸੇ ਭਰਪੂਰ ਸੰਸਾਰ ਤੋਂ) ਤਾਰ ਲਉ ਜੀ।੧।ਰਹਾਉ।

(ਹੇ ਭਾਈ! ਜਦ ਸਤਿਗੁਰੂ ਦੀ ਕਿਰਪਾ ਹੋ ਗਈ, ਮੇਰਾ) ਦੁਖ (ਭਰਮ) ਸਭ ਦੂਰ ਹੋ ਗਿਆ (ਅਤੇ ਮੈਂ) ਚਿੰਤਾ ਵੀ ਵਿਸਾਰ ਦਿੱਤੀ। ਸਤਿਗੁਰੂ ਦੇ ਮੰਤਰ ਦਾ (ਜਾਪ) ਜਪ ਕੇ (ਇਹ) ਫਲ ਪ੍ਰਾਪਤ ਕਰ ਲਿਆ।੨।

(ਹੇ ਭਾਈ!) ਉਹ (ਪ੍ਰਭੂ) ਸਦਾ ਥਿਰ ਰਹਿਣ ਵਾਲਾ ਹੈ, ਉਹ (ਸਦਾ) ਸਤਿ ਹੈ। (ਤੂੰ ਉਸ ਨੂੰ ਸਿਮਰਦਾ ਰਹੁ, ਆਪਣੇ) ਗਲ ਵਿਚ (ਮੋਤੀਆਂ ਦੇ ਹਾਰ ਵਾਂਗੂੰ) ਪਰੋ ਕੇ ਰੱਖ।੩।

ਨਾਨਕ! ਆਖ ਜਿਸ (ਮਨੁੱਖ ਦੇ) ਮਨ ਵਿਚ ਪ੍ਰਭੂ ਦਾ ਨਾਮ ਆ ਵਸਿਆ ਹੈ (ਹੋਰ) ਉਹ ਕਿਹੜਾ ਕੰਮ ਹੈ (ਜਿਹੜਾ ਉਸ ਦੇ ਕਰਨ ਜੋਗ ਰਹਿ ਗਿਆ ਹੈ?)।੪।੨੧।੭੨।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਉੱਤੇ ਪ੍ਰਭੂ ਦੀ ਪੂਰੀ ਪ੍ਰਸੰਨਤਾ ਹੋ ਜਾਂਦੀ ਹੈ, ਉਸ ਦੇ ਦੁਖ, ਰੋਗ, ਭਰਮ ਸਭ ਨਾਸ਼ ਹੋ ਜਾਂਦੇ ਹਨ। ਪ੍ਰਸੰਨਤਾ ਭੀ ਉਸ ਜਗਿਆਸੂ ਤੇ ਹੁੰਦੀ ਹੈ ਜਿਹੜਾ ਹਰ ਵੇਲੇ ਗੁਰ-ਮੰਤਰ ਜਪਦਾ ਰਹਿੰਦਾ ਹੈ। ਉਹ ਗੁਰੂ ਉੱਤੇ ਦ੍ਰਿੜ ਵਿਸ਼ਵਾਸ਼ (ਭਰੋਸਾ) ਰਖਦਾ ਹੈ।

ਸਿਧਾਂਤ ਇਹ ਹੈ ਕਿ ਜਿਸ ਦੇ ਹਿਰਦੇ ਵਿਚ ਨਾਮ ਦਾ ਵਾਸਾ ਹੋ ਜਾਂਦਾ ਹੈ, ਉਸ ਦੇ ਜੀਵਨ ਵਿਚ ਹੋਰ ਕਰਨ ਜੋਗ ਕੋਈ ਕੰਮ ਨਹੀਂ ਰਹਿ ਜਾਂਦਾ ਸਿਵਾਏ, ਵਾਹਿਗੁਰੂ! ਵਾਹਿਗੁਰੂ!! ਵਾਹਿਗੁਰੂ!!! ਕਰਨ ਦੇ:-

**ਕਰਮ ਧਰਮ ਅਨੇਕ ਕਿਰਿਆ, ਸਭ ਊਪਰਿ ਨਾਮੁ ਅਚਾਰੁ ॥** [ਪੰਨਾ ੪੦੫

**ਆਸਾ ਮਹਲਾ ੫ ॥ ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ ॥ ਹਰਿ ਸਿਮਰਨੁ ਕਰਿ, ਹਰਿ ਜਨ ਛੂਟੇ ॥ ੧ ॥ ਸੋਇ ਰਹੇ, ਮਾਇਆ ਮਦ ਮਾਤੇ ॥ ਜਾਗਤ ਭਗਤ, ਸਿਮਰਤ ਹਰਿ ਰਾਤੇ ॥ ੧ ॥ ਰਹਾਉ ॥ ਮੋਹ ਭਰਮਿ, ਬਹੁ ਜੋਨਿ ਭਵਾਇਆ ॥ ਅਸਥਿਰੁ ਭਗਤ, ਹਰਿ ਚਰਣ ਧਿਆਇਆ ॥ ੨ ॥ ਬੰਧਨ ਅੰਧ ਕੂਪ ਗ੍ਰਿਹ ਮੇਰਾ ॥ ਮੁਕਤੇ ਸੰਤ, ਬੁਝਹਿ ਹਰਿ ਨੇਰਾ ॥ ੩ ॥ ਕਹੁ ਨਾਨਕ ਜੋ ਪ੍ਰਭ ਸਰਣਾਈ ॥ ਈਹਾ ਸੁਖੁ, ਆਗੈ ਗਤਿ ਪਾਈ ॥੪॥੨੨॥੭੩॥**

**ਪਦ ਅਰਥ:** ਵਿਗੂਤੇ=ਖੁਆਰ ਹੋਏ। ਮਦ=ਨਸ਼ਾ। ਮਾਤੇ=ਮਤੇ, ਮਸਤ ਹੋਏ ਪਏ ਹਨ। ਹਰਿ ਰਾਤੇ=ਹਰੀ ਵਿਚ ਰਤੇ ਹਨ। ਅਸਥਿਰ=ਅਟੱਲ, ਪੱਕਾ।

**ਅਰਥ:** (ਹੇ ਭਾਈ! ਮਾਇਆ ਵਿਚ ਮਤੇ ਹੋਏ ਲੋਕ) ਕਾਮ, ਕ੍ਰੋਧ (ਅਤੇ) ਅਹੰਕਾਰ ਵਿਚ (ਲੱਗ ਕੇ) ਖੁਆਰ ਹੋਏ। (ਪਰ) ਹਰੀ ਜਨ ਹਰੀ ਦਾ (ਨਾਮ) ਸਿਮਰਨ ਕਰਕੇ (ਇਨ੍ਹਾਂ ਦੇ ਬੰਧਨਾਂ ਤੋਂ) ਮੁਕਤ ਹੋ ਗਏ।੧।

(ਹੇ ਭਾਈ!) ਮਾਇਆ ਦੇ ਨਸ਼ੇ ਵਿਚ (ਲੋਕ) ਮਦਹੋਸ਼ ਸੁੱਤੇ ਪਏ ਹਨ। (ਪਰ ਪ੍ਰਭੂ ਦੇ) ਭਗਤ (ਸਦਾ) ਜਾਗਦੇ ਰਹਿੰਦੇ ਹਨ (ਤੇ) ਹਰੀ ਨੂੰ ਸਿਮਰਦਿਆਂ (ਉਸ) ਹਰੀ ਵਿਚ ਰਤੇ ਰਹਿੰਦੇ ਹਨ।੧।ਰਹਾਉ।

(ਹੇ ਭਾਈ! ਮਾਇਆ ਦੇ ਮਦਮਾਤਿਆਂ ਨੂੰ) ਮੋਹ ਅਤੇ ਭਰਮ ਵਿਚ ਭਵਾਇਆ ਜਾਂਦਾ ਹੈ (ਪਰ ਹਰੀ ਦੇ) ਭਗਤ (ਜਿਨ੍ਹਾਂ ਨੇ) ਹਰੀ ਦੇ ਚਰਨਾਂ ਨੂੰ ਸਿਮਰਿਆ ਹੁੰਦਾ ਹੈ (ਓਹ) ਅਡੋਲ ਰਹਿੰਦੇ ਹਨ।੨।

(ਹੇ ਭਾਈ! ਇਉਂ ਆਖਣਾ ਕਿ ਇਹ) ਘਰ ਮੇਰਾ ਹੈ, (ਇਹ ਸਭ) ਬੰਧਨ ਹਨ, (ਇਉਂ ਜਾਣੋ ਜਿਵੇਂ ਕਿ ਉਹ) ਅੰਨ੍ਹੇ ਖੂਹ (ਵਿਚ ਪਏ ਹੋਏ ਹਨ)। (ਹਰੀ ਦੇ) ਸੰਤ (ਇਨ੍ਹਾਂ ਬੰਧਨਾਂ ਤੋਂ) ਮੁਕਤ ਹਨ (ਕਿਉਂਕਿ ਉਹ) ਹਰੀ ਨੂੰ (ਆਪਣੇ) ਨੇੜੇ (ਵਸਦਾ) ਜਾਣਦੇ ਹਨ।੩।

ਨਾਨਕ! ਆਖ (ਕਿ ਜਿਹੜਾ ਮਨੁੱਖ) ਪ੍ਰਭੂ ਦੀ ਸ਼ਰਣ ਵਿਚ ਆ ਗਿਆ ਹੈ (ਉਹ) ਇਸ ਲੋਕ (ਵਿਚ) ਵੀ ਸੁਖ (ਮਾਣਦਾ ਹੈ ਅਤੇ) ਪਰਲੋਕ ਵਿਚ ਮੁਕਤੀ ਪਾ ਲੈਂਦਾ ਹੈ।੪।੨੨।੭੩॥

ਸਾਰੰਸ਼ ਅਤੇ ਸਿਧਾਂਤ

ਮਾਇਆ ਦਾ ਮੋਹ ਹੀ ਭਰਮਾਂ ਵਿਚ ਪਾਉਣ ਵਾਲਾ ਹੈ। ਇਹ ਮੋਹ ਹੀ ਕਾਮ, ਕ੍ਰੋਧ ਅਤੇ ਅਹੰਕਾਰ ਵਿਚ ਪਾਉਣ ਵਾਲਾ ਹੈ। ਇਸ ਤੋਂ ਛੁਟਕਾਰਾ ਪਾਉਣ ਦੀ ਜੁਗਤੀ ਪ੍ਰਭੂ ਦੀ ਸ਼ਰਣ ਵਿਚ ਰਹਿ ਕੇ ਕੇਵਲ ਨਾਮ ਜਪਣਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਨੂੰ ਨੇੜੇ ਵਸਦਾ ਜਾਣਨਾ ਭਾਵ ਉਸ ਦੀ ਹਜ਼ੂਰੀ ਵਿਚ ਰਹਿਣਾ ਮੁਕਤੀ ਦਾ ਮਾਰਗ ਹੈ।

**ਆਸਾ ਮਹਲਾ ੫ ॥ ਤੂ ਮੇਰਾ ਤਰੰਗੁ, ਹਮ ਮੀਨ ਤੁਮਾਰੇ ॥ ਤੂ ਮੇਰਾ ਠਾਕੁਰੁ, ਹਮ ਤੇਰੈ ਦੁਆਰੇ ॥ ੧ ॥ ਤੂੰ ਮੇਰਾ ਕਰਤਾ, ਹਉ ਸੇਵਕੁ ਤੇਰਾ ॥ ਸਰਣਿ ਗਹੀ, ਪ੍ਰਭ ਗੁਨੀ ਗਹੇਰਾ ॥ ੧ ॥ ਰਹਾਉ ॥ ਤੂ ਮੇਰਾ ਜੀਵਨੁ, ਤੂ ਆਧਾਰੁ ॥ ਤੁਝਹਿ ਪੇਖਿ, ਬਿਗਸੈ ਕਉਲਾਰੁ ॥ ੨ ॥ ਤੂ ਮੇਰੀ ਗਤਿ ਪਤਿ, ਤੂ ਪਰਵਾਨੁ ॥ ਤੂ ਸਮਰਥੁ, ਮੈ ਤੇਰਾ ਤਾਣੁ ॥ ੩ ॥ ਅਨਦਿਨੁ ਜਪਉ, ਨਾਮ ਗੁਣਤਾਸਿ ॥ ਨਾਨਕ ਕੀ, ਪ੍ਰਭ ਪਹਿ ਅਰਦਾਸਿ ॥੪॥੨੩॥੭੪॥**

ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਮੈਂ, ਜਪਉਂ।

**ਪਦ ਅਰਥ:** ਤਰੰਗੁ=ਪਾਣੀ ਦੀ ਲਹਿਰ, ਭਾਵ ਦਰਿਆ। ਮੀਨ=ਮੱਛੀ। ਗਹੇਰਾ=ਡੂੰਘਾ। ਆਧਾਰੁ=ਆਸਰਾ। ਕਉਲਾਰੁ=ਕਈ ਸ਼ਬਦਾਂ ਦੇ ਅੰਤ ਵਿਚ 'ਰ' ਜਾਂ 'ਕੰਨਾ ਰ' ਆਉਂਦਾ ਹੈ। ਇਸ ਤੋਂ ਭਾਵ ਲਗਾਤਾਰ ਬਹੁਤ ਸਾਰੇ ਹੁੰਦਾ ਹੈ, ਜਿਵੇਂ: ਖੇਤਾਰ=ਬਹੁਤ ਸਾਰੇ ਖੇਤ। ਫੁਹਾਰ=ਬਹੁਤ ਸਾਰੀਆਂ ਫੁਹਾਰਾਂ। ਇਸੇ ਤਰ੍ਹਾਂ ਇਥੇ ਭਾਵ ਹੈ ਕਵਲਾਂ ਦਾ ਸਮੂਹ। ਬਿਗਸੈ=ਖਿੜਦਾ ਹੈ। ਗਤਿ=ਗਤੀ। ਜਪਉ=(ਮੈਂ) ਜਪਾਂ। ਪਹਿ=ਪਾਸ।

**ਅਰਥ:** (ਹੇ ਪ੍ਰਭੂ!) ਤੂੰ ਮੇਰਾ ਦਰਿਆ ਹੈਂ (ਅਤੇ) ਅਸੀਂ ਤੁਹਾਡੇ (ਵਿਚ ਰਹਿਣ ਵਾਲੀਆਂ) ਮੱਛੀਆਂ ਹਾਂ। ਤੂੰ ਮੇਰਾ ਮਾਲਕ ਹੈਂ, ਅਸੀਂ (ਦਾਸ) ਤੇਰੇ ਦਰ ਉਤੇ (ਆਏ ਹਾਂ)।੧।

(ਹੇ ਪ੍ਰਭੂ!) ਤੂੰ ਮੇਰਾ ਕਰਤਾ (ਪੈਦਾ ਕਰਨ ਵਾਲਾ) ਹੈਂ, ਮੈਂ ਤੇਰਾ ਸੇਵਕ ਹਾਂ। ਹੇ ਗੁਣਾਂ ਦੇ ਡੂੰਘੇ (ਸਮੁੰਦਰ) ਪ੍ਰਭੂ! (ਮੈਂ ਤੇਰੀ) ਸ਼ਰਨ ਪਕੜੀ ਹੈ।੧।ਰਹਾਉ।

(ਹੇ ਪ੍ਰਭੂ!) ਤੂੰ ਮੇਰਾ ਜੀਵਨ ਹੈਂ, ਤੂੰ (ਮੇਰੇ ਜੀਵਨ ਦਾ) ਆਸਰਾ ਹੈਂ। ਤੈਨੂੰ ਵੇਖ ਕੇ (ਮੇਰਾ ਹਿਰਦਾ ਇਉਂ ਖਿੜਦਾ ਹੈ) ਜਿਵੇਂ (ਸੂਰਜ ਨੂੰ ਵੇਖ ਕੇ) ਕੰਵਲ ਫੁੱਲ ਖਿੜਦਾ ਹੈ।੨।

(ਹੇ ਪ੍ਰਭੂ!) ਤੂੰ ਮੇਰੀ (ਜੀਵਨ ਦੀ) ਗਤੀ (ਕਰਨ ਵਾਲਾ) ਹੈਂ, ਤੂੰ ਮੇਰੀ ਪਤਿ (ਇਜ਼ਤ) ਨੂੰ ਪਰਵਾਨ (ਕਬੂਲ) ਕਰਨ ਵਾਲਾ ਹੈਂ। ਤੂੰ (ਸਰਬ ਕਲਾ) ਸਮਰਥ ਹੈਂ, ਮੈਨੂੰ ਤੇਰਾ ਹੀ ਤਾਣ ਹੈ।੩।

(ਹੇ ਪ੍ਰਭੂ! ਮੇਰੀ ਕਾਮਨਾ ਹੈ ਕਿ ਮੈਂ) ਦਿਨ ਰਾਤ (ਸਦਾ ਹੀ ਤੁਧ) ਗੁਣਾਂ ਦੇ ਖਜ਼ਾਨੇ ਦਾ ਨਾਮ ਜਪਦਾ ਰਹਾਂ (ਬਸ) ਨਾਨਕ ਦੀ (ਤੈਂ) ਪ੍ਰਭੂ ਪਾਸ (ਇਹੋ ਹੀ) ਅਰਦਾਸਿ ਹੈ।੪।੨੩।੭੪।

## ਸਾਰੰਸ਼ ਅਤੇ ਸਿਧਾਂਤ

ਗੁਰੂ ਸਾਹਿਬ ਨੇ ਪ੍ਰਭੂ ਨਾਲ ਨਿਜੀ ਪ੍ਰੀਤ ਦਾ ਇਕ ਦਿਲ ਖਿਚਵਾਂ ਦ੍ਰਿਸ਼ ਪ੍ਰਭੂ ਪਿਆਰਿਆਂ ਦੀ ਅਗਵਾਈ ਲਈ ਅੰਕਿਤ ਕੀਤਾ ਹੈ। ਅੰਤ ਵਿਚ ਦਿਨ ਰਾਤ ਲਗਾਤਾਰ ਨਾਮ ਜਪਣ ਲਈ ਜਾਚਨਾ ਕੀਤੀ ਹੈ। ਸੇਵਕ ਦੀ ਅਸਲੀ ਸ਼ਰਧਾ ਅਜਿਹੀ ਹੋਣੀ ਚਾਹੀਦੀ ਹੈ। ਸਿਧਾਂਤ ਇਹ ਹੈ ਕਿ ਜਗਿਆਸੂ ਸਦੀਵ ਕਾਲ ਪ੍ਰਭੂ ਦੀ ਜਾਗਤ-ਜੋਤਿ ਦੇ ਆਸਰੇ ਰਹਿ ਕੇ ਨਾਮ ਸਿਮਰਨ ਦਾ ਰੰਗ ਮਾਣਦਾ ਰਹੇ।

**ਆਸਾ ਮਹਲਾ ੫ ॥ ਰੋਵਨਹਾਰੈ, ਝੂਠੁ ਕਮਾਨਾ ॥ ਹਸਿ ਹਸਿ ਸੋਗੁ ਕਰਤ ਬੇਗਾਨਾ ॥੧॥ ਕੋ ਮੂਆ, ਕਾ ਕੈ ਘਰਿ ਗਾਵਨੁ ॥ ਕੋ ਰੋਵੈ, ਕੋ ਹਸਿ ਹਸਿ ਪਾਵਨੁ ॥੧॥ਰਹਾਉ॥ ਬਾਲ ਬਿਵਸਥਾ ਤੇ ਬਿਰਧਾਨਾ॥ ਪਹੁਚਿ ਨ ਮੂਕਾ, ਫਿਰਿ ਪਛੁਤਾਨਾ॥੨॥ ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ ॥ ਨਰਕ ਸੁਰਗ ਫਿਰਿ ਫਿਰਿ ਅਉਤਾਰਾ ॥੩॥ ਕਹੁ ਨਾਨਕ, ਜੋ ਲਾਇਆ ਨਾਮ ॥ ਸਫਲ ਜਨਮੁ ਤਾ ਕਾ ਪਰਵਾਨ ॥੪॥੨੪॥੭੫॥**

**ਪਦ ਅਰਥ:** ਰੋਵਨਹਾਰੈ=ਰੋਵਨ ਵਾਲੇ (ਜੀਵ) ਨੇ। ਕਮਾਨਾ=ਕਮਾਇਆ ਹੈ। ਸੋਗੁ=ਦੁਖ, ਅਫਸੋਸ। ਬੇਗਾਨਾ=ਓਪਰਾ ਮਨੁੱਖ। ਕੋ=ਕੋਈ। ਕਾ ਕੈ ਘਰਿ=ਕਿਸੇ ਦੇ ਘਰ ਵਿਚ। ਗਾਵਨੁ=ਗਾਉਣਾ ਵਜਾਉਣਾ, ਖੁਸ਼ੀ ਦੇ ਗੀਤ ਗਾਉਣੇ। ਪਾਵਨੁ=ਪੈਂਦਾ ਹੈ। ਬਿਰਧਾਨਾ=ਬੁੱਢਾ ਹੋ ਗਿਆ। ਪਹੁਚਿ ਨ ਮੂਕਾ=ਪਹੁੰਚ ਨਹੀਂ ਸਕਿਆ। ਅਉਤਾਰਾ=ਜਨਮ ਲੈਂਦਾ ਹੈ।

**ਅਰਥ:** (ਹੇ ਭਾਈ!) ਰੋਵਨ ਵਾਲੇ ਨੇ (ਪ੍ਰਾਣੀ ਦੇ ਮਰਨ ਮਗਰੋਂ) ਰੋ ਰੋ ਕੇ ਝੂਠ ਹੀ ਕਮਾਇਆ ਹੈ (ਅਤੇ) ਓਪਰਾ (ਮਨੁੱਖ) ਹਸ ਹਸ ਕੇ ਦੁਖ ਪ੍ਰਗਟ ਕਰਦਾ ਹੈ (ਮਾਨੋ ਉਸ ਨੇ ਝੂਠ ਹੀ ਕਮਾਇਆ ਹੈ)।੧।

(ਹੇ ਭਾਈ! ਵੇਖ) ਕੋਈ (ਮਨੁੱਖ) ਮਰ ਗਿਆ ਹੈ (ਉਸ ਦੇ ਘਰ ਸੋਗ ਮਨਾਇਆ ਜਾ ਰਿਹਾ ਹੈ ਅਤੇ) ਕਿਸੇ ਦੇ ਘਰ ਵਿਚ (ਖੁਸ਼ੀ ਹੈ, ਭਾਵ ਗਾਉਣਾ ਵਜਾਉਣਾ (ਹੋ ਰਿਹਾ ਹੈ)। ਕੋਈ ਰੋਂਦਾ ਹੈ, ਕੋਈ ਹੱਸ ਹੱਸ ਕੇ (ਰੰਗ ਰਲੀਆਂ ਮਨਾਉਣ ਵਿਚ) ਪੈਂਦਾ ਹੈ।੧।ਰਹਾਉ।

(ਇਸ ਝੰਝਟ ਵਿਚ ਹੀ ਮਨੁੱਖ) ਬਾਲ ਅਵਸਥਾ ਤੋਂ ਬੁੱਢਾ ਹੋ ਗਿਆ, (ਪਰ ਜਿਥੇ ਇਸ ਨੇ ਅਪੜਨਾ ਸੀ ਉਥੇ) ਨਾ ਪਹੁੰਚ ਸਕਿਆ, ਮੁੜ ਕੇ ਪਛੁਤਾਇਆ।੨।

(ਹੇ ਭਾਈ!) ਇਹ ਸੰਸਾਰ ਤਿੰਨ ਗੁਣਾਂ ਵਿਚ ਵਰਤ ਰਿਹਾ ਹੈ। ਮੁੜ ਮੁੜ ਕੇ ਨਰਕ ਸਵਰਗ ਵਿਚ ਜਨਮ ਲੈਂਦਾ ਰਹਿੰਦਾ ਹੈ।੩।

ਨਾਨਕ! ਆਖ (ਪ੍ਰਭੂ ਨੇ) ਜੋ (ਮਨੁੱਖ ਆਪਣੇ) ਨਾਮ ਅੰਦਰ ਲਾ ਦਿੱਤਾ ਹੈ, ਉਸ ਦਾ ਜਨਮ

ਸਫਲ ਹੈ (ਅਤੇ ਉਹ ਰਬੀ ਦਰਗਾਹ ਵਿਚ) ਪਰਵਾਨ ਹੋ ਜਾਂਦਾ ਹੈ।੪।੨੪।੭੫।

## ਅਰਥ ਭੇਦ ਅਤੇ ਨਿਰਣੈ

### ਰੋਵਨਹਾਰੈ ਝੂਠੁ ਕਮਾਨਾ। ਹਸਿ ਹਸਿ ਸੋਗੁ ਕਰਤ ਬੇਗਾਨਾ॥

ਵਖ ਵਖ ਅਰਥ:

੧- ਉਪਦੇਸ਼=ਰੋਵਨਹਾਰੇ ਨੇ ਝੂਠਾ ਹੀ ਕਰਮ ਕਮਾਇਆ ਹੈ। ਅਰਥਾਤ ਭਾਣਾ ਨਹੀਂ ਮਾਨਾ। ਇਸ ਪ੍ਰਕਾਰ ਜੋ ਲਾਭ ਕਰ ਹਸ ਹਸ ਪੜਤਾ ਹੈ ਹਾਨਿ ਕਰ ਸੋਗ ਕਰਤਾ ਹੈ ਸੋ ਬੇਗਾਨਾ ਮੂਰਖ ਹੈ। [ਫ.ਸ.

੨- ਕੋਈ ਮਿਰਤਕ ਕੇ ਨਿਕਟ ਰੋਵਤਾ ਸੀ ਤਿਸਕੇ ਪ੍ਰਥਾਇ ਰੋਵਨਹਾਰੈ ਜੀਵ ਨੇ ਝੂਠ ਹੀ ਕਮਾਇਆ ਹੈ ਝੂਠ ਹੀ ਰੋਵਤਾ ਹੈ। ਜਿਸ ਪਦਾਰਥ ਪੁਤ੍ਰ ਪੁਤ੍ਰੀ ਨਾਲ ਹਸਤਾ ਸੀ ਸੋ ਹਸ ਹਸ ਕਰਕੇ ਅਬ ਮ੍ਰਿਤ ਭਏ ਤੇ ਸੋਗ ਕਰਤਾ ਹੈ ਜੋ ਕਿਉਂ ਮ੍ਰਿਤ ਭਯਾ ਹੈ ਰੁ ਪਦਾਰਥ ਬਿਗਾਨਾ ਹੈ ਸੋ ਹਰਿ ਕਾ ਹੈ ਜੀਵ ਕਾ ਨਹੀਂ ਦੇਹ ਭੀ ਨਹੀ ਇਸ ਕੀ ਪ੍ਰਮਾਨ-ਸੰਗ ਕੀ ਦੇਹੁ ਨ ਸੰਗ ਸਿਧੇ ਹੈ ੧ ਰੁ ਜੀਵ ਰੋਵਤਾ ਹੈ ਕਿਉ ਮੋਯਾ ਹੈ ਪ੍ਰਮਾਣ-ਦਸ ਬਸਤੂ ਲੇ ਪਾਛੈ ਪਾਵੈ ੧ਅਗਨਤ ਸਾਹ ੨ ਅਸਚਰਜ ਰੂਪ ਹੈ ਜਗਤ ਕੋਈ ਤੋ ਮੂਯਾ ਹੈ ਉਸ ਕੇ ਨਿਕਟ ਰੋਤੇ ਹੈਂ ਕਿਸੀ ਕੇ ਕੋਈ ਜਨਮਯਾ ਹੈ ਵਾ ਵਿਵਾਹੁ ਹੈ ਇਸ ਤੇ ਗਾਇਨ ਕਰ ਰਹੇ ਹੈਂ। ਕੋਈ ਸੋਕ ਯੁਤ ਹਸਤਾ ਹੈ ਕੋਈ ਹਰਖ ਯੁਤ ਹਸ ਹਸ ਪੜਤਾ ਹੈ ਪ੍ਰਮਾਣ-ਬਾਂਸੁਰੀ ਕੀ ਧੁਨਾ ਕਹੂੰ ੧- ਕਹ ਬੀਨਨ ਤਾਲ ਮ੍ਰਿਦੰਗਨ ਕੀ ਧੁਨ। [ਪ੍ਰਿਯਾ ਭਾਈ ਸ਼ਾਮ ਸਿੰਘ ਜੀ

੩- ਬੇਸਮਝ ਪ੍ਰਾਨੀ ਹਸ ਹਸ ਕੇ ਰੋਂਦਾ ਹੈ ਭਾਵ ਹਸਦਾ ਭੀ ਹੈ ਤੇ ਰੋਂਦਾ ਭੀ ਹੈ। ਕਦੀ ਹਸਦਾ ਹੈ ਕਦੀ ਰੋਂਦਾ ਹੈ। [ਸ਼ਬਦਾਰਥ

੪- ਰੋਵਣ ਵਾਲੇ ਨੇ (ਰੋ ਰੋ ਕੇ) ਝੂਠ ਹੀ ਕਮਾਇਆ ਹੈ। (ਜੰਮਣ ਤੇ) ਹਸ ਹਸ ਕੇ (ਤੇ ਮਰਨ ਤੇ ਰੋ ਰੋ ਕੇ) ਸੋਗ ਕਰਦਾ ਹੈ (ਓਹ ਆਪਣੇ ਆਪ ਤੋਂ) ਓਪਰਾ (ਹੋ ਰਿਹਾ ਹੁੰਦਾ) ਹੈ। [ਸੰ.ਪੋ.

੫- (ਹੇ ਭਾਈ! ਜਿਥੇ ਕੋਈ ਮਰਦਾ ਹੈ ਤੇ ਉਸ ਨੂੰ ਕੋਈ ਸੰਬੰਧੀ ਰੋਂਦਾ ਹੈ ਉਹ) ਰੋਣ ਵਾਲਾ ਭੀ (ਆਪਣੇ ਦੁੱਖਾਂ ਨੂੰ ਰੋਂਦਾ ਹੈ, ਤੇ ਇਸ ਤਰ੍ਹਾਂ) ਝੂਠਾ ਹੀ ਰੋਂਦਾ ਹੈ। ਜਿਹੜਾ ਕੋਈ ਓਪਰਾ ਮਨੁੱਖ (ਉਸਦੇ ਮਰਨ ਤੇ ਅਫਸੋਸ ਕਰਨ ਆਉਂਦਾ ਹੈ ਉਹ)ਹੱਸ-ਹੱਸ ਕੇ ਅਫਸੋਸ ਕਰਦਾ ਹੈ।[ਦਰਪਣ

**ਨਿਰਣੈ:** 'ਹਸਿ ਹਸਿ ਸੋਗੁ ਕਰਤ ਬੇਗਾਨਾ' ਪੰਕਤੀ ਵਿਚ 'ਬੇਗਾਨਾ' ਪੰਕਤੀ ਵਿਚ 'ਬੇਗਾਨਾ' ਪਦ ਦੇ ਅਰਥ ਬੇ-ਗਿਆਨਾ, ਬੇ-ਸਮਝ ਪ੍ਰਚਲਤ ਹਨ। ਪਰ ਫਾਰਸੀ ਵਿਚ, ਜੋ ਆਪਣਾ ਨਾ ਹੋਵੇ, ਪਰਾਇਆ ਹੋਵੇ, ਉਸ ਨੂੰ ਬੇਗਾਨਾ ਆਖਦੇ ਹਨ। ਹੱਸ ਹੱਸ ਕੇ ਅਫਸੋਸ ਕਰਨ ਵਾਲੀ ਗੱਲ ਦਾ ਗਿਆਨ ਸ਼ਾਇਦ ਹਰੇਕ ਪਾਠਕ ਨੂੰ ਨਾ ਹੋਵੇ। ਕਈ ਵਾਰੀ ਮਿਰਤਕ ਦੀ ਸਲਾਹੁਤਾ ਕਰਦਿਆਂ ਕਰਦਿਆਂ ਬਣਾਉਟੀ ਜਿਹਾ ਹਾਸਾ ਆਪ ਮੁਹਾਰੇ ਬੁਲ੍ਹਾਂ ਉਤੇ ਆ ਜਾਂਦਾ ਹੈ। ਜਿਵੇਂ 'ਵਾਹ ਜੀ ਵਾਹ ਉਸ ਦੀਆਂ ਅਜੀਬ ਅਜੀਬ ਗੱਲਾਂ ਦਾ ਕੀ ਕਹਿਣਾ ਹੋਇਆ....'। 'ਬੇਗਾਨਾ' ਪਦ ਦੇ ਭਾਵਕ ਅਰਥ ਬੇ-

ਗਿਆਨਾ, ਬੇ-ਸਮਝ ਕੀਤੇ ਜਾ ਸਕਦੇ ਹਨ ਪਰ ਭਾਸ਼ਾਈ ਤੌਰ ਤੇ ਇਹ ਪਦ ਫ਼ਾਰਸੀ ਦਾ ਹੈ, ਜਿਸ ਦੇ ਅਰਥ ਹਨ ਓਪਰਾ, ਪਰਾਇਆ। ਓਪਰੇ ਮਨੁੱਖ ਦਾ ਲਗਾਉ ਘੱਟ ਹੀ ਹੁੰਦਾ ਹੈ ਜਿਸ ਕਰਕੇ ਉਹ ਵਿਖਾਵੇ ਮਾਤਰ ਹੀ ਸੋਗ ਕਰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜੋ ਮਨੁੱਖ ਸੰਸਾਰ ਵਿਚ ਜਨਮ ਲੈਂਦਾ ਹੈ, ਉਸ ਦੀ ਇਕ ਦਿਨ ਮੌਤ ਵੀ ਹੁੰਦੀ ਹੈ। ਉਸਦੇ ਸੰਬੰਧੀ ਰੋਦੇ ਹਨ। ਪਰ ਗੁਰਦੇਵ ਇਸ ਨੂੰ 'ਝੂਠਾ ਰੋਣਾ' ਦਸਦੇ ਹਨ। ਕਈ ਮਨੁੱਖ ਪ੍ਰਾਣੀ ਦੇ ਮਰਨ ਤੇ ਅਫਸੋਸ ਕਰਨ ਆਉਂਦੇ ਹਨ, ਕਾਰਨਾਮਿਆਂ ਦੀਆਂ ਗੱਲਾਂ ਕਰਦੇ ਪਰ ਕਈ ਵਾਰੀ ਵਿਛੜੇ ਪ੍ਰਾਣੀ ਦੇ ਬਣਾਉਟੀ ਹਾਸੇ ਨਾਲ ਅਫਸੋਸ ਕਰਦੇ ਹਨ। ਤਿੰਨਾਂ ਗੁਣਾਂ ਦੇ ਹਨੇਰੇ ਵਿਚ ਮਨੁੱਖ ਇਹੋ ਜਿਹੀ ਕਿਰਿਆ ਕਰਦਾ ਹੀ ਰਹਿੰਦਾ ਹੈ। ਇਸ ਤਰ੍ਹਾਂ, ਆਵਾਗਉਣ ਵਾਲਾ ਚੱਕਰ ਨਹੀਂ ਮਿੱਟ ਸਕਦਾ।

ਸਿਧਾਂਤ ਇਹ ਹੈ ਕਿ ਜਿਸ ਨੂੰ ਗੁਰੂ ਪਾਤਿਸ਼ਾਹ ਨਾਮ ਦੀ ਕਾਰ ਵਿਚ ਲਾ ਦਿੰਦੇ ਹਨ ਉਸ ਦਾ ਜਨਮ ਸਫਲ ਹੋ ਜਾਂਦਾ ਹੈ ਅਤੇ ਉਹ ਰਬੀ ਦਰਗਾਹ ਵਿਚ ਕਬੂਲ ਹੋ ਜਾਂਦਾ ਹੈ। ਇਸ ਲਈ ਪ੍ਰਭੂ ਚਰਨਾਂ ਵਿਚ ਇਹੋ ਬੇਨਤੀ ਕਰਨੀ ਚਾਹੀਦੀ ਹੈ:-

**ਸਚੀ ਤੇਰੀ ਕਾਰ, ਦੇਹਿ ਦਇਆਲ ਤੂੰ ॥**
**ਹਉ ਜੀਵਾ ਤੁਧੁ ਸਾਲਾਹਿ ਮੈ ਟੇਕ ਅਧਾਰੁ ਤੂੰ ॥** [ਪੰਨਾ ੪੨੨

**ਆਸਾ ਮਹਲਾ ੫ ॥ ਸੋਇ ਰਹੀ, ਪ੍ਰਭ ਖਬਰਿ ਨ ਜਾਨੀ ॥ ਭੋਰੁ ਭਇਆ, ਬਹੁਰਿ ਪਛੁਤਾਨੀ ॥੧॥ ਪ੍ਰਿਅ ਪ੍ਰੇਮ ਸਹਜਿ, ਮਨਿ ਅਨਦੁ ਧਰਉ ਰੀ ॥ ਪ੍ਰਭ ਮਿਲਬੇ ਕੀ ਲਾਲਸਾ, ਤਾ ਤੇ ਆਲਸੁ ਕਹਾ ਕਰਉ ਰੀ ॥੧॥ ਰਹਾਉ ॥ ਕਰ ਮਹਿ, ਅੰਮ੍ਰਿਤੁ ਆਨਿ ਨਿਸਾਰਿਓ ॥ ਖਿਸਰਿ ਗਇਓ, ਭੂਮ ਪਰਿ ਡਾਰਿਓ ॥੨॥ ਸਾਦਿ ਮੋਹਿ ਲਾਦੀ ਅਹੰਕਾਰੇ ॥ ਦੋਸੁ ਨਾਹੀ ਪ੍ਰਭ ਕਰਣੈਹਾਰੇ ॥੩॥ ਸਾਧ ਸੰਗਿ, ਮਿਟੇ ਭਰਮ ਅੰਧਾਰੇ ॥ ਨਾਨਕ, ਮੇਲੀ ਸਿਰਜਣਹਾਰੇ ॥੪॥੨੫॥੭੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਰਉਂ, ਕਹਾਂ, ਕਰਉਂ।

**ਪਦ ਅਰਥ:** ਭੋਰੁ=ਸਵੇਰਾ। ਪ੍ਰਿਅ ਪ੍ਰੇਮੁ=ਪਿਆਰੇ ਦੇ ਪ੍ਰੇਮ ਦਾ (ਸਦਕਾ)। ਸਹਜਿ=ਅਡੋਲ ਅਵਸਥਾ ਦੁਆਰਾ। ਧਰਉ=ਧਾਰਨ ਕਰੀ ਰਖਦੀ ਹਾਂ। ਲਾਲਸਾ=ਖਾਹਿਸ਼, ਤਾਂਘ। ਕਹਾ ਕਰਉ=ਕਿਥੇ ਜਾਂ ਕਿਵੇਂ ਕਰ ਸਕਦੀ ਹਾਂ?। ਕਰ ਮਹਿ=ਹੱਥਾਂ ਵਿਚ। ਨਿਸਾਰਿਓ=ਪਾਇਆ ਸੀ। ਖਿਸਰਿ ਗਇਓ=ਤਿਲਕ ਗਿਆ। ਭੂਮਿ ਪਰਿ=ਧਰਤੀ ਉਤੇ। ਡਾਰਿਓ=ਡੋਲ੍ਹ ਦਿੱਤਾ, ਸੁੱਟ ਦਿੱਤਾ।

**ਅਰਥ:** (ਹੇ ਸਖੀ! ਮੈਂ ਮਾਇਆ ਮੋਹ ਦੀ ਨੀਂਦ ਵਿਚ) ਸੁਤੀ ਰਹੀ ਪ੍ਰਭੂ (ਪਤੀ) ਦੀ ਸਾਰ ਨਹੀਂ ਜਾਣੀ। (ਜਦੋਂ) ਸਵੇਰਾ ਹੋਇਆ (ਭਾਵ ਉਮਰ ਰੂਪੀ ਰਾਤ ਮੁਕ ਗਈ, ਮੌਤ ਆ ਪਹੁੰਚੀ) ਫਿਰ (ਮੈਂ ਬਹੁਤ) ਪਛਤਾਈ।੧।

(ਹੇ ਸਖੀ!) ਪਿਆਰੇ ਪਤੀ ਦੇ ਪ੍ਰੇਮ ਦਾ (ਸਦਕਾ ਮੈਂ) ਸਹਜ (ਅਵਸਥਾ) ਦੁਆਰਾ (ਆਪਣੇ) ਮਨ ਵਿਚ (ਪ੍ਰਭੂ ਦਰਸ਼ਨ ਦਾ) ਅਨੰਦ ਧਾਰਨ ਕਰੀ ਰਖਦੀ ਹਾਂ। ਪ੍ਰਭੂ (ਪਤੀ) ਦੇ ਮਿਲਣ ਦੀ ਤਾਂਘ (ਮੇਰੇ ਮਨ ਵਿਚ) ਲੱਗੀ ਹੋਈ ਹੈ। ਇਸ ਕਰਕੇ (ਮੈਂ ਉਸ ਨੂੰ ਮਿਲਣ ਵਿਚ) ਆਲਸ ਕਿਵੇਂ ਕਰ ਸਕਦੀ ਹਾਂ?।੧।ਰਹਾਉ।

(ਹੇ ਸਖੀ!) ਪਿਆਰੇ (ਪਤੀ ਨੇ ਆਪ ਹੀ ਮੇਰੇ) ਹੱਥਾਂ ਵਿਚ ਅੰਮ੍ਰਿਤ (ਜਲ) ਪਾਇਆ ਸੀ। ਪਰ ਉਹ ਅੰਮ੍ਰਿਤ ਮੇਰੀ ਲਾਪ੍ਰਵਾਹੀ ਕਰਕੇ ਤਿਲਕ ਗਿਆ (ਭਾਵ ਮੈਂ) ਧਰਤੀ ਤੇ ਡੋਲ ਦਿੱਤਾ।੨।

(ਹੇ ਸਖੀ! ਮੈਂ) ਮੋਹ ਦੇ ਸੁਆਦ ਵਿਚ ਹੰਕਾਰ ਨਾਲ ਲਦੀ ਹੋਈ ਸੀ। (ਜਿਸ ਕਰਕੇ ਅੰਮ੍ਰਿਤ ਡੁਲ੍ਹ ਗਿਆ, ਇਸ ਵਿਚ) ਕਰਣਹਾਰ ਪ੍ਰਭੂ ਦਾ ਕੋਈ ਦੋਸ਼ ਨਹੀਂ ਹੈ।੩।

(ਅੰਤ ਵਿਚ ਅਜਿਹੀ ਵਿਛੁੜੀ ਜੀਵ ਇਸਤ੍ਰੀ ਦਾ ਮਿਲਾਪ ਕਿਵੇਂ ਹੋਇਆ, ਉਸ ਦਾ ਉਤਰ ਦਿੰਦੇ ਹਨ ਕਿ) ਸਾਧੂ ਦਾ ਸੰਗ ਕਰਕੇ (ਸਾਰੇ) ਭਰਮਾਂ ਦੇ ਹਨੇਰੇ ਦੂਰ ਹੋ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਿਰਜਨਹਾਰ (ਪ੍ਰਭੂ) ਨੇ (ਆਪ ਹੀ ਆਪਣੀ ਮਿਹਰ ਕਰਕੇ ਆਪਣੇ ਨਾਲ) ਮੇਲ ਲਈ।੪।੨੫।੭੬।

## ਸਾਰੰਸ਼ ਅਤੇ ਸਿਧਾਂਤ

ਜਦੋਂ ਤਕ ਜੀਵ ਇਸਤਰੀ ਵਿਚ ਮੋਹ, ਹੰਕਾਰ , ਭਰਮ ਅਤੇ ਅਗਿਆਨਤਾ ਹੈ, ਉਦੋਂ ਤੱਕ ਇਹ ਅੰਮ੍ਰਿਤ ਨਾਮ ਦਾ ਰਸ ਨਹੀਂ ਮਾਣ ਸਕਦੀ। ਜੀਵ ਇਸਤਰੀ ਦੇ ਹਿਰਦੇ ਵਿਚ ਪਤੀ ਮਿਲਾਪ ਲਈ ਤੀਬਰ ਇਛਾ ਹੋਣੀ ਚਾਹੀਦੀ ਹੈ। ਜੇ ਪਤੀ ਦਾ ਮਿਲਾਪ ਨਹੀਂ ਹੋਇਆ ਤਾਂ ਪਛਤਾਵਾ ਵੀ ਹੋਣਾ ਚਾਹੀਦਾ ਹੈ। ਨਿਰਾਸ਼ ਹੋਣ ਦੀ ਲੋੜ ਨਹੀਂ, ਅਰਦਾਸਿ ਕਰਨ ਦੀ ਲੋੜ ਹੈ। ਸਾਧ ਸੰਗਤ ਦੀ ਬਰਕਤ ਨਾਲ ਵਿਛੁੜੀ ਆਤਮਾ ਪਤੀ ਪਰਮਾਤਮਾ ਨਾਲ ਮਿਲ ਸਕਦੀ ਹੈ:-

**ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥** [ਪੰਨਾ ੭੯੪

**ਆਸਾ ਮਹਲਾ ੫ ॥ ਚਰਨ ਕਮਲ ਕੀ ਆਸ ਪਿਆਰੇ ॥ ਜਮ ਕੰਕਰ ਨਸਿ ਗਏ ਵਿਚਾਰੇ ॥ ੧ ॥ ਤੂ ਚਿਤਿ ਆਵਹਿ, ਤੇਰੀ ਮਇਆ ॥ ਸਿਮਰਤ ਨਾਮ, ਸਗਲ ਰੋਗ ਖਇਆ ॥ ੧ ॥ ਰਹਾਉ ॥ ਅਨਿਕ ਦੂਖ ਦੇਵਹਿ, ਅਵਰਾ ਕਉ ॥ ਪਹੁਚਿ ਨ ਸਾਕਹਿ, ਜਨ ਤੇਰੇ ਕਉ ॥ ੨ ॥ ਦਰਸ ਤੇਰੇ ਕੀ ਪਿਆਸ ਮਨਿ ਲਾਗੀ ॥ ਸਹਜ ਅਨੰਦ ਬਸੈ ਬੈਰਾਗੀ ॥ ੩ ॥ ਨਾਨਕ ਕੀ ਅਰਦਾਸਿ ਸੁਣੀਜੈ ॥ ਕੇਵਲ ਨਾਮੁ, ਰਿਦੇ ਮਹਿ ਦੀਜੈ ॥੪॥੨੬॥੭੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਆਵਹਿਂ, ਦੇਵਹਿਂ, ਅਵਰਾਂ, ਸਾਕਹਿਂ।

**ਪਦ ਅਰਥ:** ਚਰਨ ਕਮਲ=ਕੌਲ ਫੁੱਲਾਂ ਵਰਗੇ ਸੁੰਦਰ ਚਰਨ। ਪਿਆਰੇ=ਹੇ ਪਿਆਰੇ! (ਵਾਹਿਗੁਰੂ)। ਜਮ ਕੰਕਰ=ਜਮ ਦੂਤ। ਮਇਆ=ਦਇਆ, ਮਿਹਰ। ਖਇਆ=ਖੇ, (ਨਾਸ਼) ਹੋ ਗਿਆ। ਅਵਰਾ ਕਉ=ਹੋਰਨਾਂ ਨੂੰ।

**ਅਰਥ:** ਹੇ ਪਿਆਰੇ (ਵਾਹਿਗੁਰੂ! ਮੈਨੂੰ ਤੇਰੇ) ਸੁੰਦਰ ਚਰਨ ਕਮਲਾਂ ਦੀ ਆਸ ਹੈ। (ਇਸ ਆਸ ਦੇ ਫਲ ਸਰੂਪ) ਜਮਦੂਤ ਵਿਚਾਰੇ ਨਸ ਗਏ ਹਨ।੧।

ਹੇ ਪ੍ਰਭੂ! (ਜਦ ਤੂੰ) ਯਾਦ ਆਉਂਦਾ ਹੈਂ (ਤਾਂ ਮੈਂ ਸਮਝਦਾ ਹਾਂ ਕਿ ਇਹ ਸਭ) ਤੇਰੀ ਮਿਹਰ ਹੈ। (ਤੇਰਾ) ਨਾਮ ਸਿਮਰਦਿਆਂ ਸਾਰੇ ਰੋਗਾਂ ਦਾ ਨਾਸ਼ ਹੋ ਗਿਆ।੧।ਰਹਾਉ।

(ਹੇ ਪ੍ਰਭੂ! ਤੇਰੇ ਜਮਦੂਤ) ਹੋਰਨਾਂ ਨੂੰ ਅਨੇਕ (ਪ੍ਰਕਾਰ ਦਾ) ਦੁਖ ਦਿੰਦੇ ਹਨ (ਪਰ) ਤੇਰੇ ਸੇਵਕ ਦੇ ਨੇੜੇ ਨਹੀਂ ਢੁੱਕ ਸਕਦੇ।੨।

(ਜਿਸ ਦੇ ਮਨ ਵਿਚ ਤੇਰੇ ਦਰਸ਼ਨ ਦੀ ਪਿਆਸ ਲਗੀ ਹੈ (ਉਹ) ਵੈਰਾਗ ਵਾਲਾ ਪ੍ਰੇਮੀ ਸਹਜ ਅਤੇ ਅਨੰਦ ਦੀ (ਅਵਸਥਾ ਵਿਚ) ਵਸਦਾ ਹੈ।੩।

(ਹੇ ਪ੍ਰਭੂ ਜੀ!) ਨਾਨਕ ਦੀ (ਇਹ) ਅਰਦਾਸਿ ਸੁਣੋ! (ਮੇਰੇ) ਹਰਿਦੇ ਵਿਚ ਕੇਵਲ ਨਾਮ (ਵਸਾ) ਦਿਉ ਜੀ।੪।੨੬।੭੭।

(ਨੋਟ- ਇਸ ਸ਼ਬਦ ਦੇ ਅਰਥ 'ਦਰਪਣ' ਦੇ ਕਰਤਾ ਨੇ ਅਨ ਪੁਰਖ ਵਿਚ ਕੀਤੇ ਹਨ ਪਰ 'ਨਾਨਕ ਕੀ ਅਰਦਾਸਿ ਸੁਣੀਜੈ' ਤੋਂ ਇਹ ਸ਼ਬਦ ਉਤਮ ਪੁਰਖ ਦਾ ਲਖਾਇਕ ਜਾਪਦਾ ਹੈ। ਇਸ ਤੋਂ ਅਗਲੇ ਸ਼ਬਦ ਵਿਚ ਅਜਿਹੀ ਭਾਵਨਾ ਹੀ ਪ੍ਰਗਟ ਹੁੰਦੀ ਹੈ।)

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਚਰਨ ਕਮਲਾਂ ਦਾ ਪ੍ਰੇਮੀ ਸਦਾ ਦਰਸ਼ਨ ਦੀ ਆਸ ਵਿਚ ਜਿਉਂਦਾ ਹੈ। ਉਸ ਦੇ ਹਿਰਦੇ ਵਿਚ ਸਹਿਜ ਵੈਰਾਗ ਤੇ ਅਨੰਦ ਦੀ ਹੋਂਦ ਹੈ ਜਿਸ ਵਿਚੋਂ ਸ਼ਰਧਾ ਭਰਪੂਰ ਇਕ ਅਰਦਾਸਿ ਨਿਕਲਦੀ ਹੈ:

੧. **ਕੇਵਲ ਨਾਮੁ ਰਿਦੇ ਮਹਿ ਦੀਜੈ ॥**

੨. **ਨਾਨਕ ਨਾਮੁ ਪਦਾਰਥੁ ਦੀਜੈ, ਹਿਰਦੈ ਕੰਠਿ ਬਣਾਈ ॥** [ਪੰਨਾ ੫੦੪

੩. **ਨਾਨਕ ਨਾਮੁ ਨਿਰੰਜਨ ਦੀਜੈ, ਜੁਗਿ ਜੁਗਿ ਸਬਦਿ ਸਲਾਹੀ॥** [ਪੰਨਾ ੫੦੫

੪. **ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥**
**ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥** [ਪੰਨਾ ੭੬੪

**ਆਸਾ ਮਹਲਾ ੫ ॥ ਮਨੁ ਤ੍ਰਿਪਤਾਨੋ, ਮਿਟੇ ਜੰਜਾਲ ॥ ਪ੍ਰਭੁ ਅਪੁਨਾ ਹੋਇਆ ਕਿਰਪਾਲ ॥ ੧ ॥ ਸੰਤ ਪ੍ਰਸਾਦਿ, ਭਲੀ ਬਨੀ ॥ ਜਾ ਕੈ ਗ੍ਰਿਹ ਸਭੁ**

**ਕਿਛੁ ਹੈ ਪੂਰਨੁ, ਸੋ ਭੇਟਿਆ ਨਿਰਭੈ ਧਨੀ ॥ ੧ ॥ ਰਹਾਉ ॥ ਨਾਮੁ ਦ੍ਰਿੜਾਇਆ, ਸਾਧ ਕ੍ਰਿਪਾਲ ॥ ਮਿਟਿ ਗਈ ਭੂਖ, ਮਹਾ ਬਿਕਰਾਲ ॥ ੨ ॥ ਠਾਕੁਰਿ ਅਪੁਨੈ ਕੀਨੀ ਦਾਤਿ ॥ ਜਲਨਿ ਬੁਝੀ, ਮਨਿ ਹੋਈ ਸਾਂਤਿ ॥ ੩ ॥ ਮਿਟ ਗਈ ਭਾਲ, ਮਨੁ ਸਹਜਿ ਸਮਾਨਾ ॥ ਨਾਨਕ, ਪਾਇਆ ਨਾਮ ਖਜਾਨਾ ॥ ੪ ॥ ੨੭ ॥ ੭੮ ॥**

**ਪਦ ਅਰਥ:** ਤ੍ਰਿਪਤਾਨੋ=ਰੱਜ ਗਿਆ। ਜੰਜਾਲ=ਮਾਇਆ ਦੇ ਬੰਧਨ। ਦ੍ਰਿੜਾਂਇਆ=ਪੱਕਾ ਕਰਾ ਦਿੱਤਾ। ਧਨੀ=ਮਾਲਕ। ਬਿਕਰਾਲ=ਡਰਾਉਣੀ। ਜਲਨਿ=ਸੜਨ।

**ਅਰਥ:** (ਹੇ ਭਾਈ! ਮੇਰਾ) ਆਪਣਾ ਪ੍ਰਭੂ (ਮੇਰੇ ਉਤੇ) ਕਿਰਪਾਲ ਹੋਇਆ (ਜਿਸ ਦਾ ਸਦਕਾ ਮੇਰੇ ਸਾਰੇ) ਜੰਜਾਲ (ਮਾਇਆ ਦੇ ਧੰਧੇ) ਮੁਕ ਗਏ (ਅਤੇ) ਮਨ (ਪਦਾਰਥਕ ਤ੍ਰਿਸ਼ਨਾ ਵਲੋਂ) ਰਜ ਗਿਆ।੧।

(ਹੇ ਭਾਈ!) ਸੰਤ (ਗੁਰੂ ਦੀ) ਕਿਰਪਾ ਨਾਲ ਚੰਗੀ (ਗੱਲ) ਬਣ ਗਈ। ਜਿਸ (ਵਾਹਿਗੁਰੂ ਜੀ) ਦੇ ਘਰ ਵਿਚ ਸਭ ਕਿਛੁ ਪੂਰਾ ਹੈ ਉਹ ਭੈ ਤੋਂ ਰਹਿਤ ਮਾਲਕ (ਮੈਨੂੰ) ਮਿਲ ਪਿਆ।੧।ਰਹਾਉ।

(ਹੇ ਭਾਈ!) ਸਾਧ (ਗੁਰੂ) ਕਿਰਪਾਲ ਹੋਏ (ਤਾਂ ਮੈਨੂੰ ਪ੍ਰਭੂ ਦਾ) ਨਾਮ ਦ੍ਰਿੜ ਕਰਵਾ ਦਿੱਤਾ। (ਇਸ ਨਾਮ ਦੇ ਪੱਕੇ ਹੋਣੇ ਨਾਲ) ਮਹਾਂ ਡਰਾਉਣੀ (ਤ੍ਰਿਸ਼ਨਾ ਦੀ) ਭੁੱਖ ਵੀ ਮੁਕ ਗਈ।੨।

(ਹੇ ਭਾਈ!) ਆਪਣੇ ਮਾਲਕ ਨੇ (ਇਹ) ਦਾਤ (ਬਖਸ਼ਿਸ਼) ਕੀਤੀ (ਕਿ ਮਨ ਵਿਚੋਂ ਵਿਸ਼ੇ ਵਿਕਾਰਾਂ ਤੇ ਪਦਾਰਥ ਰੂਪੀ ਤ੍ਰਿਸ਼ਨਾ ਦੀ) ਸੜਨ ਬੁਝ ਗਈ (ਮੇਰੇ) ਮਨ ਵਿਚ ਸ਼ਾਂਤੀ ਆ ਵਸੀ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਮੈਨੂੰ) ਨਾਮ ਰੂਪੀ ਖਜ਼ਾਨਾ ਪ੍ਰਾਪਤ ਹੋ ਗਿਆ (ਤਾਂ ਪ੍ਰਭੂ ਨੂੰ ਮਿਲਣ ਦੇ ਹੋਰ ਸਾਧਨਾਂ ਦੀ) ਢੂੰਡ ਖਤਮ ਹੋ ਗਈ (ਅਤੇ ਮੇਰਾ) ਮਨ ਅਡੋਲ ਅਵਸਥਾ ਵਿਚ ਲੀਨ ਹੋ ਗਿਆ।੪।੨੭।੭੮।

## ਸਾਰੰਸ਼ ਅਤੇ ਸਿਧਾਂਤ

ਸਾਧ-ਗੁਰੂ ਦੀ ਕਿਰਪਾ ਨਾਲ ਨਾਮ ਦ੍ਰਿੜ ਹੁੰਦਾ ਹੈ। ਮਨ ਵਿਚੋਂ ਵਿਸ਼ੇ ਵਿਕਾਰਾਂ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਨੂੰ ਮਿਲਣ ਲਈ ਨਾਮ ਦੀ ਪ੍ਰਾਪਤੀ ਮਗਰੋਂ ਕਿਸੇ ਹੋਰ ਸੰਜਮ ਜਾਂ ਸਾਧਨ ਦੀ ਲੋੜ ਨਹੀਂ ਰਹਿੰਦੀ।

**ਆਸਾ ਮਹਲਾ ੫ ॥ ਠਾਕੁਰ ਸਿਉ, ਜਾ ਕੀ ਬਨਿ ਆਈ ॥ ਭੋਜਨ ਪੂਰਨ ਰਹੇ ਅਘਾਈ ॥੧॥ ਕਛੂ ਨ ਥੋਰਾ, ਹਰਿ ਭਗਤਨ ਕਉ ॥ ਖਾਤ ਖਰਚਤ ਬਿਲਛਤ, ਦੇਵਨ ਕਉ ॥੧॥ਰਹਾਉ॥ ਜਾ ਕਾ ਧਨੀ, ਅਗਮ ਗੁਸਾਈ ॥ ਮਾਨੁਖ ਕੀ ਕਹੁ ਕੇਤ ਚਲਾਈ ॥੨॥ ਜਾ ਕੀ ਸੇਵਾ, ਦਸ ਅਸਟ**

**ਸਿਧਾਈ ॥ ਪਲਕ ਦਿਸਟਿ, ਤਾ ਕੀ ਲਾਗਹੁ ਪਾਈ ॥੩॥ ਜਾ ਕਉ ਦਇਆ ਕਰਹੁ, ਮੇਰੇ ਸੁਆਮੀ ॥ ਕਹੁ ਨਾਨਕ, ਨਾਹੀ ਤਿਨ ਕਾਮੀ ॥੪॥੨੮॥੭੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਕਉਂ, ਲਾਗਹੁੰ, ਪਾਈਂ। **ਬਿੰਦੀ ਰਹਿਤ:** ਜਾ, ਤਾ।

**ਪਦ ਅਰਥ:** ਰਹੇ ਅਘਾਈ=ਰਜੇ ਰਹਿੰਦੇ ਹਨ। ਥੋਰਾ=ਥੋੜਾ। ਬਿਲਛਤ=ਅਨੰਦ ਮਾਣਨ ਲਈ। ਧਨੀ=ਮਾਲਕ। ਅਗਮ=ਅਪਹੁੰਚ। ਗੁਸਾਈ=ਸਾਰੀ ਪ੍ਰਿਥਵੀ ਦਾ ਮਾਲਕ। ਕੇਤ ਚਲਾਈ=ਕਿਤਨੀ ਕੁ ਚਲ ਸਕਦੀ ਹੈ? (ਭਾਵ ਕੋਈ ਪੇਸ਼ ਨਹੀਂ ਜਾਂਦੀ)। ਦਸ ਅਸਟ=ਦਸ ਤੇ ਅਠ ਅਠਾਰਾਂ ਸਿਧਾਈ=ਸਿਧੀਆਂ। ਪਲਕ ਦ੍ਰਿਸਟਿ=ਅੱਖ ਦੇ ਝਮਕਣ ਜਿਤਨੀ ਦੇਰ ਵਿਚ। ਲਾਗਹੁ ਪਾਈ=ਪੈਰੀਂ (ਚਰਨੀ) ਲਗੇ ਰਹੋ। ਕਾਮੀ=ਕਮੀ, ਘਾਟਾ।

**ਅਰਥ:** (ਹੇ ਭਾਈ!) ਜਿਸ (ਮਨੁੱਖ ਦੀ ਆਪਣੇ) ਮਾਲਕ ਨਾਲ ਬਣ ਗਈ ਹੈ (ਉਹ) ਪੂਰਨ (ਤੌਰ ਤੇ ਆਤਮਿਕ) ਭੋਜਨ ਨਾਲ ਰਜਿਆ ਰਹਿੰਦਾ ਹੈ।੧।

(ਹੇ ਭਾਈ!) ਹਰੀ ਦੇ ਭਗਤਾਂ ਨੂੰ ਕਿਸੇ (ਗੱਲ ਦੀ) ਥੋੜ ਨਹੀਂ ਆਉਂਦੀ। (ਇਥੋਂ ਤਕ ਕਿ ਉਹ ਆਪ) ਖਾਂਦੇ, ਖਰਚਦੇ, ਅਨੰਦ ਮਾਣਦੇ ਹਨ (ਅਤੇ ਦੂਜਿਆਂ ਨੂੰ) ਦੇਣ (ਭਾਵ ਵੰਡਣ) ਲਈ (ਵੀ ਉਨ੍ਹਾਂ ਨੂੰ) ਕੋਈ ਕਮੀ ਨਹੀਂ ਆਉਂਦੀ।੧।ਰਹਾਉ।

(ਹੇ ਭਾਈ!) ਜਿਸ (ਮਨੁੱਖ) ਦਾ ਮਾਲਕ ਅਪਹੁੰਚ (ਅਤੇ ਸਾਰੀ) ਪ੍ਰਿਥਵੀ ਦਾ ਮਾਲਕ ਹੈ ਦੱਸੋ (ਕਿਸੇ) ਮਨੁੱਖ ਦੀ ਉਥੇ ਕਿਤਨੀ ਕੁ ਚਲ ਸਕਦੀ ਹੈ? (ਭਾਵ ਉਸ ਅਗੇ ਕਿਸੇ ਦੀ ਦਾਲ ਨਹੀਂ ਗਲ ਸਕਦੀ)।੨।

(ਹੇ ਭਾਈ!) ਜਿਸ (ਪ੍ਰਭੂ) ਦੀ ਸੇਵਾ (ਕੀਤਿਆਂ) ਅੱਖ ਦੇ ਝਮਕਣ ਜਿਤਨੀ ਦੇਰ ਵਿਚ ਅਠਾਰਾਂ ਸਿਧੀਆਂ (ਪ੍ਰਾਪਤ ਹੋ ਜਾਂਦੀਆਂ ਹਨ), ਉਸ (ਪ੍ਰਭੂ) ਦੀ ਚਰਨੀ ਲਗਦਾ ਹਾਂ।੩।

ਨਾਨਕ ਆਖ! ਹੇ ਮੇਰੇ ਸੁਆਮੀ! ਜਿਨ੍ਹਾਂ (ਮਨੁੱਖਾਂ) ਉਤੇ (ਤੁਸੀਂ) ਦਇਆ ਕਰਦੇ ਹੋ, ਉਨ੍ਹਾਂ ਨੂੰ ਕਿਸੇ ਗੱਲ ਦੀ (ਕੋਈ) ਕਮੀ ਨਹੀਂ ਰਹਿੰਦੀ।੪।੨੮।੭੯।

## ਸਾਰੰਸ਼ ਅਤੇ ਸਿਧਾਂਤ

ਜਿਸ ਸੇਵਕ ਦੀ ਆਪਣੇ ਮਾਲਕ ਨਾਲ ਬਣ ਜਾਂਦੀ ਹੈ, ਉਸ ਨੂੰ ਕਿਸੇ ਮੰਡਲ ਵਿਚ ਵੀ ਕਿਸੇ ਪ੍ਰਕਾਰ ਦੀ ਕਮੀ ਨਹੀਂ ਆਉਂਦੀ। ਭਗਤ ਖਾਂਦੇ, ਪੀਂਦੇ, ਖਰਚਦੇ ਤੇ ਵੰਡਦੇ ਅਨੰਦ ਮਾਣਦੇ ਰਹਿੰਦੇ ਹਨ:-

**ਅਖੁਟ ਖਜਾਨਾ ਸਤਿਗੁਰਿ ਦੀਆ, ਤੋਟਿ ਨਹੀ ਰੇ ਮੂਕੇ॥** [ਪੰਨਾ ੨੧੫

ਵੱਡੀ ਗੱਲ ਭਰੋਸੇ ਦੀ ਹੈ। ਭਗਤਾਂ ਨੂੰ ਆਪਣੇ ਅਗਮ ਗੁਸਾਈ ਤੇ ਭਰੋਸਾ ਹੁੰਦਾ ਹੈ। ਜਿਸ ਉਤੇ ਸੁਆਮੀ ਦੀ ਦਇਆ ਹੋ ਜਾਵੇ, ਨਾਮ ਰਤਨ ਦੀ ਬਖਸ਼ਿਸ਼ ਹੋ ਜਾਵੇ ਉਥੇ ਥੁੜ ਦਾ ਕੀ ਕੰਮ? ਸਾਧਾਰਨ ਮਨੁੱਖ ਪਾਸ ਭਗਤਾਂ ਨੂੰ ਵੇਖਣ ਲਈ ਮਾਇਆਵੀ ਸ਼ੀਸ਼ਿਆਂ ਵਾਲੀ ਐਨਕ ਹੁੰਦੀ ਹੈ, ਜਿਸ

ਕਰਕੇ ਉਹ ਅਸਲੀ ਭਗਤ ਦੇ ਦਰਸ਼ਨ ਨਹੀਂ ਕਰ ਸਕਦਾ। ਰਬੀ ਭਗਤ ਦੀ ਪਛਾਣ ਕਰਨੀ ਉਤਨੀ ਔਖੀ ਹੁੰਦੀ ਹੈ, ਜਿਤਨਾ ਰਬੀ ਭਾਣੇ ਵਿਚ ਰਹਿਣਾ ਔਖਾ ਹੁੰਦਾ ਹੈ।

**ਆਸਾ ਮਹਲਾ ੫ ॥ ਜਉ ਮੈ ਅਪੁਨਾ ਸਤਿਗੁਰੁ ਧਿਆਇਆ॥ ਤਬ, ਮੇਰੈ ਮਨਿ ਮਹਾ ਸੁਖੁ ਪਾਇਆ ॥੧॥ ਮਿਟਿ ਗਈ ਗਣਤ, ਬਿਨਾਸਿਓ ਸੰਸਾ ॥ ਨਾਮਿ ਰਤੇ ਜਨ, ਭਏ ਭਗਵੰਤਾ ॥੧॥ਰਹਾਉ॥ ਜਉ ਮੈ ਅਪੁਨਾ ਸਾਹਿਬੁ ਚੀਤਿ ॥ ਤਉ ਭਉ ਮਿਟਿਓ ਮੇਰੇ ਮੀਤ ॥੨॥ ਜਉ ਮੈ ਓਟ ਗਹੀ ਪ੍ਰਭ ਤੇਰੀ ॥ ਤਾਂ, ਪੂਰਨ ਹੋਈ ਮਨਸਾ ਮੇਰੀ ॥੩॥ ਦੇਖਿ ਚਲਿਤ, ਮਨਿ ਭਏ ਦਿਲਾਸਾ ॥ ਨਾਨਕ ਦਾਸ ਤੇਰਾ ਭਰਵਾਸਾ ॥੪॥੨੯॥੮੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਮਹਾਂ।

**ਪਦ ਅਰਥ:** ਜਉ=ਜਦੋਂ। ਗਣਤ=ਗਿਣਤੀ, ਚਿੰਤਾ। ਸੰਸਾ=ਭਰਮ। ਭਉ=ਡਰ। ਗਹ=ਪਕੜੀ। ਮਨਸਾ=ਇਛਾ, ਮਨੋ-ਕਾਮਨਾ। ਚਲਿਤ=ਕੌਤਕ, ਚੋਜ। ਦਿਲਾਸਾ=ਧੀਰਜ।

**ਅਰਥ:** (ਹੇ ਭਾਈ!) ਜਦੋਂ ਮੈਂ ਆਪਣੇ ਸਤਿਗੁਰੂ ਨੂੰ ਸਿਮਰਿਆ, ਤਦੋਂ ਮੇਰੇ ਮਨ ਨੇ ਵੱਡਾ (ਆਤਮਿਕ) ਸੁਖ ਪ੍ਰਾਪਤ ਕਰ ਲਿਆ।੧।

(ਹੇ ਭਾਈ! ਜਿਹੜੇ) ਸੇਵਕ (ਪ੍ਰਭੂ ਦੇ) ਨਾਮ ਵਿਚ ਰਤੇ ਗਏ ਹਨ (ਉਹ) ਭਾਗਾਂ ਵਾਲੇ (ਭਗਵਾਨ ਦਾ ਰੂਪ ਹੀ) ਹੋ ਗਏ ਹਨ। (ਉਨ੍ਹਾਂ ਦੀ ਸਾਰੀ) ਚਿੰਤਾ ਦੂਰ ਹੋ ਗਈ ਹੈ (ਅਤੇ ਉਨ੍ਹਾਂ ਦੇ ਮਨ ਦਾ) ਸੰਸਾ ਵੀ ਨਾਸ਼ ਹੋ ਗਿਆ ਹੈ।੧।ਰਹਾਉ।

ਹੇ ਮੇਰੇ ਮਿੱਤਰ! ਜਦੋਂ ਮੈਂ ਆਪਣੇ ਮਾਲਕ ਨੂੰ ਚਿਤ ਵਿਚ ਵਸਾਇਆ, ਤਾਂ (ਮੇਰਾ ਸਾਰਾ) ਡਰ ਦੂਰ ਹੋ ਗਿਆ।੨।

ਹੇ ਪ੍ਰਭੂ! ਜਦੋਂ ਮੈਂ ਤੇਰੀ ਓਟ ਪਕੜੀ, ਤਾਂ ਮੇਰੀ (ਹਰ ਪ੍ਰਕਾਰ ਦੀ) ਮਨੋ-ਕਾਮਨਾ ਪੂਰੀ ਹੋ ਗਈ।੩।

(ਹੇ ਪ੍ਰਭੂ! ਤੇਰੇ) ਕੌਤਕ ਵੇਖ ਕੇ (ਮੇਰੇ) ਮਨ ਵਿਚ ਧੀਰਜ ਆ ਗਿਆ ਹੈ। ਨਾਨਕ ਦਾਸ ਨੂੰ ਤੇਰੇ ਉਤੇ ਭਰੋਸਾ ਹੈ (ਕਿ ਤੂੰ ਇਛਾ ਪੂਰਕ ਅਤੇ ਸਰਬ ਸੁਖਾਂ ਦਾ ਦਾਤਾ ਹੈਂ)।੪।੨੯।੮੦।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦਾ ਸਿਮਰਨ ਕਰਨ ਨਾਲ ਸਾਰੇ ਸੰਸੇ ਅਤੇ ਦੁਖ ਮਿਟ ਜਾਂਦੇ ਹਨ। ਨਾਮ ਚਿਤ ਆਉਣ ਨਾਲ ਮਨੁੱਖ ਭਾਗਸ਼ਾਲੀ ਬਣਦਾ ਹੈ। ਪ੍ਰਭੂ ਦੀ ਓਟ ਅਤੇ ਭਰੋਸੇ ਨਾਲ ਮਨ ਵਿਚ ਧੀਰਜ ਬਝਦਾ ਹੈ ਅਤੇ ਹਾਰਦਿਕ ਇਛਾ ਪੂਰੀ ਹੁੰਦੀ ਹੈ।

**ਆਸਾ ਮਹਲਾ ੫ ॥ ਅਨਦਿਨੁ, ਮੂਸਾ ਲਾਜੁ ਟੁਕਾਈ ॥ ਗਿਰਤ ਕੂਪ ਮਹਿ ਖਾਹਿ ਮਿਠਾਈ ॥ ੧ ॥ ਸੋਚਤ ਸਾਚਤ, ਰੈਨਿ ਬਿਹਾਨੀ ॥ ਅਨਿਕ ਰੰਗ ਮਾਇਆ ਕੇ ਚਿਤਵਤ, ਕਬਹੂ ਨ ਸਿਮਰੈ ਸਾਰਿੰਗਪਾਨੀ ॥੧॥ਰਹਾਉ॥ ਦ੍ਰੂਮ ਕੀ ਛਾਇਆ, ਨਿਹਚਲ ਗ੍ਰਿਹੁ ਬਾਂਧਿਆ ॥ ਕਾਲ ਕੈ ਫਾਂਸਿ, ਸਕਤ ਸਰੁ ਸਾਂਧਿਆ ॥੨॥ ਬਾਲੂ ਕਨਾਰਾ, ਤਰੰਗ ਮੁਖਿ ਆਇਆ॥ ਸੋ ਥਾਨੁ ਮੂੜਿ, ਨਿਹਚਲੁ ਕਰਿ ਪਾਇਆ ॥੩॥ ਸਾਧ ਸੰਗਿ ਜਪਿਓ ਹਰਿ ਰਾਇ ॥ ਨਾਨਕ, ਜੀਵੈ ਹਰਿ ਗੁਣ ਗਾਇ ॥੪॥੩੦॥੮੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਖਾਹਿਂ।

**ਪਦ ਅਰਥ:** ਅਨਦਿਨੁ=ਹਰ ਰੋਜ਼। ਮੂਸਾ=(ਮੌਤ ਰੂਪੀ) ਚੂਹਾ। ਲਾਜੁ=(ਉਮਰ ਰੂਪੀ) ਰੱਸੀ। ਟੁਕਾਈ=ਕੁੱਤਰੀ ਜਾਂਦਾ ਹੈ। ਕੂਪ ਮਹਿ=ਖੂਹ ਵਿਚ। ਖਾਹਿ=ਖਾ ਰਿਹਾ ਹੈ। ਮਿਠਾਈ=(ਮਾਇਆ ਦੇ) ਮਿੱਠੇ ਪਦਾਰਥ 'ਖਾਇ ਅਤੇ ਖਾਹਿ' ਦਾ ਫਰਕ ਚੇਤੇ ਰੱਖਣਾ ਚਾਹੀਦਾ ਹੈ। ਸੋਚਤ ਸਾਚਤ=ਸੋਚਦਿਆਂ ਸੋਚਦਿਆਂ। ਸਾਰਿੰਗ=ਧਨੁੱਖ। ਪਾਨੀ=ਹੱਥ ਵਿੱਚ। ਜਿਸ ਦੇ ਹੱਥ ਵਿਚ ਧਨੁੱਖ ਹੈ ਭਾਵ ਵਾਹਿਗੁਰੂ। ਦ੍ਰੂਮੁ=ਬ੍ਰਿਖ। ਨਿਹਚਲ ਗ੍ਰਿਹੁ=ਪੱਕਾ ਘਰ। ਕਾਲ ਕੈ ਫਾਂਸਿ=ਮੌਤ ਦੀ ਫਾਹੀ ਵਿਚ। ਸਕਤ=ਸ਼ਕਤੀ, ਮਾਇਆ। ਸਰੁ=ਤੀਰ। ਸਾਂਧਿਆ=ਖਿੱਚਿਆ, ਕੱਸਿਆ। ਬਾਲੂ ਕਨਾਰਾ=ਰੇਤਲਾ ਕੰਢਾ। ਤਰੰਗ=ਲਹਿਰਾਂ। ਮੁਖਿ=ਮੂੰਹ ਵਿੱਚ। ਮੂੜਿ=ਮੂਰਖ ਨੇ। ਹਰਿ ਰਾਇ=ਹਰੀ ਰਾਜਾ, ਵਾਹਿਗੁਰੂ।

**ਅਰਥ:** (ਹੇ ਭਾਈ!) ਮੌਤ ਰੂਪੀ ਚੂਹਾ ਹਰ ਰੋਜ਼ (ਉਮਰ ਰੂਪੀ) ਰੱਸੀ ਨੂੰ ਕੁੱਤਰੀ ਜਾ ਰਿਹਾ ਹੈ (ਪਰ ਹੇ ਜੀਵ! ਤੂੰ ਸੰਸਾਰ ਰੂਪੀ) ਖੂਹ ਵਿਚ ਡਿੱਗਾ ਹੋਇਆ ਮਿਠਾਈ (ਮਾਇਆ ਦੇ ਮਿੱਠੇ ਪਦਾਰਥ) ਖਾ ਰਿਹਾ ਹੈਂ।੧।

ਸੋਚਦਿਆਂ ਸੋਚਦਿਆਂ (ਮਨੁੱਖ ਦੀ ਉਮਰ ਰੂਪੀ) ਰਾਤ ਗੁਜ਼ਰ ਜਾਂਦੀ ਹੈ (ਪਰ ਮਨੁੱਖ) ਮਾਇਆ ਦੇ ਅਨੇਕ ਰੰਗ ਤਮਾਸ਼ੇ ਚਿਤਵਦਾ ਰਹਿੰਦਾ ਹੈ (ਅਤੇ) ਵਾਹਿਗੁਰੂ ਜੀ ਨੂੰ ਕਦੇ ਨਹੀਂ ਸਿਮਰਦਾ।੧।ਰਹਾਉ।

(ਮੂਰਖ ਮਨੁੱਖ ਨੇ) ਬ੍ਰਿਛ ਦੀ ਛਾਂ ਨੂੰ ਪੱਕਾ ਸਮਝ ਕੇ (ਉਸ ਹੇਠਾਂ ਆਪਣਾ) ਘਰ ਬਣਾਇਆ ਹੋਇਆ ਹੈ। (ਜੀਵ ਇਕ ਪਾਸੇ ਮੌਤ ਦੀ ਫਾਹੀ ਵਿਚ ਫਸਿਆ ਪਿਆ ਹੈ (ਦੂਜੇ ਪਾਸੇ) ਸ਼ਕਤੀ (ਮਾਇਆ ਨੇ ਮੋਹ ਰੂਪੀ) ਤੀਰ ਕਸਿਆ ਹੋਇਆ ਹੈ।੨।

(ਮਨੁੱਖ ਦੀ ਜਿੰਦਗੀ ਸਮੁੰਦਰ ਦੇ) ਰੇਤਲ ਕੰਢੇ ਵਾਂਗ (ਸਮੁੰਦਰ ਦੀਆਂ) ਲਹਿਰਾਂ ਦੇ ਮੂੰਹ ਵਿਚ ਹੈ (ਪਰ) ਉਸ ਥਾਂ ਨੂੰ (ਭਾਵ ਦਰਖ਼ਤ ਦੀ ਛਾਂ ਵਾਲੇ ਘਰ ਨੂੰ) ਮੂਰਖ ਨੇ ਪੱਕਾ ਕਰਕੇ ਸਮਝਿਆ ਹੋਇਆ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੇ) ਸਾਧ ਸੰਗਤ ਵਿਚ ਵਾਹਿਗੁਰੂ ਦਾ (ਜਾਪ) ਜਪਿਆ ਹੈ (ਉਹ) ਹਰੀ ਦੇ ਗੁਣ ਗਾ ਕੇ (ਆਤਮਿਕ ਜੀਵਨ) ਜੀਉਂਦਾ ਹੈ।੪।੩੦।੮੧।

## ਸਾਰੰਸ਼ ਅਤੇ ਸਿਧਾਂਤ

ਇਕ ਪੁਰਾਤਨ ਸਾਖੀ ਜਿਸ ਦਾ ਸੰਖੇਪ ਰੂਪ ਸ਼ਬਦਾਰਥ ਦੇ ਪੰਨਾ ੪੧ ਉਤੇ ਇਉਂ ਨਿਰੂਪਣ ਕੀਤਾ ਗਿਆ ਹੈ:-

''ਇਕ ਮਨੁੱਖ ਭੱਜਾ ਇਕ ਖੂਹ ਵਿਚ ਰੱਸੀ ਨਾਲ ਲਟਕ ਗਿਆ। ਉਤੋਂ ਇਕ ਚੂਹਾ ਉਸ ਲੱਜ ਨੂੰ ਟੁਕ ਰਿਹਾ ਸੀ ਪਰ ਜਿਸ ਦਰੱਖਤ ਨਾਲ ਉਹ ਲੱਜ ਬੱਧੀ ਸੀ, ਉਸ ਵਿਚ ਮਾਖਿਉਂ ਦਾ ਛੱਤਾ ਸੀ, ਜਿਸ ਵਿਚੋਂ ਮਾਖਿਉ ਟਪਕ ਟਪਕ ਕੇ ਉਸ ਦੇ ਮੂੰਹ ਵਿਚ ਪੈ ਰਿਹਾ ਸੀ। ਜਿਸ ਦੇ ਸੁਆਦ ਵਿਚ ਮਗਨ ਹੋ ਉਹ ਭੁਲ ਗਿਆ ਕਿ ਲੱਜ ਨੂੰ ਚੂਹਾ ਕੱਟ ਰਿਹਾ ਹੈ।'

ਸਿਧਾਂਤ ਇਹ ਹੈ ਕਿ ਮਨੁੱਖ ਮਾਇਆ ਦੇ ਮੋਹ ਅਤੇ ਜੀਭ ਦੇ ਚਸਕਿਆਂ ਵਿਚ ਲੱਗ ਕੇ ਵਾਹਿਗੁਰੂ ਜੀ ਨੂੰ ਵਿਸਾਰ ਬੈਠਾ ਹੈ। ਇਹ ਬਾਹਰਮੁਖੀ ਰੱਟ ਲਾਈ ਰਖਦਾ ਹੈ ਅੱਜ ਤੋਂ ਨਾਮ ਜਪਾਂਗਾ, ਕੱਲ ਨਾਮ ਜਪਾਂਗਾ। ਪਰ ਇਸ ਤਰ੍ਹਾਂ ਕਰਦਿਆਂ ਕਰਦਿਆਂ ਸਿਰ ਤੇ ਕਾਲ ਆ ਸਵਾਰ ਹੁੰਦਾ ਹੈ। ਫਿਰ ਕੁਝ ਨਹੀਂ ਕਰ ਸਕਦਾ:-

**ਅਜੁ ਕਲਿ ਕਰਦਿਆ ਕਾਲੁ** ਬਿਆਪੈ, **ਦੂਜੈ** ਭਾਇ **ਵਿਕਾਰੋ** ॥ [ਪੰਨਾ ੫੮੧

ਸੋ ਇਨ੍ਹਾਂ ਮਿੱਠੇ ਰਸਾਂ ਦਾ ਸੁਆਦ ਅੰਤ ਨੂੰ ਕੌੜਾ ਅਤੇ ਦੁਖਦਾਈ ਹੀ ਹੁੰਦਾ ਹੈ।

**ਆਸਾ ਮਹਲਾ ੫ ਦੁਤੁਕੇ ੯ ॥ ਉਨ ਕੈ ਸੰਗਿ, ਤੂ ਕਰਤੀ ਕੇਲ ॥ ਉਨ ਕੈ ਸੰਗਿ, ਹਮ ਤੁਮ ਸੰਗਿ ਮੇਲ ॥ ਉਨ੍ ਕੈ ਸੰਗਿ, ਤੁਮ ਸਭੁ ਕੋਊ ਲੋਰੈ ॥ ਓਸੁ ਬਿਨਾ, ਕੋਊ ਮੁਖੁ ਨਹੀ ਜੋਰੈ ॥ ੧ ॥ ਤੇ ਬੈਰਾਗੀ, ਕਹਾ ਸਮਾਏ ॥ ਤਿਸੁ ਬਿਨੁ, ਤੁਹੀ ਦੁਹੇਰੀ ਰੀ ॥ ੧ ॥ ਰਹਾਉ ॥ ਉਨ੍ ਕੈ ਸੰਗਿ, ਤੂ ਗ੍ਰਿਹ ਮਹਿ ਮਾਹਰਿ ॥ ਉਨ੍ ਕੈ ਸੰਗਿ ਤੂ ਹੋਈ ਹੈ ਜਾਹਿਰ ॥ ਉਨ੍ ਕੈ ਸੰਗਿ ਤੂ ਰਖੀ ਪਪੋਲਿ ॥ ਓਸੁ ਬਿਨਾ, ਤੂ ਛੁਟਕੀ ਰੋਲਿ ॥ ੨ ॥ ਉਨ੍ ਕੈ ਸੰਗਿ, ਤੇਰਾ ਮਾਨੁ ਮਹਤੁ ॥ ਉਨ ਕੈ ਸੰਗਿ, ਤੁਮ ਸਾਕੁ ਜਗਤੁ ॥ ਉਨ੍ ਕੈ ਸੰਗਿ, ਤੇਰੀ ਸਭ ਬਿਧਿ ਥਾਟੀ ॥ ਓਸੁ ਬਿਨਾ, ਤੂੰ ਹੋਈ ਹੈ ਮਾਟੀ ॥ ੩ ॥ ਓਹੁ ਬੈਰਾਗੀ ਮਰੈ ਨ ਜਾਇ ॥ ਹੁਕਮੇ ਬਾਧਾ ਕਾਰ ਕਮਾਇ ॥ ਜੋੜਿ ਵਿਛੋੜੇ, ਨਾਨਕ ਥਾਪਿ ॥ ਅਪਨੀ ਕੁਦਰਤਿ ਜਾਣੈ ਆਪਿ ॥੪॥੩੧॥੮੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਂ, ਮਹਿੰ, ਹੈਂ।

**ਫੁਟਕਲ:** 'ਦੁਤੁਕੇ' ਨੂੰ 'ਦੁ ਤੁਕੇ' ਨਿਖੜੇ ਕੇ ਉਚਾਰਨ ਕਰਨਾ ਹੈ।

**ਪਦ ਅਰਥ:** ਉਨ ਕੈ ਸੰਗਿ=ਉਸ (ਜੀਵਾਤਮਾ) ਦੀ ਸੰਗਤ ਵਿਚ। ਕੇਲ=ਖੇਲ, ਤਮਾਸ਼ੇ। ਲੋਰੈ=ਲੋੜਦਾ, ਚਾਹੁੰਦਾ ਹੈ। ਮੁਖੁ ਨਹੀ ਜੋਰੈ=ਮੂੰਹ ਨਹੀਂ ਜੋੜਦਾ ਭਾਵ ਤੈਨੂੰ ਮਿਲਣਾ ਨਹੀਂ ਚਾਹੁੰਦਾ। ਤੇ ਬੈਰਾਗੀ=ਉਹ ਉਦਾਸ ਬ੍ਰਿਤੀ ਵਾਲਾ (ਜੀਵਾਤਮਾ)। ਦੁਹੇਰੀ=ਦੁਖੀ। ਰੀ=ਹੇ ਕਾਇਆ!। ਮਾਹਰਿ=ਅਕਲਮੰਦ, ਸਿਆਣੀ। ਜਾਹਰਿ=ਪ੍ਰਗਟ। ਪਪੋਲਿ=ਪਾਲ ਪੋਸ ਕੇ। ਛੂਟਕੀ=ਛੁਟੜ ਹੋ ਗਈ ਹੈਂ। ਰੋਲਿ=ਰੁਲ ਗਈ ਹੈਂ। ਮਾਨੁ=ਆਦਰ। ਮਹਤੁ=ਵਡਿਆਈ। ਸਭ ਬਿਧਿ=ਹਰੇਕ ਤਰੀਕੇ ਨਾਲ। ਥਾਟੀ=ਠਾਠ ਬਾਠ (ਬਣੀ ਹੋਈ ਹੈ)। ਜੋੜਿ=ਜੋੜ (ਮੇਲ) ਕੇ।

**ਅਰਥ:** (ਹੇ ਕਾਇਆ! ਤੂੰ) ਉਸ (ਜੀਵਾਤਮਾ ਦੀ) ਸੰਗਤ ਵਿੱਚ ਖੇਲ ਤਮਾਸ਼ੇ ਕਰਦੀ ਸੀ। ਉਸ ਦੀ ਸੰਗਤ ਕਰਕੇ ਹੀ (ਤੇਰਾ) ਇਕ ਦੂਜੇ ਨਾਲ ਮੇਲ ਜੋਲ (ਬਣਿਆ ਹੋਇਆ ਸੀ)। ਉਸ ਦੀ ਸੰਗਤ ਕਰਕੇ ਹੀ ਤੈਨੂੰ ਸਭ ਕੋਈ ਲੋੜਦਾ (ਚਾਹੁੰਦਾ ਹੈ)। (ਪਰ) ਉਸ ਤੋਂ ਬਿਨਾਂ (ਤੇਰੇ ਨਾਲ) ਕੋਈ ਮੂੰਹ ਨਹੀਂ ਜੋੜਦਾ (ਭਾਵ ਤੈਨੂੰ ਮਿਲਣਾ ਨਹੀਂ ਚਾਹੁੰਦਾ)।੧।

(ਹੇ ਕਾਇਆ!) ਉਹ (ਜੀਵਾਤਮਾ ਤੈਥੋਂ) ਬਿਗਾਨਾ ਹੋ ਕੇ ਕਿਥੇ ਚਲਾ ਜਾਂਦਾ ਹੈ? ਤੂੰ (ਉਸ ਤੋਂ ਬਿਨਾਂ) ਦੁਖੀ (ਹਾਲਤ ਵਿਚ) ਹੈਂ।੧।ਰਹਾਉ।

(ਹੇ ਕਾਇਆ!) ਉਸ ਜੀਵਾਤਮਾ ਦੇ ਸੰਗ ਕਰਕੇ ਤੂੰ ਘਰ ਵਿਚ ਸਿਆਣੀ (ਬਣੀ ਹੋਈ ਸੀ)। ਉਸ ਦੇ ਸੰਗ ਕਰਕੇ ਹੀ ਤੂੰ (ਸੰਸਾਰ ਵਿਚ) ਪ੍ਰਗਟ ਹੋ ਰਹੀ ਸੀ। ਉਸ ਦੇ ਸੰਗ ਕਰਕੇ ਤੂੰ ਪਾਲ ਪੋਸ ਕੇ ਰੱਖੀ (ਜਾਂਦੀ ਸੀ)। (ਪਰ) ਉਸ ਤੋਂ ਬਿਨਾਂ ਤੂੰ ਛੁਟੜ ਹੋ ਗਈ ਹੈਂ (ਅਤੇ) ਰੁਲ ਰਹੀ ਹੈਂ।੨।

ਉਸ ਦੇ ਸੰਗ ਕਰਕੇ ਤੇਰਾ ਆਦਰ ਅਤੇ ਵਡਿਆਈ (ਬਣੀ ਹੋਈ ਸੀ) ਉਸ ਦੇ ਸੰਗ ਕਰਕੇ (ਸਾਰਾ) ਜਗਤ ਤੇਰਾ ਸਾਕ (ਬਣਿਆ ਹੋਇਆ ਸੀ)। ਉਸ ਦੇ ਸੰਗ ਕਰਕੇ ਹਰੇਕ ਤਰੀਕੇ ਨਾਲ ਤੇਰੀ ਠਾਠ ਬਾਠ ਬਣੀ ਹੋਈ ਸੀ। ਉਸ ਤੋਂ ਬਿਨਾਂ ਤੂੰ ਮਿੱਟੀ ਹੋ ਗਈ ਹੈਂ (ਭਾਵ ਮਰ ਗਈ ਹੈਂ)।੩।

(ਹੇ ਭਾਈ!) ਉਹ ਬੈਰਾਗੀ (ਜੀਵਾਤਮਾ) ਨ ਮਰਦਾ ਹੈ, ਨਾ (ਕਿਤੇ) ਜਾਂਦਾ ਹੈ (ਉਹ ਤਾਂ) ਹੁਕਮ ਵਿਚ ਬੱਧਾ ਹੋਇਆ (ਕਾਰ ਕਰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਆਪ ਹੀ (ਜੀਵਾਤਮਾ ਅਤੇ ਕਾਇਆ ਨੂੰ ਇਕ ਦੂਜੇ ਨਾਲ) ਜੋੜ ਕੇ ਵਿਛੋੜਦਾ (ਅਤੇ ਫਿਰ ਇਸ ਨੂੰ) ਥਾਪਦਾ ਹੈ। (ਉਹ ਪਰਮਾਤਮਾ) ਆਪਣੀ ਕੁਦਰਤਿ (ਰਚਨਾ) ਨੂੰ ਆਪ ਹੀ ਜਾਣਦਾ ਹੈ।੪।੩।੧੮੨।

## ਸਾਰੰਸ਼ ਅਤੇ ਸਿਧਾਂਤ

ਕਾਇਆਂ ਦੀ ਕੀਮਤ ਆਤਮਾ ਕਰਕੇ ਹੈ। ਜਿਵੇਂ ਪਤੀ ਤੋਂ ਬਿਨਾਂ ਇਸਤਰੀ ਸੁਹਾਗਵਤੀ ਨਹੀਂ ਹੋ ਸਕਦੀ, ਛੁਟੜ ਰਹਿੰਦੀ ਹੈ ਅਤੇ ਦੁਖ ਪਾਉਂਦੀ ਹੈ, ਇਸੇ ਤਰ੍ਹਾਂ ਦੇਹ ਦੀ ਸਫਲਤਾ ਨਾਮ ਜਪਣ ਕਰਕੇ ਹੀ ਹੈ, ਨਿਰਾ ਇਸ਼ ਨੂੰ ਪਾਲਣ ਪੋਸਣ ਨਾਲ ਅਸਲੀ ਜੀਵਨ-ਮਨੋਰਥ ਦੀ ਪੂਰਤੀ ਨਹੀਂ ਹੁੰਦੀ। ਧੰਨਤਾ ਯੋਗ ਕਾਇਆਂ ਦੀ ਇਹ ਨਿਸ਼ਾਨੀ ਹੈ:-

**ਸਾਧ ਸੰਗਿ ਜਪਤੇ ਨਾਰਾਇਣ, ਤਿਨ ਕੇ ਦੂਖ ਜਰੇ ॥**

ਸਫਲ ਦੇਹ ਧੰਨਿ ਓਇ ਜਨਮੇ, ਪ੍ਰਭ ਕੈ ਸੰਗਿ ਰਲੇ ॥ [ਪੰਨਾ ੧੨੨੭

ਆਸਾ ਮਹਲਾ ੫ ॥ ਨਾ ਓਹੁ ਮਰਤਾ, ਨਾ ਹਮ ਡਰਿਆ ॥ ਨਾ ਓਹੁ ਬਿਨਸੈ, ਨਾ ਹਮ ਕੜਿਆ ॥ ਨਾ ਓਹੁ ਨਿਰਧਨੁ, ਨਾ ਹਮ ਭੂਖੇ ॥ ਨਾ ਓਸੁ ਦੂਖੁ, ਨ ਹਮ ਕਉ ਦੂਖੇ ॥ ੧ ॥ ਅਵਰੁ ਨ ਕੋਊ ਮਾਰਨਵਾਰਾ ॥ ਜੀਅਉ ਹਮਾਰਾ ਜੀਉ ਦੇਨਹਾਰਾ ॥ ੧ ॥ ਰਹਾਉ ॥ ਨਾ ਉਸੁ ਬੰਧਨ, ਨਾ ਹਮ ਬਾਧੇ ॥ ਨਾ ਉਸੁ ਧੰਧਾ, ਨਾ ਹਮ ਧਾਧੇ ॥ ਨਾ ਉਸੁ ਮੈਲੁ, ਨਾ ਹਮ ਕਉ ਮੈਲਾ ॥ ਓਸੁ ਅਨੰਦੁ, ਤ ਹਮ ਸਦ ਕੇਲਾ ॥ ੨ ॥ ਨਾ ਉਸੁ ਸੋਚੁ, ਨ ਹਮ ਕਉ ਸੋਚਾ ॥ ਨਾ ਉਸੁ ਲੇਪੁ, ਨ ਹਮ ਕਉ ਪੋਚਾ ॥ ਨਾ ਉਸੁ ਭੂਖ, ਨ ਹਮ ਕਉ ਤ੍ਰਿਸਨਾ ॥ ਜਾ ਉਹੁ ਨਿਰਮਲੁ, ਤਾਂ ਹਮ ਜਚਨਾ ॥ ੩ ॥ ਹਮ ਕਿਛੁ ਨਾਹੀ, ਏਕੈ ਓਹੀ ॥ ਆਗੈ ਪਾਛੈ, ਏਕੋ ਸੋਈ ॥ ਨਾਨਕ, ਗੁਰਿ ਖੋਏ ਭ੍ਰਮ ਭੰਗਾ ॥ ਹਮ ਓਇ ਮਿਲਿ, ਹੋਏ ਇਕ ਰੰਗਾ ॥੪॥੩੨॥੮੩॥

## ਉਚਾਰਨ ਸੇਧ

**ਬਿੰਦੀ ਸਹਿਤ:** ਬਾਂਧੇ, ਧਾਂਧੇ। **ਫੁਟਕਲ:** ਕੜ੍ਹਿਆ।

**ਪਦ ਅਰਥ:** ਓਹੁ=ਉਹ (ਪਰਮਾਤਮਾ)। ਹਮ=ਅਸੀਂ (ਜੀਵ)। ਕੜਿਆ=ਫਿਕਰ ਕਰਦੇ ਹਾਂ। ਜੀਅਉ=ਜੀਉਂਦਾ। ਜੀਉ=ਦੇਨਹਾਰਾ, ਜੀਵਨ ਦੇਣ ਵਾਲਾ। ਬਾਧੇ=ਬੱਝੇ ਹੋਏ। ਧਾਧੇ=ਧੰਧੇ ਵਿਚ ਫਸੇ ਹੋਏ। ਕੇਲਾ=ਖੁਸ਼ੀਆਂ। ਸੋਚੁ=ਚਿੰਤਾ। ਪੋਚਾ=ਪ੍ਰਭਾਵ। ਜਚਨਾ=ਜਚ ਜਾਣਾ, ਅਨਕੂਲ ਹੋਣਾ। ਭੰਗਾ=ਵਿਘਨ। ਇਕ ਰੰਗਾ=ਇਕ ਰੂਪ।

**ਅਰਥ:** (ਹੇ ਭਾਈ!) ਉਹ (ਪਰਮਾਤਮਾ) ਨਾ (ਕਦੇ) ਮਰਦਾ ਹੈ, ਨਾ ਅਸਾਂ (ਮੌਤ ਦਾ) ਡਰ ਰਖਿਆ ਹੋਇਆ ਹੈ। ਨਾ ਉਹ ਨਾਸ਼ ਹੁੰਦਾ ਹੈ, ਨਾ ਅਸੀਂ (ਕਦੇ) ਫ਼ਿਕਰ ਕੀਤਾ ਹੈ। ਨਾ ਉਹ (ਕਦੇ) ਧਨ ਹੀਣ ਹੋਇਆ ਹੈ, ਨਾ ਅਸੀਂ (ਕਦੇ) ਭੁੱਖੇ ਰਹਿੰਦੇ ਹਾਂ। ਨਾ ਉਸ ਨੂੰ (ਕਦੇ) ਦੁਖ (ਲੱਗਦਾ ਹੈ); ਨਾ ਸਾਨੂੰ (ਕੋਈ) ਦੁਖ (ਪੋਂਹਦਾ) ਹੈ।੧।

(ਹੇ ਭਾਈ! ਸਾਨੂੰ ਸੰਸਾਰ ਵਿੱਚ) ਹੋਰ ਕੋਈ ਮਾਰਨ ਵਾਲਾ ਨਹੀਂ ਹੈ, ਜੀਵਨ ਦੇਣ ਵਾਲਾ ਸਾਡਾ (ਉਹ ਦਾਤਾ ਸਦਾ ਹੀ) ਜੀਉਂਦਾ ਹੈ।੧।ਰਹਾਉ।

ਨਾ ਉਸ ਨੂੰ (ਕੋਈ ਮਾਇਆ ਦੇ) ਬੰਧਨ ਹਨ, ਨਾ ਅਸੀਂ (ਮਾਇਆ ਦੇ ਬੰਧਨ ਵਿਚ) ਬੰਨ੍ਹੇ ਹੋਏ ਹਾਂ। ਨਾ ਉਸ ਨੂੰ (ਕੋਈ ਮਾਇਆ ਦਾ) ਧੰਧਾ (ਕਜ਼ੀਆ) ਹੈ, ਨਾ ਅਸੀਂ ਧੰਧੇ ਵਿਚ ਫਸੇ ਹੋਏ ਹਾਂ। ਨਾ ਉਸ ਨੂੰ (ਪਾਪਾਂ ਵਿਕਾਰਾਂ ਦੀ) ਮੈਲ ਹੈ, ਨਾ ਸਾਨੂੰ (ਅਜਿਹੀ ਮੈਲ (ਲੱਗਦੀ ਹੈ)। (ਜਦ) ਉਸ ਨੂੰ ਅਨੰਦ (ਖੇੜਾ ਹੈ) ਤਾਂ ਅਸੀਂ ਭੀ ਸਦਾ ਖਿੜੇ ਰਹਿੰਦੇ ਹਾਂ।੨।

ਨਾ ਉਸ ਨੂੰ (ਕੋਈ) ਚਿੰਤਾ ਹੈ, ਨਾ ਸਾਨੂੰ (ਕੋਈ) ਫ਼ਿਕਰ ਹੈ। ਨਾ ਉਸ ਨੂੰ (ਮਾਇਆ ਦਾ) ਲੇਪ (ਦੋਸ਼) ਹੈ, ਨਾ ਸਾਡੇ ਤੇ (ਮਾਇਆ ਦਾ) ਪ੍ਰਭਾਵ (ਪਿਆ ਹੋਇਆ ਹੈ)। ਨਾ ਉਸ ਨੂੰ (ਕਿਸੇ ਪਦਾਰਥ ਦੀ) ਭੁੱਖ ਹੈ ਨਾ ਸਾਨੂੰ (ਕਿਸੇ ਪਦਾਰਥ ਦੀ) ਤ੍ਰਿਸ਼ਨਾ ਹੈ। ਜੇ ਉਹ ਪਵਿੱਤਰ ਹੈ ਤਾਂ ਅਸੀਂ (ਭੀ ਉਸ ਦੇ) ਅਨੁਕੂਲ (ਭਾਵ ਪਵਿੱਤਰ) ਹਾਂ।੩।

(ਹੇ ਭਾਈ!) ਅਸੀਂ ਕੁਝ ਨਹੀਂ ਹਾਂ (ਜੋ ਕਿਛ ਹੈ) ਇਕੋ ਉਹੀ (ਆਪਿ ਹੀ ਆਪਿ) ਹੈ। ਅੱਗੇ ਪਿੱਛੇ (ਲੋਕ ਪਰਲੋਕ ਵਿੱਚ) ਉਹ (ਪਰਮਾਤਮਾ ਹੀ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਗੁਰੂ ਨੇ (ਸਾਡੇ) ਭਰਮ ਅਤੇ ਵਿਘਨ ਦੂਰ ਕਰ ਦਿੱਤੇ (ਓਦੋਂ) ਉਹ ਅਤੇ ਅਸੀਂ ਮਿਲ ਕੇ ਇਕ ਰੰਗ (ਇਕ ਰੂਪ) ਹੋ ਗਏ ।੪।੩੨।੮੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਗੁਰਦੇਵ ਪਿਤਾ ਜੀ ਨੇ ਨਿੱਜੀ ਅਭੇਦਤਾ ਨੂੰ ਦਰਸਾਇਆ ਹੈ। ਇਹ ਭਾਵਨਾ ਵੇਦਾਂਤਿਕ ਰੰਗ ਵਾਲੀ ਨਹੀਂ, 'ਰਾਮ ਕੀ ਅੰਸ' ਵਾਲੀ ਹੈ। ਆਪਣੇ ਆਪ ਨੂੰ ਕੁਝ ਨਹੀਂ ਜਣਾਇਆ, ਪ੍ਰਭੂ ਦੀ ਸਿਫਤਿ ਕੀਤੀ ਹੈ। ਅਸਲ ਵਿਚ ਜਦੋਂ ਤੱਕ ਕੂੜ ਤੇ ਭਰਮ ਦੀ ਕੰਧ ਨਹੀਂ ਟੁੱਟਦੀ, ਉਦੋਂ ਤੱਕ ਜੀਵ ਦਾ ਵੱਖਰਾ-ਪਨ ਨਹੀਂ ਮੁੱਕਦਾ। ਜਦੋਂ ਗੁਰਦੇਵ ਜੀਵ ਦੇ ਅੰਦਰੋਂ 'ਹਮ ਤੁਮ ਵਾਲੀ' ਬ੍ਰਿਤੀ ਨਾਸ਼ ਕਰ ਦਿੰਦੇ ਹਨ ਤਾਂ 'ਅੰਭੈ ਅੰਭੁ ਮਿਲੋਗਨੀ' ਵਾਲੀ ਅਵਸਥਾ ਬਣ ਜਾਂਦੀ ਹੈ:-

**ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ, ਅੰਭੈ ਅੰਭੁ ਮਿਲੋਗਨੀ ॥** [ਪੰਨਾ ੮੮੩

ਸਿਧਾਂਤ ਇਹ ਹੈ ਕਿ ਜਿਸ ਜੀਵ ਦੇ ਸਾਹਮਣੇ ਨਿਰਮਲ ਤਸੱਵਰ ਹੁੰਦਾ ਹੈ ਉਹ ਆਪੇ ਨਿਰਮਲ ਹੋ ਜਾਂਦਾ ਹੈ। 'ਜੈਸਾ ਸੇਵੈ ਤੈਸੋ ਹੋਇ' (ਪੰਨਾ ੨੨੪)। ਜੇ ਇਸ ਮੂਲਿਕ ਨੁੱਕਤੇ ਤੇ ਅਮਲ ਹੋ ਜਾਵੇ ਤਾਂ 'ਬੁਧਿ ਬਦਲੀ ਸਿਧਿ ਪਾਈ' ਵਾਲੀ ਖੇਡ ਬਣ ਜਾਂਦੀ ਹੈ।

**ਆਸਾ ਮਹਲਾ ੫ ॥ ਅਨਿਕ ਭਾਂਤਿ ਕਰਿ ਸੇਵਾ ਕਰੀਐ ॥ ਜੀਉ ਪ੍ਰਾਨ ਧਨੁ ਆਗੈ ਧਰੀਐ ॥ ਪਾਨੀ ਪਖਾ ਕਰਉ ਤਜਿ ਅਭਿਮਾਨੁ ॥ ਅਨਿਕ ਬਾਰ ਜਾਈਐ ਕੁਰਬਾਨੁ ॥ ੧ ॥ ਸਾਈ ਸੁਹਾਗਣਿ ਜੋ ਪ੍ਰਭ ਭਾਈ ॥ ਤਿਸ ਕੈ ਸੰਗਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥ ਦਾਸਨਿਦਾਸੀ ਕੀ ਪਨਿਹਾਰਿ ॥ ਉਨ੍ ਕੀ ਰੇਣੁ ਬਸੈ ਜੀਅ ਨਾਲਿ ॥ ਮਾਥੈ ਭਾਗੁ ਤ ਪਾਵਉ ਸੰਗੁ ॥ ਮਿਲੈ ਸੁਆਮੀ ਅਪੁਨੈ ਰੰਗਿ ॥ ੨ ॥ ਜਾਪ ਤਾਪ ਦੇਵਉ ਸਭ ਨੇਮਾ ॥ ਕਰਮ ਧਰਮ ਅਰਪਉ ਸਭ ਹੋਮਾ ॥ ਗਰਬੁ ਮੋਹੁ ਤਜਿ, ਹੋਵਉ ਰੇਨ ॥ ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ ॥ ੩ ॥ ਨਿਮਖ ਨਿਮਖ ਏਹੀ ਆਰਾਧਉ ॥ ਦਿਨਸੁ ਰੈਣਿ ਏਹ ਸੇਵਾ ਸਾਧਉ ॥ ਭਏ ਕ੍ਰਿਪਾਲ ਗੁਪਾਲ ਗੋਬਿੰਦ ॥ ਸਾਧ ਸੰਗਿ ਨਾਨਕ**

ਬਖਸਿੰਦ ॥ ੪ ॥ ੩੩ ॥ ੮੪ ॥

## ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਮਿਲਉਂ, ਦੇਵਉਂ, ਅਰਪਉਂ, ਹੋਵਉਂ, ਦੇਖਉਂ, ਅਰਾਧਉਂ, ਸਾਧਉਂ।

**ਪਦ ਅਰਥ:** ਕਰਉ=(ਮੈਂ) ਕਰਾਂ। ਭਾਈ=ਚੰਗੀ ਲੱਗੀ। ਮਿਲਉ=(ਮੈਂ) ਮਿਲਾਂ। ਪਨਿਹਾਰਿ=ਪਾਣੀ ਭਰਨ ਵਾਲੀ। ਰੰਗਿ=ਪ੍ਰੇਮ ਵਿਚ। ਦੇਵਉ=(ਮੈਂ) ਦੇ ਦਿਆਂ। ਹੋਮਾ=ਹਵਨ ਯੱਗ (ਆਦਿ) ਕਰਮ। ਆਰਾਧਉ=(ਮੈਂ) ਅਰਾਧਨਾ ਕਰਦੀ ਹਾਂ। ਸਾਧਉ=(ਮੈਂ) ਸਾਧਾਂ।

**ਅਰਥ:** (ਹੇ ਮਾਂ! ਜੋ ਜੀਵ ਇਸਤਰੀ ਪ੍ਰਭੂ ਦੀ ਪਿਆਰੀ ਹੈ ਉਸ ਦੀ) ਅਨੇਕ ਭਾਂਤੀਆਂ ਦੁਆਰਾ (ਵਿਸ਼ੇਸ਼) ਸੇਵਾ ਕਰਨੀ ਚਾਹੀਦੀ ਹੈ। ਜਿੰਦ, ਪ੍ਰਾਣ (ਅਤੇ) ਧਨ (ਪਦਾਰਥ ਉਸ) ਅੱਗੇ (ਭੇਟਾ ਵਜੋਂ) ਧਰਨਾ ਚਾਹੀਦਾ ਹੈ। (ਮੇਰਾ ਦਿਲ ਕਰਦਾ ਹੈ ਕਿ ਮੈਂ ਆਪਣੀ) ਹੰਗਤਾ ਛੱਡ ਕੇ (ਅਜਿਹੀ ਇਸਤਰੀ ਨੂੰ) ਪਾਣੀ (ਪਿਲਾਵਾਂ ਅਤੇ) ਪੱਖਾ (ਝੱਲਾਂ)। ਅਨੇਕ ਵਾਰ (ਉਸ ਤੋਂ) ਸਦਕੇ ਜਾਣਾ ਚਾਹੀਦਾ ਹੈ।੧।

ਹੇ ਮਾਂ! ਉਹ ਸੁਹਾਗਣ (ਇਸਤਰੀ) ਹੈ ਜੋ (ਆਪਣੇ) ਪ੍ਰਭੂ ਦੀ ਪਿਆਰੀ ਹੈ। ਅਸਲ ਵਿਚ (ਮੈਂ) ਉਸ ਦੇ ਸੰਗ ਨਾਲ (ਪਿਆਰੇ ਪ੍ਰੀਤਮ ਨੂੰ ਜਾ) ਮਿਲਾਂ।੧।ਰਹਾਉ।

(ਹੇ ਮਾਂ!) ਮੈਂ (ਉਸ ਸੁਹਾਗਣ ਦੀਆਂ) ਦਾਸੀਆਂ ਦੀ ਦਾਸੀ, ਪਾਣੀ ਢੋਣ ਵਾਲੀ (ਬਣ ਜਾਵਾਂ)। ਉਨ੍ਹਾਂ ਦੀ (ਚਰਨ) ਧੂੜ (ਮੇਰੇ) ਹਿਰਦੇ ਨਾਲ ਵਸਦੀ ਰਹੇ। (ਮੇਰੇ) ਮੱਥੇ ਉਤੇ (ਚੰਗੇ) ਭਾਗ ਹੋਣ ਤਾਂ (ਮੈਂ ਉਨ੍ਹਾਂ ਸੁਹਾਗਣਾਂ ਦਾ) ਸੰਗ ਪਾ ਲਵਾਂ। (ਪ੍ਰਭੂ) ਸੁਆਮੀ ਤਾਂ ਆਪਣੇ ਰੰਗ (ਮੌਜ) ਵਿਚ (ਆਵੇ ਤਾਂ ਹੀ) ਮਿਲਦਾ ਹੈ।੨।

(ਹੇ ਮਾਂ! ਮੈਂ) ਜਪ, ਤਪ, ਨੇਮ (ਅਤੇ ਹੋਰ ਕਰਮ) ਸਾਰੇ (ਉਸ ਸੁਹਾਗਣ ਦੇ ਅੱਗੇ ਭੇਟਾ ਕਰ) ਦੇਵਾਂ। ਕਰਮ, ਧਰਮ, ਹੋਮ (ਯੱਗ ਆਦਿ) ਸਭ ਕੁਝ ਅਰਪਨ ਕਰ ਦਿਆਂ। ਹੰਕਾਰ ਅਤੇ ਮੋਹ ਤਿਆਗ ਕੇ (ਉਸ ਦੀ ਚਰਨ) ਧੂੜ ਹੋ ਜਾਵਾਂ। ਉਸ (ਸੁਹਾਗਣ ਦੇ) ਸੰਗ ਵਿਚ (ਮੈਂ ਆਪਣੇ) ਪ੍ਰਭੂ ਨੂੰ (ਆਪਣੀਆਂ) ਅੱਖਾਂ ਨਾਲ ਵੇਖਾਂ।੩।

(ਹੇ ਮਾਂ! ਮੈਂ) ਘੜੀ ਮੁੜੀ ਇਹੋ ਅਰਾਧਨਾ ਕਰਦੀ ਹਾਂ (ਕਿ ਮੈਂ) ਦਿਨ ਰਾਤ (ਉਨ੍ਹਾਂ ਸੁਹਾਗਣਾਂ ਦੀ) ਇਹ (ਉਪਰ ਦੱਸੀ) ਸੇਵਾ ਕਰਦੀ ਰਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਮੇਰੇ ਉਪਰ) ਗੋਬਿੰਦ ਗੋਪਾਲ ਕਿਰਪਾਲੂ ਹੋਏ (ਤਾਂ) ਸਾਧ ਸੰਗਤ ਦੁਆਰਾ ਬਖਸ਼ਨਹਾਰ (ਪ੍ਰਭੂ ਮੈਨੂੰ ਮਿਲ ਪਏ)।੪।੩੩।੮੪।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਪ੍ਰਾਪਤੀ ਦਾ ਵਸੀਲਾ ਸਤਿਸੰਗਤ ਹੈ। ਸਤਿ ਸੰਗਤ ਵਿਚ ਸੁਹਾਗਣਾਂ ਦੇ ਨਾਲ ਮਿਲ ਕੇ ਨਿਰਮਾਣ ਹੋ ਕੇ ਸੇਵਾ ਅਤੇ ਸਿਮਰਨ ਦੀ ਜਾਚ ਸਿੱਖਣੀ ਚਾਹੀਦੀ ਹੈ। ਜਦੋਂ ਜੀਵ ਇਸਤਰੀ ਦੇ ਹਿਰਦੇ ਵਿੱਚ ਸੇਵਾ ਦਾ ਚਾਅ ਉਠਦਾ ਹੈ ਤਾਂ ਸਾਈਂ ਦੀ ਮਿਹਰ ਹੋ ਜਾਂਦੀ ਹੈ। ਸਾਰੀ ਬਰਕਤ ਸਾਧ

ਸੰਗਤ ਦੀ ਹੈ:-

**ਸਾਧ ਸੰਗਤ ਕੀ ਭੀਰ ਜਉ ਪਾਈ,**
**ਤਉ ਨਾਨਕ ਹਰਿ ਸੰਗਿ ਮਿਰੀਆ॥** [ਪੰਨਾ ੧੨੦੯

ਇਕ ਹੋਰ ਸ਼ਬਦ ਵਿਚ ਵੀ ਗੁਰਮਖ ਸਖੀ ਨੇ ਆਪਣੀ ਸਹੇਲੀ ਨੂੰ ਇਉਂ ਸਮਝਾਇਆ ਹੈ:-

**ਸਖੀ ਸਹੇਲੀ ਕਉ ਸਮਝਾਵੈ ॥ ਸੋਈ ਕਮਾਵੈ ਜੋ ਪ੍ਰਭ ਭਾਵੈ ॥**
**ਸਾ ਸੋਹਾਗਣਿ ਅੰਕਿ ਸਮਾਵੈ ॥ ੨ ॥** [ਪੰਨਾ ੭੩੭

**ਆਸਾ ਮਹਲਾ ੫ ॥ ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥ ਪ੍ਰਭ ਕੀ ਪ੍ਰੀਤਿ, ਹਉਮੈ ਮਲੁ ਖੋਇ ॥ ਪ੍ਰਭ ਕੀ ਪ੍ਰੀਤਿ, ਸਦ ਨਿਰਮਲ ਹੋਇ ॥ ੧ ॥ ਸੁਨਹੁ ਮੀਤ, ਐਸਾ ਪ੍ਰੇਮ ਪਿਆਰੁ ॥ ਜੀਅ ਪ੍ਰਾਨ ਘਟ ਘਟ ਆਧਾਰੁ ॥ ੧ ॥ ਰਹਾਉ ॥ ਪ੍ਰਭ ਕੀ ਪ੍ਰੀਤਿ, ਭਏ ਸਗਲ ਨਿਧਾਨ ॥ ਪ੍ਰਭ ਕੀ ਪ੍ਰੀਤਿ, ਰਿਦੈ ਨਿਰਮਲ ਨਾਮ ॥ ਪ੍ਰਭ ਕੀ ਪ੍ਰੀਤਿ, ਸਦ ਸੋਭਾਵੰਤ ॥ ਪ੍ਰਭ ਕੀ ਪ੍ਰੀਤਿ, ਸਭ ਮਿਟੀ ਹੈ ਚਿੰਤ ॥ ੨ ॥ ਪ੍ਰਭ ਕੀ ਪ੍ਰੀਤਿ, ਇਹੁ ਭਵਜਲੁ ਤਰੈ ॥ ਪ੍ਰਭ ਕੀ ਪ੍ਰੀਤਿ, ਜਮ ਤੇ ਨਹੀ ਡਰੈ ॥ ਪ੍ਰਭ ਕੀ ਪ੍ਰੀਤਿ, ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ, ਚਲੈ ਸੰਗਾਰੈ ॥ ੩ ॥ ਆਪਹੁ, ਕੋਈ ਮਿਲੈ ਨ ਭੂਲੈ ॥ ਜਿਸੁ ਕ੍ਰਿਪਾਲੁ, ਤਿਸੁ ਸਾਧ ਸੰਗਿ ਘੁਲੈ ॥ ਕਹੁ ਨਾਨਕ, ਤੇਰੈ ਕੁਰਬਾਣੁ ॥ ਸੰਤ ਓਟ ਪ੍ਰਭ ਤੇਰਾ ਤਾਣੁ ॥੪॥੩੪॥੮੫॥**

**ਪਦ ਅਰਥ:** ਖੋਇ=ਦੂਰ ਕਰ ਦਿੰਦੀ ਹੈ। ਸਗਲ ਨਿਧਾਨ=ਸਾਰੇ ਖਜ਼ਾਨੇ। ਉਧਾਰੈ=ਉਧਾਰਦੀ, ਤਾਰਦੀ ਹੈ। ਸੰਗਾਰੈ=ਸੰਗ ਨਾਲ। ਆਪਹੁ=ਆਪਣੇ ਆਪ। ਘੁਲੈ=ਮਿਲਦਾ ਹੈ।

**ਅਰਥ:** (ਹੇ ਮਿੱਤਰ!) ਪ੍ਰਭੂ ਦੀ ਪ੍ਰੀਤ ਨਾਲ ਸਦਾ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ਪ੍ਰਭੂ ਦੀ ਪ੍ਰੀਤਿ ਨਾਲ (ਸਰੀਰ ਨੂੰ) ਕੋਈ ਦੁਖ ਨਹੀਂ ਲਗਦਾ। ਪ੍ਰਭੂ ਦੀ ਪ੍ਰੀਤਿ ਹਉਮੈ ਦੀ ਮੈਲ ਦੂਰ ਕਰ ਦਿੰਦੀ ਹੈ। ਪ੍ਰਭੂ ਦੀ ਪ੍ਰੀਤਿ ਸਦਾ ਨਿਰਮਲ (ਪਵਿੱਤਰ) ਹੁੰਦੀ ਹੈ।੧।

ਹੇ ਮਿੱਤਰ! ਸੁਣੋ (ਪ੍ਰਭੂ ਦਾ) ਪ੍ਰੇਮ ਪਿਆਰ ਇਹੋ ਜਿਹਾ ਹੁੰਦਾ ਹੈ (ਕਿ ਉਹ) ਹਰੇਕ ਜੀਵ ਦੀ ਜਿੰਦ ਦਾ ਆਸਰਾ (ਬਣਿਆ ਰਹਿੰਦਾ ਹੈ)।੧।ਰਹਾਉ।

ਪ੍ਰਭੂ ਦੀ ਪ੍ਰੀਤਿ ਨਾਲ ਸਾਰੇ ਖਜ਼ਾਨੇ (ਪ੍ਰਾਪਤ) ਹੋ ਜਾਂਦੇ ਹਨ। ਪ੍ਰਭੂ ਦੀ ਪ੍ਰੀਤਿ ਨਾਲ ਹਿਰਦੇ ਵਿੱਚ (ਪ੍ਰਭੂ ਦਾ) ਨਿਰਮਲ ਨਾਮ (ਵਸ ਜਾਂਦਾ ਹੈ)। ਪ੍ਰਭੂ ਦੀ ਪ੍ਰੀਤਿ ਵਾਲਾ (ਮਨੁੱਖ) ਸਦਾ ਸ਼ੋਭਾ ਵਾਲਾ (ਬਣਦਾ ਹੈ)। ਪ੍ਰਭੂ ਦੀ ਪ੍ਰੀਤਿ ਨਾਲ ਹਰ ਪ੍ਰਕਾਰ ਦੀ ਚਿੰਤਾ ਮਿਟ ਜਾਂਦੀ ਹੈ।੨।

ਪ੍ਰਭੂ ਦੀ ਪ੍ਰੀਤਿ ਨਾਲ ਇਹ (ਜੀਵ) ਭਵ-ਸਾਗਰ ਤੋਂ ਤਰ ਜਾਂਦਾ ਹੈ। ਪ੍ਰਭੂ ਦੀ ਪ੍ਰੀਤਿ ਨਾਲ

(ਮਨੁੱਖ) ਜਮਾਂ ਤੋਂ ਨਹੀਂ ਡਰਦਾ। ਪ੍ਰਭੂ ਦੀ ਪ੍ਰੀਤਿ ਸਾਰਿਆਂ ਦਾ ਉਧਾਰ ਕਰ ਦਿੰਦੀ ਹੈ। ਪ੍ਰਭੂ ਦੀ ਪ੍ਰੀਤਿ (ਪਰਲੋਕ ਵਿੱਚ) ਨਾਲ ਜਾਂਦੀ ਹੈ।੩।

(ਹੇ ਭਾਈ!) ਆਪਣੇ ਆਪ (ਪ੍ਰਭੂ ਨੂੰ) ਕੋਈ ਨਹੀਂ ਮਿਲ ਸਕਦਾ (ਅਤੇ) ਨਾ (ਕੋਈ) ਭੁਲਦਾ ਹੈ। ਜਿਸ ਉੱਤੇ (ਪ੍ਰਭੂ) ਦਿਆਲ ਹੁੰਦਾ ਹੈ ਉਸ ਨੂੰ ਸਾਧ ਸੰਗਤ ਵਿਚ ਮਿਲਾ ਦਿੰਦਾ ਹੈ। ਨਾਨਕ! ਆਖ (ਕਿ ਹੇ ਪ੍ਰਭੂ! ਮੈਂ) ਤੇਰੇ ਤੋਂ ਕੁਰਬਾਨ (ਸਦਕੇ) ਹਾਂ। ਹੇ ਪ੍ਰਭੂ! (ਮੈਨੂੰ) ਸੰਤ (ਗੁਰੂ) ਦੀ ਓਟ (ਅਤੇ) ਤੇਰਾ ਤਾਣ ਹੈ।੪।੩੪।੮੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੀ ਪ੍ਰਿਤਿ ਤੋਂ ਜੋ ਫਲ ਪ੍ਰਾਪਤ ਹੁੰਦਾ ਹੈ ਉਸ ਦਾ ਵੇਰਵੇ ਸਹਿਤ ਵਿਸ਼ੇਸ਼ ਵਰਣਨ ਹੈ। ਪ੍ਰੀਤਿ ਦਾ ਪ੍ਰਯੋਜਨ ਪ੍ਰਭੂ ਦਾ ਮਨ ਵਿਚ ਟਿਕਾਣਾ ਕਰਨਾ ਹੈ। ਸਚਾਈ ਇਹ ਹੈ ਕਿ ਪ੍ਰੀਤਿ ਹੀ ਸਭ ਦੀ ਜਿੰਦ ਜਾਨ ਅਤੇ ਆਸਰਾ ਹੈ। ਪ੍ਰੀਤਿ ਵਿਹੂਣੀ ਜਿੰਦਗੀ ਕਿਸੇ ਅਰਥ ਨਹੀਂ ਆਉਂਦੀ।

(ਹਾਂ, ਇਕ ਗੱਲ ਚੇਤੇ ਰੱਖਣ ਵਾਲੀ ਹੈ ਕਿ 'ਪ੍ਰੀਤਿ' ਸੰਸਕ੍ਰਿਤ ਦਾ ਪਦ ਹੈ ਅਤੇ ਇਹ ਪਦ ਮੂਲਕ ਸਿਹਾਰੀ ਸਹਿਤ ਹੀ ਗੁਰਬਾਣੀ ਵਿਚ ਵਰਤਿਆ ਗਿਆ ਹੈ। ਸਾਨੂੰ ਵੀ ਇਸ ਸ਼ਬਦ ਦਾ ਪ੍ਰਯੋਗ ਇਸੇ ਰੂਪ ਵਿਚ ਹੀ ਕਰਨ ਦਾ ਅਭਿਆਸ ਪਕਾਉਣਾ ਚਾਹੀਦਾ ਹੈ।)

**ਆਸਾ ਮਹਲਾ ੫ ॥ ਭੂਪਤਿ ਹੋਇ ਕੈ, ਰਾਜੁ ਕਮਾਇਆ ॥ ਕਰਿ ਕਰਿ ਅਨਰਥ, ਵਿਹਾਝੀ ਮਾਇਆ ॥ ਸੰਚਤ ਸੰਚਤ, ਥੈਲੀ ਕੀਨੀ ॥ ਪ੍ਰਭਿ ਉਸ ਤੇ ਡਾਰਿ, ਅਵਰ ਕਉ ਦੀਨੀ ॥ ੧ ॥ ਕਾਚ ਗਗਰੀਆ, ਅੰਭ ਮਝਰੀਆ ॥ ਗਰਬਿ ਗਰਬਿ, ਉਆਹੂ ਮਹਿ ਪਰੀਆ ॥ ੧ ॥ ਰਹਾਉ ॥ ਨਿਰਭਉ ਹੋਇਓ, ਭਇਆ ਨਿਹੰਗਾ ॥ ਚੀਤਿ ਨ ਆਇਓ, ਕਰਤਾ ਸੰਗਾ ॥ ਲਸਕਰ ਜੋੜੇ, ਕੀਆ ਸੰਬਾਹਾ ॥ ਨਿਕਸਿਆ ਫੂਕ, ਤ ਹੋਇ ਗਇਓ ਸੁਆਹਾ ॥ ੨ ॥ ਊਚੇ ਮੰਦਰ ਮਹਲ ਅਰੁ ਰਾਨੀ ॥ ਹਸਤਿ ਘੋੜੇ ਜੋੜੇ ਮਨਿ ਭਾਨੀ ॥ ਵਡ ਪਰਵਾਰੁ, ਪੂਤ ਅਰੁ ਧੀਆ ॥ ਮੋਹਿ ਪਚੇ ਪਚਿ ਅੰਧਾ ਮੂਆ ॥ ੩ ॥ ਜਿਨਹਿ ਉਪਾਹਾ, ਤਿਨਹਿ ਬਿਨਾਹਾ ॥ ਰੰਗ ਰਸਾ ਜੈਸੇ ਸੁਪਨਾਹਾ ॥ ਸੋਈ ਮੁਕਤਾ, ਤਿਸੁ ਰਾਜੁ ਮਾਲੁ ॥ ਨਾਨਕ ਦਾਸ, ਜਿਸੁ ਖਸਮੁ ਦਇਆਲੁ ॥੪॥੩੫॥੮੬॥**

## ਉਚਾਰਨ ਸੇਧ

**ਫੁਟਕਲ-** 'ਅਨਰਥ' ਨੂੰ 'ਅਨ ਰਥ' ਉਚਾਰਨਾ ਅਸ਼ੁੱਧ ਹੈ।

੨. ਗਗਰੀਆ ਤੇ ਮਝਰੀਆ ਦਾ ਉਚਾਰਨ ਗਗੱਰੀਆ, ਮਝੱਰੀਆ ਕਰਨਾ ਹੈ।

**ਪਦ ਅਰਥ:** ਭੂਪਤਿ=ਭੂ-ਧਰਤੀ, ਪਤਿ-ਪਤੀ, ਮਾਲਕ, ਧਰਤੀ ਦਾ ਰਾਜਾ। ਅਨਰਥ=ਅਯੋਗ ਤਰੀਕਾ, ਪਾਪ ਕਰਮ। ਵਿਹਾਝੀ=ਖ਼ਰੀਦੀ ਭਾਵ ਇਕੱਠੀ ਕੀਤੀ। ਸੰਚਤ ਸੰਚਤ=ਜੋੜਦਿਆਂ ਜੋੜਦਿਆਂ। ਡਾਰਿ=ਸੁੱਟ ਕੇ। ਕਾਚ ਗਗਰੀਆ=ਕੱਚੀ ਮਿੱਟੀ ਦੀ ਗਾਗਰ। ਅੰਭ=ਪਾਣੀ। ਮਝਰੀਆ=ਵਿੱਚ। ਉਆਹੂ ਮਹਿ=ਉਸੇ ਵਿੱਚ ਹੀ। ਪਰੀਆ=ਪੈ ਜਾਂਦੀ ਹੈ। ਨਿਹੰਗਾ=ਨਿਧੜਕ, ਨਿਸੰਗ। ਲਸਕਰ=ਫੌਜਾਂ। ਸੰਬਾਹਾ=ਇਕੱਠ, ਜਮ੍ਹਾਂ ਫੂਕ=ਸੁਆਸ। ਅਰੁ=ਅਤੇ। ਧੀਆ=ਧੀਆਂ। ਮੋਹਿ=ਮੋਹ ਵਿਚ। ਪਰੇ ਪਚਿ=ਸੜ ਸੜ ਕੇ। ਜਿਨਹਿ=ਜਿਸ (ਪ੍ਰਭੂ) ਨੇ। ਉਪਾਹਾ=ਪੈਦਾ ਕੀਤਾ ਹੈ। ਤਿਨਹਿ=ਉਸ (ਪ੍ਰਭੂ) ਨੇ। ਬਿਨਾਹਾ=ਨਾਸ਼ ਕਰ ਦਿੱਤਾ। ਸੁਪਨਾਹਾ=ਸੁਪਨੇ ਵਾਂਗ।

**ਅਰਥ:** (ਹੇ ਭਾਈ! ਜੇ ਕਿਸੇ ਨੇ) ਧਰਤੀ ਦਾ ਰਾਜਾ ਹੋ ਕੇ ਰਾਜ ਕਮਾਇਆ (ਭਾਵ ਹੁਕਮ ਚਲਾਇਆ)। (ਫਿਰ ਉਸ ਨੇ) ਪਾਪ (ਕਰਮ) ਕਰ ਕਰ ਕੇ ਮਾਇਆ ਖ਼ਰੀਦੀ (ਭਾਵ ਵਪਾਰ ਕਰਕੇ ਮਾਇਆ ਇਕੱਠੀ) ਕੀਤੀ। (ਉਸ ਨੇ) ਜੋੜਦਿਆਂ ਜੋੜਦਿਆਂ (ਵੱਡੀ) ਥੈਲੀ (ਇਕੱਠੀ) ਕਰ ਲਈ। (ਪਰ) ਪ੍ਰਭੂ ਨੇ ਉਸ ਤੋਂ (ਉਹ ਮਾਇਆ) ਸੁੱਟਵਾ ਕੇ ਕਿਸੇ ਹੋਰ ਨੂੰ ਦੇ ਦਿੱਤੀ।੧।

(ਹੇ ਭਾਈ! ਮਨੁੱਖ ਦਾ ਇਹ ਸਰੀਰ ਮਿੱਟੀ ਦੀ) ਕੱਚੀ ਗਾਗਰ (ਸਮਾਨ ਹੈ ਜੋ) ਪਾਣੀ ਵਿਚ ਹੀ (ਗੱਲ ਜਾਂਦੀ ਹੈ)। (ਇਹ ਮੂਰਖ) ਹੰਕਾਰ ਕਰਕੇ ਉਸ (ਸੰਸਾਰ ਸਮੁੰਦਰ) ਵਿਚ ਪੈ ਜਾਂਦਾ ਹੈ (ਭਾਵ ਡੁੱਬ ਜਾਂਦਾ ਹੈ)।੧।ਰਹਾਉ।

(ਹੇ ਭਾਈ! ਜਦ ਜੀਵ ਪਰਮੇਸ਼ੁਰ ਦਾ ਡਰ ਛੱਡ ਕੇ) ਨਿਡਰ ਹੋ ਗਿਆ, ਨਿਧੜਕ ਹੋ ਗਿਆ। (ਜਿਹੜਾ) ਕਰਤਾ ਪੁਰਖ (ਇਸ ਦੇ ਹਰ ਵੇਲੇ) ਅੰਗ ਸੰਗ (ਵਸਦਾ ਹੈ, ਫਿਰ ਉਹ ਇਸ ਨੂੰ) ਚਿਤ ਚੇਤੇ ਨਹੀਂ ਆਇਆ (ਇਸ ਨੇ) ਫੌਜਾਂ ਨੂੰ ਜੋੜ ਕੇ ਇਕੱਠਾ ਕੀਤਾ। (ਜਦੋਂ ਜੀਵ ਦੇ) ਸੁਆਸ ਨਿਕਲ ਗਏ (ਤਾਂ ਇਸ ਦੇ ਸਰੀਰ ਨੂੰ ਲਾਂਬੂ ਲਾ ਦਿੱਤਾ ਗਿਆ ਅਤੇ ਉਹ ਸੜ ਕੇ) ਸੁਆਹ ਹੋ ਗਿਆ।੨।

ਉਚੇ ਉਚੇ ਮੰਦਰ, ਮਹਿਲ, ਮਾੜੀਆਂ ਅਤੇ (ਸੁੰਦਰ) ਰਾਣੀਆਂ (ਮਿਲ ਗਈਆਂ ਸਨ)। ਹਾਥੀ, ਘੋੜੇ, ਮਨ ਕਰਕੇ ਚੰਗੇ ਲੱਗਣ ਵਾਲੇ (ਵਧੀਆ ਕਪੜਿਆਂ ਦੇ) ਜੋੜੇ (ਇਕੱਠੇ ਕਰ ਲਏ ਸਨ)। ਪੁੱਤਰਾਂ ਅਤੇ ਧੀਆਂ ਵਾਲਾ ਵੱਡੇ ਪਰਵਾਰ ਵਾਲਾ (ਬਣ ਗਿਆ ਸੀ)। (ਪਰ ਅੰਤ ਇਨ੍ਹਾਂ ਦੇ) ਮੋਹ ਵਿਚ ਹੀ ਸੜ ਸੜ ਕੇ ਮਰ ਗਿਆ।੩।

(ਹੇ ਭਾਈ!) ਜਿਸ (ਪ੍ਰਭੂ ਨੇ ਇਸ ਅਹੰਕਾਰੀ ਮਨੁੱਖ ਨੂੰ) ਪੈਦਾ ਕੀਤਾ ਸੀ, ਉਸ ਨੇ (ਇਸ ਨੂੰ) ਨਾਸ਼ ਕਰ ਦਿੱਤਾ (ਰਾਜ ਮਾਲ ਦੇ ਜਿਤਨੇ) ਰੰਗ ਰਸ (ਬਣੇ) ਸਨ, ਸੁਪਨੇ ਵਾਂਗ (ਅਲੋਪ ਹੋ ਗਏ)। ਨਾਨਕ ਦਾਸ (ਆਖਦੇ ਹਨ ਕਿ) ਜਿਸ ਤੇ ਮਾਲਕ ਦਇਆਲੂ ਹੋਵੇ ਉਹ (ਮਨੁੱਖ ਮਾਇਆ ਤੋਂ) ਮੁਕਤ (ਹੋ ਜਾਂਦਾ ਹੈ ਅਤੇ ਉਸ ਪਾਸ ਅਸਲੀ) ਰਾਜ ਮਾਲ (ਧਨ ਆਦਿ ਹੁੰਦਾ) ਹੈ।੪।੩੫।੮੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਰੀਰ ਨੂੰ ਕੱਚੀ ਗਾਗਰ ਨਾਲ ਤੁਲਨਾ ਦਿੱਤੀ ਗਈ ਹੈ। ਕਬੀਰ ਜੀ ਦੇ ਵੀ

ਅਜਿਹੇ ਬਚਨ ਹਨ:-

**ਜਬ ਜਰੀਐ ਤਬ ਹੋਇ ਭਸਮ ਤਨ, ਰਹੈ ਕਿਰਮ ਦਲ ਖਾਈ ॥**

**ਕਾਚੀ ਗਾਗਰਿ ਨੀਰੁ ਪਰਤੁ ਹੈ, ਇਆ ਤਨ ਕੀ ਇਹੈ ਬਡਾਈ ॥** [ਪੰਨਾ ੬੫੪

ਹੰਕਾਰੀ ਮਨੁੱਖ ਰਾਜ ਦੇ ਮਦ ਵਿਚ ਫੌਜਾਂ ਇਕੱਠੀਆਂ ਕਰਦਾ ਹੈ। ਹੋਰ ਸ਼ਾਹੀ ਸਮਾਨ ਅਤੇ ਪਰਵਾਰ ਦੇ ਮੋਹ ਵਿੱਚ ਲਿਪਾਇਮਾਨ ਰਹਿੰਦਾ ਹੈ। ਪਰ ਇਹ ਆਪਣੀ ਔਕਾਤ ਤੋਂ ਅਚੇਤ ਰਹਿੰਦਾ ਹੈ। ਜਿਵੇਂ ਕੱਚੀ ਗਾਗਰ ਪਾਣੀ ਵਿਚ ਪਾਇਆਂ ਗੱਲ ਜਾਂਦੀ ਹੈ, ਇਸੇ ਤਰ੍ਹਾਂ ਹੰਕਾਰੀ ਮਨੁੱਖ ਸੰਸਾਰ ਦੇ ਵਿਕਾਰਾਂ ਵਿੱਚ ਗਲ ਜਾਂਦਾ ਹੈ। ਸੰਸਾਰ ਦਾ ਰਾਜ ਰੂਪ ਰੰਗ ਆਦਿ ਸਭ ਸੁਪਨੇ ਦੀ ਨਿਆਈਂ ਹਨ। ਸਿਧਾਂਤ ਇਹ ਹੈ ਕਿ ਜਿਸ ਉਤੇ ਪ੍ਰਭੂ ਦਿਆਲ ਹੋਵੇ ਜਾਣੋ ਉਸ ਨੂੰ ਅਚਲ ਰਾਜ, ਮਾਲ ਪਦਾਰਥ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ।

**ਆਸਾ ਮਹਲਾ ੫॥ ਇਨ ਸਿਉ ਪ੍ਰੀਤਿ ਕਰੀ ਘਨੇਰੀ ॥ ਜਉ ਮਿਲੀਐ, ਤਉ ਵਧੈ ਵਧੇਰੀ ॥ ਗਲਿ ਚਮੜੀ ਜਉ ਛੋਡੈ ਨਾਹੀ ॥ ਲਾਗਿ ਛੁਟੋ, ਸਤਿਗੁਰ ਕੀ ਪਾਈ ॥੧॥ ਜਗ ਮੋਹਨੀ, ਹਮ ਤਿਆਗਿ ਗਵਾਈ ॥ ਨਿਰਗੁਨੁ ਮਿਲਿਓ, ਵਜੀ ਵਧਾਈ ॥ ੧ ॥ ਰਹਾਉ ॥ ਐਸੀ ਸੁੰਦਰਿ, ਮਨ ਕਉ ਮੋਹੈ ॥ ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ॥ ਮਨਿ ਤਨਿ ਲਾਗੈ ਹੋਇ ਕੈ ਮੀਠੀ ॥ ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥ ੨ ॥ ਅਗਰਕ ਉਸ ਕੇ, ਵਡੇ ਠਗਾਊ ॥ ਛੋਡਹਿ ਨਾਹੀ, ਬਾਪ ਨ ਮਾਊ ॥ ਮੇਲੀ ਅਪਨੇ, ਉਨਿ ਲੇ ਬਾਂਧੇ ॥ ਗੁਰ ਕਿਰਪਾ ਤੇ, ਮੈ ਸਗਲੇ ਸਾਧੇ ॥ ੩ ॥ ਅਬ ਮੋਰੈ ਮਨਿ ਭਇਆ ਅਨੰਦ ॥ ਭਉ ਚੂਕਾ, ਟੂਟੇ ਸਭਿ ਫੰਦ ॥ ਕਹੁ ਨਾਨਕ, ਜਾ ਸਤਿਗੁਰੁ ਪਾਇਆ ॥ ਘਰੁ ਸਗਲਾ, ਮੈ ਸੁਖ** ਬਸਾਇਆ ॥੪॥੩੬॥੮੭॥

**ਪਦ ਅਰਥ:** ਇਨ ਸਿਉ=ਇਸ (ਮਾਇਆ) ਨਾਲ। ਘਨੇਰੀ=ਬਹੁਤੀ। ਗਲਿ=ਗਲੇ ਨਾਲ। ਚਮੜੀ=ਚਮੁੱਟੀ ਹੋਈ, ਚਿੰਬੜੀ ਹੋਈ। ਲਾਗਿ=ਲੱਗ ਕੇ। ਪਾਈ=ਪੈਰੀਂ। ਜਗ ਮੋਹਨੀ=ਜਗਤ ਨੂੰ ਮੋਹਣ ਵਾਲੀ ਮਾਇਆ। ਨਿਰਗੁਣ=ਤਿੰਨ ਗੁਣਾਂ ਤੋਂ ਨਿਰਲੇਪ ਪ੍ਰਭੂ। ਬਾਟਿ=ਰਸਤੇ ਵਿੱਚ। ਘਾਟਿ=ਪੱਤਣਾ ਉਤੇ। ਗ੍ਰਿਹਿ=ਘਰ ਵਿੱਚ। ਬਨਿ=ਜੰਗਲ ਵਿੱਚ। ਜੋਹੈ=ਤੱਕਦੀ ਹੈ। ਅਗਰਕ=ਆਗੂ। ਠਗਾਊ=ਠੱਗ। ਸਾਧੇ=ਸੋਧ ਲਏ, ਕਾਬੂ ਕਰ ਲਏ ਹਨ। ਫੰਦ=ਫਾਹੇ, ਬੰਧਨ।

**ਅਰਥ:** (ਹੇ ਭਾਈ! ਜੇ) ਇਸ (ਮਾਇਆ) ਨਾਲ ਬਹੁਤੀ (ਪ੍ਰੀਤਿ) ਕਰੀਏ (ਤਾਂ) ਜਿਉਂ (ਜਿਉਂ ਇਸ ਨੂੰ) ਮਿਲੀਦਾ ਹੈ, ਤਿਉ (ਤਿਉਂ ਜੀਵ ਦੀ ਤ੍ਰਿਸ਼ਨਾ) ਬਹੁਤੀ ਵੱਧਦੀ ਹੈ। (ਮਾਇਆ ਬਲਾ ਵਾਂਗੂੰ) ਜਦੋਂ (ਜੀਵ ਦੇ) ਗਲੇ ਨਾਲ ਚੰਬੜੀ ਹੋਈ ਛੱਡਦੀ ਨਹੀਂ, (ਤਦੋਂ) ਸਤਿਗੁਰੂ ਦੇ ਚਰਨੀ ਲੱਗ ਕੇ ਇਸ ਤੋਂ

ਛੁੱਟਿਆ ਜਾ ਸਕੀਦਾ ਹੈ।੧।

(ਹੇ ਭਾਈ!) ਜਗਤ ਨੂੰ ਮੋਹਣ ਵਾਲੀ (ਮਾਇਆ) ਅਸਾਂ ਤਿਆਗ ਕੇ ਪਰੇ ਸੁੱਟ ਦਿੱਤੀ ਹੈ (ਕਿਉਂਕਿ ਹੁਣ ਉਹ) ਤਿੰਨ ਗੁਣਾਂ ਤੋਂ ਨਿਰਲੇਪ ਪ੍ਰਭੂ (ਸਾਨੂੰ) ਮਿਲ ਪਿਆ ਹੈ ਅਤੇ ਵਧਾਈ ਪ੍ਰਗਟੀ ਹੈ।੧।ਰਹਾਉ।

(ਹੇ ਭਾਈ! ਇਹ ਮਾਇਆ) ਐਸੇ ਸੋਹਣੇ ਰੂਪ ਵਾਲੀ ਹੈ ਕਿ (ਹਰੇਕ ਜੀਵ ਦੇ) ਮਨ ਨੂੰ ਮੋਹ ਲੈਂਦੀ ਹੈ। (ਇਹ ਮਾਇਆ) ਪੈਂਡਾ ਕਰਦਿਆਂ, ਪੱਤਣ ਲੰਘਦਿਆਂ, ਘਰ ਵਿਚ ਬੈਠਦਿਆਂ ਅਤੇ ਜੰਗਲ ਵਿਚ ਭਉਂਦਿਆਂ (ਜੀਵਾਂ ਨੂੰ ਆਪਨਾ ਤੀਰ ਮਾਰਨ ਲਈ) ਤੱਕਦੀ (ਰਹਿੰਦੀ) ਹੈ। (ਇਹ ਮਾਇਆ) ਮਿੱਠੀ ਬਣ ਕੇ ਮਨ ਅਤੇ ਤਨ ਵਿਚ (ਆ) ਲਗਦੀ ਹੈ। (ਪਰ) ਗੁਰੂ ਦੀ ਕਿਰਪਾ ਨਾਲ ਮੈਂ ਵੇਖ ਲਈ ਹੈ (ਕਿ ਇਹ ਬਹੁਤ) ਖੋਟੀ ਹੈ।੨।

(ਹੇ ਭਾਈ!) ਉਸ (ਮਾਇਆ ਦੇ) ਆਗੂ (ਕਾਮ, ਕ੍ਰੋਧ ਆਦਿ) ਵੱਡੇ ਠੱਗ (ਛਲੀਏ) ਹਨ। (ਭਾਵੇਂ) ਮਾਂ ਹੋਵੇ, ਪਿਉ ਹੋਵੇ (ਕਿਸੇ ਨੂੰ ਠੱਗਣੋ) ਨਹੀਂ ਛੱਡਦੇ। (ਉਨ੍ਹਾਂ ਆਗੂਆਂ ਨੇ) ਆਪਣੇ ਮਿਲਣ ਵਾਲੇ (ਸਾਰੇ ਮੇਲੀ) ਬੰਨ੍ਹ ਲਏ ਹਨ। (ਪਰ) ਗੁਰੂ ਦੀ ਕਿਰਪਾ ਨਾਲ (ਮੈਂ) ਸਾਰੇ ਮੇਲੀ ਸਾਧ ਲਏ ਹਨ (ਭਾਵ ਪੰਜ ਕਾਬੂ ਕਰ ਲਏ ਹਨ)।੩।

ਨਾਨਕ! ਆਖ (ਮੈਂ) ਸਤਿਗੁਰੂ ਨੂੰ ਪਾ ਲਿਆ ਹੈ ਅਤੇ ਹੁਣ ਮੇਰੇ ਮਨ ਵਿਚ ਅਨੰਦ ਹੋ ਗਿਆ ਹੈ। (ਜਨਮ ਮਰਨ ਦਾ) ਡਰ ਦੂਰ ਹੋ ਗਿਆ ਹੈ, ਸਾਰੇ ਬੰਧਨ ਟੁੱਟ ਗਏ ਹਨ। (ਇਸ ਤਰ੍ਹਾਂ) ਮੈਂ (ਆਪਣਾ) ਸਾਰਾ ਘਰ ਸੁਖੀ ਵਸਾਅ ਲਿਆ ਹੈ।੪।੩੬।੮੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੇਕ ਜੀਵ ਦਾ ਮਨ ਨੂੰ ਮੋਹ ਲੈਣ ਵਾਲੀ ਮਾਇਆ ਦੀ ਵਿਆਖਿਆ ਹੈ। ਇਸ ਦੇ ਅਣਿਆਲੇ ਤੀਰਾਂ ਤੋਂ ਬਚਣਾ ਬੜਾ ਔਖਾ ਹੈ, ਇਸ ਬਾਰੇ ਗੁਰਬਾਣੀ ਵਿਚ ਅੰਕਿਤ ਹੈ:-

**੧. ਤਪੁ ਕਰਤੇ ਤਪਸੀ ਭੂਲਾਏ॥ ਪੰਡਿਤ ਮੋਹੇ ਲੋਭਿ ਸਬਾਏ ॥** [ਪੰਨਾ ੩੭੦

**੨ ਮਾਇਆ ਐਸੀ ਮੋਹਨੀ ਭਾਈ॥ ਜੇਤੇ ਜੀਅ ਤੇਤੇ ਡਹਕਾਈ॥** [ਪੰਨਾ ੧੧੬੦

ਇਹ ਮੋਹਣੀ ਮਨੁੱਖ ਨੂੰ ਕਿਤੇ ਨਹੀਂ ਟਿੱਕਣ ਦਿੰਦੀ। ਜਿਵੇਂ ਕੋਈ ਬਲਾਅ ਚਿੰਬੜ ਜਾਏ ਤਾਂ ਗਲੋਂ ਨਹੀਂ ਲਹਿੰਦੀ, ਇਸੇ ਤਰ੍ਹਾਂ ਗੱਲ ਨੂੰ ਚਿੰਬੜੀ ਹੋਈ ਮਾਇਆ ਮਗਰੋਂ ਨਹੀਂ ਲਹਿੰਦੀ। ਇਸ ਮਾਇਆ ਨਾਲ ਜਿਤਨਾ ਪਿਆਰ ਪਾਉ, ਉਤਨਾ ਹੀ ਦੁਖ ਦੇਂਦੀ ਹੈ। ਇਸ ਨੂੰ ਕਾਬੂ ਕਰਨ ਦੀ ਇਕੋ ਇਕ ਜੁਗਤੀ ਹੈ- ਸਤਿਗੁਰੂ ਦੀ ਪ੍ਰਾਪਤੀ ਅਤੇ ਗੁਰੂ ਦੀ ਕਿਰਪਾ।

**ਆਸਾ ਮਹਲਾ ੫ ॥ ਆਠ ਪਹਰ, ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ, ਮੀਠਾ ਮਾਨੈ ॥ ਏਕੁ ਨਾਮੁ, ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥੧॥ ਸੰਤ ਰਹਤ ਸੁਨਹੁ, ਮੇਰੇ ਭਾਈ ॥ ਉਆ ਕੀ ਮਹਿਮਾ,**

ਕਥਨੁ ਨ ਜਾਈ ॥ ੧ ॥ ਰਹਾਉ ॥ ਵਰਤਣਿ ਜਾ ਕੈ, ਕੇਵਲ ਨਾਮੁ ॥ ਅਨਦ ਰੂਪ ਕੀਰਤਨੁ, ਬਿਸ੍ਰਾਮ ॥ ਮਿਤ੍ਰ ਸਤ੍ਰੁ ਜਾ ਕੈ ਏਕੁ ਸਮਾਨੈ ॥ ਪ੍ਰਭ ਅਪਨੇ ਬਿਨੁ, ਅਵਰੁ ਨ ਜਾਨੈ ॥ ੨ ॥ ਕੋਟਿ ਕੋਟਿ ਅਘ ਕਾਟਨਹਾਰਾ॥ ਦੂਖ ਦੂਰਿ ਕਰਨ, ਜੀਅ ਕੇ ਦਾਤਾਰਾ ॥ ਸੂਰਬੀਰ, ਬਚਨ ਕੇ ਬਲੀ ॥ ਕਉਲਾ ਬਪੁਰੀ, ਸੰਤੀ ਛਲੀ ॥ ੩ ॥ ਤਾ ਕਾ ਸੰਗੁ, ਬਾਛਹਿ ਸੁਰ ਦੇਵ ॥ ਅਮੋਘ ਦਰਸੁ, ਸਫਲ ਜਾ ਕੀ ਸੇਵ ॥ ਕਰ ਜੋੜਿ, ਨਾਨਕੁ ਕਰੇ ਅਰਦਾਸਿ ॥ ਮੋਹਿ ਸੰਤਹ ਟਹਲ ਦੀਜੈ, ਗੁਣਤਾਸਿ ॥੪॥੩੭॥੮੮॥

ਉਚਾਰਨ ਸੇਧ

**ਬਿੰਦੀ ਸਹਿਤ:** ਰਹੇਂ, ਸੁਨਹੁਂ, ਜਾਂ ਕੈ, ਸੰਤੀ, ਤਾਂ ਕਾ, ਬਾਛਹਿਂ, ਜਾਂ ਕੀ, ਸੰਤਹਂ।

**ਫੁਟਕਲ:** ਕਈ ਰਾਗੀ ਸਿੰਘ ਅਤੇ ਪਾਠੀ 'ਉਆ ਕੀ' ਨੂੰ 'ਉਹਾਂ ਕੀ' ਪੜ੍ਹਦੇ ਹਨ। ਇਸੇ ਤਰ੍ਹਾਂ ਅਰਥ ਵੀ 'ਉਨ੍ਹਾਂ ਦੀ, ਉਥੋਂ ਦੀ' ਕਰਦੇ ਹਨ, ਜੋ ਕਿ ਅਸ਼ੁੱਧ ਹੈ।

**ਪਦ ਅਰਥ:** ਨਿਕਟਿ=ਨੇੜੇ। ਮਾਨੈ=ਮੰਨਦਾ ਹੈ। ਆਧਾਰੁ=ਆਸਰਾ। ਪਗ ਛਾਰੁ=ਚਰਨ ਧੂੜ। ਰਹਤ=ਰਹਿਣੀ, ਜੀਵਨ ਜੁਗਤੀ। ਉਆ ਕੀ=ਉਸ (ਸੰਤ) ਦੀ। ਮਹਿਮਾ=ਵਡਿਆਈ। ਵਰਤਣਿ=ਨਿੱਤ ਦੀ ਖੁਰਾਕ, ਖ਼ਰਚੀ, ਬਿਉਹਾਰ ਆਦਿ। ਬਿਸ੍ਰਾਮ=ਆਰਾਮ। ਸਤ੍ਰ=ਵੈਰੀ। ਸਮਾਨੈ=ਬਰਾਬਰ। ਅਘ=ਪਾਪ। ਬਲੀ=ਬਲਵਾਨ। ਕਉਲਾ=ਮਾਇਆ। ਬਪੁਰੀ=ਵਿਚਾਰੀ। ਸੰਤੀ=ਸੰਤਾਂ ਨੇ। ਬਾਛਹਿ=ਲੋਚਦੇ ਹਨ। ਸੁਰ ਦੇਵ=ਸ਼੍ਰੋਮਣੀ ਦੇਵਤੇ। ਅਮੋਘ=ਜੋ ਮੋਘ (ਨਿਸਫਲ) ਨਾ ਹੋਵੇ, ਅਕਾਰਥ ਨਾ ਜਾਏ। ਕਰ ਜੋੜਿ=ਹੱਥ ਜੋੜ ਕੇ। ਗੁਣਤਾਸਿ=ਹੇ ਗੁਣਾਂ ਦੇ ਖਜ਼ਾਨੇ ਵਾਹਿਗੁਰੂ ਜੀ!।

**ਅਰਥ:** (ਹੇ ਭਾਈ! ਰਬੀ-ਸੰਤ) ਅੱਠੇ ਪਹਿਰ (ਪ੍ਰਭੂ ਨੂੰ) ਨੇੜੇ ਕਰਕੇ (ਭਾਵ ਆਪਣੇ ਨਾਲ ਵਸਦਾ) ਜਾਣਦਾ ਹੈ। (ਉਹ) ਪ੍ਰਭੂ ਦਾ ਕੀਤਾ ਹੋਇਆ (ਹਰੇਕ ਕੰਮ) ਮਿੱਠਾ (ਕਰਕੇ) ਮੰਨਦਾ ਹੈ। (ਪ੍ਰਭੂ ਦਾ) ਇਕ ਨਾਮ ਸੰਤਾਂ ਦਾ (ਜੀਵਨ ) ਆਸਰਾ ਹੁੰਦਾ ਹੈ (ਅਤੇ ਉਹ) ਸਭ ਦੇ ਚਰਨਾਂ ਦੀ ਧੂੜ ਹੋਏ ਰਹਿੰਦੇ ਹਨ (ਭਾਵ ਉਨ੍ਹਾਂ ਦਾ ਵਰਤਾਉ ਨਿਮਰਤਾ ਭਰਿਆ ਹੁੰਦਾ ਹੈ)।੧।

ਹੇ ਮੇਰੇ ਭਾਈ! ਸੰਤ ਦੀ (ਜੀਵਨ) ਰਹਿਤ ਬਾਰੇ (ਵਿਸ਼ੇਸ਼ ਬਚਨ) ਸੁਣ। ਉਸ (ਸੰਤ) ਦੀ (ਜਿਸ ਦੀ ਰਹਿਤ ਦਸ ਰਹੇ ਹਾਂ) ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ (ਕਿਉਂਕਿ 'ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ' ਹੁੰਦਾ ਹੈ)।੧।ਰਹਾਉ।

ਵਰਤਣਿ (ਭਾਵ ਛਕਣ ਛਕਾਉਣ ਲਈ) ਜਿਸ (ਸੰਤ) ਦੇ (ਕੋਲ) ਕੇਵਲ (ਹਰੀ ਦਾ) ਨਾਮ ਹੈ (ਪਰਮਾਤਮਾ ਦਾ) ਕੀਰਤਨ (ਕਰਨਾ ਅਤੇ ਸੁਣਨਾ ਇਹ ਉਸ ਦਾ) ਅਨੰਦ ਤੇ ਬਿਸਰਾਮ (ਹੁੰਦਾ ਹੈ)। ਮਿੱਤਰ, ਅਤੇ ਵੈਰੀ ਜਿਸ ਦੇ (ਸਾਹਮਣੇ) ਇਕ ਸਮਾਨ (ਭਾਵ ਬਰਾਬਰ) ਹਨ। (ਉਹ) ਆਪਣੇ ਪ੍ਰਭੂ ਤੋਂ ਬਿਨਾਂ ਹੋਰ (ਕਿਸੇ ਨੂੰ ਕੁਝ) ਨਹੀਂ ਜਾਣਦਾ।੨।

(ਹੇ ਭਾਈ! ਰਬੀ ਸੰਤ) ਕਰੋੜਾਂ (ਜਨਮਾਂ ਦੇ) ਕਰੋੜਾਂ ਪਾਪ ਕੱਟਣ ਵਾਲੇ (ਭਾਵ ਨਾਸ਼ ਕਰਨ ਵਾਲੇ) ਹੁੰਦੇ ਹਨ। (ਉਹ ਹਰ ਪ੍ਰਕਾਰ ਦਾ) ਦੁਖ ਦੂਰ ਕਰਨ ਦੇ (ਯੋਗ ਹੁੰਦੇ ਹਨ ਅਤੇ)ਜੀਅ-ਦਾਨ ਦੇ ਦਾਤੇ ਹੁੰਦੇ ਹਨ। (ਰਬੀ- ਸੰਤ ਦੀਨਾਂ ਹਿਤ ਲੜਨ ਲਈ) ਸੂਰਮੇ (ਅਤੇ) ਬਚਨ ਦੇ ਬਲੀ ਹੁੰਦੇ ਹਨ (ਭਾਵ ਬਚਨ ਦੀ ਸਦਾ ਪਾਲਨਾ ਕਰਦੇ ਹਨ)। ਮਾਇਆ ਵਿਚਾਰੀ ਸੰਤਾਂ ਨੇ ਹੀ ਛਲੀ ਹੈ (ਭਾਵ ਆਪਣੇ ਵਸ ਵਿਚ ਕੀਤੀ ਹੈ)।੩।

ਉਸ (ਅਜਿਹੇ ਸੰਤ) ਦਾ ਸੰਗ ਸ਼੍ਰੋਮਣੀ ਦੇਵਤੇ ਭੀ ਲੋਚਦੇ ਹਨ। (ਜਿਸ ਦਾ) ਦਰਸ਼ਨ ਨਿਸਫਲ ਨਹੀਂ ਜਾਂਦਾ, ਜਿਸ ਦੀ (ਕੀਤੀ) ਸੇਵਾ (ਸਦਾ) ਸਫਲ (ਹੁੰਦੀ ਹੈ)। ਨਾਨਕ ਹੱਥ ਜੋੜ ਕੇ (ਇਹ) ਅਰਦਾਸ ਕਰ ਰਿਹਾ ਹੈ (ਕਿ) ਹੇ ਗੁਣਾਂ ਦੇ ਖਜ਼ਾਨੇ ਵਾਹਿਗੁਰੂ! ਮੈਨੂੰ (ਅਜਿਹੀ ਰਹਿਣੀ ਅਤੇ ਕਰਣੀ ਵਾਲੇ) ਸੰਤਾਂ ਦੀ ਟਹਿਲ (ਸੇਵਾ) ਬਖਸ਼ੋ ਜੀ।੪।੩੭।੮੮।

## ਅਰਥ ਭੇਦ ਅਤੇ ਨਿਰਣੈ

**ਸੰਤ ਰਹਤ ਸੁਨਹੁ, ਮੇਰੇ ਭਾਈ ॥**
**ਉਆ ਕੀ ਮਹਿਮਾ, ਕਥਨੁ ਨ ਜਾਈ ॥**

ਇਸ ਪੰਕਤੀ ਵਿ 'ਸੰਤ' ਪਦ ਦਾ ਤੱਤਾ ਅੱਖਰ ਮੁਕਤਾ ਹੋਣ ਕਾਰਨ ਪਾਠਕਾਂ ਨੂੰ ਬਹੁ ਬਚਨੀ ਰੂਪ ਹੋਣ ਦਾ ਭੁਲੇਖਾ ਲਗਦਾ ਹੈ। ਪਰ ਇਥੇ ਆਦਰਵਾਚੀ ਇਕ ਬਚਨ ਦਾ ਹੀ ਸੂਚਕ ਹੈ। 'ਰਹਤ' ਪਦ ਦੇ ਸੰਬੰਧਕੀ ਹੋਣ ਕਾਰਣ ਹੀ 'ਸੰਤ' ਦੇ ਤੱਤੇ ਨੂੰ ਔਂਕੜ ਨਹੀਂ ਲੱਗਾ। ਇਸ ਲਈ 'ਸੰਤਾਂ ਦੀ ਰਹਿਤ' ਨਹੀਂ, 'ਸੰਤ ਦੀ ਰਹਿਤ' ਅਰਥ ਕਰਨੇ ਹੀ ਗੁਰਬਾਣੀ ਵਿਆਕਰਣ ਦੇ ਅਨਕੂਲ ਹੋਣਗੇ।

ਇਨ੍ਹਾਂ ਪੰਕਤੀਆਂ ਵਿਚ 'ਸੰਤ ਰਹਤ' ਅਤੇ 'ਉਆ ਕੀ ਮਹਿਮਾ' ਦੇ ਕੀਤੇ ਅਰਥਾਂ ਵਿਚ ਅੰਤਰ ਹੈ ਪੁਰਾਤਨ ਟੀਕਾਕਾਰਾਂ ਨੇ 'ਸੰਤ' ਤੇ 'ਉਆ' ਨੂੰ ਬਹੁ ਬਚਨੀ ਨਾਵ ਤੇ ਪੜਨਾਵ ਵਿਚ ਅਰਥਾਇਆ ਹੈ ਜਦੋਂ ਕਿ ਨਵੀਨ ਟੀਕਾਕਾਰਾਂ ਨੇ 'ਉਆ ਕੀ ਮਹਿਮਾ' ਦੇ ਅਰਥ 'ਉਸ ਰਹਿਤ ਦੀ ਖੂਬੀ ਨਹੀਂ ਦਸ ਸਕਦੇ' ਕੀਤੇ ਹਨ।

**ਨਿਰਣੈ:** 'ਉਆ' ਪਦ ਗਿਆਰ੍ਹਾਂ ਵਾਰੀ ਕੇਵਲ ਗਉੜੀ ਬਾਵਨ ਅੱਖਰੀ ਮਹਲਾ ੫ ਵਿਚ ਅਤੇ ਅਠਾਰ੍ਹਾਂ ਵਾਰੀ ਹੋਰ ਸ਼ਬਦਾਂ ਵਿਚ ਵਰਤਿਆ ਗਿਆ ਹੈ। ਇਹ ਹਰ ਥਾਂ ਤੇ ਇਕ ਬਚਨ ਪੜਨਾਵ ਦਾ ਹੀ ਲਖਾਇਕ ਹੈ, ਬਹੁ ਬਚਨੀ ਪੜਨਾਵ ਦੇ ਰੂਪ ਵਿੱਚ ਕਿਤੇ ਵੀ ਨਹੀਂ ਵਰਤਿਆ ਗਿਆ। ਮਹਾਨ ਕੋਸ਼ ਅਨੁਸਾਰ 'ਉਆ' ਦੇ ਅਰਥ 'ਉਸ' ਹਨ। ਵਿਭਕਤੀ ਸਹਿਤ ਉਹ (ਵਹ) ਸ਼ਬਦ ਦਾ ਰੂਪ ਹੈ। 'ਉਆ ਅਉਸਰ ਕੈ ਹਉ ਬਲਿ ਜਾਈ' (ਸਾਰ ਮ: ੫) 'ਉਆ ਕਾ ਅੰਤੁ ਨ ਜਾਨੈ ਕੋਊ' (ਬਾਵਨ) 'ਉਆ ਤੇ ਊਤਮੁ ਗਨਉ ਚੰਡਾਲਾ' (ਬਾਵਨ)।

ਇਸ ਸ਼ਬਦ ਵਿਚ ਸੰਤ ਦੇ ਲੱਛਣ ਨਿਰੂਪਣ ਕੀਤੇ ਗਏ ਹਨ। ਇਸ ਲਈ ਜਿਸ ਸੰਤ ਦੇ ਜੀਵਨ ਉਤੇ ਇਹ ਰਹਿਤ ਘਟਦੀ ਹੋਵੇ, ਉਸ ਦੀ ਮਹਿਮਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਰਹਿਤ

ਦੀ ਮਹਿਮਾ ਨਾਲੋਂ ਅਜਿਹੀ ਰਹਿਣੀ ਵਾਲੇ ਸੰਤਾਂ ਦੀ ਮਹਿਮਾ ਦਾ ਕਥਨ ਢੁਕਵੇਂ ਅਰਥ ਹਨ। ਗੁਰਬਾਣੀ ਵਿਚੋਂ ਅਜਿਹੇ ਭਾਵ ਦੀ ਪ੍ਰੋੜਤਾ ਭੀ ਹੁੰਦੀ ਹੈ:-

**ਸੰਤਨ ਕੀ ਮਹਿਮਾ ਕਵਨ ਵਖਾਨਉ॥**
**ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ॥** [ਪੰਨਾ ੧੯੧

ਇਸੇ ਤਰ੍ਹਾਂ ਇਸ ਸ਼ਬਦ ਵਿਚ 'ਜਾ ਕੈ, ਜਾ ਕੀ, ਤਾ ਕਾ' ਸ਼ਬਦ ਭੀ ਇਕ ਬਚਨ ਪੜਨਾਵ ਰੂਪ ਹਨ ਪਰ ਸਿਵਾਏ ਪ੍ਰੋ. ਸਾਹਿਬ ਸਿੰਘ ਦੇ ਸਮੂਹ ਟੀਕਾਕਾਰਾਂ ਨੇ ਬਹੁ-ਬਚਨੀ ਰੂਪ ਵਿਚ ਹੀ ਅਰਥ ਕੀਤੇ ਹਨ।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਨੇ ਪੂਰਨ ਸੰਤ ਦੇ ਦਰਸ਼ਨ ਕਰਨੇ ਹੋਣ ਉਹ ਇਸ ਸ਼ਬਦ ਵਿਚ ਦਿੱਤੀ ਹੋਈ ਸੰਤ ਰਹਿਤ ਨੂੰ ਸਾਹਮਣੇ ਰਖੇ। ਸੰਤ ਅਤੇ ਅਨੰਤ ਪ੍ਰਭੂ ਵਿਚ ਕੋਈ ਭੇਦ ਨਹੀਂ ਹੁੰਦਾ। ਰਬੀ ਸੰਤ ਦੀ ਸਭ ਤੋਂ ਵੱਡੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਹ ਅੱਠੇ ਪਹਿਰ ਪ੍ਰਭੂ ਦੀ ਹਜ਼ੂਰੀ ਵਿਚ ਰਹਿੰਦਾ ਹੈ। ਪ੍ਰਭੂ ਦਾ ਸੰਤ ਮਾਇਆ ਦੀ ਮਜ਼ੂਰੀ ਨਹੀਂ ਕਰਦਾ, ਮਾਇਆ ਦੇ ਮਗਰ ਨਹੀਂ ਦੌੜਦਾ, ਸਗੋਂ ਮਾਇਆ ਆਪ ਦੌੜ ਕੇ ਉਸ ਦੇ ਚਰਨਾਂ ਤੇ ਢਹਿੰਦੀ ਹੋਈ ਆਖਦੀ ਹੈ:-

**ਜੋ ਤੂੰ ਕਹਹਿ ਸੁ ਕਾਰ ਕਮਾਵਾ॥**
**ਜਨ ਨਾਨਕ ਗੁਰਮੁਖਿ ਨੇੜਿ ਨ ਆਵਾ॥** [ਪੰਨਾ ੩੭

ਸੱਚ ਜਾਣੋ ਜਿਸ ਮਾਇਆ ਨੇ ਸਾਰੇ ਜਗਤ ਨੂੰ ਠੱਗ ਲਿਆ ਹੈ, ਉਸ ਮਾਇਆ ਨੂੰ ਹਰੀ ਜਨਾ ਨੇ ਠੱਗਿਆ ਹੈ:-

**ਕਹੁ ਨਾਨਕ ਜਿਨਿ ਜਗਤੁ ਠਗਾਨਾ, ਸੁ ਮਾਇਆ ਹਰਿਜਨ ਠਾਗੀ॥**

'ਸੁਨਿ ਸੰਤਨਾ ਕੀ ਰੀਤਿ' (ਪੰਨਾ ੧੦੬੭) ਵਾਲਾ ਸ਼ਬਦ ਭੀ ਸੰਤ ਦੀ ਜੀਵਨ ਜੁਗਤੀ ਨੂੰ ਹੀ ਨਿਰੂਪਣ ਕਰਦਾ ਹੈ। ਵਰਤਮਾਨ ਸਮੇਂ ਵਿੱਚ ਅਜਿਹੇ ਸੰਤ ਸ਼੍ਰੀਮਾਨ ਸੰਤ ਬਾਬਾ ਅਜੀਤ ਸਿੰਘ ਜੀ ਪਿੰਡ ਨਥਲਪੁਰ (ਜ਼ਿਲਾ ਰੋਪੜ) ਵਾਲੇ ਹੋਏ ਹਨ, ਜਿਨ੍ਹਾਂ ਦੀ 'ਜੀਵਨ ਗਾਥਾ' ਟੀਕਾਕਾਰ ਨੇ ਆਪ ਲਿਖੀ ਹੈ ਉਹ ਪੜ੍ਹ ਕੇ ਪਾਠਕਾਂ ਨੂੰ ਅਨੰਦ ਮਾਣਨਾ ਚਾਹੀਦਾ ਹੈ।

**ਆਸਾ ਮਹਲਾ ੫ ॥ ਸਗਲ ਸੂਖ, ਜਪਿ ਏਕੈ ਨਾਮ ॥ ਸਗਲ ਧਰਮ, ਹਰਿ ਕੇ ਗੁਣ ਗਾਮ ॥ ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ, ਲਾਗੈ ਪ੍ਰਭ ਰੰਗੁ ॥੧॥ ਗੁਰ ਪ੍ਰਸਾਦਿ, ਓਇ ਆਨੰਦ ਪਾਵੈ ॥ ਜਿਸੁ ਸਿਮਰਤ ਮਨਿ ਹੋਇ ਪ੍ਰਗਾਸਾ, ਤਾ ਕੀ ਗਤਿ ਮਿਤਿ ਕਹਨੁ ਨ ਜਾਵੈ ॥੧॥ਰਹਾਉ॥ ਵਰਤ ਨੇਮ ਮਜਨ, ਤਿਸੁ ਪੂਜਾ ॥ ਬੇਦ ਪੁਰਾਨ, ਤਿਨਿ ਸਿੰਮ੍ਰਿਤਿ ਸੁਨੀਜਾ ॥ ਮਹਾ ਪੁਨੀਤ, ਜਾ ਕਾ ਨਿਰਮਲ ਥਾਨੁ ॥ ਸਾਧ ਸੰਗਤਿ, ਜਾ ਕੈ ਹਰਿ ਹਰਿ ਨਾਮੁ ॥੨॥ ਪ੍ਰਗਟਿਓ ਸੋ**

**ਜਨੁ, ਸਗਲੇ ਭਵਨ॥ ਪਤਿਤ ਪੁਨੀਤ, ਤਾ ਕੀ ਪਗ ਰੇਨ॥ ਜਾ ਕਉ ਭੇਟਿਓ ਹਰਿ ਹਰਿ ਰਾਇ॥ ਤਾ ਕੀ ਗਤਿ ਮਿਤਿ, ਕਥਨੁ ਨ ਜਾਇ॥੩॥ ਆਠ ਪਹਰ ਕਰ ਜੋੜਿ ਧਿਆਵਉ ॥ ਉਨ ਸਾਧਾ ਕਾ ਦਰਸਨੁ ਪਾਵਉ ॥ ਮੋਹਿ ਗਰੀਬ ਕਉ, ਲੇਹੁ ਰਲਾਇ ॥ ਨਾਨਕ, ਆਇ ਪਏ ਸਰਣਾਇ ॥੪॥੩੮॥੮੯॥**

### ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਉਂ, ਪਾਵਉਂ।

**ਪਦ ਅਰਥ:** ਰੰਗੁ=ਪ੍ਰੇਮ। ਓਇ=ਉਹ (ਮਨੁੱਖ)। ਗਤਿ ਮਿਤਿ=ਉਚੀ ਅਵਸਥਾ, ਮਰਯਾਦਾ। ਮਜਨ=ਇਸ਼ਨਾਨ। ਸਗਲੇ ਭਵਨ=ਸਾਰੇ ਲੋਕਾਂ ਵਿਚ। ਪਤਿਤ ਪੁਨੀਤ=ਪਤਿਤਾਂ ਨੂੰ ਪੁਨੀਤ ਕਰਨ ਵਾਲੀ। ਕਰ ਜੋੜਿ=ਹੱਥ ਜੋੜ ਕੇ। ਪਗ ਰੇਨ=ਚਰਨਾਂ ਦੀ ਧੂੜ। ਧਿਆਵਉ=(ਮੈਂ) ਧਿਆਵਾਂ। ਪਾਵਉ=(ਮੈਂ) ਪਾਵਾਂ।

**ਅਰਥ:** (ਹੇ ਭਾਈ! ਪ੍ਰਭੂ ਦੇ) ਇਕ ਨਾਮ ਦਾ ਜਾਪ ਕਰਕੇ ਸਾਰੇ ਸੁਖ (ਮਿਲ ਜਾਂਦੇ ਹਨ)। ਹਰੀ ਦੇ ਗੁਣ ਗਾਉਣ ਵਿਚ ਸਾਰੇ ਧਰਮ (ਆ ਜਾਂਦੇ ਹਨ)। ਸਾਧੂ ਦਾ ਸੰਗ (ਮੇਲ) ਬਹੁਤ ਪਵਿੱਤਰ ਹੈ। ਜਿਸ (ਸੰਗ ਨੂੰ) ਮਿਲਦਿਆਂ ਪ੍ਰਭੂ ਦਾ ਪ੍ਰੇਮ ਲਗ ਜਾਂਦਾ ਹੈ।੧।

(ਹੇ ਭਾਈ!) ਗੁਰੂ ਦੀ ਕਿਰਪਾ ਨਾਲ (ਜੋ ਸਾਧੂ ਦਾ ਸੰਗ ਕਰਦਾ ਹੈ) ਉਹ (ਆਤਮਿਕ) ਅਨੰਦ ਪ੍ਰਾਪਤ ਕਰਦਾ ਹੈ। ਜਿਸ (ਪ੍ਰਭੂ ਨੂੰ) ਸਿਮਰਦਿਆਂ ਮਨ ਵਿਚ (ਆਤਮਿਕ) ਪ੍ਰਕਾਸ਼ ਹੋ ਜਾਂਦਾ ਹੈ, ਉਸ ਮਨੁੱਖ ਦੀ ਉਚੀ ਅਵਸਥਾ ਅਤੇ ਮਰਯਾਦਾ ਕਹੀ ਨਹੀਂ ਜਾ ਸਕਦੀ।੧।ਰਹਾਉ।

ਜਿਸ (ਮਨੁੱਖ ਦੇ ਹਿਰਦੇ ਵਿਚ) ਸਾਧ ਸੰਗਤ ਦੀ (ਕਿਰਪਾ ਦਾ ਸਦਕਾ) ਹਰੀ ਦਾ ਨਾਮ (ਵਸ ਜਾਂਦਾ ਹੈ), ਜਿਸ ਦਾ ਨਿਰਮਲ ਟਿਕਾਣਾ (ਹਿਰਦਾ) ਮਹਾਨ ਪਵਿੱਤਰ (ਹੋ ਜਾਂਦਾ ਹੈ)। (ਹੇ ਭਾਈ! ਉਸ ਮਨੁੱਖ ਨੂੰ ਜਾਣੋ ਸਾਰੇ) ਵਰਤ ਨੇਮ, (ਤੀਰਥ) ਇਸ਼ਨਾਨ, ਪੂਜਾ (ਆਦਿ ਪ੍ਰਾਪਤ ਹੋ ਗਏ ਹਨ)। ਉਸ ਨੇ (ਮਾਨੋ) ਵੇਦਾਂ, ਪੁਰਾਣਾਂ ਅਤੇ ਸਿਮਰਤੀਆਂ ਦਾ (ਪਾਠ) ਸੁਣ ਲਿਆ ਹੈ।੨।

ਉਹ ਸੇਵਕ ਸਾਰੇ ਸੰਸਾਰ ਵਿਚ ਪ੍ਰਗਟ ਹੋ ਗਿਆ ਹੈ, ਉਸ ਦੀ ਚਰਨ ਧੂੜ (ਅਨੇਕ) ਪਤਿਤਾਂ ਨੂੰ ਪਵਿੱਤਰ (ਕਰ ਦਿੰਦੀ ਹੈ), ਜਿਸ ਨੂੰ ਹਰੀ ਰਾਜਾ (ਵਾਹਿਗੁਰੂ) ਮਿਲ ਪਿਆ ਹੈ, ਉਸ ਦੀ ਉਚੀ ਅਵਸਥਾ ਅਤੇ (ਜੀਵਨ) ਮਰਯਾਦਾ ਬਿਆਨ ਨਹੀਂ ਕੀਤੀ ਜਾ ਸਕਦੀ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰੀ ਦਿਲੀ ਇੱਛਾ ਹੈ ਕਿ ਮੈਂ) ਅੱਠੇ ਪਹਿਰ ਹੱਥ ਜੋੜ ਕੇ (ਤੈਨੂੰ) ਸਿਮਰਦਾ ਰਹਾਂ (ਅਤੇ) ਉਨ੍ਹਾਂ ਸਾਧਾਂ ਦਾ (ਭਾਵ ਉਪ੍ਰੋਕਤ ਰਹਿਣੀ ਵਾਲੇ ਸੰਤਾਂ ਦਾ) ਦਰਸ਼ਨ ਪ੍ਰਾਪਤ ਕਰਦਾ ਰਹਾਂ। (ਹੇ ਪ੍ਰਭੂ! ਜੋ ਸੰਤ ਤੇਰੀ) ਸ਼ਰਣ ਵਿਚ ਆ ਪਏ ਹਨ, ਮੈਨੂੰ ਗਰੀਬ ਨੂੰ (ਉਨ੍ਹਾਂ ਸੰਤਾਂ ਦੀ) ਸੰਗਤ ਵਿਚ ਰਲਾ ਦਿਉ।੪।੩੮।੮੯।

### ਅਰਥ ਭੇਦ ਅਤੇ ਨਿਰਣੈ

**ਮੋਹਿ ਗਰੀਬ ਕਉ ਲੇਹੁ ਰਲਾਇ ॥**

**ਨਾਨਕ ਆਇ ਪਏ ਸਰਣਾਇ ॥**

ਵਖ ਵਖ ਅਰਥ:

੧- ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਗਵਾਨ! ਮੁਝ ਦੀਨ ਕੋ ਅਪਨੇ ਸਤੁ ਸੰਗ ਮੈਂ ਮਿਲਾਇ ਲੈਹਿ, ਕਿਯੋਂ ਕਿ ਹਮ ਆਪ ਕੀ ਸਰਨ ਮੈਂ ਪੜੇ ਹੈਂ। [ਫ਼.ਸ.

੨- (ਹੇ ਸਾਧੂ ਜਨੋ!) ਮੈਂ ਗਰੀਬ ਨੂੰ ਬੀ (ਆਪਣੇ ਵਿਚ) ਰਲਾ ਲਓ, (ਸਾਡੇ ਵਰਗੇ ਗਰੀਬ ਬੀ ਤੁਹਾਡੀ) ਸ਼ਰਣ ਆ ਪਏ ਹਨ (ਆਖਦੇ ਹਨ ਸ੍ਰੀ ਗੁਰ ਨਾਨਕ (ਦੇਵ ਜੀ)। [ਸਿੰ.ਪੋ.

੩- ਹੇ ਨਾਨਕ! (ਆਖ ਹੇ ਪ੍ਰਭੂ ਜਿਹੜੇ ਗੁਰਮੁਖਿ ਗੁਰੂ ਦੀ ਕਿਰਪਾ ਨਾਲ) ਤੇਰੀ ਸ਼ਰਨ ਆ ਪਏ ਹਨ, ਮੈਨੂੰ ਗਰੀਬ ਨੂੰ ਉਨ੍ਹਾਂ ਦੀ ਸੰਗਤਿ ਵਿਚ ਰਲਾ ਦੇ (ਤਾਂ ਕਿ) ਮੈਂ ਉਹਨਾਂ ਦਾ ਦਰਸ਼ਨ ਕਰਦਾ ਰਹਾਂ ਅਤੇ ਅਠੇ ਪਹਿਰ ਦੋਵੇਂ ਹੱਥ ਜੋੜ ਕੇ ਤੇਰਾ ਸਿਮਰਨ ਕਰਦਾ ਰਹਾਂ। [ਦਰਪਣ

**ਨਿਰਣੈ:** ਇਸ ਸ਼ਬਦ ਵਿਚ ਸਾਧ-ਸੰਗ ਦੀ ਵਡਿਆਈ ਦਾ ਵਰਣਨ ਹੈ। ਜਿਸੁ, ਜਾ ਕਾ, ਜਾ ਕੈ, ਤਾ ਕੀ, ਉਨ ਸਾਧਾ ਕਾ, ਆਦਿ ਸਾਰੇ ਪਦ ਸਾਧੂ ਲਈ ਪੜਨਾਵ ਰੂਪ ਵਿਚ ਵਰਤੇ ਹਨ। 'ਆਇ ਪਏ ਸਰਣਾਇ' ਵੀ ਉਨ੍ਹਾਂ ਸਾਧਾਂ ਨਾਲ ਸਬੰਧਤ ਹਨ। ਜੇ ਇਕ ਲਈ ਹੁੰਦੇ ਤਾਂ 'ਆਇ ਪਇਆ ਸਰਣਾਇ' ਵਾਕ ਹੋਣਾ ਸੀ। 'ਦਰਪਣ' ਦੇ ਕਰਤਾ ਵਾਲੇ ਭਾਵ ਅਰਥ .ਠੀਕ ਹਨ ਸੰਪ੍ਰਦਾਈ ਅਰਥ ਠੀਕ ਨਹੀਂ। ਜੋ ਸੰਤ ਤੇਰੀ ਸ਼ਰਣ ਵਿਚ ਆ ਪਏ ਹਨ, ਉਸ ਵਿਚ ਮੈਨੂੰ ਗਰੀਬ ਨੂੰ ਭੀ ਰਲਾ ਲਉ, ਇਹ ਪ੍ਰਸੰਗਕ ਅਰਥ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਾਧੂ ਸੰਗ ਦੀ ਮਹਿਮਾ ਪ੍ਰਭੂ ਦੇ ਗੁਣ ਗਾਉਣ ਦਾ ਫਲ ਅਤੇ ਨਾਮ ਸਿਮਰਨ ਦੀ ਵਿਸ਼ੇਸ਼ਤਾ ਨੂੰ ਦਰਸਾਇਆ ਹੈ। ਸਿਧਾਂਤ ਇਹ ਹੈ ਕਿ ਗੁਰੂ ਸਭ ਵਸਤਾਂ ਦਾ ਦਾਤਾ ਅਤੇ ਗਿਆਨ ਦਾ ਪ੍ਰਕਾਸ਼ਕ ਹੈ। ਨਾਮੀ ਪੁਰਸ਼ ਦੇ ਦਰਸ਼ਨਾਂ ਦੀ ਲਾਲਸਾ 'ਮੋਹਿ ਗਰੀਬ ਕਉ ਲੇਹੁ ਰਲਾਇ' ਅਤਿ ਨਿਮਰਤਾ ਵਾਲੀ ਜੋਦੜੀ ਹੈ ਜੋ ਜਗਿਆਸੂ ਨੂੰ 'ਨਾਨਕੁ ਗਰੀਬੁ ਬੰਦਾ ਜਨੁ ਤੇਰਾ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ॥' (ਪੰਨਾ ੬੮੭੬) ਨਾਲ ਜਾ ਜੋੜਦੀ ਹੈ। ਗੁਰਬਾਣੀ ਵਿਚ ਇਸ ਤਰ੍ਹਾਂ ਦੀ ਭਾਵਨਾ ਵਾਲੇ ਸਿਧਾਂਤ ਦੇ ਹੋਰ ਥਾਵਾਂ ਤੇ ਵੀ ਦਰਸ਼ਨ ਹੁੰਦੇ ਹਨ। ਜਿਵੇਂ:-

ੳ. ਮਾਧੋ ਸਾਧੂ ਜਨ ਦੇਹੁ ਮਿਲਾਇ ॥
ਦੇਖਤ ਦਰਸੁ ਪਾਪ ਸਭਿ ਨਾਸਹਿ, ਪਵਿਤ੍ਰ ਪਰਮ ਪਦੁ ਪਾਇ ॥ [ਪੰਨਾ ੧੧੭੮

ਅ. ਦਇਆ ਕਰਹੁ ਬਸਹੁ ਮਨਿ ਆਇ ॥
ਮੋਹਿ ਨਿਰਗੁਨ ਲੀਜੈ ਲੜਿ ਲਾਇ॥ [ਪੰਨਾ ੮੦੨

**ਆਸਾ ਮਹਲਾ ੫ ॥ ਆਠ ਪਹਰ ਉਦਕ ਇਸਨਾਨੀ ॥ ਸਦ ਹੀ ਭੋਗੁ ਲਗਾਇ ਸੁਗਿਆਨੀ॥ ਬਿਰਥਾ ਕਾਹੂ ਛੋਡੈ ਨਾਹੀ ॥ ਬਹੁਰਿ ਬਹੁਰਿ, ਤਿਸੁ**

ਲਾਗਹ ਪਾਈ ॥ ੧ ॥ ਸਾਲਗਿਰਾਮੁ ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥ ੧ ॥ ਰਹਾਉ ॥ ਘੰਟਾ ਜਾ ਕਾ ਸੁਨੀਐ ਚਹੁ ਕੁੰਟ॥ ਆਸਨੁ ਜਾ ਕਾ ਸਦਾ ਬੈਕੁੰਠ ॥ ਜਾ ਕਾ ਚਵਰੁ ਸਭ ਊਪਰਿ ਝੂਲੈ ॥ ਤਾ ਕਾ ਧੂਪੁ, ਸਦਾ ਪਰਫੁਲੈ ॥ ੨ ॥ ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥ ਅਭਗ ਸਭਾ, ਸੰਗਿ ਹੈ ਸਾਧਾ ॥ ਆਰਤੀ ਕੀਰਤਨੁ, ਸਦਾ ਅਨੰਦ ॥ ਮਹਿਮਾ ਸੁੰਦਰ, ਸਦਾ ਬੇਅੰਤ ॥ ੩ ॥ ਜਿਸਹਿ ਪਰਾਪਤਿ, ਤਿਸ ਹੀ ਲਹਨਾ ॥ ਸੰਤ ਚਰਨ, ਓਹੁ ਆਇਓ ਸਰਨਾ ॥ ਹਾਥ ਚੜਿਓ, ਹਰਿ ਸਾਲਗਿਰਾਮੁ ॥ ਕਹੁ ਨਾਨਕ, ਗੁਰਿ ਕੀਨੋ ਦਾਨੁ ॥੪॥੩੯॥੯੦॥

### ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਲਾਗਹੁੰ, ਪਾਈਂ, ਚਹੁੰ ਕੁੰਟ।

ਨੋਟ- ਸੰਥਯਾ ਪੋਥੀ ਪੰਜਵੀਂ ਵਿਚ 'ਲਾਗਹ' ਦੀ ਥਾਂ 'ਲਾਗਉ' ਪਾਠ ਛਪਿਆ ਹੈ ਜੋ ਕਿ ਠੀਕ ਨਹੀਂ ਹੈ। ਅਜਿਹੇ ਪਾਠ ਸਰੂਪਾਂ ਦੀ ਬਦਲੀ ਨਾਲ ਅਰਥਾਂ ਦਾ ਵਖਰੇਵਾਂ ਹੋ ਜਾਂਦਾ ਹੈ।

**ਪਦ ਅਰਥ:** ਉਦਕ ਇਸਨਾਨੀ=ਪਾਣੀ ਵਿਚ ਇਸ਼ਨਾਨ ਕਰਨ ਵਾਲਾ। ਸੁਗਿਆਨੀ=ਸ੍ਰੇਸ਼ਟ ਗਿਆਨੀ। ਤਿਸੁ=(ਉਸ ਸਾਲਗਿਰਾਮ ਦੀ)। ਬਿਰਥਾ=ਪੀੜਾ। ਕਾਹੂ=ਕਿਸੇ। ਬਹੁਰਿ ਬਹੁਰਿ=ਮੁੜ ਮੁੜ ਕੇ। ਲਾਗਹੁ=(ਅਸੀਂ) ਲਗਦੇ ਹਾਂ ਪਾਈ=ਪੈਰੀਂ। ਸਾਲਗਿਰਾਮ=ਸਾਲਗ੍ਰਾਮ ਪਿੰਡ ਕੋਲੋਂ ਲੰਘਦੀ ਗੰਡਕ ਨਦੀ ਵਿਚ ਇਕ ਗੋਲ ਜਿਹਾ ਧਾਰੀਦਾਰ ਪੱਥਰ ਹੁੰਦਾ ਹੈ ਜਿਸ ਨੂੰ ਹਿੰਦੂ ਲੋਕ ਵਿਸ਼ਨੂੰ ਦੀ ਮੂਰਤੀ ਮੰਨ ਕੇ ਪੂਜਦੇ ਹਨ (ਸ਼ਬਦਾਰਥ)। ਅਰਚਾ=ਚੰਦਨ ਆਦਿ ਛਿੜਕ ਕੇ ਪੂਜਾ ਕਰਨੀ। ਬੰਦਨ=ਨਮਸਕਾਰ, ਮੱਥਾ ਟੇਕਣਾ। ਦੇਵਾ=ਪ੍ਰਕਾਸ਼ ਰੂਪ (ਵਾਹਿਗੁਰੂ ਜੀ) ਨੂੰ। ਘੰਟਾ=ਘੜਿਆਲ। ਚਹੁ ਕੁੰਟ=ਚੌਹਾਂ ਕੂੰਟਾਂ ਭਾਵ ਸਾਰੇ ਸੰਸਾਰ ਵਿਚ। ਪਰਫੁਲੈ=ਸੁਗੰਧੀ ਖਿਲਾਰਦਾ ਹੈ। ਸੰਪਟੁ=ਡੱਬਾ (ਜਿਸ ਵਿਚ ਸਾਲਗਿਰਾਮ ਰੱਖਦੇ ਹਨ)। ਅਭਗ=ਨਾ ਭੰਗ (ਨਾਸ਼ ਹੋਣ ਵਾਲੀ)। ਹਾਥ ਚੜਿਓ=ਹੱਥ ਲੱਗ ਗਿਆ ਭਾਵ ਮਿਲ ਪਿਆ।

**ਅਰਥ:** (ਹੇ ਪੰਡਿਤ ਜੀ! ਸਾਡਾ ਸਾਲਗਿਰਾਮ) ਅੱਠੇ ਪਹਿਰ ਪਾਣੀ ਵਿਚ ਇਸ਼ਨਾਨ ਕਰਨ ਵਾਲਾ ਹੈ। (ਇਸੇ ਤਰ੍ਹਾਂ ਉਹ) ਸ੍ਰੇਸ਼ਟ ਗਿਆਨੀ ਹੈ (ਅਤੇ) ਸਦਾ ਹੀ ਭੋਗ ਲਾਉਂਦਾ ਰਹਿੰਦਾ ਹੈ। (ਉਹ) ਕਿਸੇ ਨੂੰ (ਨਿਰਾਸ਼) ਨਹੀਂ ਛੱਡਦਾ (ਭਾਵ ਹਰੇਕ ਦੀ ਦਿਲੀ ਇੱਛਾ ਪੂਰੀ ਕਰਦਾ ਹੈ)। ਮੁੜ ਮੁੜ ਕੇ (ਅਸੀਂ) ਉਸ ਦੇ ਚਰਨੀ ਲਗਦੇ ਹਾਂ।੧।

(ਹੇ ਪੰਡਿਤ ਜੀ!) ਸਾਡੇ (ਘਰ ਵਿਚ ਅਜਿਹੇ) ਸਾਲਗਿਰਾਮ ਦੀ ਸੇਵਾ ਹੁੰਦੀ ਹੈ। ਅਸੀਂ (ਉਸ) ਪ੍ਰਕਾਸ਼ ਰੂਪ (ਵਾਹਿਗੁਰੂ) ਦੀ ਪੂਜਾ, ਅਰਚਾ ਆਦਿ ਕਰਦੇ ਹਾਂ, (ਉਸ ਨੂੰ) ਨਮਸਕਾਰ (ਕਰਦੇ ਹਾਂ)।੧।ਰਹਾਉ।

(ਹੇ ਪੰਡਿਤ ਜੀ!) ਜਿਸ (ਸਾਲਗਿਰਾਮ ਦੀ ਪੂਜਾ ਦਾ) ਘੰਟਾ ਚੌਹਾਂ ਕੂੰਟਾਂ (ਭਾਵ ਸਾਰੇ ਜਗਤ ਵਿਚ) ਸੁਣਾਈ ਦਿੰਦਾ ਹੈ, ਜਿਸ ਦਾ ਆਸਣ ਸਦਾ ਹੀ ਬੈਕੁੰਠ (ਧਾਮ ਵਿਚ ਲੱਗਾ ਰਹਿੰਦਾ ਹੈ)। ਜਿਸ ਦਾ ਪਵਨ ਰੂਪੀ ਚਵਰ ਸਾਰੇ (ਜੀਆਂ ਦੇ ਸਿਰ ਉਤੇ) ਝੁਲਦਾ ਹੈ, ਉਸ ਦਾ ਧੂਪ ਸਦਾ ਸੁਗੰਧੀ ਖਿਲਾਰਦਾ ਰਹਿੰਦਾ ਹੈ (ਭਾਵ ਉਸ ਦੀ ਰਚੀ ਹੋਈ ਸਾਰੀ ਬਨਾਸਪਤੀ ਸੁਗੰਧੀ ਫੈਲਾਉਂਦੀ ਰਹਿੰਦੀ ਹੈ)।੨।

ਹੇ (ਪੰਡਿਤ ਜੀ!) ਜਿਸ ਦਾ ਡੱਬਾ ਹਰੇਕ ਹਿਰਦੇ ਵਿਚ ਹੈ। ਸਾਧਾਂ ਦੀ ਸੰਗਤ (ਉਸ ਦੀ) ਨਾਸ਼ ਰਹਿਤ ਸਭਾ ਹੈ। (ਉਥੇ ਉਸ ਦੀ) ਆਰਤੀ ਅਤੇ ਕੀਰਤਨ (ਹੁੰਦਾ ਹੈ ਜੋ ਸਦਾ) ਅਨੰਦ (ਦੇਣ ਵਾਲਾ ਹੈ)। (ਉਸ ਦੀ (ਜੋ) ਸੁੰਦਰ ਮਹਿਮਾ (ਹੋ ਰਹੀ ਹੈ, ਉਹ) ਸਦਾ ਬੇਅੰਤ ਹੈ।੩।

(ਹੇ ਭਾਈ!) ਜਿਸ ਮਨੁੱਖ ਦੇ (ਭਾਗਾਂ ਵਿਚ ਉਸ ਸਾਲਗਿਰਾਮ ਦੀ) ਪ੍ਰਾਪਤੀ (ਲਿਖੀ ਹੋਵੇ) ਉਸ ਨੂੰ ਹੀ ਮਿਲਦਾ ਹੈ। ਉਹੀ (ਮਨੁੱਖ ਪਹਿਲਾਂ) ਸੰਤ ਜਨਾਂ ਦੀ ਚਰਨ ਸ਼ਰਨ ਵਿਚ ਆਉਂਦਾ ਹੈ। ਨਾਨਕ! ਆਖ (ਕਿ ਜਿਸ ਮਨੁੱਖ ਨੂੰ) ਗੁਰੂ ਨੇ ਦਾਨ ਦਿੱਤਾ ਹੈ, (ਉਸ ਨੂੰ ਅਜਿਹਾ ਵਿਆਪਕ) ਸਾਲਗਿਰਾਮ ਮਿਲਿਆ ਹੈ (ਭਾਵ ਉਹ ਪਥਰ-ਪੂਜਕ ਨਹੀਂ ਬਣਦਾ)।੪।੩।੯੦।

## ਅਰਥ ਭੇਦ ਅਤੇ ਨਿਰਣੈ

**ਬਿਰਥਾ ਕਾਹੂ ਛੋਡੈ ਨਾਹੀ॥ ਬਹੁਰਿ ਬਹੁਰਿ ਤਿਸੁ ਲਾਗਹ ਪਾਈ॥**

ਵਖ ਵਖ ਅਰਥ:

੧- ਜੋ ਕਿਸੀ ਪੂਜਕ ਕੀ (ਬਿਰਥਾ) ਪੀੜ ਨਹੀਂ ਛੋਡਤਾ ਹੈ ਵਾ ਕਿਸੀ ਕੋ ਖਾਲੀ ਰਹਨ ਨਹੀਂ ਦੇਤਾ ਹੈ ਹਮ ਤਿਸ ਕੇ ਬਰੰਬਾਰ ਚਰਨੋ ਮੇਂ ਲਗੇ ਰਹਿਤੇ ਹੈਂ। [ਫ਼.ਸ.

੨- (ਉਹ ਆਪਣੇ ਇਸ਼ਟ ਦੇਵ ਨੂੰ) ਵਿਹਲਾ ਤਾਂ ਕਦੀ ਰਹਿਣ ਦਿੰਦਾ ਹੀ ਨਹੀਂ, ਮੁੜ ਮੁੜ ਕੇ ਉਸ ਦੇ ਚਰਨੀਂ ਲਗਦਾ ਹੈ (ਭਾਵ ਮੱਥਾ ਟੇਕਦਾ ਹੈ)। [ਸ਼ਬਦਾਰਥ

੩- (ਉਹ) ਕਿਸੇ ਨੂੰ ਖ਼ਾਲੀ ਨਹੀਂ ਛੋੜਦਾ, ਉਸ ਦੇ ਚਰਨੀ (ਅਸੀਂ) ਮੁੜ ਮੁੜ ਕੇ ਲਗਦੇ ਰਹਿੰਦੇ ਹਾਂ। [ਦਰਪਣ

੪- (ਹੇ ਪੰਡਿਤ!) ਅਸੀਂ ਉਸ (ਹਰਿ ਸਾਲਗਿਰਾਮ) ਦੀ ਪੈਰੀਂ ਮੁੜ ਮੁੜ ਕੇ ਲਗਦੇ ਹਾਂ ਜੋ ਕਿਸੇ ਦੀ ਭੀ ਦਰਦ ਪੀੜ ਨਹੀਂ ਰਹਿਣ ਦੇਂਦਾ। [ਸੰ.ਪੋ.

**ਨਿਰਣੈ:** ਭਾਵੇਂ ਬਿਰਥਾ ਪਦ ਦੇ ਅਰਥ 'ਖ਼ਾਲੀ' ਅਤੇ 'ਪੀੜਾ' ਦੋਵੇਂ ਹਨ, ਪਰ ਇਥੇ ਖ਼ਾਲੀ ਅਰਥ ਢੁਕਵੇਂ ਹਨ। ਪ੍ਰਭੂ ਕਿਸੇ ਨੂੰ ਖਾਲੀ ਨਹੀਂ ਛੱਡਦਾ ਭਾਵ ਕਿਸੇ ਨੂੰ ਨਿਰਾਸ਼ਾ ਨਹੀਂ ਮੋੜਦਾ। ਸਭ ਦੀ ਆਸਾ ਪੂਰੀ ਕਰਦਾ ਹੈ। ਨੰਬਰ ੨ ਵਾਲੇ ਅਰਥ ਜੋ ਸ਼ਬਦਾਰਥ ਵਿਚ ਅੰਕਿਤ ਹਨ ਠੀਕ ਨਹੀਂ ਜਾਪਦੇ।

ਪਹਿਲੀ ਗੱਲ ਤਾਂ 'ਬਿਰਥਾ' ਦੇ ਅਰਥ 'ਵਿਹਲਾ' ਠੀਕ ਨਹੀਂ, ਬਿਰਥਾ ਦੇ ਅਰਥ ਪੀੜਾ ਨਾਲੋਂ ਵੀ ਖ਼ਾਲੀ ਵਧੇਰੇ ਢੁਕਵੇਂ ਹਨ। ਕਿਉਂਕਿ ਇਸ ਵਿਚ ਹਰੇਕ ਪ੍ਰਕਾਰ ਦੀ ਪੀੜਾ, ਪੈਸੇ ਦੀ ਥੁੜ, ਦਰਸ਼ਨ ਦੀ ਇੱਛਾ ਆਦਿ ਭਾਵ ਕਿਸੇ ਨੂੰ ਕਿਸੇ ਗਲੋਂ, ਕਿਸੇ ਫਲ ਤੋਂ ਖਾਲੀ ਨਹੀਂ ਜਾਣ ਦਿੰਦਾ ਠੀਕ ਹਨ। ਦੂਜੀ ਗੱਲ 'ਹਮ ਲਾਗਹ ਪਾਈ' ਦੀ ਵਰਤੋਂ ਜਿਸਦੇ ਅਰਥ 'ਮੁੜ ਮੁੜ ਉਸ ਦੇ ਚਰਨੀ ਲਗਦਾ ਹੈ'

ਗੁਰਬਾਣੀ ਲਗਮਾਤਰੀ ਨੇਮ ਦੇ ਬਿਲਕੁਲ ਉਲਟ ਹਨ। 'ਹਮ ਲਾਗਹ' ਸ਼ਬਦਾਂ ਦੇ ਅਰਥ 'ਅਸੀਂ ਚਰਨੀਂ ਲੱਗਦੇ ਹਾਂ' ਕਰਨੇ ਹੀ ਉਚਿਤ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਦਾ ਸਿਧਾਂਤ ਹੈ ਕਿ 'ਥਾਪਿਆ ਨ ਜਾਇ ਕੀਤਾ ਨਾ ਹੋਇ॥ ਆਪੇ ਆਪਿ ਨਿਰੰਜਨੁ ਸੋਇ॥' ਇਸ ਲਈ ਉਸ ਦੀ ਕੋਈ ਵਿਸ਼ੇਸ਼ ਮੂਰਤੀ ਥਾਪਣੀ ਅਲਪਗਤਾ ਹੈ, ਸਾਰੇ ਜੀਵ ਉਸ ਦੀ ਮੂਰਤਿ ਹਨ। ਗੁਰਦੇਵ ਵਿਸ਼ਵ ਵਿਚ ਵਿਆਪਕ ਸਾਲਗਿਰਾਮ ਨੂੰ ਸਨਮੁਖ ਰੱਖ ਕੇ ਉਸ ਦੀ ਵਡਿਆਈ ਕਰਦੇ ਹਨ। ਇਸ ਪੂਜਾ ਵਿਚ ਸੰਪਟ, ਇਸ਼ਨਾਨ, ਘੰਟਾ, ਆਸਣ, ਪੂਜਾ, ਅਰਚਾ, ਬੰਦਨ, ਚਵਰ ਆਦਿ ਦਾ ਵਰਣਨ ਕੀਤਾ ਗਿਆ ਹੈ, ਪਰ ਉਹ ਵਿਸ਼ਾਲ ਆਰਤੀ ਆਪਣੇ ਆਪ ਹੋ ਰਹੀ ਹੈ। ਇਥੇ ਵਕਤ ਦੀ ਪਾਬੰਦੀ ਨਹੀਂ ਹੈ। 'ਆਠ ਪਹਰ ਉਦਕ ਇਸਨਾਨੀ॥ ਸਦ ਹੀ ਭੋਗ ਲਗਾਇ ਸੁਗਿਆਨੀ' ਵਾਲਾ ਸੰਕੇਤ ਕਰਮਕਾਂਡਾਂ ਅਤੇ ਮੂਰਤੀ ਪੂਜਾ ਨੂੰ ਮੁਕਾ ਦਿੰਦਾ ਹੈ। ਇਥੇ 'ਠਾਕੁਰ ਕਾ ਸੇਵਕ ਸਦਾ ਪੂਜਾਰੀ' ਵਾਲਾ ਸਿਧਾਂਤ ਰੂਪਮਾਨ ਹੁੰਦਾ ਹੈ।

**ਆਸਾ ਮਹਲਾ ੫ ਪੰਚਪਦਾ ॥ ਜਿਹ ਪੈਡੈ, ਲੂਟੀ ਪਨਿਹਾਰੀ ॥ ਸੋ ਮਾਰਗੁ, ਸੰਤਨ ਦੂਰਾਰੀ ॥ ੧ ॥ ਸਤਿਗੁਰ ਪੂਰੈ, ਸਾਚੁ ਕਹਿਆ ॥ ਨਾਮ ਤੇਰੇ ਕੀ ਮੁਕਤੇ ਬੀਥੀ, ਜਮ ਕਾ ਮਾਰਗੁ ਦੂਰਿ ਰਹਿਆ ॥ ੧ ॥ ਰਹਾਉ ॥ ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥ ੨ ॥ ਜਹ ਆਵਟੇ, ਬਹੁਤ ਘਨ ਸਾਥ ॥ ਪਾਰਬ੍ਰਹਮ ਕੇ ਸੰਗੀ ਸਾਧ ॥ ੩ ॥ ਚਿਤ੍ਰ ਗੁਪਤੁ, ਸਭ ਲਿਖਤੇ ਲੇਖਾ ॥ ਭਗਤਜਨਾ ਕਉ, ਦ੍ਰਿਸਟਿ ਨ ਪੇਖਾ ॥ ੪ ॥ ਕਹੁ ਨਾਨਕ, ਜਿਸੁ ਸਤਿਗੁਰੁ ਪੂਰਾ ॥ ਵਾਜੇ ਤਾ ਕੈ, ਅਨਹਦ ਤੂਰਾ ॥੫॥੪੦॥੯੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੈਡੈ । **ਬਿੰਦੀ ਰਹਤਿ:** ਜਹ, ਤਾ ।

**ਨੋਟ**-'ਆਵਟੇ' ਦਾ ਉਚਾਰਨ 'ਆਂਵਟੇਂ' ਕਰਨਾ ਹੈ ਜਿਵੇਂ 'ਆਵਟਣੁ ਆਪੇ ਖਵੈ...'(ਪੰ. ੬੦)।

**ਪਦ ਅਰਥ:** ਪੈਡੇ=ਪੈਂਡੇ, ਰਸਤੇ ਵਿਚ। ਪਨਿਹਾਰੀ=ਪਾਣੀ ਭਰਨ ਵਾਲੀ ਜੀਵ ਇਸਤਰੀ। ਦੂਰਾਰੀ=ਦੂਰ ਰਹਿ ਜਾਂਦਾ ਹੈ। ਮੁਕਤੇ=ਮੋਕਲੀ, ਖੁਲ੍ਹੀ। ਬੀਥੀ=ਗਲੀ। ਜਾਗਾਤੀ=ਮਸੂਲ, ਚੁੰਗੀ ਲੈਣ ਵਾਲਾ। ਘਾਟ=ਪੱਤਣ। ਬਾਟ=ਵਾਟ, ਛੋਟੀ ਪਗ ਡੰਡੀ। ਆਵਟੇ=ਤਪਾਏ (ਦੁੱਖੀ ਕੀਤੇ) ਜਾਂਦੇ ਹਨ। ਘਨ ਸਾਥ=ਬਹੁਤ ਕਾਫਲੇ। ਚਿਤ੍ਰ ਗੁਪਤੁ=ਜੀਵਾਂ ਦੇ ਕਰਮਾਂ ਦਾ ਹਿਸਾਬ ਲਿਖਣ ਵਾਲੇ ਧਰਮ ਰਾਜ ਦੇ ਮੁਨਸ਼ੀ। ਦ੍ਰਿਸਟਿ ਨ ਪੇਖਾ=ਅੱਖ ਭਰ ਕੇ ਨਹੀਂ ਵੇਖ ਸਕਦੇ।

**ਅਰਥ;** (ਹੇ ਭਾਈ!) ਜਿਸ ਰਸਤੇ ਵਿਚ ਪਾਣੀ ਭਰਨ ਵਾਲੀ (ਸੰਸਾਰਕ ਬ੍ਰਿਤੀ ਵਾਲੀ ਜੀਵ ਇਸਤਰੀ) ਲੁੱਟੀ ਜਾਂਦੀ ਹੈ, ਉਹ ਰਸਤਾ (ਰੱਬੀ) ਸੰਤਾਂ ਤੋਂ ਦੂਰ ਰਹਿ ਜਾਂਦਾ ਹੈ।੧।

ਪੂਰੇ ਸਤਿਗੁਰੂ ਨੇ ਸਚ ਆਖਿਆ ਹੈ। (ਹੇ ਪ੍ਰਭੂ! ਜਿਹੜੇ ਸੰਤ) ਤੇਰੇ ਨਾਮ ਦੀ ਮੋਕਲੀ ਗਲੀ ਵਿਚ ਚਲਦੇ ਹਨ, ਉਨ੍ਹਾਂ ਤੋਂ ਜਮ ਦਾ ਰਸਤਾ ਦੂਰ ਰਹਿ ਗਿਆ ਹੈ।੧।ਰਹਾਉ।

ਜਿਸ ਪੱਤਣ ਤੇ ਮਸੂਲ (ਚੁੰਗੀ) ਲੈਣ ਵਾਲੇ ਲੋਭੀ ਹਨ। ਉਹ ਪਗ-ਡੰਡੀ (ਤੇਰੇ ਸੰਤ) ਜਨਾਂ ਤੋਂ ਦੂਰ ਰਹਿ ਗਈ ਹੈ (ਭਾਵ ਉਸ ਰਸਤੇ ਉਤੇ ਉਹ ਨਹੀਂ ਚਲਦੇ)।੨।

ਜਿਥੇ ਬਹੁਤੇ ਸੰਘਣੇ ਕਾਫਲੇ ਤਪਾਏ (ਦੁੱਖੀ ਕੀਤੇ ਜਾਂਦੇ) ਹਨ, ਉਥੇ ਸਾਧੂ ਲੋਕ ਪਾਰਬ੍ਰਹਮ ਦੇ ਸੰਗੀ ਹੁੰਦੇ ਹਨ (ਭਾਵ ਹਰੀ ਉਨ੍ਹਾਂ ਦੇ ਅੰਗ-ਸੰਗ ਹੁੰਦਾ ਹੈ)।੩।

(ਧਰਮ ਰਾਜ ਦੇ ਮੁਨਸ਼ੀ) ਚਿਤਰ ਗੁਪਤ (ਜੋ) ਸਭ ਦੇ (ਕਰਮਾਂ ਦਾ) ਲੇਖਾ ਲਿਖਦੇ ਹਨ (ਉਹ) ਭਗਤ ਜਨਾਂ ਵਲ ਅੱਖ ਭਰ ਕੇ ਵੀ ਨਹੀਂ ਵੇਖ ਸਕਦੇ।੪।

ਨਾਨਕ! ਆਖ ਜਿਸ (ਮਨੁੱਖ) ਨੂੰ ਪੂਰਾ ਸਤਿਗੁਰੂ ਮਿਲਦਾ ਹੈ, ਉਸ (ਮਨੁੱਖ) ਦੇ (ਹਿਰਦੇ ਵਿਚ) ਅਨੰਦ (ਸ਼ਬਦ) ਦੇ ਵਾਜੇ (ਵਜਦੇ ਹਨ)।੫।੪੦।੯੧।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਇਸ ਸੰਸਾਰ ਵਿਚ ਭਗਤਾਂ ਅਤੇ ਸੰਸਾਰੀਆਂ ਦਾ ਪਰਸਪਰ ਜੋੜ ਨਹੀਂ ਹੁੰਦਾ ਇਸੇ ਤਰ੍ਹਾਂ ਸਰੀਰਕ ਚੋਲਾ ਛੱਡਣ ਮਗਰੋਂ ਇਨ੍ਹਾਂ ਦੇ ਰਸਤੇ ਵੱਖੋ ਵੱਖਰੇ ਹੁੰਦੇ ਹਨ। ਸੰਸਾਰੀ ਵਿਕਾਰੀ (ਲੋਕ) ਜਮ ਵਾਲੇ ਮਾਰਗ ਤੇ ਚਲਦੇ ਹਨ ਜਿਥੇ ਲੋਭੀ ਮਸੂਲੀਏ ਇਨ੍ਹਾਂ ਨੂੰ ਤੰਗ ਕਰਦੇ ਹਨ। ਗੁਰਬਾਣੀ ਦਾ ਫੁਰਮਾਨ ਹੈ:-

**ਪਾਪੀਆ ਨੋ ਨ ਦੇਈ ਥਿਰੁ ਰਹਣਿ, ਚੁਣਿ ਨਰਕ ਘੋਰਿ ਚਾਲਿਅਨੁ॥** [ਪੰਨਾ ੯੦

ਸੰਤ ਮੁਕਤੀ ਵਾਲੇ ਤੰਗ ਦੁਆਰੇ ਨੂੰ ਮੋਕਲਾ ਕਰਨ ਦੇ ਸਮਰਥ ਹਨ:-

**ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ॥**

**ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥**

ਸਿਧਾਂਤ ਇਹ ਹੈ ਕਿ ਜਿਸ ਨੂੰ ਪੂਰੇ ਸਤਿਗੁਰੂ ਦਾ ਮਿਲਾਪ ਹੋ ਜਾਵੇ ਉਸ ਦਾ ਹਰ ਥਾਂ ਤੇ ਆਦਰ ਹੁੰਦਾ ਰਹਿੰਦਾ ਹੈ, ਉਸ ਨੂੰ ਓਏ ਓਏ ਕੋਈ ਨਹੀਂ ਕਹਿੰਦਾ:-

**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥** [ਪੰਨਾ ੨੫੨

**ਆਸਾ ਮਹਲਾ ੫ ਦੁਪਦਾ ੧ ॥ ਸਾਧੂ ਸੰਗਿ, ਸਿਖਾਇਓ ਨਾਮੁ ॥ ਸਰਬ ਮਨੋਰਥ ਪੂਰਨ ਕਾਮ ॥ ਬੁਝਿ ਗਈ ਤ੍ਰਿਸਨਾ, ਹਰਿ ਜਸਹਿ ਅਘਾਨੇ ॥ ਜਪਿ ਜਪਿ ਜੀਵਾ, ਸਾਰਿਗਪਾਨੇ ॥੧॥ ਕਰਨ ਕਰਾਵਨ ਸਰਨਿ ਪਰਿਆ॥ ਗੁਰ ਪਰਸਾਦਿ ਸਹਜ ਘਰੁ ਪਾਇਆ, ਮਿਟਿਆ ਅੰਧੇਰਾ ਚੰਦੁ ਚੜਿਆ**

**॥੧॥ਰਹਾਉ॥ ਲਾਲ ਜਵੇਹਰ, ਭਰੇ ਭੰਡਾਰ ॥ ਤੋਟਿ ਨ ਆਵੈ, ਜਪਿ ਨਿਰੰਕਾਰ ॥ ਅੰਮ੍ਰਿਤੁ ਸਬਦੁ ਪੀਵੈ ਜਨੁ ਕੋਇ ॥ ਨਾਨਕ, ਤਾ ਕੀ ਪਰਮ ਗਤਿ ਹੋਇ ॥੨॥੪੧॥੯੨॥**

**ਪਦ ਅਰਥ:** ਹਰਿ ਜਸਹਿ=ਹਰੀ ਦੇ ਜਸ ਵਿਚ। ਅਘਾਨੇ=ਰੱਜ ਗਏ ਹਾਂ। ਸਾਰਿਗਪਾਨੇ=ਸਾਰੰਗ (ਪ੍ਰਿਥਵੀ) ਹੈ ਜਿਸ ਦੇ ਹੱਥ ਵਿੱਚ, ਭਾਵ ਵਾਹਿਗੁਰੂ। ਸਹਜ ਘਰੁ=ਅਡੋਲ ਅਵਸਥਾ। ਚੰਦੁ=(ਗਿਆਨ ਰੂਪੀ) ਚੰਨ। ਭੰਡਾਰ=ਖਜ਼ਾਨੇ। ਤੋਟਿ=ਤੋਟਾ, ਕਮੀ।

**ਅਰਥ:** (ਹੇ ਭਾਈ!) ਸਾਧ (ਗੁਰੂ) ਦੀ ਸੰਗਤ ਨੇ (ਜਦੋਂ ਮੈਨੂੰ) ਨਾਮ ਰੂਪੀ (ਸਿਮਰਨ ਕਰਨਾ) ਸਿਖਾਇਆ (ਤਾਂ ਮੇਰੇ ਸਾਰੇ) ਮਨੋਰਥ ਅਤੇ ਕਾਮਨਾਵਾਂ ਪੂਰਨ (ਹੋ ਗਈਆਂ)। (ਮੇਰੀ ਸਾਰੀ) ਤ੍ਰਿਸ਼ਨਾ ਬੁੱਝ ਗਈ ਹੈ (ਅਤੇ ਮੈਂ) ਹਰੀ ਦੇ ਜਸ ਵਿਚ (ਮਗਨ ਹੋਇਆਂ) ਰਜ ਗਿਆ ਹਾਂ। (ਹੁਣ ਮੈਂ) ਵਾਹਿਗੁਰੂ ਜੀ ਦਾ (ਨਾਮ) ਜਪ ਜਪ ਕੇ ਜੀਉਂਦਾ ਹਾਂ।੧।

(ਹੇ ਭਾਈ! ਮੈਂ ਉਸ) ਕਰਨ ਕਰਾਉਣ ਵਾਲੇ (ਸਮਰਥ ਪ੍ਰਭੂ ਦੀ) ਸ਼ਰਨ ਪਿਆ ਹਾਂ। ਗੁਰੂ ਦੀ ਕਿਰਪਾ ਨਾਲ (ਮੈਂ) ਸਹਜ ਘਰ (ਅਡੋਲ ਅਵਸਥਾ) ਨੂੰ ਪਾ ਲਿਆ ਹੈ। ਇਸ ਦੇ ਫਲ ਸਰੂਪ (ਅਗਿਆਨ ਰੂਪੀ) ਹਨੇਰਾ ਦੂਰ ਹੋ ਗਿਆ ਹੈ (ਅਤੇ ਗਿਆਨ ਰੂਪੀ) ਚੰਨ ਚੜ੍ਹ ਪਿਆ ਹੈ।੧।ਰਹਾਉ।

(ਹੇ ਭਾਈ!) ਗੁਰੂ ਦੀ ਕਿਰਪਾ ਨਾਲ ਹੁਣ ਕਿਸੇ ਗੱਲ ਦੀ ਕਮੀ ਨਹੀਂ, ਸਗੋਂ (ਪ੍ਰੇਮ ਅਤੇ ਵੈਰਾਗ ਰੂਪੀ) ਲਾਲ ਜਵਾਹਰਾਂ ਨਾਲ ਭੰਡਾਰੇ ਭਰੇ ਪਏ ਹਨ। ਨਿਰੰਕਾਰ ਦਾ (ਨਾਮ) ਜਪ ਕੇ (ਕਿਸੇ ਪ੍ਰਕਾਰ ਦਾ) ਤੋਟਾ ਨਹੀਂ ਆਉਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦਾ ਬਖਸ਼ਿਆ ਹੋਇਆ) ਅੰਮ੍ਰਿਤ ਸ਼ਬਦ (ਜਿਹੜਾ) ਕੋਈ ਸੇਵਕ ਪੀਂਦਾ ਹੈ, ਉਸ ਦੀ ਪਰਮਗਤੀ (ਮੁਕਤੀ) ਹੋ ਜਾਂਦੀ ਹੈ।੨।੯੧।੯੨।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਨੂੰ ਗੁਰੂ ਨਾਮ ਸਿਮਰਨ ਦੀ ਦਾਤਿ ਬਖਸ਼ ਦਿੰਦਾ ਹੈ, ਉਸ ਦੇ ਆਰਥਕ ਪਰਮਾਰਥਕ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ। ਗੁਰੂ ਦੀ ਕਿਰਪਾ ਨਾਲ ਹੀ ਨਾਮ ਜਪਿਆ ਜਾਂਦਾ ਹੈ। ਇਸ ਲਈ ਜਿਹੜਾ ਮਨੁੱਖ ਗੁਰੂ ਦੀ ਸ਼ਰਨ ਵਿਚ ਬੈਠ ਕੇ ਨਾਮ ਰੂਪੀ ਅੰਮ੍ਰਿਤ ਛਕਦਾ ਹੈ, ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ ਅਤੇ ਉਹ ਪਰਮਗਤੀ ਨੂੰ ਪ੍ਰਾਪਤ ਹੁੰਦਾ ਹੈ।

**ਆਸਾ ਘਰੁ ੭ ਮਹਲਾ ੫ ॥ ਹਰਿ ਕਾ ਨਾਮੁ, ਰਿਦੈ ਨਿਤ ਧਿਆਈ ॥ ਸੰਗੀ ਸਾਥੀ ਸਗਲ ਤਰਾਂਈ ॥੧॥ ਗੁਰੁ ਮੇਰੈ ਸੰਗਿ, ਸਦਾ ਹੈ ਨਾਲੇ ॥ ਸਿਮਰਿ ਸਿਮਰਿ, ਤਿਸੁ ਸਦਾ ਸਮ੍ਹਾਲੇ ॥੧॥ਰਹਾਉ॥ ਤੇਰਾ ਕੀਆ ਮੀਠਾ ਲਾਗੈ ॥ ਹਰਿਨਾਮੁ ਪਦਾਰਥੁ, ਨਾਨਕ ਮਾਂਗੈ ॥੨॥੪੨॥੯੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਈਂ। ਨੋਟ- ਕਈ ਪ੍ਰੇਮੀਆਂ ਨੂੰ 'ਹਰਿ ਨਾਮੁ ਪਦਾਰਥ' ਦੀ ਥਾਂ 'ਨਾਮੁ ਪਦਾਰਥ' ਪਾਠ ਕੰਠਾਗਰ ਹੈ, ਚੇਤੰਨ ਹੋਣ ਦੀ ਲੋੜ ਹੈ।

**ਪਦ ਅਰਥ:** ਧਿਆਈਂ=(ਮੈਂ) ਧਿਆਉਂਦਾ ਹਾਂ। ਤਰਾਂਈ=(ਮੈਂ) ਤਰਾਉਂਦਾ ਹਾਂ। ਸਮਾਲੇ=ਸੰਭਾਲੇ (ਯਾਦ) ਰਖਦਾ ਹਾਂ।

**ਅਰਥ:** (ਹੇ ਭਾਈ! ਮੈਂ) ਹਰੀ ਦਾ ਨਾਮ ਹਰ ਰੋਜ਼ ਆਪਣੇ (ਹਿਰਦੇ) ਵਿਚ ਸਿਮਰਦਾ ਹਾਂ। (ਨਾਮ ਸਿਮਰ ਕੇ ਮੈਂ ਇਸ ਤਰ੍ਹਾਂ ਆਪਣੇ) ਸਾਰੇ ਸਤਿਸੰਗੀਆਂ ਅਤੇ ਸਾਥੀਆਂ ਨੂੰ (ਸੰਸਾਰ ਸਾਗਰ ਤੋਂ) ਤਰਾ ਲੈਂਦਾ ਹਾਂ।੧।

(ਹੇ ਭਾਈ!) ਗੁਰੂ ਮੇਰੇ ਅੰਗ-ਸੰਗ ਸਦਾ ਨਾਲ (ਰਹਿੰਦਾ ਹੈ)। (ਨਾਮ) ਸਿਮਰ ਸਿਮਰ ਕੇ (ਮੈਂ) ਉਸ (ਪ੍ਰਭੂ ਨੂੰ) ਸਦਾ (ਆਪਣੇ ਹਿਰਦੇ) ਸੰਭਾਲ ਕੇ ਰਖਦਾ ਹਾਂ (ਭਾਵ ਯਾਦ ਕਰਦਾ ਹਾਂ)।੧।ਰਹਾਉ।

(ਹੇ ਪ੍ਰਭੂ!) ਤੇਰਾ ਕੀਤਾ ਹੋਇਆ (ਹਰੇਕ ਕੰਮ ਮੈਨੂੰ) ਮਿੱਠਾ ਭਾਵ ਚੰਗਾ ਲਗਦਾ ਹੈ। ਹੇ ਹਰੀ! ਨਾਨਕ (ਤੇਰੇ ਪਾਸੋਂ) ਨਾਮ ਰੂਪੀ ਪਦਾਰਥ ਮੰਗਦਾ ਹੈ।੨।੪੨।੯੩।

## ਸਾਰੰਸ਼ ਅਤੇ ਸਿਧਾਂਤ

'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਵਾਲਾ ਸਬਕ ਹਰੇਕ ਸਿੱਖ ਨੂੰ ਦ੍ਰਿੜ ਹੋਣਾ ਚਾਹੀਦਾ ਹੈ। ਜੇ ਇਸ ਦੀਆਂ ਬਰਕਤਾਂ ਦਾ ਵਿਸਥਾਰ ਕਰਨ ਲਗੀਏ ਤਾਂ 'ਬਿਸਮ ਪੇਖੈ ਬਿਸਮ ਸੁਣੀਐ, ਵਿਸਮਾਦ ਨਦਰੀ ਆਇਆ' ਵਾਲੀ ਅਵਸਥਾ ਪ੍ਰਕਾਸ਼ਮਾਨ ਹੋ ਜਾਂਦੀ ਹੈ। ਜਿਸ ਗੁਰਸਿਖ ਦੇ ਮਨ ਵਿਚ ਸਦਾ ਹੀ ਗੁਰੂ ਦਾ ਸ਼ਬਦ ਵਸਦਾ ਹੈ, ਉਸ ਨੂੰ ਹਰ ਪਾਸੇ 'ਗੁਰੂ ਗੁਰੂ' ਦਾ ਨਾਦ ਸੁਣਾਈ ਦੇਵੇਗਾ ਕਿਉਂਕਿ ਉਸ ਦਾ ਮਨ ਨਾਮ ਵਿਚ ਰੰਗਿਆ ਰਹਿੰਦਾ ਹੈ।

''ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ'' ਵਾਲੀਆਂ ਪਾਵਨ ਪੰਕਤੀਆਂ ਜਗਿਆਸੂ ਨੂੰ ਸਿਮਰਨ ਤੇ ਭਰੋਸੇ ਦੀ ਟੇਕ ਪਰਦਾਨ ਕਰਦੀਆਂ ਹਨ, ਜਿਹੜਾ ਜਗਿਆਸੂ ਆਪਣੀ ਰਸਨਾ ਤੇ ਸਦਾ ਇਹਨਾਂ ਪੰਕਤੀਆਂ ਨੂੰ ਵਸਾਈ ਰਖਦਾ ਹੈ, ਓਹ ਵੱਡੇ ਵੱਡੇ ਸੰਕਟਾਂ ਦੀ ਘੁੰਮਣ ਘੇਰੀ ਚੋਂ ਬਚ ਜਾਂਦਾ ਹੈ।

ਇਕ ਅਦਨਾ ਜਿਹਾ ਸਿਖ ਸਾਈਕਲ ਤੇ ਸਵਾਰ, ਚੰਡੀਗੜ੍ਹ ਬਸ ਸਟੈਂਡ ਸੈਕਟਰ ੧੭ ਦੇ ਨੇੜੇ ਵੱਡੇ ਚੌਂਕ ਪਾਸੋਂ ਲੰਘ ਰਿਹਾ ਸੀ, ਪਿਛੋਂ ਇਕ ਜੀਪ ਬੜੀ ਤੇਜ਼ ਰਫਤਾਰ ਨਾਲ ਆਈ, ਉਸ ਦੀ ਸਾਈਡ ਸਾਈਕਲ ਨਾਲ ਟਕਰਾਈ ਤੇ ਸਾਈਕਲ ਸਵਾਰ ਨੂੰ ਪਰੇ ਜਾ ਸੁਟਿਆ। ਗੁਰੂ ਮਿਹਰ ਦਾ ਸਦਕਾ ਉਹ ਸਿਖ ਉਪ੍ਰੋਕਤ ਪੰਕਤੀਆਂ ਦਾ ਜਾਪ ਕਰ ਰਿਹਾ ਸੀ, ਉਸ ਦੇ ਸਰੀਰ ਤੇ ਮਾੜੀ ਜਿਹੀ ਝਰੀਟ ਵੀ ਨਹੀਂ ਵਜੀ। ਉਸ ਨੇ ਫਿਰ ਸਾਈਕਲ ਤੇ ਚੜ੍ਹ ਕੇ 'ਗੁਰੁ ਮੇਰੈ ਸੰਗ ਸਦਾ ਹੈ ਨਾਲੇ' ਦਾ ਜਾਪ ਕਰਨਾ ਆਰੰਭ ਕਰ ਦਿੱਤਾ। ਸਿਧਾਂਤ ਇਹ ਹੈ ਕਿ ਗੁਰੂ ਨੂੰ ਅੰਗ ਸੰਗ ਸਮਝ ਕੇ ਉਸ ਉਤੇ ਪੂਰਨ ਭਰੋਸਾ ਰਖਣਾ ਹੈ।

**ਆਸਾ ਮਹਲਾ ੫ ॥ ਸਾਧੂ ਸੰਗਤਿ, ਤਰਿਆ ਸੰਸਾਰੁ ॥ ਹਰਿ ਕਾ ਨਾਮੁ, ਮਨਹਿ ਆਧਾਰੁ ॥੧॥ ਚਰਨ ਕਮਲ, ਗੁਰਦੇਵ ਪਿਆਰੇ ॥ ਪੂਜਹਿ ਸੰਤ, ਹਰਿ ਪ੍ਰੀਤਿ ਪਿਆਰੇ ॥੧॥ਰਹਾਉ॥ ਜਾ ਕੈ ਮਸਤਕਿ ਲਿਖਿਆ ਭਾਗੁ ॥ ਕਹੁ ਨਾਨਕ, ਤਾ ਕਾ ਥਿਰੁ ਸੋਹਾਗੁ॥੨॥੪੩॥੯੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੂਜਹਿਂ।

**ਪਦ ਅਰਥ:** ਮਨਹਿ=ਮਨ ਦਾ। ਆਧਾਰੁ=ਆਸਰਾ। ਪੂਜਹਿ=ਪੂਜਦੇ ਹਨ।

**ਅਰਥ:** (ਹੇ ਭਾਈ! ਜਿਸ ਨੇ) ਹਰੀ ਦਾ ਨਾਮ (ਆਪਣੇ) ਮਨ ਦਾ ਆਸਰਾ (ਬਣਾ ਲਿਆ ਹੈ, (ਉਸ ਨੇ) ਸਾਧੂ (ਗੁਰੂ ਦੀ) ਸੰਗਤ ਦੁਆਰਾ ਸੰਸਾਰ (ਸਮੁੰਦਰ) ਨੂੰ ਤਰ ਲਿਆ ਹੈ।੧।

(ਹੇ ਭਾਈ! ਜੋ) ਹਰੀ ਦੀ ਪ੍ਰੀਤਿ ਦੇ ਪਿਆਰੇ ਸੰਤ (ਜਨ) ਹਨ (ਉਹੀ) ਪਿਆਰੇ ਗੁਰਦੇਵ ਦੇ ਚਰਨ ਕਮਲ ਪੂਜਦੇ ਹਨ।੧।ਰਹਾਉ।

ਨਾਨਕ! ਆਖ ਕਿ ਜਿਸ (ਜੀਵ ਇਸਤਰੀ) ਦੇ ਮੱਥੇ ਉਤੇ ਭਾਗ (ਲਿਖਿਆ ਹੁੰਦਾ ਹੈ) ਉਸ ਦਾ ਸੁਹਾਗ (ਭਾਗ) ਨਿਹਚਲ ਹੋ ਜਾਂਦਾ ਹੈ।੨।੪੩।੯੪।

## ਸਾਰੰਸ਼ ਅਤੇ ਸਿਧਾਂਤ

ਇਸ ਬਿਖੇ ਬਨ ਤੋਂ ਸਾਧੂ ਦੀ ਸੰਗਤ ਨਾਲ ਹੀ ਪਾਰ ਹੋ ਸਕੀਦਾ ਹੈ। ਜਿਸ ਜਗਿਆਸੂ ਇਸਤਰੀ ਦਾ ਪਿਆਰ ਆਪਣੇ ਪਿਆਰੇ ਗੁਰੂ ਦੇ ਚਰਨ ਕਮਲਾਂ ਨਾਲ ਪੈ ਜਾਂਦਾ ਹੈ ਉਸ ਦਾ ਸੁਹਾਗ ਸਦੀਵ ਕਾਲ ਲਈ ਕਾਇਮ ਰਹਿੰਦਾ ਹੈ।

**ਆਸਾ ਮਹਲਾ ੫ ॥ ਮੀਠੀ ਆਗਿਆ ਪਿਰ ਕੀ ਲਾਗੀ ॥ ਸਉਕਨਿ ਘਰ ਕੀ, ਕੰਤਿ ਤਿਆਗੀ ॥ ਪ੍ਰਿਅ ਸੋਹਾਗਨਿ, ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ, ਹਰੀ ॥੧॥ ਭਲੋ ਭਇਓ, ਪ੍ਰਿਅ ਕਹਿਆ ਮਾਨਿਆ ॥ ਸੂਖੁ ਸਹਜੁ, ਇਸੁ ਘਰ ਕਾ ਜਾਨਿਆ ॥੧॥ਰਹਾਉ॥ ਹਉ ਬੰਦੀ ਪ੍ਰਿਅ, ਖਿਜਮਤਦਾਰ ॥ ਓਹੁ ਅਬਿਨਾਸੀ, ਅਗਮ ਅਪਾਰ ॥ ਲੇ ਪਖਾ, ਪ੍ਰਿਅ ਝਲਉ ਪਾਏ ॥ ਭਾਗਿ ਗਏ, ਪੰਚ ਦੂਤ ਲਾਵੇ ॥੨॥ ਨਾ ਮੈ ਕੁਲੁ, ਨਾ ਸੋਭਾਵੰਤ ॥ ਕਿਆ ਜਾਨਾ, ਕਿਉ ਭਾਨੀ ਕੰਤ ॥ ਮੋਹਿ ਅਨਾਥ, ਗਰੀਬ ਨਿਮਾਨੀ ॥ ਕੰਤ ਪਕਰਿ, ਹਮ ਕੀਨੀ ਰਾਨੀ ॥੩॥ ਜਬ, ਮੁਖਿ ਪ੍ਰੀਤਮੁ ਸਾਜਨੁ ਲਾਗਾ ॥ ਸੂਖ ਸਹਜ, ਮੇਰਾ ਧਨੁ ਸੋਹਾਗਾ ॥ ਕਹੁ ਨਾਨਕ, ਮੋਰੀ ਪੂਰਨ ਆਸਾ ॥ ਸਤਿਗੁਰ ਮੇਲੀ, ਪ੍ਰਭ ਗੁਣਤਾਸਾ ॥੪॥੧॥੯੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਝਲੀਂ, ਪਾਇੰ, ਕਿਉਂ, ਮਾਨਿਆਂ, ਜਾਨਿਆਂ।

**ਫੁਟਕਲ:** 'ਲਾਵੇ' ਨੂੰ 'ਲਾਵੇਂ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਪਿਰ ਕੀ=ਪਤੀ ਦੀ। ਸਉਕਨਿ=ਆਪਣੇ ਪਤੀ ਦੀ ਵੱਡੀ ਵਹੁੱਟੀ, ਦੂਜੇ ਭਾਵ ਵਾਲੀ ਮਾਇਕ ਬ੍ਰਿਤੀ। ਪ੍ਰਿਅ=(ਪਿਆਰੇ ਕੰਤ) ਨੇ। ਸੀਗਾਰਿ ਕਰੀ=ਸ਼ਿੰਗਾਰ ਕਰਕੇ (ਸੋਹਣੀ ਬਣਾ) ਦਿੱਤੀ ਹੈ। ਤਪਤਿ=ਤਪਸ਼, ਈਰਖਾ। ਪ੍ਰਿਅ ਕਹਿਆ=ਪਤੀ ਦਾ ਆਖਿਆ ਹੋਇਆ (ਹੁਕਮ)। ਹਉ ਬੰਦੀ=ਮੈਂ ਦਾਸੀ ਹਾਂ। ਖਿਜਮਤਦਾਰ=ਖ਼ਿਦਮਤ, ਸੇਵਾ ਕਰਨ ਵਾਲੀ। ਝਲਉ=(ਮੈਂ) ਝੱਲਦੀ ਹਾਂ। ਪਾਏ=ਪੈਰਾਂ ਵਿਚ (ਖੜੀ ਹੋ ਕੇ)। ਭਾਗਿ ਗਏ=ਭੱਜ ਗਏ। ਪੰਚ ਦੂਤ=ਪੰਜ ਵੈਰੀ। ਲਾਵੇ=(ਖੇਤੀ) ਵੱਢਣ ਵਾਲੇ। ਕੁਲੁ=ਖ਼ਾਨਦਾਨ। ਭਾਨੀ=ਪਸੰਦ ਆਈ ਹਾਂ। ਮੁਖਿ ਲਾਗਾ=ਮੂੰਹ ਲੱਗਾ, ਦਰਸ਼ਨ ਹੋਏ। ਮੋਰੀ=ਮੇਰੀ। ਗੁਣਤਾਸ=ਗੁਣਾਂ ਦਾ ਖਜ਼ਾਨਾ।

**ਅਰਥ:** ਹੇ ਮੇਰੀ ਸਖੀ! (ਜਦ ਮੈਨੂੰ ਆਪਣੇ) ਪਤੀ ਦੀ ਆਗਿਆ ਮਿੱਠੀ ਲੱਗੀ (ਤਾਂ ਮੇਰੇ) ਪਤੀ ਨੇ ਘਰ ਦੀ ਸੌਕਣ (ਦੂਜੇ ਭਾਵ ਵਾਲੀ ਮਾਇਕ ਬ੍ਰਿਤੀ ਘਰੋਂ ਬਾਹਰ) ਕੱਢ ਦਿੱਤੀ। ਪਤੀ ਨੇ (ਮੈਨੂੰ) ਸ਼ਿੰਗਾਰ ਕੇ ਸੋਹਾਗਣ ਬਣਾ ਲਿਆ ਹੈ (ਅਤੇ) ਮੇਰੇ ਮਨ ਦੀ (ਵਿਛੋੜੇ ਵਾਲੀ) ਤਪਸ਼ ਦੂਰ ਕਰ ਦਿੱਤੀ ਹੈ।੧।

ਚੰਗਾ ਹੋਇਆ ਕਿ (ਮੈਂ ਆਪਣੇ) ਪਤੀ ਦਾ ਆਖਿਆ ਹੋਇਆ (ਹੁਕਮ) ਮੰਨ ਲਿਆ (ਅਤੇ) ਇਸ ਘਰ ਦਾ ਸਹਜ ਸੁਖ ਜਾਣ ਲਿਆ (ਭਾਵ ਸਹਜ ਸੁਖ ਨਾਲ ਸਾਂਝ ਪਾ ਲਈ ਹੈ)।੧ਰਹਾਉ।

(ਹੁਣ ਮੈਂ ਆਪਣੇ) ਪਿਆਰੇ ਦੀ ਦਾਸੀ ਅਤੇ ਸੇਵਾਦਾਰਨੀ (ਬਣੀ ਹਾਂ)। ਉਹ (ਪਿਆਰਾ) ਨਾਸ਼ ਤੋਂ ਰਹਿਤ, ਅਪਹੁੰਚ ਅਤੇ ਬੇਅੰਤ ਹੈ। (ਹੁਣ ਮੈਂ ਉਸ ਦੇ) ਪੈਰਾਂ ਵਿੱਚ (ਖਲੋ ਕੇ ਹੱਥਾਂ ਵਿੱਚ) ਪੱਖਾ ਲੈ ਕੇ ਝੱਲਦੀ ਹਾਂ (ਇਸ ਸੇਵਾ ਦਾ ਸਦਕਾ ਕਾਮ ਕ੍ਰੋਧ ਆਦਿ) ਪੰਜ ਵੈਰੀ (ਮੇਰੇ ਘਰ ਚੋਂ) ਭੱਜ ਗਏ ਹਨ।੨।

(ਹੇ ਸਖੀ!) ਨਾ ਮੇਰੀ (ਉਚੀ) ਕੁਲ ਸੀ, ਨਾ ਮੈਂ (ਕੋਈ) ਸੋਭਾ ਵਾਲੀ ਸਾਂ। (ਮੈਂ) ਕੀ ਜਾਣਾ (ਭਾਵ ਮੈਨੂੰ ਸਮਝ ਨਹੀਂ ਆ ਰਹੀ ਕਿ ਮੈਂ) ਪਤੀ ਨੂੰ ਕਿਉਂ ਚੰਗੀ ਲੱਗ ਗਈ ਹਾਂ?। ਮੈਂ ਯਤੀਮ, ਗਰੀਬ ਨਿਮਾਣੀ (ਜਿਹੀ) ਸਾਂ। ਕੰਤ ਨੇ (ਆਪੇ ਹੀ) ਪਕੜ ਕੇ ਮੈਨੂੰ ਰਾਣੀ (ਬਣਾ ਲਿਆ)।੩।

(ਹੇ ਸਖੀ!) ਜਦ (ਮੇਰਾ) ਪ੍ਰੀਤਮ ਸੱਜਣ (ਮੇਰੇ) ਮੂੰਹ ਲੱਗਾ, ਭਾਵ ਦਰਸ਼ਨ ਦਿੱਤੇ ਤਾਂ ਜਾਣੋ ਮੈਨੂੰ ਸੁਖ ਸਹਜ (ਆ ਗਿਆ ਅਤੇ) ਮੇਰਾ ਸੁਹਾਗ (ਭਾਗ ਭਾਵ ਪਤੀ ਦਾ ਮੇਲ) ਧੰਨਤਾ ਯੋਗ ਹੋ ਗਿਆ ਨਾਨਕ! ਆਖ ਕਿ ਹੁਣ ਮੇਰੀ ਆਸਾ ਪੂਰੀ ਹੋ ਗਈ ਹੈ। (ਮੈਨੂੰ) ਸਤਿਗੁਰੂ ਨੇ ਗੁਣਾਂ ਦੇ ਖਜ਼ਾਨੇ ਪ੍ਰਭੂ ਨਾਲ ਮੇਲ ਲਿਆ ਹੈ।੪।੧੯੫।

## ਸਾਰੰਸ਼ ਅਤੇ ਸਿਧਾਂਤ

ਪਤੀ ਦੇ ਮਿਲਾਪ ਵਿੱਚ ਇਸਤਰੀ ਲਈ ਜੇ ਕੋਈ ਵੈਰਨ ਰੁਕਾਵਟ ਪਾਉਂਦੀ ਹੈ, ਤਾਂ ਉਹ ਉਸ ਦੀ ਸੌਕਣ ਹੈ। ਇਥੇ ਸੌਕਣ ਤੋਂ ਭਾਵ ਮਾਇਕ ਬ੍ਰਿਤੀ, ਅਹੰਕਾਰ ਵਾਲੀ ਬੁਧੀ ਹੈ। ਪਤੀ ਦੀ ਆਗਿਆ ਨੂੰ

ਮਿੱਠਾ ਕਰਕੇ ਮੰਨਣਾ, ਇਸਤਰੀ ਦੇ ਸੁਖਾਵੇਂ ਜੀਵਨ ਦਾ ਸਭ ਤੋਂ ਵੱਡਾ ਗੁਣ ਹੈ। ਆਪਣੇ ਆਪ ਨੂੰ ਨਿਮਾਣੀ ਸਮਝ ਕੇ ਪਤੀ ਦੀ ਸੇਵਾ ਕਰਨੀ, ਪਤੀ ਦੇ ਦਰਸ਼ਨ ਕਰਕੇ ਆਪਣੇ ਧੰਨ ਭਾਗ ਸਮਝਣੇ ਇਹ ਧੰਨਤਾ ਯੋਗ ਸੁਹਾਗ ਦਾ ਰੰਗ ਰਸ ਮਾਣਨਾ ਹੈ। ਸਾਰੀ ਬਰਕਤ ਸਤਿਗੁਰਾਂ ਦੀ ਹੈ ਜੋ ਸ਼ੁਭ ਗੁਣਾਂ ਦੀ ਪੂੰਜੀ ਦੇ ਕੇ ਜੀਵ ਇਸਤਰੀ ਨੂੰ ਪਤੀ-ਪਰਮੇਸ਼ਰ ਨਾਲ ਮੇਲਦੇ ਹਨ।

**ਆਸਾ ਮਹਲਾ ੫ ॥ ਮਾਥੈ ਤ੍ਰਿਕੁਟੀ, ਦ੍ਰਿਸਟਿ ਕਰੂਰਿ ॥ ਬੋਲੈ ਕਉੜਾ, ਜਿਹਬਾ ਕੀ ਫੂੜਿ ॥ ਸਦਾ ਭੂਖੀ, ਪਿਰੁ ਜਾਨੈ ਦੂਰਿ ॥੧॥ ਐਸੀ ਇਸਤ੍ਰੀ ਇਕ, ਰਾਮਿ ਉਪਾਈ ॥ ਉਨਿ ਸਭੁ ਜਗੁ ਖਾਇਆ, ਹਮ ਗੁਰਿ ਰਾਖੇ ਮੇਰੇ ਭਾਈ ॥੧॥ਰਹਾਉ॥ ਪਾਇ ਠਗਉਲੀ ਸਭੁ ਜਗੁ ਜੋਹਿਆ ॥ ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥ ਗੁਰਮੁਖਿ ਨਾਮਿ ਲਗੇ, ਸੇ ਸੋਹਿਆ ॥੨॥ ਵਰਤ ਨੇਮ ਕਰਿ ਥਾਕੇ ਪੁਨਹਚਰਨਾ ॥ ਤਟ ਤੀਰਥ ਭਵੇ ਸਭ ਧਰਨਾ ॥ ਸੇ ਉਬਰੇ ਜਿ ਸਤਿਗੁਰ ਕੀ ਸਰਨਾ ॥੩॥ ਮਾਇਆ ਮੋਹਿ, ਸਭੋ ਜਗੁ ਬਾਧਾ ॥ ਹਉਮੈ ਪਚੈ, ਮਨਮੁਖ ਮੂਰਾਖਾ ॥ ਗੁਰ੍ਹ ਨਾਨਕ ਬਾਹ ਪਕਰਿ, ਹਮ ਰਾਖਾ ॥੪॥੨॥੯੬॥**

### ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ ਦੇਉ, ਬਾਂਹ।

**ਫੁਟਕਲ:** 'ਪੁਨਹਚਰਨਾ' ਜੁੜਤ ਪਦ ਹੈ, 'ਪੁਨਹ ਚਰਨਾ' ਪਦ ਛੇਦ ਕਰਕੇ ਨਹੀਂ ਉਚਾਰਨਾ।

**ਪਦ ਅਰਥ:** ਤ੍ਰਿਕੁਟੀ=ਤਿਊੜੀ। ਕਰੂਰਿ=ਕ੍ਰੋਧ ਵਾਲੀ ਡਰਾਉਣੀ। ਫੂੜਿ=ਫੜ੍ਹਾਂ ਮਾਰਨ ਵਾਲੀ। ਇਸਤ੍ਰੀ=ਮਾਇਆ। ਰਾਮਿ=ਪਰਮਾਤਮਾ ਨੇ। ਉਪਾਈ=ਪੈਦਾ ਕੀਤੀ। ਉਨਿ=ਉਸ (ਮਾਇਆ) ਨੇ। ਠਗਉਲੀ=ਠੱਗ ਬੂਟੀ। ਜੋਹਿਆ=ਵੇਖਿਆ। ਸੋਹਿਆ=ਸ਼ੋਭਾ ਵਾਲੇ। ਪੁਨਹਚਰਨਾ=ਪ੍ਰਾਸਚਿਤ ਕਰਮ, ਪਾਪਾਂ ਦੀ ਮਾਫ਼ੀ ਲਈ ਕੀਤੇ ਕਰਮ। ਧਰਨਾ=ਧਰਤੀ। ਉਬਰੇ=ਬੱਚ ਗਏ। ਪਚੈ=ਸੜਦਾ ਹੈ। ਮੂਰਾਖਾ=ਮੂਰਖ।

**ਅਰਥ :** (ਹੇ ਭਾਈ! ਉਸ ਮਾਇਆ ਰੂਪੀ ਇਸਤ੍ਰੀ ਦੇ) ਮੱਥੇ ਤਿਊੜੀ (ਪਈ ਰਹਿੰਦੀ ਹੈ ਅਤੇ ਉਸ ਦੀ) ਦ੍ਰਿਸ਼ਟੀ ਕ੍ਰੋਧ ਵਾਲੀ (ਹੁੰਦੀ ਹੈ)। (ਉਹ) ਕੌੜਾ (ਬੋਲ) ਬੋਲਦੀ ਹੈ (ਅਤੇ) ਜ਼ਬਾਨ ਦੀ ਫੜ੍ਹਾਂ ਮਾਰਨ ਵਾਲੀ (ਆਦਤ ਹੈ)। (ਉਹ) ਸਦਾ ਭੁੱਖੀ (ਰਹਿੰਦੀ ਹੈ ਕਿਉਂਕਿ) ਪਤੀ ਨੂੰ ਦੂਰ ਜਾਣਦੀ ਹੈ।੧।

(ਹੇ ਭਾਈ!) ਪਰਮੇਸ਼ਰ ਨੇ ਇਹੋ ਜਿਹੀ ਇਕ ਇਸਤਰੀ (ਮਾਇਆ) ਪੈਦਾ ਕੀਤੀ ਹੈ। ਉਸ (ਮਾਇਆ ਇਸਤਰੀ) ਨੇ ਸਾਰੇ ਸੰਸਾਰ ਨੂੰ ਖਾ ਲਿਆ ਹੈ। (ਪਰ) ਹੇ ਮੇਰੇ ਵੀਰ!ਸਾਨੂੰ ਗੁਰੂ ਨੇ (ਇਸ ਮਾਇਆ ਤੋਂ) ਬਚਾਅ ਲਿਆ ਹੈ।੧ਰਹਾਉ।

(ਮਾਇਆ ਨੇ) ਠੱਗ ਬੂਟੀ ਪਾ ਕੇ ਸਾਰੇ ਜਗਤ ਨੂੰ ਵੇਖਿਆ ਹੈ (ਭਾਵ ਸਭ ਉਤੇ ਆਪਣਾ ਪਟੂ ਪਾਇਆ ਹੈ)। (ਇਥੋਂ ਤੱਕ ਕਿ) ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਨੂੰ ਵੀ ਮੋਹ ਲਿਆ ਹੈ। (ਹਾਂ, ਉਹ ਮਨੁੱਖ ਜਿਹੜੇ) ਗੁਰੂ ਦੁਆਰਾ ਨਾਮ ਵਿਚ ਲੱਗੇ ਹਨ ਉਹ ਸ਼ੋਭਾ ਵਾਲੇ ਹਨ।੨।

(ਹੇ ਵੀਰ! ਇਸ ਮਾਇਆ ਤੋਂ ਬਚਣ ਲਈ ਕਈ ਲੋਕ) ਵਰਤ, ਨੇਮ ਅਤੇ ਪ੍ਰਾਸਚਿਤ ਕਰਮ ਕਰਕੇ ਥੱਕ ਗਏ। (ਉਹ) ਤੀਰਥਾਂ ਦੇ ਕੰਢਿਆਂ ਉਤੇ ਅਤੇ ਸਭ ਧਰਤੀ ਤੇ (ਫਿਰਦੇ ਫਿਰਦੇ ਥੱਕ ਗਏ ਪਰ ਇਸ ਦੀ ਮਾਰ ਤੋਂ) ਓਹੀ ਬਚੇ ਜਿਨ੍ਹਾਂ ਨੂੰ ਸਤਿਗੁਰੂ ਦੀ ਸ਼ਰਨ ਪ੍ਰਾਪਤ ਹੋਈ ਹੈ।੩।

(ਹੇ ਵੀਰ!) ਮਾਇਆ ਦੇ ਮੋਹ ਵਿਚ ਸਾਰਾ ਜਗਤ ਬੰਨ੍ਹਿਆ ਪਿਆ ਹੈਂ। (ਜਿਹੜਾ) ਮੂਰਖ ਹੈ (ਉਹ) ਹਉਮੈ ਵਿਚ ਸੜਦਾ ਰਹਿੰਦਾ ਹੈ। ਨਾਨਕ! (ਇਹ ਆਖ ਕਿ) ਹੇ ਗੁਰੂ ਜੀ! ਤੁਸਾਂ ਸਾਨੂੰ ਬਾਹੋਂ ਫੜ ਕੇ (ਇਸ ਮਾਇਆ ਦੇ ਮੋਹ ਵਿਚੋਂ) ਬਚਾਅ ਲਿਆ ਹੈ।੪।੨।੯੯।

## ਅਰਥ ਭੇਦ ਅਤੇ ਨਿਰਣੈ

ਅੰਤਲੀ ਪੰਕਤੀ ਵਿਚ 'ਗੁਰ ਨਾਨਕ' ਦੇ ਸ਼ਬਦ ਜੋੜਾਂ ਅਨੁਸਾਰ ਗੁਰੂ ਨੇ ਜਾਂ ਗੁਰੂ ਨਾਨਕ ਨੇ ਅਰਥ ਨਹੀਂ ਬਣ ਸਕਦੇ ਕਿਉਂਕਿ 'ਗੁਰੁ' ਦੇ ਰਾਰੇ ਜਾਂ 'ਨਾਨਕ' ਦੇ ਕੱਕੇ ਨੂੰ ਸਿਹਾਰੀ ਨਹੀਂ ਲੱਗੀ ਹੋਈ। ਜੇ 'ਰਹਾਉ' ਵਾਲੀ ਪੰਕਤੀ ਦੇ 'ਗੁਰਿ' ਦੇ ਸਰੂਪ ਨੂੰ ਮੁੱਖ ਰਖੀਏ ਤਾਂ ਇਥੇ ਭੀ ਓਹੀ ਸਰੂਪ ਹੋਣਾ ਚਾਹੀਦਾ ਸੀ। ਕਿਉਂਕਿ 'ਗੁਰ ਨਾਨਕ' ਕਰਤਾ ਕਾਰਕ ਦਾ ਲਖਾਇਕ ਹੈ। ਜੇ ਪੁਰਾਤਨ ਹਥ ਲਿਖਤ ਸਰੂਪਾਂ ਵਿਚ 'ਨਾਨਕਿ' ਸਿਹਾਰੀ ਵਾਲਾ ਮਿਲ ਜਾਏ ਤਾਂ ਵੀ ਲਗਮਾਤਰੀ ਨੇਮਾਂ ਦੀ ਪੂਰਤੀ ਹੋ ਜਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਾਇਆ ਦੇ ਵੱਖ ਵੱਖ ਰੂਪ ਦਸੇ ਹਨ ਜਿਨ੍ਹਾਂ ਤੋਂ ਇਸ ਦੀਆਂ ਕਰਤੂਤਾਂ ਦਾ ਪਤਾ ਲਗਦਾ ਹੈ। ਮਾਇਆਧਾਰੀ ਮਨੁੱਖ ਹੰਕਾਰ ਵਿਚ ਆ ਕੇ ਬੜੀਆਂ ਫੂਟਾਂ, ਫੜਾਂ ਮਾਰਦਾ ਰਹਿੰਦਾ ਹੈ। ਤੀਉੜੀ ਪਾ ਕੇ, ਖਿੰਝ ਕੇ ਬੋਲਣਾ ਉਸ ਦਾ ਸੁਭਾਅ ਹੈ। ਇਹ ਜਪੀਆਂ ਤਪੀਆਂ ਤੀਰਥ ਇਸ਼ਨਾਨੀਆਂ ਦਾ ਵੀ ਲਿਹਾਜ਼ ਨਹੀਂ ਕਰਦੀ। ਮੋਹ ਦਾ ਐਸਾ ਪਟੂ ਪਾਉਂਦੀ ਹੈ ਕਿ ਸਾਰੇ ਇਸ ਦੇ ਫੰਦੇ ਵਿਚ ਫੱਸ ਜਾਂਦੇ ਹਨ ਮਾਇਆ ਤੋਂ ਬਚਣ ਦਾ ਇਕੋ ਇਕ ਰਾਹ ਹੈ- ਗੁਰੂ ਦੀ ਸ਼ਰਨ। ਜਿਸ ਜਗਿਆਸੂ ਦੀ ਬਾਂਹ ਗੁਰੂ ਫੜ ਲਏ ਉਹ ਮਾਇਆ ਦੇ ਭਿਆਨਕ ਦੁਖ ਅਤੇ ਮੋਹਣੀ ਰੂਪ ਨੂੰ ਪਛਾਣ ਕੇ ਸੁਚੇਤ ਹੋ ਜਾਂਦਾ ਹੈ।

**ਆਸਾ ਮਹਲਾ ੫ ॥ ਸਰਬ ਦੂਖ, ਜਬ ਬਿਸਰਹਿ ਸੁਆਮੀ ॥ ਈਹਾ ਊਹਾ, ਕਾਮਿ ਨ ਪ੍ਰਾਨੀ ॥੧॥ ਸੰਤ ਤ੍ਰਿਪਤਾਸੇ, ਹਰਿ ਹਰਿ ਧ੍ਯਾਇ ॥ ਕਰਿ ਕਿਰਪਾ ਅਪੁਨੈ ਨਾਇ ਲਾਏ, ਸਰਬ ਸੂਖ ਪ੍ਰਭ ਤੁਮਰੀ ਰਜਾਇ ॥੧॥ਰਹਾਉ॥ ਸੰਗਿ ਹੋਵਤ ਕਉ ਜਾਨਤ ਦੂਰਿ॥ ਸੋ ਜਨੁ ਮਰਤਾ, ਨਿਤ ਨਿਤ ਝੂਰਿ॥੨॥ ਜਿਨਿ ਸਭੁ ਕਿਛੁ ਦੀਆ, ਤਿਸੁ ਚਿਤਵਤ ਨਾਹਿ ॥ ਮਹਾ ਬਿਖਿਆ ਮਹਿ,**

**ਦਿਨੁ ਰੈਨਿ ਜਾਹਿ ॥੩॥ ਕਹੁ ਨਾਨਕ, ਪ੍ਰਭੁ ਸਿਮਰਹੁ ਏਕ ॥ ਗਤਿ ਪਾਈਐ ਗੁਰ ਪੂਰੇ ਟੇਕ ॥੪॥੩॥੯੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਸਰਹਿੰ, ਈਹਾਂ, ਊਹਾਂ, ਨਾਇੰ, ਨਾਹਿੰ, ਮਹਾਂ, ਮਹਿੰ, ਜਾਹਿੰ।

**ਪਦ ਅਰਥ;** ਰਜਾਇ=ਰਜ਼ਾ ਵਿਚ। ਝੂਰਿ=ਝੂਰ ਝੂਰ ਕੇ, ਝੋਰੇ ਵਿਚ। ਚਿਤਵਤ ਨਾਹਿ=ਚੇਤੇ ਨਹੀਂ ਕਰਦਾ। ਬਿਖਿਆ=ਮਾਇਆ। ਜਾਹਿ=ਜਾਂਦੇ ਹਨ।

**ਅਰਥ:** ਹੇ ਸੁਆਮੀ! ਜਦ (ਤੂੰ ਕਿਸੇ ਨੂੰ) ਵਿਸਰ ਜਾਂਦਾ ਹੈ (ਤਾਂ) ਸਾਰੇ ਦੁਖ (ਉਸ ਨੂੰ ਆ ਚੰਬੜਦੇ ਹਨ)। (ਉਹ ਜੀਵ) ਇਸ ਲੋਕ ਅਤੇ ਪਰਲੋਕ ਵਿਚ ਕਿਸੇ ਕੰਮ ਜੋਗਾ ਨਹੀਂ ਰਹਿੰਦਾ।੧।

(ਹੇ ਪ੍ਰਭੂ! ਤੇਰੇ) ਸੰਤ ਹਰੀ ਹਰੀ (ਨਾਮ) ਸਿਮਰ ਕੇ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਗਏ ਹਨ। (ਪਰ ਇਹ ਤੇਰੀ ਬਖਸ਼ਿਸ਼ ਹੈ ਕਿ) ਕਿਰਪਾ ਕਰਕੇ (ਉਹ ਤੁਸਾਂ) ਆਪਣੇ ਨਾਮ ਵਿਚ ਲਾ ਲਏ ਹਨ। ਹੇ ਪ੍ਰਭੂ! ਤੇਰੀ ਰਜ਼ਾ ਵਿਚ (ਰਹਿ ਕੇ ਉਨ੍ਹਾਂ) ਸਾਰੇ ਸੁਖ (ਪਾ ਲਏ ਹਨ)।੧।ਰਹਾਉ।

(ਜਿਹੜਾ ਮਨੁੱਖ ਸਦਾ) ਸੰਗ ਰਹਿਣ ਵਾਲੇ (ਪ੍ਰਭੂ ਨੂੰ) ਦੂਰ (ਵਸਦਾ) ਜਾਣਦਾ ਹੈ, ਉਹ ਮਨੁੱਖ ਹਰ ਰੋਜ਼ ਝੂਰ ਝੂਰ ਕੇ ਮਰਦਾ ਰਹਿੰਦਾ ਹੈ।੨।

ਜਿਸ (ਪ੍ਰਭੂ) ਨੇ (ਜੀਵ ਨੂੰ) ਸਭ ਕੁਝ ਦਿੱਤਾ ਹੈ। (ਇਹ) ਉਸ (ਪ੍ਰਭੂ) ਨੂੰ ਚੇਤੇ ਨਹੀਂ ਕਰਦਾ। ਵੱਡੀ ਜ਼ਹਿਰ (ਰੂਪੀ ਮਾਇਆ) ਵਿੱਚ ਹੀ (ਇਸ ਦੇ) ਦਿਨ ਰਾਤ (ਵਿਅਰਥ ਬਤੀਤ) ਹੋ ਜਾਂਦੇ ਹਨ।੩।

ਨਾਨਕ! ਆਖ (ਹੇ ਜੀਵ! ਤੂੰ) ਇਕੋ ਪ੍ਰਭੂ ਨੂੰ ਸਿਮਰ। ਪੂਰੇ ਗੁਰੂ ਦੀ ਟੇਕ (ਲਈਏ ਤਾਂ ਆਤਮਿਕ) ਗਤੀ ਪ੍ਰਾਪਤ ਕਰ ਲਈਦੀ ਹੈ।੪।੩।੯੭।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਸਿਮਰਨ ਨਾਲ ਸਾਰੇ ਸੁਖ ਪ੍ਰਾਪਤ ਹੁੰਦੇ ਹਨ। ਸੰਸਾਰ ਵਿਚ ਮਹਾਂ ਬਿਖ ਬਿਖਿਆ ਦਾ ਵੱਡਾ ਪਸਾਰਾ ਹੈ ਪਰ ਜਿਹੜੇ ਇਸ ਮਾਇਕੀ ਪਦਾਰਥਾਂ ਦੀ ਤ੍ਰਿਸ਼ਨਾ ਨੂੰ ਪਰੇ ਸੁੱਟ ਕੇ ਪ੍ਰਭੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਗੁਰੂ ਦੀ ਟੇਕ ਫੜੀ ਰਖਦੇ ਹਨ ਉਹ ਸਹਿਜੇ ਹੀ ਪਾਰ ਹੋ ਜਾਂਦੇ ਹਨ:-

**ਬਿਖੁ ਬਿਖਿਆ ਪਸਰੀ ਅਤਿ ਘਨੀ ॥**
**ਉਬਰੇ ਜਪਿ ਜਪਿ ਹਰਿ ਗੁਨੀ ॥** [ਪੰਨਾ ੨੧੦

**ਆਸਾ ਮਹਲਾ ੫ ॥ ਨਾਮੁ ਜਪਤ, ਮਨੁ ਤਨੁ ਸਭੁ ਹਰਿਆ ॥ ਕਲਮਲ ਦੋਖ ਸਗਲ ਪਰਹਰਿਆ ॥੧॥ ਸੋਈ ਦਿਵਸੁ ਭਲਾ, ਮੇਰੇ ਭਾਈ॥ ਹਰਿ ਗੁਨ ਗਾਇ, ਪਰਮ ਗਤਿ ਪਾਈ ॥੧॥ਰਹਾਉ॥ ਸਾਧ ਜਨਾ ਕੇ ਪੂਜੇ ਪੈਰ॥ ਮਿਟੇ ਉਪਦ੍ਰਹ, ਮਨ ਤੇ ਬੈਰ ॥੨॥ ਗੁਰ ਪੂਰੇ ਮਿਲਿ, ਝਗਰੁ**

**ਚੁਕਾਇਆ॥ ਪੰਚ ਦੂਤ ਸਭਿ ਵਸਗਤਿ ਆਇਆ॥੩॥ ਜਿਸੁ ਮਨਿ ਵਸਿਆ ਹਰਿ ਕਾ ਨਾਮੁ ॥ ਨਾਨਕ, ਤਿਸੁ ਊਪਰਿ ਕੁਰਬਾਨ ॥੪॥੪॥੯੮॥**

**ਪਦ ਅਰਥ:** ਕਲਮਲ=ਪਾਪ। ਪਰਹਰਿਆ=ਦੂਰ ਹੋ ਗਏ। ਪਰਮ ਗਤਿ=ਪੂਰਨ ਮੁਕਤੀ ਦੀ ਅਵਸਥਾ। ਉਪਦ੍ਰਹ=ਭੈੜੇ ਕੰਮ, ਪਾਪ ਕਰਮ। ਬੈਰ=ਵੈਰ। ਪੰਚ=ਪੰਜ ਵੈਰੀ (ਕਾਮ, ਕ੍ਰੋਧ ਆਦਿਕ)। ਵਸਗਤਿ=ਕਾਬੂ ਵਿਚ।

**ਅਰਥ:** (ਹੇ ਭਾਈ! ਪ੍ਰਭੂ ਦਾ) ਨਾਮ ਜਪਦਿਆਂ ਮਨ ਤੇ ਸਰੀਰ ਆਦਿ ਸਭ ਕੁਝ ਹਰਾ ਭਰਾ ਹੋ ਗਿਆ। ਪਾਪ ਤੇ ਦੋਸ਼ ਸਾਰੇ ਦੂਰ ਹੋ ਗਏ।੧।

ਹੇ ਮੇਰੇ ਵੀਰ! (ਮਨੁੱਖ ਲਈ) ਸਭ ਤੋਂ ਚੰਗਾ ਉਹ ਦਿਨ ਹੈ (ਜਿਸ ਦਿਨ ਇਸ ਨੇ) ਹਰੀ ਦੇ ਗੁਣ ਗਾ ਕੇ ਪੂਰਨ ਮੁਕਤੀ ਦੀ ਅਵਸਥਾ ਪ੍ਰਾਪਤ ਕਰ ਲਈ।੧।ਰਹਾਉ।

(ਇਹ ਅਵਸਥਾ ਉਸ ਕਿਵੇਂ ਪਾਈ?) ਸਭ ਤੋਂ ਪਹਿਲਾਂ (ਉਸ ਨੇ) ਸਾਧੂ ਜਨਾਂ ਦੇ ਚਰਨ ਪੂਜੇ (ਭਾਵ ਨਿਮਰਤਾ ਧਾਰਨ ਕੀਤੀ, ਇਸ ਤਰ੍ਹਾਂ) ਭੈੜੇ ਕੰਮ ਅਤੇ ਵੈਰੀ (ਉਸ ਦੇ) ਮਨ ਤੋਂ ਦੂਰ ਹੋ ਗਏ।੨।

ਪੂਰੇ ਗੁਰੂ ਦੇ ਮਿਲਣ ਕਰਕੇ (ਸਾਰਾ) ਝਗੜਾ ਮੁੱਕ ਗਿਆ। ਪੰਜ ਵੈਰੀ (ਕਾਮ, ਕ੍ਰੋਧ ਆਦਿ) ਦਾ ਸਾਰਾ ਟੋਲਾ ਹੀ ਵਸ ਵਿਚ ਆ ਗਿਆ।੩।

(ਹੇ ਭਾਈ!) ਜਿਸ (ਮਨੁੱਖ ਦੇ) ਮਨ ਵਿਚ ਵਾਹਿਗੁਰੂ ਜੀ ਦਾ ਨਾਮ ਵਸ ਗਿਆ, ਨਾਨਕ! ਉਸ (ਮਨੁੱਖ) ਤੋਂ ਕੁਰਬਾਨ (ਜਾਂਦਾ ਹੈ)।੪।੪।੯੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਦੇ ਗੁਣ ਗਾਉਣ ਦੀ ਬਿਧੀ ਅਤੇ ਫਲ ਦਾ ਵਰਣਨ ਹੈ। ਸਿਧਾਂਤ ਇਹ ਹੈ ਕਿ ਜਿਸ ਦਿਨ ਨਾਮ ਜਪਿਆ ਜਾਂਦਾ ਹੈ, ਉਹੀ ਦਿਨ ਸਫਲ ਹੈ:-

**੧. ਸਾ ਵੇਲਾ, ਸਾ ਮੂਰਤੁ, ਸਾ ਘੜੀ,**
**ਸੋ ਮੁਹਤੁ ਸਫਲੁ ਹੈ, ਮੇਰੀ ਜਿੰਦੁੜੀਏ,**
**ਜਿਤੁ ਮੇਰਾ ਹਰਿ ਚਿਤਿ ਆਵੈ ਰਾਮ ॥** [ਪੰਨਾ ੫੪੦

**੨. ਦਿਨੁ ਰੈਣਿ ਸਭ ਸੁਹਾਵਣੇ, ਪਿਆਰੇ, ਜਿਤੁ ਜਪੀਐ ਹਰਿ ਨਾਉ ॥** [ਪੰਨਾ ੪੩੨

**ਆਸਾ ਮਹਲਾ ੫ ॥ ਗਾਵਿ ਲੇਹਿ ਤੂ, ਗਾਵਨਹਾਰੇ ॥ ਜੀਅ ਪਿੰਡ ਕੇ ਪ੍ਰਾਨ ਅਧਾਰੇ ॥ ਜਾ ਕੀ ਸੇਵਾ, ਸਰਬ ਸੁਖ ਪਾਵਹਿ ॥ ਅਵਰ ਕਾਹੂ ਪਹਿ ਬਹੁੜਿ ਨ ਜਾਵਹਿ ॥ ੧ ॥ ਸਦਾ ਅਨੰਦ ਅਨੰਦੀ ਸਾਹਿਬੁ, ਗੁਨ ਨਿਧਾਨ ਨਿਤ ਨਿਤ ਜਾਪੀਐ ॥ ਬਲਿਹਾਰੀ ਤਿਸੁ ਸੰਤ ਪਿਆਰੇ, ਜਿਸੁ ਪ੍ਰਸਾਦਿ ਪ੍ਰਭੁ ਮਨਿ ਵਾਸੀਐ ॥ ਰਹਾਉ ॥ ਜਾ ਕਾ ਦਾਨੁ, ਨਿਖੁਟੈ ਨਾਹੀ ॥ ਭਲੀ ਭਾਤਿ,**

**ਸਭ ਸਹਜਿ ਸਮਾਹੀ ॥ ਜਾ ਕੀ ਬਖਸ, ਨ ਮੇਟੈ ਕੋਈ ॥ ਮਨਿ ਵਾਸਾਈਐ ਸਾਚਾ ਸੋਈ ॥ ੨ ॥ ਸਗਲ ਸਮਗ੍ਰੀ, ਗ੍ਰਿਹ ਜਾ ਕੈ ਪੂਰਨ ॥ ਪ੍ਰਭ ਕੇ ਸੇਵਕ, ਦੂਖ ਨ ਝੂਰਨ ॥ ਓਟਿ ਗਹੀ ਨਿਰਭਉ ਪਦੁ ਪਾਈਐ ॥ ਸਾਸਿ ਸਾਸਿ ਸੋ ਗੁਨ ਨਿਧਿ ਗਾਈਐ ॥ ੩ ॥ ਦੂਰ ਨ ਹੋਈ, ਕਤਹੂ ਜਾਈਐ ॥ ਨਦਰਿ ਕਰੇ, ਤਾ ਹਰਿ ਹਰਿ ਪਾਈਐ ॥ ਅਰਦਾਸਿ ਕਰੀ, ਪੂਰੇ ਗੁਰ ਪਾਸਿ ॥ ਨਾਨਕੁ ਮੰਗੈ, ਹਰਿ ਧਨੁ ਰਾਸਿ ॥ ੪ ॥ ੫ ॥ ੯੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿੰ, ਜਾਵਹਿੰ, ਸਮਾਹੀਂ, ਕਰੀਂ।

**ਪਦ ਅਰਥ:** ਗਾਵਿ ਲੇਹਿ=ਗਾ ਲੈ। ਬਹੁੜਿ=ਮੁੜ ਕੇ। ਅਨੰਦੀ=ਅਨੰਦ ਦਾ ਦਾਤਾ। ਸਾਹਿਬੁ=ਮਾਲਕ। ਸਮਾਹੀ=ਸਮਾਏ ਰਹਿੰਦੇ ਹਨ। ਕਰੀ=(ਮੈਂ) ਕਰਾਂ।

**ਅਰਥ:** ਹੇ ਗਾਉਣ ਵਾਲੇ! ਤੂੰ (ਉਸ ਪ੍ਰਭੂ ਦੇ ਗੁਣ) ਗਾ ਲੈ (ਜੋ ਪ੍ਰਭੂ, ਤੇਰੇ) ਜੀਉ, ਸਰੀਰ ਤੇ ਪ੍ਰਾਣਾਂ ਦਾ ਆਸਰਾ ਹੈ। ਜਿਸ (ਪ੍ਰਭੂ) ਦੀ ਸੇਵਾ ਕਰਕੇ (ਤੂੰ ਇਕ ਵਾਰੀ) ਸਾਰੇ ਸੁਖ ਪਾ ਲਵੇਂ, ਮੁੜ ਕੇ (ਤੂੰ) ਹੋਰ ਕਿਸੇ ਪਾਸ (ਮੰਗਣ ਲਈ) ਨਹੀਂ ਜਾਵੇਂਗਾ ।੧।

(ਹੇ ਭਾਈ! ਜੋ) ਮਾਲਕ ਸਦਾ ਅਨੰਦ (ਰਹਿਣ ਵਾਲਾ ਅਤੇ) ਅਨੰਦ ਦਾ ਦਾਤਾ ਹੈ, (ਸਾਰੇ) ਗੁਣਾਂ ਦਾ ਖਜ਼ਾਨਾ ਹੈ, (ਉਸ ਦਾ) ਹਰ ਰੋਜ਼ ਨਾਮ ਜਪਣਾ ਚਾਹੀਦਾ ਹੈ। ਉਸ ਪਿਆਰੇ ਸੰਤ (ਗੁਰੂ) ਤੋਂ ਸਦਕੇ (ਜਾਣਾ ਚਾਹੀਦਾ ਹੈ) ਜਿਸ ਦੀ ਕਿਰਪਾ ਨਾਲ ਪ੍ਰਭੂ ਮਨ ਵਿਚ ਆ ਕੇ ਵਸ ਜਾਂਦਾ ਹੈ।ਰਹਾਉ।

(ਹੇ ਭਾਈ!) ਜਿਸ (ਪ੍ਰਭੂ ਦਾ) ਦਾਨ (ਕਦੇ ਵੀ) ਮੁਕਦਾ ਨਹੀਂ। (ਜਿਸ ਦੇ ਨਾਮ ਦਾਨ ਕਰਕੇ) ਸਾਰੇ (ਸੰਤ) ਚੰਗੀ ਤਰ੍ਹਾਂ ਸ਼ਾਂਤੀ ਵਿਚ ਸਮਾਅ ਜਾਂਦੇ ਹਨ, ਜਿਸ (ਵਾਹਿਗੁਰੂ) ਦੀ ਬਖਸ਼ਿਸ਼ ਨੂੰ ਕੋਈ ਮਿਟਾ ਨਹੀਂ ਸਕਦਾ, ਉਸ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਸਦਾ ਹੀ ਮਨ ਵਿਚ ਵਸਾਉਣਾ ਚਾਹੀਦਾ ਹੈ।੨।

(ਹੇ ਭਾਈ!) ਉਸ (ਪਰਮੇਸ਼ੁਰ) ਦੇ ਘਰ ਵਿਚ ਸਾਰੀ ਸਮਗਰੀ ਭਰੀ ਹੋਈ ਹੈ। (ਜਿਸ) ਪ੍ਰਭੂ ਦੇ ਸੇਵਕ (ਕਦੇ ਵੀ) ਦੁਖ (ਭੁੱਖ ਨਾਲ) ਨਹੀਂ ਝੂਰਦੇ, (ਜਿਸ ਪ੍ਰਭੂ ਦੀ) ਓਟ ਲੈ ਕੇ ਨਿਰਭਉ ਪਦ ਪ੍ਰਾਪਤ ਕਰ ਲਈਦਾ ਹੈ, ਉਸ ਗੁਣਾਂ ਦੇ ਸਮੁੰਦਰ ਨੂੰ ਸੁਆਸ ਸੁਆਸ ਗਾਉਣਾ ਚਾਹੀਦਾ ਹੈ।੩।

(ਹੇ ਭਾਈ! ਭਾਵੇਂ) ਕਿਤੇ ਵੀ ਚਲੇ ਜਾਈਏ (ਉਹ ਪ੍ਰਭੂ ਸਾਥੋਂ) ਦੂਰ ਨਹੀਂ ਹੁੰਦਾ (ਭਾਵ ਵਿਛੁੜਦਾ ਨਹੀਂ)। (ਹਾਂ, ਜੇ ਉਹ ਆਪਣੀ ਮਿਹਰ ਦੀ) ਨਜ਼ਰ ਕਰੇ ਤਾਂ ਹਰਿ ਹਰਿ ਨਾਮ ਪ੍ਰਾਪਤ ਕਰ ਸਕੀਦਾ ਹੈ। (ਇਸ ਲਈ ਮੈਂ ਆਪਣੇ) ਪੂਰੇ ਗੁਰੂ ਪਾਸ ਅਰਦਾਸਿ ਕਰਦਾ ਹਾਂ, ਹੇ ਹਰੀ! ਨਾਨਕ (ਤੈਥੋਂ) (ਨਾਮ) ਧਨ ਰੂਪੀ ਰਾਸ ਮੰਗਦਾ ਹੈ।੪।੫।੯੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੀਆਂ ਸਿਫਤਾਂ ਗਾਉਣ ਵਾਲੇ ਜਗਿਆਸੂ ਨੂੰ ਇਕ ਸੇਧ ਦਿੱਤੀ ਹੈ ਕਿ ਹੇ ਭਾਈ! ਤੂੰ ਲੋਕਾਂ ਦੀ ਸੁਲਾਘਾ ਨਾ ਕਰ, ਤੂੰ ਦਰ ਦਰ ਦਾ ਮੰਗਤਾ ਨਾ ਬਣ, ਜੋ ਸਦਾ ਅਨੰਦੀ ਸਾਹਿਬ ਹੈ, ਉਸ ਦਾ ਕੀਰਤਨ ਕਰ। ਆਪਣੇ ਗੁਰੂ ਤੋਂ ਸਦਕੇ ਅਤੇ ਕੁਰਬਾਨ ਜਾ। ਗੁਰ ਪਰਮੇਸ਼ਰ ਦੇ ਘਰ ਵਿਚ ਕਿਸੇ ਪਦਾਰਥ ਦੀ ਥੋੜ ਨਹੀਂ ਹੈ ਜੇ ਤੂੰ ਉਸਦਾ ਸੱਚਾ ਸੇਵਕ ਬਣ ਜਾਏਂ ਤਾਂ ਤੇਰਾ ਝੂਰਨ ਮਿਟ ਜਾਵੇਗਾ। ਉਹ ਵਾਹਿਗੁਰੂ ਸਭ ਦੇ ਨਾਲ ਵਸਦਾ ਹੈ। ਜੇ ਉਹ ਮਿਹਰ ਦੀ ਦ੍ਰਿਸ਼ਟੀ ਕਰੇ ਤਾਂ ਨਾਮ ਧਨ ਦੀ ਰਾਸਿ ਮਿਲਦੀ ਹੈ ਪਰ ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ਹਰ ਵੇਲੇ ਨਾਮ ਦੀ ਮੰਗ ਲਈ ਅਰਦਾਸਿ ਕਰਦਾ ਰਹੇ, ਫਿਰ ਸਾਰਾ ਕਾਰਜ ਰਾਸ ਹੋ ਜਾਵੇਗਾ।

**ਆਸਾ ਮਹਲਾ ੫ ॥ ਪ੍ਰਥਮੇ ਮਿਟਿਆ ਤਨ ਕਾ ਦੂਖ ॥ ਮਨ ਸਗਲ ਕਉ ਹੋਆ ਸੂਖੁ ॥ ਕਰਿ ਕਿਰਪਾ, ਗੁਰ ਦੀਨੋ ਨਾਉ ॥ ਬਲਿ ਬਲਿ, ਤਿਸੁ ਸਤਿਗੁਰ ਕਉ ਜਾਉ ॥੧॥ ਗੁਰੁ ਪੂਰਾ ਪਾਇਓ, ਮੇਰੇ ਭਾਈ ॥ ਰੋਗ ਸੋਗ ਸਭ ਦੂਖ ਬਿਨਾਸੇ, ਸਤਿਗੁਰ ਕੀ ਸਰਣਾਈ ॥ਰਹਾਉ॥ ਗੁਰ ਕੇ ਚਰਨ, ਹਿਰਦੈ ਵਸਾਏ ॥ ਮਨ ਚਿੰਤਤ, ਸਗਲੇ ਫਲ ਪਾਏ ॥ ਅਗਨਿ ਬੁਝੀ, ਸਭ ਹੋਈ ਸਾਂਤਿ ॥ ਕਰਿ ਕਿਰਪਾ, ਗੁਰਿ ਕੀਨੀ ਦਾਤਿ ॥ ੨ ॥ ਨਿਥਾਵੇ ਕਉ ਗੁਰਿ ਦੀਨੋ ਥਾਨੁ ॥ ਨਿਮਾਨੇ ਕਉ ਗੁਰਿ ਕੀਨੋ ਮਾਨੁ ॥ ਬੰਧਨ ਕਾਟਿ, ਸੇਵਕ ਕਰਿ ਰਾਖੇ ॥ ਅੰਮ੍ਰਿਤ ਬਾਨੀ ਰਸਨਾ ਚਾਖੇ ॥ ੩ ॥ ਵਡੈ ਭਾਗਿ ਪੂਜ ਗੁਰ ਚਰਨਾ ॥ ਸਗਲ ਤਿਆਗਿ ਪਾਈ ਪ੍ਰਭ ਸਰਨਾ ॥ ਗੁਰੁ, ਨਾਨਕ ਜਾ ਕਉ ਭਇਆ ਦਇਆਲਾ ॥ ਸੋ ਜਨੁ ਹੋਆ ਸਦਾ ਨਿਹਾਲਾ ॥ ੪ ॥ ੬ ॥੧੦੦॥**

## ਉਚਾਰਨ ਸੇਧ

**ਬਿੰਦੀ ਸਹਿਤ**: ਨਾਉਂ, ਜਾਉਂ ।

**ਪਦ ਅਰਥ**: ਪ੍ਰਥਮੇ=ਪਹਿਲਾਂ। ਜਾਉ=(ਮੈਂ) ਜਾਂਦਾ ਹਾਂ। ਮਨ ਚਿੰਤਤ=ਮਨ ਇੱਛਤ।

**ਅਰਥ**: (ਹੇ ਭਾਈ!) ਪਹਿਲਾਂ ਮੇਰੇ ਸਰੀਰ ਦਾ (ਹਰੇਕ) ਰੋਗ ਦੂਰ ਹੋਇਆ। (ਫਿਰ ਮੇਰੇ) ਮਨ ਨੂੰ ਪੂਰਨ (ਆਤਮਿਕ) ਸੁਖ (ਪ੍ਰਾਪਤ) ਹੋਇਆ। ਗੁਰੂ ਨੇ ਕਿਰਪਾ ਕਰਕੇ (ਮੈਨੂੰ) ਨਾਮ ਦਾ (ਦਾਨ) ਦਿੱਤਾ। (ਮੈਂ) ਉਸ ਸਤਿਗੁਰੂ ਤੋਂ ਸਦਕੇ ਅਤੇ ਕੁਰਬਾਨ ਜਾਂਦਾ ਹਾਂ।੧।

ਹੇ ਮੇਰੇ ਭਾਈ! (ਮੈਨੂੰ) ਪੂਰਾ ਗੁਰੂ ਮਿਲ ਪਿਆ ਹੈ। ਸਤਿਗੁਰੂ ਦੀ ਸ਼ਰਨ ਵਿਚ ਆਇਆਂ (ਮੇਰੇ) ਸਾਰੇ ਰੋਗ, ਚਿੰਤਾ ਅਤੇ ਦੁਖ (ਆਦਿ) ਨਾਸ਼ ਹੋ ਗਏ ਹਨ।ਰਹਾਉ।

(ਹੇ ਭਾਈ! ਜਦੋਂ ਮੈਂ) ਗੁਰੂ ਦੇ ਚਰਨ (ਆਪਣੇ) ਹਿਰਦੇ ਵਿਚ ਵਸਾਏ, ਤਾਂ ਮਨ-ਇਛਤ ਸਾਰੇ

ਫਲ ਪ੍ਰਾਪਤ ਕਰ ਲਏ। (ਮੇਰੀ ਤ੍ਰਿਸ਼ਨਾ ਦੀ) ਅੱਗ ਬੁਝ ਗਈ, ਸਭ (ਪਾਸੇ) ਸ਼ਾਂਤੀ ਹੋ ਗਈ। ਗੁਰੂ ਨੇ ਕਿਰਪਾ ਕਰਕੇ (ਇਹ) ਦਾਤਿ (ਬਖਸ਼ਿਸ਼) ਕੀਤੀ।੨।

ਗੁਰੂ ਨੇ (ਮੈਨੂੰ) ਨਿਥਾਵੇਂ ਨੂੰ (ਆਪਣੇ ਚਰਨਾਂ ਵਿੱਚ) ਥਾਂ ਦਿੱਤਾ। (ਮੈਂ) ਨਿਮਾਣੇ ਨੂੰ ਗੁਰੂ ਨੇ (ਆਪਣੇ ਦਰਬਾਰ ਵਿਚ ਆਦਰ) ਮਾਣ ਦਿੱਤਾ। (ਮੇਰੇ ਮਾਇਆ ਮੋਹ ਦੇ) ਬੰਧਨ ਕੱਟ ਕੇ, ਸੇਵਕ ਜਾਣ ਕੇ (ਮੈਨੂੰ) ਰੱਖ ਲਿਆ। (ਹੁਣ ਮੇਰੀ) ਰਸਨਾ (ਗੁਰੂ ਦੀ) ਮਿੱਠੀ ਅਤੇ ਅਮਰ ਕਰਨ ਵਾਲੀ ਬਾਣੀ ਦਾ ਸੁਆਦ ਲੈ ਰਹੀ ਹੈ।੩।

(ਹੇ ਭਾਈ! ਮੈਨੂੰ) ਵਡੇ ਭਾਗਾਂ ਨਾਲ ਗੁਰੂ ਦੇ ਚਰਨਾਂ ਦੀ ਪੂਜਾ ਕਰਨੀ (ਮਿਲੀ ਹੈ)। (ਮੈਂ ਹੋਰ) ਸਾਰੇ (ਪਾਸੇ) ਛੱਡ ਕੇ ਪ੍ਰਭੂ ਦੀ ਸ਼ਰਨ ਪ੍ਰਾਪਤ ਕੀਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਉਤੇ ਗੁਰੂ ਦਇਆਲ ਹੋ ਗਿਆ (ਮਾਨੋ) ਉਹ ਸੇਵਕ ਸਦਾ ਲਈ ਨਿਹਾਲ ਹੋ ਗਿਆ।੪।੬।੧੦੦।

## ਸਾਰੰਸ਼ ਅਤੇ ਸਿਧਾਂਤ

ਪੂਰੇ ਗੁਰੂ ਦੀ ਸ਼ਰਨ ਲੈਣ ਨਾਲ ਜਿਥੇ ਸਾਰੇ ਸਰੀਰਕ ਅਤੇ ਮਾਨਸਿਕ ਰੋਗ ਨਾਸ਼ ਹੋ ਜਾਂਦੇ ਹਨ, ਉਥੇ ਸਦੀਵੀ (ਨਾਮ ਵਾਲਾ) ਸੁਖ ਵੀ ਪ੍ਰਾਪਤ ਹੋ ਜਾਂਦਾ ਹੈ।

ਤੱਤ ਇਹ ਹੈ ਕਿ ਜਿਸ ਮਨੁੱਖ ਤੇ ਸਤਿਗੁਰੂ ਦੀ ਦਇਆ ਦ੍ਰਿਸ਼ਟੀ ਹੋ ਜਾਵੇ ਉਹ ਸਦਾ ਲਈ ਨਿਹਾਲ ਹੋ ਜਾਂਦਾ ਹੈ।

**ਆਸਾ ਮਹਲਾ ੫ ॥ ਸਤਿਗੁਰੁ ਸਾਚੈ, ਦੀਆ ਭੇਜਿ ॥ ਚਿਰੁਜੀਵਨੁ ਉਪਜਿਆ ਸੰਜੋਗਿ ॥ ਉਦਰੈ ਮਾਹਿ, ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥ ੧ ॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥ ਦਸੀ ਮਾਸੀ ਹੁਕਮਿ, ਬਾਲਕ ਜਨਮੁ ਲੀਆ ॥ ਮਿਟਿਆ ਸੋਗੁ, ਮਹਾ ਅਨੰਦੁ ਥੀਆ॥ ਗੁਰਬਾਣੀ, ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥ ੨ ॥ ਵਧੀ ਵੇਲ, ਬਹੁ ਪੀੜੀ ਚਾਲੀ॥ ਧਰਮ ਕਲਾ, ਹਰਿ ਬੰਧਿ ਬਹਾਲੀ॥ ਮਨ ਚਿੰਦਿਆ, ਸਤਿਗੁਰੂ ਦਿਵਾਇਆ॥ ਭਏ ਅਚਿੰਤ, ਏਕ ਲਿਵ ਲਾਇਆ ॥ ੩ ॥ ਜਿਉ ਬਾਲਕੁ, ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ, ਗੁਰ ਕੈ ਭਾਣਿ ॥ ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ, ਕੀਨੀ ਦਾਤਿ ॥੪॥੭॥੧੦੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਮਹਿਂ, ਦਸੀਂ, ਮਾਸੀਂ।

**ਪਦ ਅਰਥ:** ਚਿਰੁ ਜੀਵਨੁ=ਚਿਰਾਂ ਤੱਕ ਜੀਉਣ ਵਾਲਾ, ਵੱਡੀ ਉਮਰ ਵਾਲਾ ਉਪਜਿਆ=ਪੈਦਾ ਹੋਇਆ, ਬਣਿਆ ਹੈ। ਸੰਜੋਗਿ=(ਚੰਗੇ) ਸੰਜੋਗ ਕਰਕੇ। ਉਦਰੈ ਮਾਹਿ=(ਮਾਤਾ ਦੇ) ਪੇਟ ਵਿਚ ਪੂਤੁ=ਪੁੱਤਰ। ਬਿਗਾਸੁ=ਖੇੜਾ, ਖੁਸ਼ੀ। ਦਸੀ ਮਾਸੀ=ਦਸੀਂ ਮਹੀਨੀਂ। ਹੁਕਮਿ=ਹੁਕਮ ਅਨੁਸਾਰ। ਸੋਗੁ=ਚਿੰਤਾ। ਅਨੰਦੁ=ਬਾਣੀ ਦਾ ਨਾਂ। ਵੇਲਿ=(ਪਰਵਾਰ ਦੀ) ਪ੍ਰਫੁਲਤਾ। ਪੀੜੀ=ਕੁਲ। ਚਾਲੀ=ਚਲੀ। ਧਰਮ ਕਲਾ=ਧਰਮ ਦੀ ਸ਼ਕਤੀ। ਬੰਧਿ=ਬੰਨ੍ਹ ਕੇ। ਬਹਾਲੀ=ਬਹਾ ਦਿੱਤੀ, ਪੱਕੀ ਕੀਤੀ। ਮਨ ਚਿੰਦਿਆ=ਮਨ ਦਾ ਚਿਤਵਿਆ ਹੋਇਆ। ਭਾਣਿ=ਭਾਣੇ ਅਨੁਸਾਰ। ਗੁਝੀ ਛੰਨੀ=ਲੁਕੀ ਛਿਪੀ ਹੋਈ।

**ਅਰਥ:** ਸੱਚੇ ਸਤਿਗੁਰੂ (ਗੁਰੂ ਨਾਨਕ-ਗੁਰੂ ਰਾਮਦਾਸ ਜੀ) ਨੇ (ਬਾਲਕ ਸ੍ਰੀ ਹਰਿਗੋਬਿੰਦ ਜੀ ਨੂੰ) ਭੇਜ ਦਿੱਤਾ ਹੈ। (ਭਲੇ) ਸੰਜੋਗ ਕਰਕੇ ਚਿਰਾਂ ਤੱਕ ਜੀਉਣ ਵਾਲਾ (ਬੱਚਾ) ਪੈਦਾ ਹੋਇਆ ਹੈ। (ਜਦੋਂ ਇਸ ਨੇ) ਮਾਤਾ ਦੇ ਪੇਟ ਵਿਚ ਆ ਕੇ ਨਿਵਾਸ ਕੀਤਾ (ਤਦ ਤੋਂ) ਇਸ ਦੀ ਮਾਤਾ ਦੇ ਮਨ ਵਿਚ ਬਹੁਤ ਖੇੜਾ (ਆ ਗਿਆ ਹੈ)।੧।

(ਮੇਰਾ) ਪੁੱਤਰ ਵਾਹਿਗੁਰੂ ਜੀ ਦਾ ਭਗਤ ਜੰਮਿਆ ਹੈ (ਅਤੇ) ਸਾਰਿਆਂ ਵਿਚ (ਭਾਵ ਸੰਗਤਾਂ ਦੇ ਸਾਹਮਣੇ) ਧੁਰ ਤੋਂ ਲਿਖਿਆ (ਲੇਖ) ਪ੍ਰਗਟ ਹੋ ਗਿਆ ਹੈ ।ਰਹਾਉ।

(ਵਾਹਿਗੁਰੂ ਜੀ ਦੇ) ਹੁਕਮ ਅਨੁਸਾਰ ਦਸੀਂ ਮਹੀਨੀਂ ਬਾਲਕ ਨੇ ਜਨਮ ਲਿਆ ਹੈ। (ਹੁਣ ਜੋ ਬਾਲਕ ਦੇ ਹੋਣ ਤੋਂ ਪਹਿਲਾਂ) ਸੋਗ (ਫ਼ਿਕਰ) ਸੀ (ਉਹ) ਮਿਟ ਗਿਆ (ਅਤੇ) ਵੱਡਾ ਅਨੰਦ ਹੋਇਆ ਹੈ। (ਜਿਹੜੀ ਵੀ ਗੁਰਮੁਖ) ਸਖੀ (ਸਹੇਲੀ ਆਉਂਦੀ ਹੈ, ਉਹ ਖੁਸ਼ੀ ਵਿਚ) ਗੁਰਬਾਣੀ ਦਾ (ਪਾਠ ਕਰਦੀ ਹੈ ਅਤੇ) ਅਨੰਦ (ਬਾਣੀ) ਗਾਉਂਦੀ ਹੈ (ਅਤੇ ਇਹ ਬਾਣੀ) ਸੱਚੇ ਸਾਹਿਬ ਦੇ ਮਨ ਨੂੰ ਭਾਉਂਦੀ ਹੈ।੨।

(ਹੁਣ ਸੋਢੀ ਕੁਲ ਦੀ) ਵੇਲ ਬਹੁਤ ਵਧੀ ਹੈ (ਅਤੇ ਅੱਗੋਂ ਲਈ ਗੁਰਿਆਈ ਦੀ) ਪੀੜੀ ਟੁਰ ਪਈ ਹੈ। (ਮਾਨੋ) ਪਰਮੇਸਰ ਨੇ ਧਰਮ ਸ਼ਕਤੀ ਬੰਨ੍ਹ ਕੇ ਬਹਾਲ ਦਿੱਤੀ ਹੈ (ਭਾਵ ਗੁਰ-ਗੱਦੀ ਦੇ ਸੰਭਾਲਣ ਦਾ ਪੱਕਾ ਪ੍ਰਬੰਧ ਕਰ ਦਿੱਤਾ ਹੈ)। ਸਤਿਗੁਰੂ ਨੇ (ਮੇਰੇ) ਮਨ ਦਾ ਚਿਤਵਿਆ (ਫਲ) ਦਿਵਾ ਦਿੱਤਾ ਹੈ (ਭਾਵ ਮੇਰੀ ਆਸ਼ਾ ਪੂਰੀ ਕਰ ਦਿੱਤੀ ਹੈ)। (ਸੋ ਹੁਣ ਅਸੀਂ ਇਸ ਵਲੋਂ) ਨਿਸ਼ਚਿੰਤ ਹੋ ਗਏ ਹਾਂ (ਅਤੇ ਆਪਣੀ) ਲਿਵ ਨੂੰ ਇਕ (ਪ੍ਰਭੂ ਦੇ ਚਰਨਾਂ ਵਿਚ) ਜੋੜਿਆ ਹੈ।੩।

ਜਿਵੇਂ ਬਾਲਕ (ਆਪਣੇ) ਪਿਤਾ ਉਤੇ ਬਹੁਤ ਮਾਣ ਕਰਦਾ ਹੈ (ਅਤੇ ਉਹ ਪਿਤਾ ਦਾ) ਬੁਲਾਇਆ ਬੋਲਦਾ ਹੈ (ਤਿਵੇਂ ਮੈਂ) ਗੁਰੂ ਦੇ ਭਾਣੇ ਅਨੁਸਾਰ (ਬੋਲ ਰਿਹਾ ਹਾਂ)। (ਇਹ) ਗੱਲ (ਕਿਸੇ ਪਾਸੋਂ) ਲੁਕੀ ਛਿਪੀ ਹੋਈ ਨਹੀਂ ਕਿ (ਮੇਰਾ) ਗੁਰੂ ਨਾਨਕ ਤੁਠਾ ਹੈ (ਅਤੇ ਉਸ ਨੇ ਪੁੱਤਰ ਦੀ) ਦਾਤਿ (ਪਰਦਾਨ) ਕੀਤੀ ਹੈ।੪।੭।੧੦੧।

## ਅਰਥ ਭੇਦ ਅਤੇ ਨਿਰਣੈ

**ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥**

ਵਖ ਵਖ ਅਰਥ:

੧- ਸੰਜੋਗ ਦੁਆਰਾ ਚਿਰਜੀਉਣ (ਪੁਤ੍ਰ) ਪੈਦਾ ਹੋਇਆ ਹੈ, (ਉਹ ਸੰਜੋਗ ਇਹ ਹੈ ਕਿ) ਸੱਚੇ

ਸਤਿਗੁਰੂ (ਭਾਵ ਗੁਰੂ ਨਾਨਕ ਦੇਵ ਜੀ) ਨੇ (ਬੱਚਾ ਆਪੇ) ਭੇਜ ਦਿੱਤਾ ਹੈ। [ਸਿੰ.ਪੋ.

੨- (ਹੇ ਭਾਈ!) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੇ ਗੁਰੂ (ਨਾਨਕ) ਨੂੰ (ਜਗਤ ਵਿਚ) ਘੱਲਿਆ ਹੈ, ਉਸ ਦੀ ਸੰਗਤਿ (ਦੀ ਬਰਕਤ) ਨਾਲ (ਸਿੱਖਾਂ ਦੇ ਹਿਰਦੇ ਵਿਚ) ਅਟੱਲ ਆਤਮਿਕ ਜੀਵਨ ਪੈਦਾ ਹੋ ਰਿਹਾ ਹੈ। [ਦਰਪਣ

**ਨਿਰਣੈ**: ਸਿਵਾਏ ਪ੍ਰੋ. ਸਾਹਿਬ ਸਿੰਘ ਕਰਤਾ 'ਦਰਪਣ' ਦੇ ਬਾਕੀ ਸਮੂਹ ਟੀਕਾਕਾਰਾਂ ਨੇ ਇਸ ਸ਼ਬਦ ਦੇ ਪਿਛੋਕੜ ਨੂੰ ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਨਾਲ ਜੋੜਿਆ ਹੈ। ਇਥੋਂ ਤੱਕ ਕਿ ਸ਼ਬਦਾਰਥ ਦੇ ਕਰਤਾ ਜੋ ਪ੍ਰੋਫੈਸਰ ਸ਼੍ਰੇਣੀ ਦੇ ਉਘੇ ਵਿਦਵਾਨ ਸਨ, ਨੇ ਵੀ ਹੇਠ ਲਿਖਿਆ ਫੁਟ ਨੋਟ ਦਿੱਤਾ ਹੈ:-

'ਇਹ ਸ਼ਬਦ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਜਨਮ ਉਤੇ ਹਾੜ ਸੰਮਤ ੧੬੫੨ ਵਡਾਲੀ ਵਿਚ ਉਚਾਰਨ ਹੋਇਆ। ਮਜਮੂਨ ਉਤੇ ਚਲ ਰਿਹਾ ਹੈ ਗੁਰੂ ਦੇ ਧੰਨਵਾਦ ਦਾ। ਇਸ ਸ਼ਬਦ ਵਿਚ ਵੀ ਗੁਰੂ ਨਾਨਕ ਦੇਵ ਜੀ ਦਾ ਧੰਨਵਾਦ ਕਰਦੇ ਹਨ ਜਿਨ੍ਹਾਂ ਨੇ ਅਪਾਰ ਕਿਰਪਾ ਕਰਕੇ ਬਾਲਕ ਦੀ ਦਾਤ ਬਖਸ਼ੀ ਹੈ ਇਹ ਇਕ ਹੋਰ ਮੌਕਾ ਮਿਲਿਆ ਹੈ ਕਿ ਧੁਰ ਦੇ ਲਿਖੇ ਹੋਏ ਹੁਕਮ ਨੂੰ ਪ੍ਰਗਟ ਹੁੰਦਾ ਅਤੇ ਧਰਮ ਦੀ ਕਲਾ ਨੂੰ ਅਸਥਾਪਨ ਹੁੰਦਾ ਵੇਖ ਕੇ ਹਰੀ-ਨਾਮ ਚਿਤ ਆਵੇ।'

ਇਸ ਵਿਚ ਸ਼ੱਕ ਨਹੀਂ ਕਿ ਪ੍ਰੋ. ਸਾਹਿਬ ਸਿੰਘ ਇਤਿਹਾਸਕ ਸਾਖੀਆਂ ਤੇ ਬਹੁਤ ਹੀ ਘੱਟ ਵਿਸ਼ਵਾਸ਼ ਰੱਖਦੇ ਹਨ। ਪਰ ਜੋ ਸਾਖੀਆਂ ਸਿੱਖ ਜਗਤ ਵਿਚ ਪ੍ਰਮਾਣੀਕ ਮੰਨੀਆਂ ਜਾਂਦੀਆਂ ਹਨ, ਉਨ੍ਹਾਂ ਤੋਂ ਲਾਂਭੇ ਜਾਣਾ ਵੀ ਨਿਰਮਲ ਸ਼ਰਧਾ ਨੂੰ ਸੱਟ ਮਾਰਨ ਵਾਲੀ ਗੱਲ ਹੈ।

'ਸਤਿਗੁਰ ਸਾਚੈ' ਦੇ ਅਰਥ 'ਸਦਾ ਥਿਰ ਰਹਿਣ ਵਾਲੇ ਪਰਮਾਤਮਾ ਨੇ' ਕਰਨੇ, ਸ੍ਰੀ ਹਰਿ ਗੋਬਿੰਦ ਦੇ ਥਾਂ 'ਗੁਰੂ ਨਾਨਕ' ਨੂੰ ਘੱਲਿਆ ਹੈ, 'ਚਿਰੁ ਜੀਵਨੁ' ਦੇ ਅਰਥ ਸਿੱਖਾਂ ਦੇ ਹਿਰਦੇ ਵਿਚ ਅਟਲ ਆਤਮਿਕ ਜੀਵਨ ਪੈਦਾ ਹੋ ਰਿਹਾ ਹੈ' ਕਰਨੇ ਇਕ ਓਪਰੇ ਅਤੇ ਮਨੋ ਕਲਪਿਤ ਜਿਹੇ ਲਗਦੇ ਹਨ। ਇਸ ਲਈ ਨੰਬਰ ੨ ਵਾਲੇ ਅਰਥ ਬਿਲਕੁਲ ਠੀਕ ਨਹੀਂ ਹਨ।

ਅਜੋਕੇ ਸਿਖ ਮਿਸ਼ਨਰੀ ਇਹ ਸ਼ੰਕਾ ਕਰਦੇ ਹਨ ਕਿ ਜਦੋਂ ਗੁਰੂ ਅਰਜਨ ਦੇਵ ਜੀ ਆਪ ਸਰਬਕਲਾ ਸਮਰਥ ਸਨ, ਸੰਸਾਰੀ ਜੀਵਾਂ ਨੂੰ ਪੁਤਰਾਂ ਦੀ ਦਾਤਿ ਬਖਸ਼ਿਸ਼ ਕਰਦੇ ਰਹੇ, ਫਿਰ ਆਪਣੀ ਧਰਮ-ਪਤਨੀ (ਗੰਗਾ ਜੀ) ਨੂੰ ਬਾਬਾ ਬੁਢਾ ਜੀ ਪਾਸ ਪੁਤ੍ਰ ਦਾ ਵਰਦਾਨ ਲੈਣ ਲਈ ਭੇਜਣਾ ਕਿਵੇਂ ਮੰਨਿਆ ਜਾ ਸਕਦਾ ਹੈ? ਇਸ ਸ਼ੰਕੇ ਦਾ ਸਮਾਧਾਨ ਸਿੱਖ ਇਤਿਹਾਸ ਦੁਆਰਾ ਹੀ ਕੀਤਾ ਜਾ ਸਕਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਚਰਿਤਰਾਂ ਵਿਚ ਇਕ ਸਾਖੀ ਆਉਂਦੀ ਹੈ ਕਿ ਤਲਵੰਡੀ ਪਿੰਡ ਵਿਚ ਇਕ ਖੱਤਰੀ ਜੋ ਗੁਰੂ ਜੀ ਦਾ ਸਿਦਕਵਾਨ ਸਿੱਖ ਸੀ, ਉਸ ਦੀ ਇਕ ਟੰਗ ਟੁੱਟੀ ਹੋਈ ਸੀ। ਉਹ ਲੱਕੜ ਦੀ ਘੋੜੀ ਦੇ ਲੱਤ ਰੱਖ ਕੇ ਟੁਰਦਾ ਸੀ ਤੇ ਹਰ ਰੋਜ਼ ਗੁਰੂ ਸਾਹਿਬ ਲਈ ਦਹੀ ਲਿਆਉਂਦਾ ਸੀ। ਬਰਖਾ ਦੀ ਰੁੱਤ ਵਿਚ ਇਕ ਦਿਨ ਸਵੇਰੇ ਉਹ ਪਿੰਡੋਂ ਦਹੀ ਲੈ ਕੇ ਆ ਰਿਹਾ ਸੀ ਕਿ ਰਸਤੇ ਵਿਚ ਉਸ ਨੂੰ ਉਸ ਪਿੰਡ ਦਾ ਚੌਧਰੀ ਮਿਲ ਪਿਆ ਅਤੇ ਹਾਸੀ ਨਾਲ ਉਸ ਨੇ ਲੱਕੜ ਦੀ ਟੰਗਰੀ ਖੋਹ ਲਈ।

ਉਸ ਨੇ ਆਖਿਆ ਤੂੰ ਇਤਨਾ ਔਖਾ ਹੋ ਕੇ ਟੁਰਦਾ ਹੈਂ, ਤੇਰਾ ਇਹ ਕਸ਼ਟ ਗੁਰੂ ਨੇ ਕਿਉਂ ਦੂਰ ਨਹੀਂ ਕੀਤਾ? ਗੁਰੂ ਜੀ ਨੇ ਕਈ ਮੁਰਦੇ ਜਿਵਾ ਦਿੱਤੇ, ਤੇਰੇ ਵਿਚ ਕਿਹੜੀ ਘਾਟ ਹੈ, ਜਿਸ ਕਰਕੇ ਗੁਰੂ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਤੇਰੇ ਉਤੇ ਨਹੀਂ ਪਈ? ਉਸ ਸਿੱਖ ਨੇ ਕਿਹਾ ਕਿ 'ਚੌਧਰੀ ਜੀ! ਮੈਨੂੰ ਬਹੁਤ ਦੇਰ ਹੋ ਗਈ ਹੈ, ਹੋਰ ਨ ਅਟਕਾਉ, ਮੇਰੇ ਸਤਿਗੁਰੂ ਜੇ ਚਾਹੁੰਣ ਤਾਂ ਇਹ ਸਭ ਕੁਝ ਇਕ ਛਿਨ ਵਿਚ ਕਰ ਵਿਖਾਉਣ ਪਰ ਮੈਂ ਉਨ੍ਹਾਂ ਦੀ ਰਜ਼ਾ ਵਿਚ ਖੁਸ਼ੀ ਹਾਂ। ਜਿਵੇਂ ਸਿੱਖ ਦਾ ਭਲਾ ਹੋਵੇ ਗੁਰੂ ਜੀ ਉਹੀ ਗੱਲ ਕਰਦੇ ਹਨ' ਇਹ ਆਖ ਕੇ ਚੌਧਰੀ ਕੋਲੋਂ ਲੱਕੜ ਦੀ ਟੰਗ ਲਈ ਤੇ ਟੁਰ ਪਿਆ। ਅੱਗੇ ਗੁਰੂ ਸਾਹਿਬ ਲਈ ਲੰਗਰ ਦਾ ਪ੍ਰਸ਼ਾਦਾ ਪਾ ਕੇ ਥਾਲ ਵਿਚ ਪਰੋਸਿਆ ਹੋਇਆ ਸੀ, ਪਰ ਆਪ ਨੇ ਪ੍ਰਸ਼ਾਦਾ ਨਾ ਛਕਿਆ' ਭਾਈ ਬਲੂ ਨੇ ਹੈਰਾਨੀ ਨਾਲ ਪੁਛਿਆ, 'ਮਹਾਰਾਜ! ਅੱਜ ਕੀ ਕੌਤਕ ਹੈ ਕਿ ਪ੍ਰਸ਼ਾਦਾ ਨਹੀਂ ਛੱਕਿਆ?' ਜਿਸ ਸਿੱਖ ਦੀ ਗੁਰੂ ਜੀ ਉਡੀਕ ਕਰ ਰਹੇ ਸਨ ਉਹ ਆ ਗਿਆ। ਗੁਰੂ ਜੀ ਨੇ ਦੇਰੀ ਨਾਲ ਵਾਪਸ ਆਉਣ ਦਾ ਕਾਰਣ ਪੁਛਿਆ ਤਾਂ ਸਿੱਖ ਨੇ ਚੌਧਰੀ ਨਾਲ ਹੋਈ ਸਾਰੀ ਉਪਰੋਕਤ ਗੱਲ ਸੁਣਾ ਦਿੱਤੀ।

ਗੁਰੂ ਸਾਹਿਬ ਦਾ ਇਕ ਮੁਸਲਮਾਨ ਫਕੀਰ ਜਿਸ ਦਾ ਨਾਮ ਸ਼ਾਹ ਹੁਸੈਨ ਸੀ, ਬੰਦਗੀ ਕਰਨ ਵਾਲਾ ਸ਼ਰਧਾਲੂ ਸਿਖ ਸੀ। ਉਹ ਕਿਸੇ ਨੂੰ ਆਪਣੇ ਨੇੜੇ ਨਹੀਂ ਲਗਣ ਦਿੰਦਾ। ਗੁਰੂ ਜੀ ਨੇ ਉਸ ਪਾਸ ਲੰਗੜੇ ਸਿੱਖ ਨੂੰ ਭੇਜਿਆ। ਉਹ ਸਿੱਖ ਜਦੋਂ ਫਕੀਰ ਪਾਸ ਗਿਆ ਤਾਂ ਉਸ ਨੇ ਕਿਹਾ ਤੂੰ ਕਿਵੇਂ ਮੇਰੇ ਕੋਲ ਆਇਆ ਹੈਂ? ਤਾਂ ਸਿੱਖ ਨੇ ਕਿਹਾ ਕਿ ਸ੍ਰੀ ਗੁਰੂ ਅਮਰਦਾਸ ਜੀ ਨੇ ਮੈਨੂੰ ਤੁਹਾਡੇ ਪਾਸ ਭੇਜਿਆ ਹੈ। ਫਕੀਰ ਨੇ ਕਿਹਾ ਇਥੋਂ ਚਲਾ ਜਾ, ਪਰ ਉਹ ਉਥੋਂ ਉਠਿਆ ਨਾ। ਜਦੋਂ ਦੁਬਾਰਾ ਕਿਹਾ ਕਿ ਇਥੋਂ ਭੱਜ ਜਾ, ਨਹੀਂ ਤਾਂ ਇਹ ਕੁਤਕਾ ਤੈਨੂੰ ਵੱਜੇਗਾ ਤਾਂ ਉਹ ਸਿੱਖ ਪਿੱਠ ਪਿੱਛੇ ਕਰਕੇ ਭੱਜ ਪਿਆ। ਫਕੀਰ ਦਾ ਕੁਤਕਾ ਲੱਗਾ ਤਾਂ ਉਸ ਦੀ ਟੰਗ ਸਾਬਤ ਹੋ ਗਈ। ਸ਼ਾਹ ਹੁਸੈਨ ਫਕੀਰ ਨੇ ਕਿਹਾ:-

**ਸਾਹ ਹੁਸੈਨ ਬੈਨਿ ਤਬ ਕਹੈ ॥**
**ਕਰਨ ਕਰਾਵਨ ਔਰੇ ਅਹੇ॥** [ਗੁ.ਪ੍ਰ.ਸ. ਰਾਸਿ ੧ ਅੰਸੂ ੬੪

ਫਕੀਰ ਨੇ ਕਿਹਾ ਗੁਰੂ ਸਾਹਿਬ ਲੱਤਾਂ ਆਪ ਲਾਉਂਦੇ ਹਨ ਤੇ ਨਾਉਂ ਮੇਰਾ ਕਰਾਉਂਦੇ ਹਨ। ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਆਪ ਦਾਤੇ ਸਨ ਪਰ ਨਾਉਂ ਬਾਬਾ ਬੁੱਢਾ ਜੀ ਦਾ ਕਰਾਇਆ। ਸੇਵਕ ਨੂੰ ਵਡਿਆਈ ਦਿੱਤੀ। ਇਤਿਹਾਸ ਵਿਚ ਗੁਰਸਿੱਖਾਂ ਨੂੰ ਅਜਿਹਾ ਮਾਣ ਬਖਸ਼ਣ ਦੀਆਂ ਕਈ ਸਾਖੀਆਂ ਮਿਲਦੀਆਂ ਹਨ। ਪਹਾੜੀ ਰਾਜਿਆਂ ਨਾਲ ਯੁੱਧ ਸਮੇਂ ਮਸਤ ਹਾਥੀ ਨਾਲ ਆਪ ਮੁਕਾਬਲਾ ਕਰਨ ਦੀ ਥਾਂ ਭਾਈ ਬਚਿੱਤਰ ਸਿੰਘ ਜੀ ਨੂੰ ਵਡਿਆਈ ਬਖਸ਼ੀ।

ਸੋ ਗੁਰਸਿੱਖਾਂ ਨੂੰ ਅਜਿਹੇ ਸ਼ੰਕਿਆਂ ਤੋਂ ਮੁਕਤ ਹੋਣਾ ਚਾਹੀਦਾ ਹੈ। ਹਾਂ, ਜਿਥੇ ਕੋਈ ਸਾਖੀ ਗੁਰਮਤਿ ਆਸ਼ੇ ਦੇ ਉਲਟ ਹੋਵੇ, ਉਸ ਤੋਂ ਸੁਚੇਤ ਹੋਣ ਦੀ ਲੋੜ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਦੇਵ ਪਿਤਾ ਜੀ ਨੇ ਇਹ ਸਿਧਾਂਤ ਸਪਸ਼ਟ ਕੀਤਾ ਹੈ ਕਿ ਜੋ ਧੁਰ ਤੋਂ ਲਿਖਿਆ ਹੋਵੇ, ਉਹ ਲੇਖ ਅਵਸ਼ ਇਕ ਦਿਨ ਪ੍ਰਗਟ ਹੋ ਜਾਂਦਾ ਹੈ। ਫਿਰ ਆਪ ਜੀ ਦੇ ਇਹ ਅੰਮ੍ਰਿਤ

ਵਾਕ ਭੀ ਹਨ ਕਿ:-

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥**

**ਸਭਨਾ ਕਉ ਸਨਬੰਧੁ ਹਰਿ ਕਰਿ ਦੀਏ॥** [ਪੰਨਾ ੪੯੪

ਪੁੱਤਰ ਦੀ ਦਾਤਿ ਪ੍ਰਾਪਤ ਹੋਣ ਉਤੇ ਮਾਤਾ ਪਿਤਾ, ਸਾਕ-ਸਬੰਧੀਆਂ ਅਤੇ ਸਿੱਖਾਂ ਦੇ ਹਿਰਦਿਆਂ ਵਿੱਚ ਖੁਸ਼ੀ ਨਾਲ ਖੇੜਾ ਆਉਣਾ ਭੀ ਸੁਭਾਵਿਕ ਹੈ। ਧਰਮ ਕਲਾ ਨੂੰ ਬੰਨ੍ਹ ਕੇ ਬਹਾਉਣ ਵਾਲਾ ਭਵਿੱਖਤ ਵਾਕ ਵੀ ਕਿਸੇ ਤੋਂ ਭੁਲਿਆ ਹੋਇਆ ਨਹੀਂ। 'ਦਲ ਭੰਜਨ ਗੁਰ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ' ਕਾਵਿ ਕਲਾ ਦੀ ਕਲਪਨਾ ਨਹੀਂ, ਇਕ ਅਟੱਲ ਸਚਾਈ ਹੈ। ਬਾਬਾ ਬੁੱਢਾ ਜੀ ਵਲੋਂ ਵਰ ਪ੍ਰਦਾਨ ਕਰਨ ਵਾਲੀ ਸਾਖੀ ਉਤੇ ਆਪ ਸਰਬਕਲਾ ਸਮਰਥ ਹੁੰਦੇ ਹੋਏ ਵੀ ਗੁਰਸਿੱਖਾਂ ਨੂੰ ਅਜਿਹਾ ਮਾਣ ਬਖਸ਼ਦੇ ਰਹੇ। ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ। ਗੁੰਗੇ ਝੀਵਰ ਪਾਸੋਂ ਗੀਤਾ ਦੇ ਸਲੋਕ ਦੇ ਅਰਥ ਕਰਾਉਣੇ, ਕੀ 'ਜਨ ਕਾ ਜੈਕਾਰੁ ਕਰਾਈ' ਦਾ ਪ੍ਰਤੀਕ ਨਹੀਂ?:-

**ਭਗਤਾ ਕਾ ਬੋਲਿਆ ਪਰਵਾਣੁ ਹੈ, ਦਰਗਹ ਪਵੈ ਥਾਇ॥** [ਪੰਨਾ ੫੪੧

**ਆਸਾ ਮਹਲਾ ੫ ॥ ਗੁਰ ਪੂਰੇ ਰਾਖਿਆ ਦੇ ਹਾਥ ॥ ਪ੍ਰਗਟੁ ਭਇਆ, ਜਨ ਕਾ ਪਰਤਾਪੁ ॥੧॥ ਗੁਰੁ ਗੁਰੁ ਜਪੀ, ਗੁਰੂ ਗੁਰੁ ਧਿਆਈ ॥ ਜੀਅ ਕੀ ਅਰਦਾਸਿ, ਗੁਰੂ ਪਹਿ ਪਾਈ ॥੧॥ਰਹਾਉ॥ ਸਰਨਿ ਪਰੇ ਸਾਚੇ ਗੁਰਦੇਵ ॥ ਪੂਰਨਿ ਹੋਈ, ਸੇਵਕ ਸੇਵ ॥੨॥ ਜੀਉ ਪਿੰਡੁ ਜੋਬਨੁ ਰਾਖੈ ਪ੍ਰਾਨ ॥ ਕਹੁ ਨਾਨਕ, ਗੁਰ ਕਉ ਕੁਰਬਾਨ ॥੩॥੮॥੧੦੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਪੀਂ, ਧਿਆਈਂ, ਪਾਈਂ।

**ਪਦ ਅਰਥ:** ਪਰਤਾਪੁ=ਤੇਜ, ਵਡਿਆਈ। ਜਪੀ=(ਮੈਂ) ਜਪਦਾ ਹਾਂ। ਧਿਆਈ=(ਮੈਂ) ਧਿਆਉਂਦਾ ਹਾਂ। ਪਾਈ=ਮੈਂ ਪਾਉਂਦਾ (ਕਰਦਾ) ਹਾਂ।

**ਅਰਥ:** (ਹੇ ਭਾਈ!) ਪੂਰੇ ਗੁਰੂ ਨੇ (ਆਪਣਾ) ਹੱਥ ਦੇ ਕੇ (ਆਪਣੇ ਸੇਵਕ ਨੂੰ) ਰੱਖ ਲਿਆ (ਜਿਸ ਕਰਕੇ ਸੰਸਾਰ ਵਿਚ) ਦਾਸ ਦਾ ਪ੍ਰਤਾਪ ਪ੍ਰਗਟ ਹੋ ਗਿਆ।੧।

(ਇਸ ਲਈ ਹੇ ਭਾਈ! ਮੈਂ ਸਦਾ) ਗੁਰੂ ਗੁਰੂ ਜਪਦਾ ਹਾਂ (ਅਤੇ) ਗੁਰੂ ਗੁਰੂ ਸਿਮਰਦਾ ਹਾਂ। (ਆਪਣੇ) ਹਿਰਦੇ ਦੀ ਅਰਦਾਸਿ ਗੁਰੂ ਪਾਸ ਕਰਦਾ ਹਾਂ।੧।ਰਹਾਉ।

(ਹੇ ਭਾਈ! ਜਿਹੜੇ ਸੇਵਕ) ਸੱਚੇ ਸਤਿਗੁਰੂ ਦੀ ਸ਼ਰਨ ਪੈ ਗਏ (ਉਨ੍ਹਾਂ) ਸੇਵਕਾਂ ਦੀ ਸੇਵਾ ਪੂਰੀ ਹੋ ਗਈ (ਭਾਵ ਘਾਲ ਕਮਾਈ ਥਾਇਂ ਪੈ ਗਈ)।੨।

(ਹੇ ਭਾਈ! ਜਿਹੜਾ ਗੁਰੂ) ਜਿੰਦ, ਸਰੀਰ, ਪ੍ਰਾਣ ਅਤੇ ਜੁਆਨੀ ਨੂੰ (ਬਚਾਅ ਕੇ) ਰੱਖਦਾ ਹੈ, ਨਾਨਕ ਆਖ (ਕਿ ਉਸ) ਗੁਰੂ ਤੋਂ (ਮੈਂ) ਸਦਕੇ (ਜਾਂਦਾ ਹਾਂ)।੩।੪।੧੦੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਤਾਪ ਦੀ ਪ੍ਰਾਪਤੀ ਉਤੇ ਗੁਰੂ ਦਾ ਸ਼ੁਕਰਾਨਾ ਕੀਤਾ ਗਿਆ ਹੈ। ਸਿਧਾਂਤ ਇਹ ਹੈ ਕਿ ਵਡਿਆਈ ਮਿਲਣ ਤੇ ਗੁਰੂ ਨੂੰ ਭੁਲਣਾ ਨਹੀਂ ਸਗੋਂ ਹਰ ਵੇਲੇ ਗੁਰੂ ਦੀ ਸ਼ਰਨ ਵਿਚ ਰਹਿ ਕੇ ਗੁਰੂ ਦਾ ਸਿਮਰਨ ਕਰਨਾ ਹੈ।

## ਆਸਾ ਘਰੁ ੮ ਕਾਫੀ ਮਹਲਾ ੫ ॥

**ੴ ਸਤਿਗੁਰ ਪ੍ਰਸਾਦਿ ॥ ਮੈ ਬੰਦਾ ਬੈਖਰੀਦੁ, ਸਚੁ ਸਾਹਿਬੁ ਮੇਰਾ॥ ਜੀਉ ਪਿੰਡੁ ਸਭੁ ਤਿਸ ਦਾ, ਸਭੁ ਕਿਛੁ ਹੈ ਤੇਰਾ ॥੧॥ ਮਾਣੁ ਨਿਮਾਣੇ ਤੂੰ ਧਣੀ, ਤੇਰਾ ਭਰਵਾਸਾ ॥ ਬਿਨੁ ਸਾਚੇ, ਅਨ ਟੇਕ ਹੈ, ਸੋ ਜਾਣਹੁ ਕਾਚਾ ॥੧॥ਰਹਾਉ॥ ਤੇਰਾ ਹੁਕਮੁ ਅਪਾਰ ਹੈ, ਕੋਈ ਅੰਤੁ ਨ ਪਾਏ ॥ ਜਿਸੁ ਗੁਰੁ ਪੂਰਾ ਭੇਟਸੀ, ਸੋ ਚਲੈ ਰਜਾਏ ॥੨॥ ਚਤੁਰਾਈ ਸਿਆਣਪਾ, ਕਿਤੈ ਕਾਮਿ ਨ ਆਈਐ ॥ ਤੁਠਾ ਸਾਹਿਬੁ ਜੋ ਦੇਵੈ, ਸੋਈ ਸੁਖੁ ਪਾਈਐ ॥੩॥ ਜੇ ਲਖ ਕਰਮ ਕਮਾਈਅਹਿ, ਕਿਛੁ ਪਵੈ ਨ ਬੰਧਾ ॥ ਜਨ ਨਾਨਕ ਕੀਤਾ ਨਾਮੁ ਧਰ, ਹੋਰ ਛੋਡਿਆ ਧੰਧਾ ॥੪॥੧॥੧੦੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਕਮਾਈਅਹਿਂ।

**ਪਦ ਅਰਥ:** ਬੰਦਾ ਬੈ ਖਰੀਦੁ=ਮੁਲ ਖਰੀਦਿਆ ਹੋਇਆ ਗੁਲਾਮ। ਧਣੀ=ਮਾਲਕ। ਆਨ ਟੇਕ=ਹੋਰ ਆਸਰਾ। ਭੇਟਸੀ=ਮਿਲੇਗਾ। ਰਜਾਏ=ਰਜ਼ਾ ਵਿਚ। ਕਮਾਈਅਹਿ=ਕਮਾਏ (ਕੀਤੇ) ਜਾਣ। ਬੰਧਾ=ਠੱਲ੍ਹ, ਰੋਕ। ਧਰ=ਆਸਰਾ।

ਇਕ ਸਰਬ ਵਿਆਪਕ ਵਾਹਿਗੁਰੂ, ਸਤਿਗੁਰੂ ਦੀ ਕਿਰਪਾ ਨਾਲ ਮਿਲਦਾ ਹੈ।

ਕਾਫੀ- ਇਕ ਰਾਗਣੀ ਹੈ ਜੋ ਆਸਾ ਨਾਲ ਮਿਲਾ ਕੇ ਲਿਖੀ ਹੈ।

**ਅਰਥ :** (ਹੇ ਭਾਈ!) ਮੇਰਾ ਸਾਹਿਬ ਸਦਾ ਥਿਰ ਰਹਿਣ ਵਾਲਾ ਹੈ (ਅਤੇ) ਮੈਂ ਉਸ ਦਾ ਮੁਲ ਖਰੀਦਿਆ ਹੋਇਆ ਦਾਸ (ਗੁਲਾਮ ) ਹਾਂ। (ਮੇਰੀ)ਜਿੰਦ ਅਤੇ ਸਰੀਰ ਉਸ (ਮਾਲਕ ) ਦਾ ਹੈ। (ਹੇ ਪ੍ਰਭੂ ਮੇਰਾ ਕੁਝ ਨਹੀਂ) ਸਭ ਕਿਛ ਤੇਰਾ ਹੀ (ਦਿਤਾ ਹੋਇਆ ਹੈ)॥੧॥

(ਹੇ ਮੇਰੇ ਮਾਲਕ ਮੈਂ)ਨਿਮਾਣੇ ਦਾ ਤੂੰ ਹੀ ਮਾਣ ਹੈ (ਅਤੇ ਮੈਨੂੰ ਤੇਰਾ ਹੀ ਭਰੋਸਾ ਹੈ। (ਜੇ ਕਿਸੇ ਮਨੁਖ ਨੂੰ)ਸੱਚੇ (ਪ੍ਰਮਾਤਮਾ ਤੋਂ)ਬਿਨਾਂ (ਕਿਸੇ)ਹੋਰ ਦੀ ਟੇਕ ਹੈ ਤਾਂ ਉਹ ਸਮਝੋ ਅਜੇ ਕੱਚਾ (ਭਾਵ ਭਰੋਸੇ ਤੋਂ ਖਾਲੀ ਮਨ-ਮਤੀਆ) ਹੈ॥੧॥ਰਹਾਉ॥

(ਹੇ ਪ੍ਰਭੂ!) ਤੇਰਾ ਹੁਕਮ ਬੇਅੰਤ ਹੈ। ਕੋਈ ਜੀਵ ਉਸ (ਹੁਕਮ) ਦਾ ਅੰਤ ਨਹੀਂ ਪਾ ਸਕਦਾ

(ਹਾਂ,) ਜਿਸ (ਮਨੁਖ) ਨੂੰ ਪੂਰਾ ਗੁਰੂ ਮਿਲੇਗਾ, ਉਹ (ਤੇਰੀ) ਰਜ਼ਾ ਵਿਚ ਟੁਰੇਗਾ।।੨।।

(ਹੇ ਭਾਈ !ਮਨੁਖ ਦੀਆਂ) ਚਲਾਕੀਆਂ ਅਤੇ ਸਿਆਣਪਾਂ ਕਿਸੇ ਕੰਮ ਨਹੀਂ ਆਉਂਦੀਆਂ। (ਅਸਲ ਵਿਚ) ਜੋ ਸਾਹਿਬ ਪ੍ਰਸੰਨ ਹੋ ਕੇ ਬਖਸ਼ਿਸ਼ ਕਰ)ਦੇਵੇ ਉਹੀ ਸੁਖ ਪਾਈਦਾ ਹੈ।।੩।।

(ਹੇ ਭਾਈ!ਸੰਸਾਰ ਵਿਚ) ਜੇ ਲੱਖਾਂ ਹੀ ਕਰਮ ਕਮਾਂਏ ਜਾਣ (ਤਾਂ ਵੀ ਤ੍ਰਿਸ਼ਨਾ ਨੂੰ ਕੋਈ) ਠੱਲ੍ਹ ਨਹੀਂ ਪੈਂਦੀ। ਦਾਸ ਨਾਨਕ (ਇਹ ਆਖਦਾ ਹੈ ਕਿ ਮੈਂ) ਨਾਮ ਨੂੰ ਆਸਰਾ ਬਣਾਇਆ ਹੈ (ਅਤੇ) ਹੋਰ ਸਾਰਾ (ਮਾਇਆ ਦਾ) ਧੰਧਾ ਛੱਡ ਦਿੱਤਾ ਹੈ ॥੪॥੧॥੧੦੩॥

## ਸਾਰੰਸ਼ ਅਤੇ ਸਿਧਾਂਤ

**ਬੈ-ਖਰੀਦ ਬੰਦਾ** ਉਹ ਹੁੰਦਾ ਹੈ ਜੋ ਸਹਿਬ ਦੇ ਹੁਕਮ ਵਿਚ ਟੁਰਦਾ ਹੈ। ਉਹ ਹਿਕਮਤਾਂ ਅਤੇ ਹੁਜਤਾਂ ਵਿਚ ਵਿਸ਼ਵਾਸ਼ ਨਹੀਂ ਰਖਦਾ। ਕੇਵਲ ਆਪਣੇ ਮਾਲਕ ਉਤੇ ਟੇਕ ਅਤੇ ਭਰੋਸਾ ਰੱਖਦਾ ਹੈ। ਸਾਰੇ ਗੁਰੂ ਸਾਹਿਬਾਨ ਬੈ-ਖ਼ਰੀਦ ਦਾਸਰੇ ਹੋਏ ਹਨ। ਗੁਰਬਾਣੀ ਵਿਚੋਂ ਅਜਿਹੇ ਭਾਵਕ ਸੰਕੇਤ ਮਿਲਦੇ ਹਨ:-

੧. **ਬੈਖਰੀਦੁ ਕਿਆ ਕਰੇ ਚਤੁਰਾਈ, ਇਹੁ ਜੀਉ ਪਿੰਡੁ ਸਭੁ ਥਾਰੇ ॥** [ਪੰਨਾ ੭੩੮

੨. **ਬੈ ਖਰੀਦ ਹਉ ਦਾਸਰੋ ਤੇਰਾ ॥ ਤੂ ਭਾਰੋ ਠਾਕੁਰ ਗੁਣੀ ਗਹੇਰਾ ॥** [ਪੰਨਾ ੭੩੯

ਸਿਧਾਂਤ ਇਹ ਹੈ ਕਿ ਪਰਮ ਪੁਰਖ ਦਾ ਦਾਸਰਾ ਬਣ ਕੇ ਉਸ ਦੀ ਰਜ਼ਾ ਵਿਚ ਟੁਰਿਆਂ ਹੀ ਜੀਵਨ ਦੀ ਸਦ ਗਤੀ ਪਰਮ ਪਦਵੀ ਪ੍ਰਾਪਤ ਹੁੰਦੀ ਹੈ।

**ਆਸਾ ਮਹਲਾ ੫।। ਸਰਬ ਸੁਖਾ ਮੈ ਭਾਲਿਆ, ਹਰਿ ਜੇਵਡੁ ਨ ਕੋਈ।। ਗੁਰ ਤੁਠੇ ਤੇ ਪਾਈਐ, ਸਚੁ ਸਹਿਬੁ ਸੋਈ।।੧।। ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ।। ਨਾਮੁ ਨ ਵਿਸਰਉ ਇਕੁ ਖਿਨੁ ਚਸਾ, ਇਹੁ ਕੀਜੈ ਦਾਨਾ ।।੧।। ਰਹਾਉ ।। ਭਾਗਠੁ ਸਚਾ ਸੋਇ ਹੈ, ਜਿਸੁ ਹਰਿ ਧਨੁ ਅੰਤਰਿ ।। ਸੋ ਛੂਟੈ ਮਹਾ ਜਾਲ ਤੇ, ਜਿਸੁ ਗੁਰ ਸਬਦੁ ਨਿਰੰਤਰਿ ।।੨।। ਗੁਰ ਕੀ ਮਹਿਮਾ ਕਿਆ ਕਹਾ, ਗੁਰੁ ਬਿਬੇਕ ਸਤ ਸਰੁ ।। ਓਹੁ ਆਦਿ ਜੁਗਾਦੀ ਜੁਗਹ ਜੁਗੁ, ਪੂਰਾ ਪਰਮੇਸਰੁ ।।੩।। ਨਾਮੁ ਧਿਆਵਹੁ ਸਦ ਸਦਾ, ਹਰਿ ਹਰਿ ਮਨੁ ਰੰਗੇ ।। ਜੀਉ ਪ੍ਰਾਣ ਧਨੁ ਗੁਰੂ ਹੈ, ਨਾਨਕ ਕੈ ਸੰਗੇ।।੪।।੨।।੧੦੪।।**

## ਉਚਾਰਨ ਸੇਧ

**ਬਿੰਦੀ ਸਹਿਤ:** ਸੁਖਾਂ, ਮੈਂ, ਵਿਸਰਉਂ, ਮਹਾਂ-ਜਾਲ, ਮਹਿਮਾਂ, ਕਹਾਂ।

**ਪਦ ਅਰਥ:** ਨ ਵਿਸਰਉ=(ਮੈਂ) ਨਾ ਭੁੱਲਾਂ। ਚਸਾ=ਬਹੁਤ ਥੋੜਾ ਜਿਹਾ ਸਮਾਂ। ਭਾਗਠ=ਭਾਗਾਂ ਵਾਲਾ, ਸ਼ਾਹੂਕਾਰ। ਨਿਰੰਤਰਿ=ਇਕ ਰਸ। ਕਿਆ ਕਹਾ=(ਮੈਂ) ਕੀ ਆਖਾਂ?। ਬਿਬੇਕ ਸਤਸਰੁ=ਗਿਆਨ ਅਤੇ ਸਚਾਈ ਦਾ ਸਰੋਵਰ।

**ਅਰਥ:** (ਹੇ ਭਾਈ!) ਮੈਂ (ਸੰਸਾਰ ਦੇ) ਸਾਰੇ ਸੁਖਾਂ ਨੂੰ ਖੋਜਿਆ ਹੈ (ਪਰ) ਹਰੀ ਦੇ (ਨਾਮ) ਤੁਲ ਹੋਰ (ਕੋਈ) ਸੁਖ ਨਹੀਂ ਹੈ। ਉਹ (ਸੁਖ) ਸੱਚ ਰੂਪ ਸਾਹਿਬ, ਗੁਰੂ ਦੇ ਪ੍ਰਸੰਨ ਹੋਣ ਤੇ ਪਾਈਦਾ ਹੈ॥੧॥

(ਹੇ ਭਾਈ! ਮੈਂ ਆਪਣੇ) ਗੁਰੂ ਤੋਂ ਸਦਕੇ ਜਾਂਦਾ ਹਾਂ (ਅਤੇ ਉਸ ਤੋਂ)ਸਦਾ ਕੁਰਬਾਨ (ਵਾਰਨੇ) ਜਾਂਦਾ ਹਾਂ। (ਹੇ ਸਤਿਗੁਰੂ! ਮੈਨੂੰ) ਇਹ ਦਾਨ ਦਿਉ ਕਿ (ਮੈਂ ਪ੍ਰਭੂ ਦਾ)ਨਾਮ ਇਕ ਖਿਨ ਚਸਾ (ਭਰ ਸਮੇਂ ਲਈ ਵੀ )ਨਾ ਭੁੱਲਾਂ॥੧॥ਰਹਾਉ॥

(ਅਸਲ) ਭਾਗਾਂ ਵਾਲਾ (ਸ਼ਾਹੂਕਾਰ) ਉਹ ਹੈ ਜਿਸਦੇ (ਹਿਰਦੇ) ਵਿਚ ਹਰੀ ਦਾ ਨਾਮ-ਧਨ (ਵਸਦਾ ਹੋਵੇ) ਉਹ ਮਨੁੱਖ ਵੱਡੇ ਜਾਲ (ਮੋਹ ਦੀ ਫਾਹੀ ਤੋਂ) ਛੁਟਦਾ ਹੈ ਜਿਸ ਦੇ (ਹਿਰਦੇ ਵਿਚ) ਗੁਰੂ ਦਾ ਸ਼ਬਦ ਇਕ-ਰਸ (ਟਿਕਿਆ ਰਹਿੰਦਾ ਹੈ)॥੨॥

(ਹੇ ਭਾਈ! ਮੈਂ ਗੁਰੂ ਦੀ ਕਿਹੜੀ ੨ ਵਡਿਆਈ ਦੱਸਾਂ (ਕਿਉਂਕਿ) ਗੁਰੂ ਗਿਆਨ ਅਤੇ ਸਚਾਈ ਦਾ ਸਰੋਵਰ ਹੈ। ਉਹ (ਗੁਰੂ) ਆਦਿ ਤੋਂ, ਜੁਗਾਂ ਦੇ ਆਦਿ ਤੋਂ, ਜੁੱਗਾਂ ਜੁੱਗਾਂ ਤੋਂ (ਆ ਰਿਹਾ) ਪੂਰਨ ਪਰਮੇਸ਼ਰ ਹੈ॥੩॥

(ਹੇ ਭਾਈ! ਉਸੇ ਪਰਮਾਤਮਾ ਦਾ) ਨਾਮ ਸਦਾ ਹੀ ਸਿਮਰਦੇ ਰਹੋ (ਆਪਣੇ) ਮਨ ਨੂੰ ਹਰੀ ਦੇ ਨਾਮ ਵਿਚ ਰੰਗ ਕੇ (ਰਖੋ)। (ਮੇਰੀ) ਜਿੰਦ, ਪ੍ਰਾਣ ਅਤੇ ਦੌਲਤ (ਸਭ ਕੁਝ) ਗੁਰੂ ਹੈ (ਅਤੇ ਉਹ ਗੁਰੂ) ਨਾਨਕ ਦੇ ਅੰਗ-ਸੰਗ (ਵਸਦਾ ਹੈ)॥੪॥੨॥੧੦੪

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦੇ ਸਾਰੇ ਸੁਖ ਛਿਨ ਭੰਗਰ ਹਨ:-

**ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥**

**ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ ॥** [ਪੰਨਾ ੩੨੨

ਨਾਮ ਦਾ ਸੁਖ ਅਟੱਲ ਹੈ। ਪਰ ਇਹ ਸੁਖ ਗੁਰੂ ਦੀ ਮਿਹਰਬਾਨੀ ਨਾਲ ਮਿਲਦਾ ਹੈ। ਇਹ ਨਿਸਚਾ ਪੱਕ ਜਾਵੇ ਕਿ ਗੁਰੂ ਪੂਰਾ ਪਰਮੇਸ਼ਰ ਹੈ। ਜਦੋਂ ਇਸ ਰੰਗ ਵਿਚ ਨਾਮ ਜਪਿਆ ਜਾਏ ਤਾਂ ਸਾਈਂ ਦੀ ਨੇੜਤਾ ਪ੍ਰਾਪਤ ਹੁੰਦੀ ਹੈ। ਨਾਮ ਅਤੇ ਗੁਰੂ ਦੀ ਮਹਿਮਾ ਦਾ ਹਿਰਦੇ ਵਿਚ ਨਿਰੰਤਰ ਜਾਰੀ ਰਹਿਣਾ ਉਚੀ ਆਤਮਿਕ ਅਵਸਥਾ ਦਾ ਪ੍ਰਤੀਕ ਹੈ। ਨਾਮ ਜਪਣਾ ਹੈ ਪਰ ਪੂਰਨ ਪ੍ਰੇਮ ਸਹਿਤ। ਫਿਰ ਨਾਮ ਨੂੰ ਸਦਾ ਅੰਗ-ਸੰਗ ਸਮਝਣਾ ਹੈ। 'ਨਾਮ ਨ ਵਿਸਰਉ ਇਕੁ ਖਿਨੁ ਚਸਾ, ਇਹ ਕੀਜੈ ਦਾਨਾ' ਦੀ ਮੰਗ ਕਦੇ ਵੀ ਨਹੀਂ ਛੱਡਣੀ, ਸਦਾ ਹੀ ਗੁਰ-ਪਰਮੇਸ਼ਰ ਜੀ ਦੇ ਦਰ ਦਾ ਭਿਖਾਰੀ ਬਣਿਆ ਰਹਿਣਾ ਹੈ, ਫਿਰ ਇਸ ਸ੍ਰੇਸ਼ਟ ਸੁਖ ਦਾ ਪ੍ਰਤਾਪ ਪਤਾ ਲਗਦਾ ਹੈ।

**ਆਸਾ ਮਹਲਾ ੫ ॥ ਸਾਈ ਅਲਖੁ ਅਪਾਰੁ, ਭੋਰੀ ਮਨਿ ਵਸੈ ॥ ਦੂਖੁ ਦਰਦੁ ਰੋਗੁ, ਮਾਇ, ਮੈਡਾ ਹਭੁ ਨਸੈ ॥ ੧ ॥ ਹਉ ਵੰਞਾ ਕੁਰਬਾਣੁ, ਸਾਈ ਆਪਣੇ ॥ ਹੋਵੈ ਅਨਦੁ ਘਣਾ, ਮਨਿ ਤਨਿ ਜਾਪਣੇ॥੧॥ ਰਹਾਉ ॥ ਬਿੰਦਕ**

**ਗਾਲਿ ਸੁਣੀ, ਸਚੇ ਤਿਸੁ ਧਣੀ॥ ਸੁਖੀ ਹੂੰ ਸੁਖੁ ਪਾਇ, ਮਾਇ ਨ ਕੀਮ ਗਣੀ ॥ ੨ ॥ ਨੈਣ ਪਸੰਦੋ ਸੋਇ, ਪੇਖਿ ਮੁਸਤਾਕ ਭਈ ॥ ਮੈ ਨਿਰਗੁਣ ਮੇਰੀ ਮਾਇ, ਆਪਿ ਲੜਿ ਲਾਇ ਲਈ ॥ ੩ ॥ ਬੇਦ ਕਤੇਬ ਸੰਸਾਰ, ਹਭਾਹੂੰ ਬਾਹਰਾ ॥ ਨਾਨਕ ਕਾ ਪਾਤਿਸਾਹੁ, ਦਿਸੈ ਜਾਹਰਾ ॥ ੪ ॥ ੩ ॥ ੧੦੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਈਂ, ਮੈਂਡਾ, ਹਉਂ ਅਤੇ ਸੁਖੀਂ।

**ਪਦ ਅਰਥ:** ਸਾਈ=ਸਾਈਂ, ਮਾਲਕ। ਭਰੀ=ਰੱਤੀ ਭਰ। ਮੈਡਾ=ਮੇਰਾ। ਹਭੁ=ਹਰੇਕ। ਹਉ ਵੰਞਾ=ਮੈਂ ਜਾਂਦੀ ਹਾਂ। ਜਾਪਣੇ=ਜਪਣ ਨਾਲ। ਬਿੰਦਕ=ਥੋੜੀ ਜਿਤਨੀ। ਧਣੀ=ਪਤੀ ਦੀ। ਮਾਇ=ਹੇ ਮਾਂ! । ਕੀਮ=ਕੀਮਤ, ਮੁਲ। ਨੈਣ ਪਸੰਦੋ=ਅੱਖਾਂ ਨੂੰ ਪਸੰਦ ਆਉਣ ਵਾਲਾ ਪਿਆਰਾ ਲੱਗਣ ਵਾਲਾ। ਮੁਸਤਾਕ=ਮੁਸ਼ਤਾਕ, ਮੋਹਿਤ। ਲੜਿ=ਪੱਲੇ ਨਾਲ। ਹਭਾਹੂੰ=ਸਭਨਾ ਤੋਂ। ਜਾਹਰਾ=ਜ਼ਾਹਿਰ, ਪ੍ਰਤੱਖ ਅਤੇ ਪ੍ਰਗਟ।

**ਅਰਥ:** ਹੇ ਮਾਂ! (ਮੈਨੂੰ) ਸਾਈਂ (ਜੋ) ਲਖਤਾ ਤੋਂ ਰਹਿਤ ਹੈ, ਪਾਰ ਤੋਂ ਪਰੇ ਹੈ, (ਉਹ ਜਦ) ਰਤੀ ਭਰ ਵੀ (ਮੇਰੇ) ਮਨ ਵਿਚ ਵਸ ਜਾਂਦਾ ਹੈ (ਤਾਂ) ਮੇਰਾ ਹਰੇਕ ਦੁਖ, ਦਰਦ ਤੇ ਰੋਗ ਦੂਰ ਹੋ ਜਾਂਦਾ ਹੈ।।੧।।

ਹੇ ਮਾਂ!(ਮੈਂ) ਉਸ ਸੱਚੇ ਖਸਮ ਦੀ ਥੋੜੀ ਜਿਹੀ ਗੱਲ ਸੁਣੀ (ਤਾਂ ਉਸ ਨਾਲ ਮੈਂ ਸਭ) ਸੁਖਾਂ ਤੋਂ (ਵੱਡਾ) ਸੁਖ ਪਾ ਲਿਆ। (ਜਿਸ ਦੀ) ਕੀਮਤ ਨਹੀਂ ਗਿਣੀ ਜਾ ਸਕਦੀ (ਭਾਵ ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ)।।੨।।

ਉਹ ਅੱਖਾਂ ਨੂੰ ਚੰਗਾ ਲੱਗਣ ਵਾਲਾ ਵੇਖ ਕੇ (ਮੈਂ) ਮੋਹਿਤ ਹੋ ਗਈ। ਹੇ ਮੇਰੀ ਮਾਂ! ਮੈਂ (ਤਾਂ) ਗੁਣਾਂ ਤੋਂ ਹੀਣੀ ਸਾਂ (ਪਰ ਉਸ ਨੇ) ਆਪ ਹੀ (ਨਿਮਾਣੀ ਦਾਸੀ ਆਪਣੇ) ਲੜ ਨਾਲ ਲਾ ਲਈ।।੩।।

(ਹੇ ਮਾਂ!ਉਹ ਮੇਰਾ ਸਾਈਂ) ਵੇਦਾਂ ਕਤੇਬਾਂ (ਅਤੇ) ਸੰਸਾਰ ਅੰਦਰ ਭੀ (ਵਸ ਰਿਹਾ ਹੈ ਅਤੇ ਇਨ੍ਹਾਂ) ਸਭਨਾਂ ਤੋਂ ਬਾਹਰ ਵੀ (ਹਰ ਥਾਂ ਤੇ ਵਿਆਪਕ ਹੈ)। (ਤੱਤ ਇਹ ਹੈ ਕਿ) ਨਾਨਕ ਦਾ ਪਾਤਿਸ਼ਾਹ (ਹਰ ਥਾਂ ਤੇ) ਜ਼ਾਹਰਾ-ਜ਼ਹੂਰ (ਭਾਵ ਪ੍ਰਤੱਖ) ਦਿਸ ਰਿਹਾ ਹੈ।।੪।।੩।।੧੦੫।।

## ਸਾਰੰਸ਼ ਅਤੇ ਸਿਧਾਂਤ

ਸਾਰੀ ਸ੍ਰਿਸ਼ਟੀ ਸਾਈਂ ਦੀ ਰਚੀ ਹੋਈ ਹੈ। ਉਹ ਕੁਦਰਤ ਕਰਕੇ ਸਭ ਵਿਚ ਵਸਿਆ ਹੋਇਆ ਹੈ, ਪਰ ਉਸ ਨੂੰ ਵੇਖਣ ਲਈ ਬਿਅੰਨ ਅੱਖਾਂ ਦੀ ਲੋੜ ਹੈ, ਜਦੋਂ ਤਕ ਜੀਵ ਮਨ ਕਰਕੇ, ਬਚਨ ਕਰਕੇ, ਕਰਮ ਕਰਕੇ ਪ੍ਰਭੂ ਦਾ ਅੰਮ੍ਰਿਤ ਨਾਮ ਨਹੀਂ ਪੀਂਦਾ, ਪ੍ਰਭੂ ਦਾ ਦਰਸ਼ਨ ਕਰਨ ਵਾਲੀਆਂ ਬਿਅੰਨ ਅੱਖਾਂ ਨਹੀਂ ਮਿਲ ਸਕਦੀਆਂ।

ਸਿਧਾਂਤ ਇਹ ਹੈ ਕਿ ਵਾਹਿਗੁਰੂ ਤਾਣੇ ਪੇਟੇ ਵਾਂਗੂ ਸਭ ਵਿਚ ਰਮਿਆ ਹੋਇਆ ਹੈ, ਆਤਮਿਕ

ਨੈਣਾਂ ਨਾਲ ਵੇਖਿਆਂ ਹਿਰਦੇ ਅੰਦਰ ਵਿਸਮਾਦ ਪ੍ਰਗਟ ਹੁੰਦਾ ਹੈ। ਫਿਰ ਆਤਮ ਰੰਗਾਂ ਵਿਚ ਰਤੀ ਹੋਈ ਜਗਿਆਸੂ ਇਸਤ੍ਰੀ ਇਉਂ ਆਖਦੀ ਹੈ:

**ਹਉ ਬਿਸਮ ਭਈ ਜੀ, ਹਰਿ ਦਰਸਨੁ ਦੇਖਿ ਅਪਾਰਾ॥**
**ਮੇਰਾ ਸੁੰਦਰੁ ਸੁਆਮੀ ਜੀ, ਹਉ ਚਰਨ ਕਮਲ ਪਗ ਛਾਰਾ॥**

**ਆਸਾ ਮਹਲਾ ੫ ॥ ਲਾਖ ਭਗਤ ਆਰਾਧਹਿ, ਜਪਤੇ ਪੀਉ ਪੀਉ ॥ ਕਵਨ ਜੁਗਤਿ ਮੇਲਾਵਉ, ਨਿਰਗੁਣ ਬਿਖਈ ਜੀਉ॥੧॥ ਤੇਰੀ ਟੇਕ ਗੋਵਿੰਦ ਗੁਪਾਲ ਦਇਆਲ ਪ੍ਰਭ ॥ ਤੂੰ ਸਭਨਾ ਕੇ ਨਾਥ, ਤੇਰੀ ਸ੍ਰਿਸਟਿ ਸਭ॥ ੧ ॥ ਰਹਾਉ ॥ ਸਦਾ ਸਹਾਈ ਸੰਤ, ਪੇਖਹਿ ਸਦਾ ਹਜੂਰਿ॥ ਨਾਮ ਬਿਹੂਨੜਿਆ, ਸੇ ਮਰਨ੍ਹਿ ਵਿਸੂਰ ਵਿਸੂਰਿ ॥ ੨ ॥ ਦਾਸ ਦਾਸਤਣ ਭਾਇ, ਮਿਟਿਆ ਤਿਨ੍ਹਾਂ ਗਉਣੁ ॥ ਵਿਸਰਿਆ ਜਿਨ੍ਹਾ ਨਾਮੁ, ਤਿਨਾੜਾ ਹਾਲੁ ਕਉਣੁ ॥ ੩ ॥ ਜੈਸੇ ਪਸੁ ਹਰ੍ਹਿਆਉ, ਤੈਸਾ ਸੰਸਾਰ ਸਭ॥ ਨਾਨਕ, ਬੰਧਨ ਕਾਟਿ, ਮਿਲਾਵਹੁ ਆਪ ਪ੍ਰਭ ॥੪॥੪॥੧੦੬॥**

ਉਚਾਰਨ ਸੇਧ

**ਬਿੰਦੀ ਸਹਿਤ:** ਆਰਾਧਹਿੰ, ਮੇਲਾਵਉਂ ਅਤੇ ਪੇਖਹਿੰ।

**ਫੁਟਕਲ:** 'ਬਿਖਈ' ਪਦ ਦਾ ਉਚਾਰਨ 'ਬਿਖ ਈ' ਕਰਨਾ ਅਸ਼ੁੱਧ ਹੈ। ਜਿਵੇਂ 'ਮਨਈ' ਉਚਾਰਦੇ ਹਾਂ ਤਿਵੇਂ 'ਬਿਖਈ' ਉਚਾਰਨਾ ਹੈ।

**ਪਦ ਅਰਥ:** ਆਰਾਧਹਿ=ਅਰਾਧਦੇ ਹਨ, ਸਿਮਰਦੇ ਹਨ। ਪੀਉ ਪੀਉ=ਪਿਆਰਾ ਪਿਆਰਾ ਮੇਲਾਵਉ=(ਮੈਂ) ਮਿਲਾਵਾਂ। ਬਿਖਈ=ਵਿਸ਼ਈ, ਵਿਕਾਰੀ। ਜੀਉ=ਜੀਵ। ਨਾਥ=ਖਸਮ, ਮਾਲਕ। ਸਹਾਈ ਸੰਤ=ਸੰਤਾਂ ਦੀ ਸਹਾਇਤਾ ਕਰਨ ਵਾਲਾ। ਬਿਹੂਨੜਿਆ=ਸਖਣਾ, ਖਾਲੀ। ਮਰਨਿ=ਮਰਦੇ ਹਨ। ਵਿਸੂਰਿ ਵਿਸੂਰਿ=ਝੂਰ ਝੂਰ ਕੇ। ਦਾਸ ਦਾਸਤਣ ਭਾਇ=ਦਾਸਾਂ ਦਾ ਦਾਸ ਹੋਣ ਦੀ ਭਾਵਨਾ ਵਾਲੇ। ਗਉਣੁ=(ਜਨਮ ਮਰਨ ਵਾਲਾ) ਗੇੜਾ। ਤਿਨਾੜਾ=ਉਨ੍ਹਾਂ ਦਾ। ਕਉਣੁ-ਕਿਹੜਾ (ਭਾਵ ਕੀ)।

**ਅਰਥ:** (ਹੇ ਪ੍ਰਭੂ!) ਲੱਖਾਂ ਭਗਤ (ਤੈਨੂੰ) ਪਿਆਰਾ ਪਿਆਰਾ ਆਖਦੇ ਹੋਏ ਸਿਮਰਦੇ ਹਨ। (ਪਰ ਹੇ ਪ੍ਰਭੂ! ਮੈਂ) ਗੁਣਾਂ ਤੋਂ ਸੱਖਣਾ ਅਤੇ ਵਿਕਾਰੀ (ਜੀਵ) ਹਾਂ, ਕਿਹੜੀ ਜੁਗਤੀ ਨਾਲ (ਤੇਰੇ ਨਾਲ ਆਪਣਾ ਆਪ) ਮਿਲਾਵਾਂ?॥੧॥

ਹੇ ਗੋਬਿੰਦ! ਹੇ ਗੋਪਾਲ!, ਹੇ ਦਇਆਲੂ! ਅਤੇ ਹੇ ਪ੍ਰਭੂ! (ਮੈਨੂੰ) ਤੇਰੀ ਟੇਕ ਹੈ (ਕਿਉਂਕਿ) ਤੂੰ ਸਾਰਿਆਂ ਦਾ ਮਾਲਕ ਹੈਂ (ਅਤੇ) ਸਾਰੀ ਸ੍ਰਿਸ਼ਟੀ ਤੇਰੀ (ਸਾਜੀ ਹੋਈ ਹੈ)।੧ਰਹਾਉ।

(ਹੇ ਪ੍ਰਭੂ! ਤੂੰ ਆਪਣੇ) ਸੰਤਾਂ ਦੀ ਸਹਾਇਤਾ ਕਰਦਾ ਹੈਂ (ਅਤੇ ਉਹ ਸੰਤ ਵੀ ਤੈਨੂੰ) ਹਾਜ਼ਰਾ ਹਜ਼ੂਰ ਵੇਖਦੇ ਹਨ। (ਪਰ ਜੋ) ਨਾਮ ਤੋਂ ਸਖਣੇ ਹਨ, ਉਹ ਝੂਰ ਝੂਰ ਕੇ ਮਰਦੇ ਹਨ।੨।

(ਹੇ ਪ੍ਰਭੂ! ਜਿਹੜੇ ਮਨੁੱਖ ਤੇਰੇ) ਦਾਸਾਂ ਦੇ ਦਾਸ (ਹੋਣ ਦੀ) ਭਾਵਨਾ ਵਾਲੇ ਹਨ, ਉਨ੍ਹਾਂ ਦਾ (ਚੁਰਾਸੀ ਦਾ) ਗੇੜ ਮੁਕ ਗਿਆ ਹੈ। (ਪਰ) ਜਿਨ੍ਹਾਂ ਨੂੰ ਤੇਰਾ ਨਾਮ ਵਿਸਰ ਗਿਆ ਹੈ, ਉਨ੍ਹਾਂ ਦਾ ਕੀ ਹਾਲ (ਹੁੰਦਾ ਹੋਵੇਗਾ? ਭਾਵ ਭੈੜਾ ਹਾਲ ਹੈ)।੩।

(ਅਸਲ ਵਿਚ) ਜਿਸ ਤਰ੍ਹਾਂ ਹਰਿਆਉ ਪਸ਼ੂ ਹੈ, ਉਸੇ ਤਰ੍ਹਾਂ (ਇਹ) ਸਾਰਾ ਸੰਸਾਰ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਪ੍ਰਭੂ! (ਮੇਰੇ) ਵਿਸ਼ੇ ਵਿਕਾਰਾਂ ਵਾਲੇ ਬੰਧਨ ਕੱਟ ਕੇ (ਆਪਣੇ ਦਾਸ ਨੂੰ) ਆਪ ਹੀ (ਆਪਣੇ ਨਾਲ) ਮਿਲਾ ਲਵੋ ਜੀ।੪।੪।੧੦੬।

## ਸਾਰੰਸ਼ ਅਤੇ ਸਿਧਾਂਤ

ਜਦੋਂ ਜੀਵ ਪ੍ਰਭੂ ਦੇ ਪਿਆਰੇ ਭਗਤਾਂ ਨੂੰ ਸਿਮਰਨ ਕਰਦਾ ਵੇਖਦਾ ਹੈ ਤਾਂ ਉਸ ਦੇ ਅੰਦਰ ਵੀ ਪ੍ਰਭੂ ਨੂੰ ਮਿਲਣ ਦੀ ਚਾਹਨਾ ਉਠਦੀ ਹੈ। ਪਰ ਜਦੋਂ ਭਗਤਾਂ ਦੇ ਜੀਵਨ ਨੂੰ ਸਾਹਮਣੇ ਰੱਖ ਕੇ ਆਪਣੇ ਗਿਰੀਵਾਨ ਵਿਚ ਝਾਤੀ ਮਾਰਦਾ ਹੈ ਤਾਂ ਉਸ ਨੂੰ ਆਪਣੇ ਵਿਕਾਰ ਨਜ਼ਰ ਆਉਂਦੇ ਹਨ ਜੋ ਮਿਲਣ ਵਿਚ ਰੁਕਾਵਟ ਹਨ। ਇਸ ਲਈ ਮਿਲਣ ਦੀ ਜੁਗਤੀ ਲਈ ਪ੍ਰਭੂ ਅੱਗੇ ਬੇਨਤੀ ਕਰਦਾ ਹੈ। ਜਿਵੇ ਹਰੇ ਖੇਤ ਵਿਚ ਮੂੰਹ ਮਾਰਨ ਵਾਲਾ ਪਸੂ ਹਰੇ ਪਠੇ ਵੇਖ ਕੇ ਬਿਗਾਨੇ ਖੇਤ ਵਿਚ ਜਾ ਵੜਦਾ ਹੈ, ਮੂੰਹ ਮਾਰਦਾ, ਪਠੇ ਖਾਂਦਾ ਰਹਿੰਦਾ ਹੈ ਅਤੇ ਮਾਰ ਕੁਟ ਖਾ ਕੇ ਆਪਣੇ ਹੱਡ ਤੁੜਵਾਉਂਦਾ ਹੈ, ਇਸੇ ਤਰ੍ਹਾਂ ਸਾਰੀ ਲੋਕਾਈ ਮਾਇਆ ਦੀ ਮਮਤਾ ਅਤੇ ਲੋਭ ਦੇ ਟੋਏ ਵਿਚ ਡਿੱਗੀ ਹੋਈ ਆਵਾਗਉਣ ਵਿਚ ਪੈਂਦੀ ਹੈ। ਸੋ, ਪ੍ਰਭੂ ਅੱਗੇ ਇਉਂ ਜੋਦੜੀ ਕਰਨੀ ਸੋਭਦੀ ਹੈ :-

**ਨਾਨਕ, ਬੰਧਨ ਕਾਟਿ ਮਿਲਾਵਹੁ ਆਪਿ ਪ੍ਰਭ॥**

**ਆਸਾ ਮਹਲਾ ੫ ॥ ਹਭੇ ਥੋਕ ਵਿਸਾਰਿ, ਹਿਕੋ ਖਿਆਲੁ ਕਰਿ ॥ ਝੂਠਾ ਲਾਹਿ ਗੁਮਾਨੁ, ਮਨੁ ਤਨੁ ਅਰਪਿ ਧਰਿ ॥ ੧ ॥ ਆਠ ਪਹਰ ਸਾਲਾਹਿ, ਸਿਰਜਨਹਾਰ ਤੂੰ॥ ਜੀਵਾਂ ਤੇਰੀ ਦਾਤਿ, ਕਿਰਪਾ ਕਰਹੁ ਮੂੰ ॥ ੧ ॥ ਰਹਾਉ ॥ ਸੋਈ ਕੰਮੁ ਕਮਾਇ, ਜਿਤੁ ਮੁਖੁ ਉਜਲਾ ॥ ਸੋਈ ਲਗੈ ਸਚਿ, ਜਿਸੁ ਤੂੰ ਦੇਹਿ ਅਲਾ ॥ ੨ ॥ ਜੋ ਨ ਢਹੰਦੋ ਮੂਲਿ, ਸੋ ਘਰੁ ਰਾਸਿ ਕਰਿ ॥ ਹਿਕੋ ਚਿਤਿ ਵਸਾਇ, ਕਦੇ ਨ ਜਾਇ ਮਰਿ ॥ ੩ ॥ ਤਿਨ੍ਾ ਪਿਆਰਾ ਰਾਮੁ, ਜੋ ਪ੍ਰਭ ਭਾਣਿਆ ॥ ਗੁਰ ਪਰਸਾਦਿ, ਅਕਥੁ ਨਾਨਕਿ ਵਖਾਣਿਆ ॥੧੦੭॥**

## ਉਚਾਰਨ ਸੇਧ

**ਫੁਟਕਲ:** 'ਸਾਲਾਹਿ' ਨੂੰ 'ਸਾਲਾਹਿੰ' ਪੜ੍ਹਨਾ ਅਸ਼ੁੱਧ ਹੈ। ਇਸੇ ਤਰ੍ਹਾਂ 'ਅਲਾ' ਦਾ ਉਚਾਰਨ 'ਅੱਲਾ' ਕਰਨਾ ਹੈ। ਜੇ 'ਅਲਾ' ਕਰੀਏ ਤਾਂ 'ਅਲਾਉਣ' ਵਾਲੇ ਅਰਥਾਂ ਦਾ ਭੁਲੇਖਾ ਲਗਦਾ ਹੈ।

**ਪਦ ਅਰਥ :** ਹਭੇ=ਸਾਰੇ। ਥੋਕ=ਪਦਾਰਥ। ਹਿਕੋ=ਇਕ ਹੀ। ਖਿਆਲੁ=ਧਿਆਨ।

ਗੁਮਾਨੁ=ਹੰਕਾਰ। ਅਰਪਿ ਧਰਿ=(ਅੱਗੇ) ਰੱਖ ਕੇ ਭੇਟਾ ਕਰ। ਸਾਲਾਹਿ=ਸਿਫਤਿ ਕਰ। ਮੂੰ=ਮੈਨੂੰ। ਕਮਾਇ=ਕਰ। ਅਲਾ=ਹੇ ਅੱਲਾਂ! ਨ ਢਹੰਦੋ=ਨਹੀਂ ਢਹਿੰਦਾ, ਨਹੀਂ ਗਿਰਦਾ। ਰਾਸਿ ਕਰਿ=ਠੀਕ ਕਰ। ਨ ਜਾਇ ਮਰਿ=ਨਾ ਜੰਮਦਾ ਹੈ, ਨਾ ਮਰਦਾ ਹੈ।

**ਅਰਥ:** (ਹੇ ਵੀਰ! ਸੰਸਾਰ ਦੇ) ਸਾਰੇ ਪਦਾਰਥਾਂ ਦਾ (ਸੁਆਦ) ਵਿਸਾਰ ਕੇ (ਚਿੱਤ ਵਿਚ ਕੇਵਲ) ਇਕੋ (ਪਰਮਾਤਮਾ ਦਾ) ਧਿਆਨ ਧਰ। ਝੂਠਾ ਅਹੰਕਾਰ ਦੂਰ ਕਰ ਕੇ (ਆਪਣਾ) ਮਨ ਅਤੇ ਸਰੀਰ (ਪ੍ਰਭੂ ਅਗੇ) ਰੱਖ ਕੇ ਭੇਟਾ ਕਰ ਦੇ।੧।

(ਹੇ ਵੀਰ!) ਤੂੰ ਅੱਠੇ ਪਹਿਰ ਸਿਰਜਨਹਾਰ ਦੀ ਸਿਫਤਿ ਸਾਲਾਹ ਕਰ (ਅਤੇ ਇਉਂ ਬੇਨਤੀ ਕਰ ਕਿ ਹੇ ਪ੍ਰਭੂ!) ਮੇਰੇ ਉਤੇ ਕਿਰਪਾ ਕਰੋ (ਕਿ ਮੈਂ) ਤੇਰੀ (ਬਖਸ਼ੀ ਹੋਈ) ਦਾਤਿ (ਦੇ ਆਸਰੇ) ਜੀਉਂਦਾ ਰਹਾਂ।੧।ਰਹਾਉ।

(ਹੇ ਵੀਰ!) ਉਹ ਕੰਮ ਕਰ ਜਿਸ (ਕੰਮ ਕਰਕੇ ਰੱਬੀ ਦਰਗਾਹ ਵਿਚ ਤੇਰਾ) ਮੁਖ ਉਜਲਾ ਹੋਵੇ (ਪਰ) ਹੇ ਅੱਲਾ! ਓਹੀ (ਮਨੁੱਖ) ਸੱਚ ਵਿਚ ਜੁੜਦਾ ਹੈ ਜਿਸ ਨੂੰ ਤੂੰ (ਆਪ ਇਹ ਦਾਤਿ) ਦੇਂਦਾ ਹੈਂ।੨।

(ਹੇ ਵੀਰ!) ਜੋ (ਘਰ) ਬਿਲਕੁਲ ਨਹੀਂ ਢਹਿੰਦਾ, (ਤੂੰ) ਉਸ (ਨਿਜ) ਘਰ ਨੂੰ ਠੀਕ ਕਰ (ਭਾਵ ਸੁਆਸ ਸੁਆਸ ਨਾਮ ਜਪ ਕੇ ਸਵਾਰ)। (ਉਸ) ਇਕੋ (ਪ੍ਰਭੂ ਨੂੰ ਆਪਣੇ) ਚਿਤ ਵਿਚ ਵਸਾ (ਜੋ) ਜਨਮ ਮਰਨ ਤੋਂ ਰਹਿਤ ਹੈ।੩।

ਜੋ ਮਨੁੱਖ ਪ੍ਰਭੂ ਨੂੰ ਚੰਗੇ ਲਗਦੇ ਹਨ, ਉਨ੍ਹਾਂ ਨੂੰ ਰਾਮ ਪਿਆਰਾ ਲਗਦਾ ਹੈ। ਗੁਰੂ ਦੀ ਕਿਰਪਾ ਨਾਲ ਨਾਨਕ ਨੇ ਉਸ ਅਕਥ (ਪ੍ਰਭੂ, ਭਾਵ ਨਾ ਬਿਆਨ ਹੋਣ ਵਾਲੇ ਦਾ ਜਸ) ਵਰਣਨ ਕੀਤਾ ਹੈ।੪।੫।੧੦੭।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਜੀਵਨ ਸਿਖਿਆ ਨਾਲ ਭਰਪੂਰ ਹੈ। ਸੰਸਾਰ ਦੇ ਮਾਇਕ ਪਦਾਰਥਾਂ ਅਤੇ ਪਰਵਾਰ ਦੇ ਪਿਆਰ ਵਿਚ ਫਸੀ ਹੋਈ ਬ੍ਰਿਤੀ ਅਤੇ ਮਨ ਨੂੰ ਇਸ ਮੋਹ ਰੂਪੀ ਚਿੱਕੜ ਵਿਚੋਂ ਕੱਢ ਕੇ ਇਕੋ ਅਕਾਲ ਪੁਰਖ ਦਾ ਧਿਆਨ ਧਰਨ ਲਈ ਪ੍ਰੇਰਨਾ ਦੇਣੀ ਹੈ:-

**ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ।**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥** [ਪੰਨਾ ੧੩੮੧

ਗੁਰੂ ਦਾ ਸ਼ਬਦ ਚੇਤੇ ਰਖਣਾ ਹੈ। ਪ੍ਰਭੂ ਪਾਸੋਂ ਨਾਮ ਤੇ ਨਿਮਰਤਾ ਦੀ ਦਾਤਿ ਮੰਗਣੀ ਹੈ, ਹੰਕਾਰ ਨੂੰ ਤਿਆਗਣਾ ਹੈ। ਇਸ ਤਰ੍ਹਾਂ ਦੀ ਕਿਰਿਆ ਨਾਲ ਅਮੋਲਕ ਜਨਮ ਸਫਲ ਹੋ ਸਕਦਾ ਹੈ।

**ਆਸਾ ਮਹਲਾ ੫ ॥ ਜਿਨ੍ਹਾ ਨ ਵਿਸਰੈ ਨਾਮੁ, ਸੇ ਕਿਨੇਹਿਆ ॥ ਭੇਦੁ ਨ ਜਾਣਹੁ ਮੂਲਿ, ਸਾਂਈ ਜੇਹਿਆ ॥ ੧ ॥ ਮਨੁ ਤਨੁ ਹੋਇ ਨਿਹਾਲੁ, ਤੁਮ੍ ਸੰਗਿ ਭੇਟਿਆ ॥ ਸੁਖੁ ਪਾਇਆ ਜਨ ਪਰਸਾਦਿ, ਦੁਖੁ ਸਭੁ ਮੇਟਿਆ ॥ ੧ ॥**

**ਰਹਾਉ ॥ ਜੇਤੇ ਖੰਡ ਬ੍ਰਹਮੰਡ, ਉਧਾਰੇ ਤਿੰਨ੍ਹ੍ਹ ਖੇ ॥ ਜਿਨ੍ਹ੍ ਮਨਿ ਵੁਠਾ ਆਪਿ, ਪੂਰੇ ਭਗਤ ਸੇ ॥ ੨ ॥ ਜਿਸ ਨੋ ਮੰਨੇ ਆਪਿ, ਸੋਈ ਮਾਨੀਐ ॥ ਪ੍ਰਗਟ ਪੁਰਖੁ ਪਰਵਾਣੁ, ਸਭ ਠਾਈ ਜਾਨੀਐ ॥ ੩ ॥ ਦਿਨਸੁ ਰੈਣਿ ਆਰਾਧਿ, ਸਮਾਲੇ ਸਾਹ ਸਾਹ ॥ ਨਾਨਕ ਕੀ ਲੋਚਾ ਪੂਰਿ, ਸਚੇ ਪਾਤਿਸਾਹ ॥੪॥੬॥੧੦੮॥**

**ਪਦ ਅਰਥ:** ਕਿਨੇਹਿਆ=ਕਿਹੋ ਜਿਹੇ?। ਭੇਦੁ=ਫਰਕ। ਨਿਹਾਲੁ=ਪ੍ਰਸੰਨ। ਭੇਟਿਆ=ਮਿਲਿਆ। ਖੰਡ=ਧਰਤੀ ਦੇ (ਨੌ) ਹਿੱਸੇ। ਉਧਾਰੇ=ਬਚਾਅ ਲਏ। ਤਿੰਨ ਖੇ=ਉਨ੍ਹਾਂ (ਭਗਤਾਂ) ਨੇ। ਵੁਠਾ=ਵਸਿਆ। ਠਾਈ=ਥਾਂ ਤੇ। ਸਾਹ ਸਾਹ=ਸੁਆਸ ਸੁਆਸ। ਲੋਚਾ=ਤਾਂਘ।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ ਨੂੰ) ਨਾਮ ਨਹੀਂ ਵਿਸਰਦਾ ਉਹ ਕਿਹੋ ਜਿਹੇ ਹਨ? (ਇਸ ਪ੍ਰਸ਼ਨ ਦਾ ਉਤਰ ਗੁਰਦੇਵ ਜੀ ਆਪ ਹੀ ਦਿੰਦੇ ਹਨ ਕਿ ਉਨ੍ਹਾਂ ਵਿਚ ਅਤੇ ਪ੍ਰਭੂ ਵਿਚ ਕੋਈ) ਫਰਕ ਨਾ ਸਮਝੋ (ਉਹ) ਸਾਈਂ ਵਰਗੇ ਹੀ ਹੁੰਦੇ ਹਨ।੧।

(ਹੇ ਪ੍ਰਭੂ! ਜਿਹੜੇ ਮਨੁੱਖ) ਤੇਰੇ ਨਾਲ ਮਿਲੇ ਹਨ (ਭਾਵ ਜਿਨ੍ਹਾਂ ਨੂੰ ਤੇਰੀ ਛੋਹ ਪ੍ਰਾਪਤ ਹੋਈ ਹੈ, ਉਨ੍ਹਾਂ ਦਾ) ਮਨ, ਤਨ ਪ੍ਰਸੰਨ ਹੋ ਗਿਆ ਹੈ। (ਅਜਿਹੇ) ਦਾਸਾਂ ਦੀ ਕਿਰਪਾ ਨਾਲ (ਆਤਮਿਕ) ਸੁਖ ਪਾਇਆ ਜਾਂਦਾ ਹੈ (ਅਤੇ) ਸਾਰਾ ਦੁਖ ਦੂਰ ਹੋ ਜਾਂਦਾ ਹੈ।੧।ਰਹਾਉ।

(ਹੇ ਭਾਈ!) ਜਿਤਨੇ ਖੰਡ ਅਤੇ ਬ੍ਰਹਮੰਡ ਹਨ (ਸਾਰੇ) ਉਨ੍ਹਾਂ (ਭਗਤਾਂ) ਨੇ ਉਧਾਰ ਲਏ ਹਨ। ਜਿਨ੍ਹਾਂ ਦੇ ਮਨ ਵਿਚ (ਪ੍ਰਭੂ) ਆਪ ਵਸਿਆ ਹੈ, ਉਹ (ਪ੍ਰਭੂ ਦੇ) ਪੂਰਨ ਭਗਤ ਹਨ।੨।

(ਹੇ ਭਾਈ!) ਜਿਸ ਨੂੰ (ਪ੍ਰਭੂ) ਆਪ ਆਦਰ ਦਿੰਦਾ ਹੈ, ਉਹੋ ਹੀ (ਜਗਤ ਵਿਚ) ਮੰਨਿਆ ਜਾਂਦਾ ਹੈ। (ਉਹ) ਪਰਵਾਨ ਪੁਰਖ ਸਭ ਥਾਵਾਂ ਤੇ ਜਾਣਿਆ ਜਾਂਦਾ ਹੈ (ਭਾਵ ਪ੍ਰਸਿਧ ਹੋ ਜਾਂਦਾ ਹੈ)।੩।

ਹੇ ਸੱਚੇ ਪਾਤਿਸ਼ਾਹ! ਨਾਨਕ ਦੀ (ਇਹ) ਲੋਚਾ ਪੂਰੀ ਕਰ (ਕਿ ਨਾਨਕ) ਦਿਨ ਰਾਤ (ਤੈਨੂੰ) ਆਰਾਧ ਕੇ ਸੁਆਸ ਸੁਆਸ (ਤੈਨੂੰ ਸਮਾਲਦਾ ਭਾਵ) ਯਾਦ ਕਰਦਾ ਰਹੇ।੪।੬।੧੦੮।

### ਸਾਰੰਸ਼ ਅਤੇ ਸਿਧਾਂਤ

ਹਰੀ ਅਤੇ ਹਰੀ ਦੇ ਜਨ ਵਿਚ ਕੋਈ ਭਿੰਨ ਭੇਦ ਨਹੀਂ ਹੁੰਦਾ। ਗੁਰਮਤਿ ਦਾ ਇਹ ਮੂਲਿਕ ਸਿਧਾਂਤ ਹੈ ਕਿ ਭਗਤ ਗਿਆਨੀ ਤਪਸੱਵੀ ਆਦਿ ਉਹ ਮਨੁੱਖ ਬਣ ਸਕਦਾ ਹੈ ਜਿਸ ਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ। ਪ੍ਰਭੂ ਕਿਰਪਾ ਦਾ ਪਾਤਰ ਬਣਨ ਲਈ ਨਾਮ ਜਪਣ ਅਤੇ ਹੁਕਮ ਮੰਨਣ ਦੀ ਲੋੜ ਹੈ, ਫਿਰ ਨਾਮੀ ਪੁਰਸ਼ ਦੀ ਜਗਤ ਵਿਚ ਸੁੱਤੇ ਹੀ ਪ੍ਰਸਿਧਤਾ ਹੋ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਮਹਾਨ ਪਦਵੀ ਪਾ ਕੇ ਵੀ ਨਾਮ ਰਸੀਆ ਲਗਾਤਾਰ ਨਾਮ ਜਪਣ ਦੀ ਲੋਚਾ ਲਾਈ ਰਖੇ।

**ਆਸਾ ਮਹਲਾ ੫ ॥ ਪੂਰਿ ਰਹਿਆ ਸ੍ਰਬ ਠਾਇ, ਹਮਾਰਾ ਖਸਮੁ ਸੋਇ ॥ਏਕੁ ਸਾਹਿਬੁ ਸਿਰਿ ਛਤੁ, ਦੂਜਾ ਨਾਹਿ ਕੋਇ॥੧॥ ਜਿਉ ਭਾਵੈ ਤਿਉ ਰਾਖੁ**

**ਰਾਖਣਹਾਰਿਆ॥ ਤੁਝ ਬਿਨੁ ਅਵਰੁ ਨ ਕੋਇ, ਨਦਰਿ ਨਿਹਾਰਿਆ॥੧॥ ਰਹਾਉ ॥ ਪ੍ਰਤਿਪਾਲੇ ਪ੍ਰਭੁ ਆਪਿ ਘਟਿ ਘਟਿ ਸਾਰੀਐ ॥ ਜਿਸੁ ਮਨਿ ਵੁਠਾ ਆਪਿ, ਤਿਸੁ ਨ ਵਿਸਾਰੀਐ॥੨॥ ਜੋ ਕਿਛੁ ਕਰੇ ਸੁ ਆਪਿ, ਆਪਣ ਭਾਣਿਆ॥ ਭਗਤਾ ਕਾ ਸਹਾਈ, ਜੁਗਿ ਜੁਗਿ ਜਾਣਿਆ॥੩॥ ਜਪਿ ਜਪਿ ਹਰਿ ਕਾ ਨਾਮੁ, ਕਦੇ ਨ ਝੂਰੀਐ ॥ ਨਾਨਕ ਦਰਸ ਪਿਆਸ ਲੋਚਾ ਪੂਰੀਐ ॥੪॥੭॥੧੦੯॥**

**ਪਦ ਅਰਥ:** ਪੂਰਿ ਰਹਿਆ=ਪਰੀ ਪੂਰਨ (ਵਿਆਪਕ) ਹੋ ਰਿਹਾ ਹੈ। ਸ੍ਰਬ ਠਾਇ=ਸਭ ਥਾਵਾਂ ਤੇ। ਸਿਰਿ ਛਤੁ=ਸਿਰ ਉਤੇ ਛਤਰ ਹੈ। ਨਦਰਿ ਨਿਹਾਰਿਆ=ਨਜ਼ਰ ਨਾਲ ਵੇਖਿਆ ਹੈ। ਸਾਰੀਐ=ਸਾਰ ਲੈਂਦਾ ਹੈ, ਸੰਭਾਲਦਾ ਹੈ । ਨ ਝੂਰੀਐ=ਝੋਰਾ, ਚਿੰਤਾ ਨਹੀਂ ਕਰਨੀ ਚਾਹੀਦੀ।

**ਅਰਥ:** (ਹੇ ਭਾਈ! ਜੋ) ਸਾਡਾ ਉਹ ਮਾਲਕ ਸਭ ਥਾਵਾਂ ਤੇ ਵਿਆਪਕ ਹੈ, ਉਹੀ ਸਾਡਾ ਮਾਲਕ ਹੈ। (ਸਭ ਸ੍ਰਿਸ਼ਟੀ ਦਾ ਉਹ) ਇਕੋ ਸਾਹਿਬ ਹੈ (ਜਿਸ ਦੇ) ਸਿਰ ਉਤੇ (ਸੱਚਾ) ਛੱਤਰ ਹੈ, (ਸੰਸਾਰ ਵਿਚ) ਦੂਜਾ ਕੋਈ (ਉਸ ਦਾ ਸਾਨੀ) ਨਹੀਂ ਹੈ।੧।

ਹੇ ਰਖਣਹਾਰੇ ਸਾਹਿਬ! ਜਿਵੇਂ (ਤੈਨੂੰ) ਚੰਗਾ ਲਗੇ ਤਿਵੇਂ (ਮੈਨੂੰ ਸੰਸਾਰ ਸਾਗਰ ਤੋਂ) ਰੱਖ ਲੈ। (ਮੈਂ ਆਪਣੀ) ਨਜ਼ਰ ਨਾਲ ਵੇਖਿਆ ਹੈ (ਕਿ) ਤੇਰੇ ਤੋਂ ਬਿਨਾਂ (ਮੇਰਾ) ਹੋਰ ਕੋਈ (ਵੀ ਰੱਖਵਾਲਾ ਨਹੀਂ ਹੈ)।੧ਰਹਾਉ।

(ਹੇ ਭਾਈ! ਉਹ) ਪ੍ਰਭੂ (ਆਪ ਸਭ ਦੀ) ਪ੍ਰਤਿਪਾਲਨਾ ਕਰਦਾ ਹੈ (ਅਤੇ) ਹਰੇਕ ਹਿਰਦੇ ਵਿਚ (ਬੈਠਾ ਹੋਇਆ ਸਭ ਦੀ) ਸਾਰ ਲੈਂਦਾ ਹੈ। ਜਿਸ (ਮਨੁੱਖ ਦੇ) ਮਨ ਵਿਚ ਆਪ (ਪ੍ਰਭੂ) ਵਸ ਜਾਂਦਾ ਹੈ, ਉਸ ਨੂੰ ਕਦੇ ਭੁਲਾਂਦਾ ਨਹੀਂ ਹੈ (ਭਾਵ ਉਸ ਨੂੰ ਸਾਸ ਸਾਸ ਆਪਣੀ ਯਾਦ ਵਿੱਚ ਰਖਦਾ ਹੈ)।੨।

(ਹੇ ਭਾਈ!) ਜੋ ਕਿਛੁ (ਪ੍ਰਭੂ) ਕਰ ਰਿਹਾ ਹੈ ਉਹ ਆਪਿ ਹੀ ਆਪਣੇ ਭਾਣੇ ਅਨੁਸਾਰ ਕਰ ਰਿਹਾ ਹੈ। (ਉਹ ਪ੍ਰਭੂ ਆਪਣੇ) ਭਗਤਾਂ ਦਾ (ਸਦਾ) ਸਹਾਈ ਹੈ ਅਤੇ (ਉਸ ਦਾ ਇਹ ਬਿਰਦ) ਹਰੇਕ ਜੁਗ ਵਿਚ ਜਾਣਿਆ (ਜਾਂਦਾ ਹੈ)।੩।

(ਹੇ ਭਾਈ!) ਹਰੀ ਦਾ ਨਾਮ ਜਪ ਜਪ ਕੇ ਕਦੇ ਵੀ ਝੂਰਨਾ ਨਹੀਂ ਪੈਂਦਾ। ਨਾਨਕ (ਗੁਰੂ ਜੀ ਦੇ ਹਿਰਦੇ ਅੰਦਰ) ਦਰਸ਼ਨ ਦੀ ਪਿਆਸ ਹੈ (ਹੇ ਪ੍ਰਭੂ! ਮੇਰੀ ਇਹ) ਲੋਚਾ ਪੂਰੀ ਕਰੋ ਜੀ।੪।੭।੧੦੯।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਸਰਬ ਵਿਆਪਕਤਾ ਅਤੇ ਉਸ ਦੇ ਚੱਕਰਵਰਤੀ-ਰਾਜ ਦੀ ਸੋਭਾ ਨੂੰ ਮੁੱਖ ਰਖਦੇ ਹੋਏ ਅਰਦਾਸਿ ਕੀਤੀ ਹੈ:-

**ਜਿਉ ਭਾਵੈ ਤਿਉ ਰਖੁ ਰਖਣ ਹਾਰਿਆ ॥** [ਪੰਨਾ ੩੯੮

ਜਿਵੇਂ "ਭਗਤ ਤੇਰੇ ਸਭਿ ਪ੍ਰਾਣ ਪਤਿ ਪ੍ਰੀਤਮ, ਤੂੰ ਭਗਤਨ ਕਾ ਪਿਆਰਾ॥" (ਪੰਨਾ ੭੪) ਦੇ ਪਵਿੱਤਰ ਵਾਕ ਹਨ, ਉਸੇ ਤਰ੍ਹਾਂ ਭਗਤਾਂ ਦੇ ਮਨ ਵਿਚ ਸਦਾ ਪ੍ਰਭੂ ਦੇ ਦਰਸ਼ਨਾਂ ਦੀ ਪਿਆਸ ਲਗੀ ਰਹਿੰਦੀ ਹੈ:-

**ਤੇਰਿਆ ਭਗਤਾ ਭੁਖ ਸਦ ਤੇਰੀਆ॥ ਹਰਿ ਲੋਚਾ ਪੂਰਨ ਮੇਰੀਆ॥**

**ਦੇਹੁ ਦਰਸੁ ਸੁਖ ਦਾਤਿਆ, ਮੈ ਗਲ ਵਿਚਿ ਲੈਹੁ ਮਿਲਾਇ ਜੀਉ॥** [ਪੰਨਾ ੭੪

ਸਿਧਾਂਤ ਇਹ ਹੈ ਕਿ ਗੁਰੂ ਦਾ ਸਿੱਖ ਸਦਾ ਇਹ ਬੇਨਤੀ ਕਰਦਾ ਰਹੇ ਕਿ ਹੇ ਪ੍ਰਭੂ! ਜਿਵੇਂ ਭੀ ਤੈਨੂੰ ਚੰਗਾ ਲੱਗੇ ਉਸੇ ਤਰ੍ਹਾਂ ਮੈਨੂੰ ਆਪਣੀ ਸ਼ਰਨ ਵਿਚ ਰੱਖ।

**ਆਸਾ ਮਹਲਾ ੫ ॥ ਕਿਆ ਸੋਵਹਿ ਨਾਮੁ ਵਿਸਾਰਿ, ਗਾਫਲ ਗਹਿਲਿਆ ॥ ਕਿਤੀਂ ਇਤੁ ਦਰੀਆਇ, ਵੰਞਨਿ ਵਹਦਿਆ ॥੧॥ ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ ॥ ਆਠ ਪਹਰ ਗੁਣ ਗਾਇ ਸਾਧੂ ਸੰਗੀਐ ॥੧॥ਰਹਾਉ॥ ਭੋਗਹਿ ਭੋਗ ਅਨੇਕ, ਵਿਣੁ ਨਾਵੈ ਸੁੰਞਿਆ ॥ ਹਰਿ ਕੀ ਭਗਤਿ ਬਿਨਾ, ਮਰਿ ਮਰਿ ਰੁੰਨਿਆ ॥੨॥ ਕਪੜ ਭੋਗ ਸੁਗੰਧ, ਤਨਿ ਮਰਦਨ ਮਾਲਣਾ ॥ ਬਿਨੁ ਸਿਮਰਨ ਤਨੁ ਛਾਰੁ, ਸਰਪਰ ਚਾਲਣਾ ॥੩॥ ਮਹਾ ਬਿਖਮੁ ਸੰਸਾਰੁ, ਵਿਰਲੈ ਪੇਖਿਆ ॥ ਛੂਟਨੁ ਹਰਿ ਕੀ ਸਰਣਿ, ਲੇਖੁ ਨਾਨਕ ਲੇਖਿਆ ॥੪॥੮॥੧੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੋਵਹਿਂ, ਕਿਤੀਂ, ਵਹੰਦਿਆਂ, ਭੋਗਹਿਂ, ਰੁੰਨਿਆਂ, ਮਹਾਂ ਬਿਖਮੁ।

**ਪਦ ਅਰਥ:** ਗਾਫਲ=ਗਾਫ਼ਲ, ਸੁਸਤ, ਢਿੱਲਾ। ਗਹਿਲਿਆ=ਲਾਪਰਵਾਹ। ਕਿਤੀ=ਕਿਤਨੇ ਹੀ। ਇਤੁ ਦਰੀਆਇ=ਇਸ (ਦੁਨਿਆਵੀ) ਦਰਿਆ ਵਿਚ। ਵੰਞਨਿ ਵਹਦਿਆ=ਵਹਿੰਦੇ, ਰੁੜ੍ਹਦੇ ਜਾ ਰਹੇ ਹਨ। ਸੁੰਞਿਆ=ਸਖਣੇ, ਖ਼ਾਲੀ। ਰੁੰਨਿਆ=ਰੋਂਦੇ ਰਹਿੰਦੇ ਹਨ। ਤਨਿ=ਸਰੀਰ ਉਤੇ। ਮਰਦਨ=ਵਟਣਾ। ਮਾਲਣਾ=ਮਲਣਾ। ਛਾਰੁ=ਸੁਆਹ। ਮਹਾ ਬਿਖਮੁ=ਬਹੁਤ ਬਿਖੜਾ।

**ਅਰਥ:** (ਹੇ ਮਨ! ਤੂੰ ਪ੍ਰਭੂ ਦਾ) ਨਾਮ ਭੁਲਾ ਕੇ ਗਾਫ਼ਲਾਂ ਵਾਂਗ ਲਾ-ਪਰਵਾਹ ਹੋ ਕੇ ਕਿਉਂ ਸੌਂ ਰਿਹਾ ਹੈਂ? (ਵੇਖ) ਕਿਤਨੇ ਹੀ (ਜੀਵ) ਇਸ (ਦੁਨਿਆਵੀ) ਦਰਿਆ ਵਿਚ ਰੁੜਦੇ ਜਾ ਰਹੇ ਹਨ।੧।

ਹੇ (ਮੇਰੇ) ਮਨ! ਹਰੀ ਦੇ ਚਰਨ (ਇਕ) ਜਹਾਜ਼ (ਦੀ ਨਿਆਈਂ ਹਨ, ਨਾਮ ਰੂਪੀ ਜਹਾਜ਼ ਉਤੇ) ਚੜ੍ਹ ਕੇ (ਸੰਸਾਰ ਸਾਗਰ ਤੋਂ ਪਾਰ) ਲੰਘਿਆ ਜਾਂਦਾ ਹੈ। (ਇਸ ਲਈ ਹੇ ਮਨ!) ਸਾਧੂ ਦੀ ਸੰਗਤ ਵਿਚ ਅੱਠੇ ਪਹਿਰ ਹਰੀ ਦੇ ਗੁਣ ਗਾਂਦਾ ਰਹੁ ।੧।ਰਹਾਉ।

(ਹੇ ਮਨ! ਸੰਸਾਰ ਦੇ ਲੋਕ) ਅਨੇਕ ਪ੍ਰਕਾਰ ਦੇ (ਪਦਾਰਥਾਂ ਦੇ) ਭੋਗ ਭੋਗਦੇ ਹਨ। (ਪਰ ਓਹ

ਹਰੀ ਦੇ) ਨਾਮ (ਸਿਮਰਨ) ਤੋਂ ਬਿਨਾਂ (ਆਤਮਿਕ ਜੀਵਨ ਤੋਂ) ਖ਼ਾਲੀ ਹੀ ਰਹਿੰਦੇ ਹਨ। ਹਰੀ ਦੀ ਭਗਤੀ ਤੋਂ ਬਿਨਾਂ (ਮਾਨੋ ਉਹ) ਮਰ ਮਰ ਕੇ (ਭਾਵ ਭੈੜੀ ਹਾਲਤ ਵਿਚ, ਸਦਾ) ਰੋਂਦੇ ਰਹਿੰਦੇ ਹਨ।੨।

(ਹੇ ਮਨ! ਜਿਸ) ਸਰੀਰ ਉਤੇ (ਸੁੰਦਰ) ਕਪੜੇ ਪਾਈਦੇ ਹਨ ਸੁਗੰਧੀ ਲਈ ਵੱਟਨੇ ਮਲੀਦੇ ਹਨ, (ਉਸ ਸਰੀਰ ਨੇ) ਸਿਮਰਨ ਤੋਂ ਬਿਨਾਂ ਸੁਆਹ (ਹੋ ਜਾਣਾ ਹੈ, ਇਹ ਨਿਸ਼ਚੇ ਕਰ ਕਿ ਇਸ ਸਰੀਰ ਨੇ ਸੰਸਾਰ ਤੋਂ) ਹਰ ਹਾਲਤ ਵਿਚ ਜਾਣਾ ਹੀ ਜਾਣਾ ਹੈ (ਭਾਵ ਅਵੱਸ਼ ਮਰਨਾ ਹੈ)।੩।

(ਇਹ) ਸੰਸਾਰ ਬਹੁਤ ਬਿਖੜਾ ਹੈ (ਪਰ) ਕਿਸੇ ਵਿਰਲੇ ਨੇ (ਇਸ ਤੱਤ ਨੂੰ) ਵੇਖਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਸੰਸਾਰ ਤੋਂ) ਛੁਟਕਾਰਾ ਹਰੀ ਦੀ ਸ਼ਰਨ ਵਿਚ ਪੈ ਕੇ ਹੀ ਹੁੰਦਾ ਹੈ (ਪਰ) ਛੁੱਟਦਾ ਉਹੀ ਹੈ (ਜਿਸ ਦੇ ਮੱਥੇ ਉਤੇ ਪ੍ਰਭੂ ਨੇ ਛੁਟਕਾਰੇ ਦਾ ਇਹੋ ਜਿਹਾ) ਲੇਖ ਲਿਖਿਆ ਹੁੰਦਾ ਹੈ।੪।੮।੧੧੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗਾਫਲ ਅਤੇ ਗਿਆਨ ਵਿਹੂਣਾ ਮਨ ਜੋ ਅਵਿਦਿਆ ਦੀ ਨੀਂਦਰ ਵਿਚ ਸੁੱਤਾ ਪਿਆ ਹੈ, ਨੂੰ ਹਲੂਣਾ ਦੇ ਕੇ ਜਗਾਇਆ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪਾਵਨ ਬਚਨ ਵੀ ਮਨ ਨੂੰ ਪ੍ਰਭੂ ਦੀ ਸ਼ਰਨ ਵਿਚ ਆਉਣ ਦਾ ਉਪਦੇਸ਼ ਦਿੰਦੇ ਹਨ:-

**ਮਨ ਰੇ, ਪ੍ਰਭ ਕੀ ਸਰਨਿ ਬਿਚਾਰੋ ॥**
**ਜਿਹ ਸਿਮਰਤ ਗਨਕਾ ਸੀ ਉਧਰੀ, ਤਾ ਕੋ ਜਸੁ ਉਰ ਧਾਰੋ ॥**
**ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥**
**ਦੁਖ ਹਰਤਾ ਇਹ ਬਿਧਿ ਕੋ ਸੁਆਮੀ, ਤੈ ਕਾਹੇ ਬਿਸਰਾਇਆ ॥** [ਪੰਨਾ ੬੩੨

**ਆਸਾ ਮਹਲਾ ੫ ॥ ਕੋਇ ਨ ਕਿਸਹੀ ਸੰਗਿ, ਕਾਹੇ ਗਰਬੀਐ, ਏਕੁ ਨਾਮੁ ਆਧਾਰੁ ਭਉਜਲੁ ਤਰਬੀਐ ॥੧॥ ਮੈ ਗਰੀਬ ਸਚੁ ਟੇਕ ਤੂ, ਮੇਰੇ ਸਤਿਗੁਰ ਪੂਰੇ ॥ ਦੇਖਿ ਤੁਮ੍ਾਰਾ ਦਰਸਨੋ ਮੇਰਾ ਮਨੁ ਧੀਰੇ ॥੧॥ਰਹਾਉ॥ ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ ॥ ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ ॥੨॥ ਜੇਤੇ ਮਾਇਆ ਰੰਗ, ਤੇਤ ਪਛਾਵਿਆ ॥ ਸੁਖ ਕਾ ਨਾਮੁ ਨਿਧਾਨੁ ਗੁਰਮੁਖਿ ਗਾਵਿਆ ॥੩॥ ਸਚਾ ਗੁਣੀ ਨਿਧਾਨੁ, ਤੂੰ ਪ੍ਰਭ ਗਹਿਰ ਗੰਭੀਰੇ ॥ ਆਸ ਭਰੋਸਾ ਖਸਮ ਕਾ, ਨਾਨਕ ਕੇ ਜੀਅਰੇ ॥੪॥੯॥੧੧੧॥**

## ਉਚਾਰਨ ਸੇਧ

**ਫੁਟਕਲ:** ਸ਼ਬਦ-ਤੁਕਾਂਤ ਦਾ ਤੋਲਾ ਪੂਰਾ ਕਰਨ ਲਈ 'ਗਨੋਂ' ਅਤੇ 'ਧਨੋਂ' ਉਚਾਰਨ ਕਰਨਾ ਹੈ, ਪਰ ਮੂਲ ਸ਼ਬਦ 'ਗਨੁ' ਅਤੇ 'ਧਨੁ' ਹੈ। 'ਜੀਅਰੇ' ਨੂੰ 'ਜੀ ਅਰੇ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ:** ਕਾਹੇ ਗਰਬੀਐ=ਕਾਹਦੇ ਲਈ ਮਾਣ ਕਰੀਏ?। ਭਉਜਲ ਤਰਬੀਐ=ਸੰਸਾਰ (ਸਮੁੰਦਰ ਤੋਂ) ਤਰਨ ਲਈ। ਧੀਰੇ=ਧੀਰਜ ਵਿਚ ਆਉਂਦਾ ਹੈ। ਗਨੋ=ਗਿਣ। ਧਨੋ=ਧਨ, ਦੌਲਤ। ਮਾਇਆ ਰੰਗ=ਮਾਇਆ ਦੇ ਤਮਾਸ਼ੇ। ਤੇਤ=ਉਤਨੇ ਹੀ। ਪਛਾਵਿਆ=ਪਰਛਾਵੇਂ ਵਾਂਗ ਨਾਸ਼ਵੰਤ। ਜੀਅਰੇ=ਜਿੰਦ ਨੂੰ।

**ਅਰਥ:** (ਹੇ ਭਾਈ! ਜਦ) ਕੋਈ ਵੀ ਕਿਸੇ ਨਾਲ ਨਹੀਂ (ਜਾਣਾ, ਭਾਵ ਹਰ ਹਾਲਤ ਵਿਚ ਵਿਛੜ ਜਾਣਾ ਹੈ ਫਿਰ) ਕਾਹਦੇ ਲਈ ਮਾਣ ਕਰੀਏ?। (ਸੋ) ਸੰਸਾਰ ਸਾਗਰ ਤੋਂ ਤਰਨ ਲਈ ਇਕੋ ਨਾਮ ਹੀ ਆਸਰਾ ਹੈ।੧।

ਹੇ ਮੇਰੇ ਪੂਰੇ ਸਤਿਗੁਰੂ ਜੀ! ਮੈਂ ਗਰੀਬ ਹਾਂ (ਅਤੇ) ਤੂੰ ਸਦਾ ਥਿਰ ਰਹਿਣ ਵਾਲਾ, ਮੇਰੀ ਟੇਕ ਹੈਂ। ਤੇਰਾ ਦਰਸ਼ਨ ਕਰਕੇ ਮੇਰਾ ਮਨ ਧੀਰਜ ਵਿਚ ਆਉਂਦਾ ਹੈ।੧।ਰਹਾਉ।

(ਹੇ ਭਾਈ! ਜਿਤਨਾ) ਰਾਜ, ਮਾਲ ਹੈ (ਇਹ ਸਭ) ਜੰਜਾਲ ਹੈ, ਸਮਝ ਲੈ (ਕਿ ਇਹ ਤੇਰੇ) ਕਿਸੇ ਕੰਮ ਵਿਚ ਆਉਣ ਵਾਲਾ ਨਹੀਂ ਹੈ। ਹਰੀ ਕੀਰਤਨ ਰੂਪ (ਜੋ) ਆਸਰਾ ਹੈ (ਇਹ) ਸਦਾ ਲਈ ਪੱਕਾ ਰਹਿਣ ਵਾਲਾ ਧਨ ਹੈ।੨।

(ਹੇ ਭਾਈ!) ਜਿਤਨੇ ਮਾਇਆ ਦੇ ਰੰਗ-ਤਮਾਸ਼ੇ (ਦਿਸਦੇ) ਹਨ, ਉਤਨੇ ਹੀ (ਭਾਵ ਸਾਰੇ, ਦਰਖਤ ਦੇ) ਪਰਛਾਵੇਂ (ਵਤ ਨਾਸ਼ਵੰਤ) ਹਨ। (ਸਾਰੇ) ਸੁਖਾਂ ਦਾ ਖਜ਼ਾਨਾ (ਕੇਵਲ) ਨਾਮ ਹੈ, (ਉਸ ਨੂੰ ਕਿਸੇ ਵਿਰਲੇ) ਗੁਰਮੁਖ ਨੇ ਹੀ ਗਾਇਨ ਕੀਤਾ ਹੈ।੩।

ਹੇ ਡੂੰਘੇ ਅਤੇ ਅਥਾਹ ਪ੍ਰਭੂ! ਤੂੰ ਹੀ ਸੱਚਾ (ਅਤੇ) ਗੁਣਾਂ ਦਾ ਖਜ਼ਾਨਾ ਹੈਂ। ਨਾਨਕ ਦੇ ਜੀਉੜੇ (ਜਿੰਦ) ਨੂੰ (ਤੈਂ) ਖਸਮ ਦਾ ਹੀ ਆਸ ਭਰੋਸਾ ਹੈ।੪।੯।੧੧੧।

## ਅਰਥ ਭੇਦ ਅਤੇ ਨਿਰਣੈ

**ਸਚਾ ਗੁਣੀ ਨਿਧਾਨੁ, ਤੂੰ ਪ੍ਰਭ ਗਹਿਰ ਗੰਭੀਰੇ ॥**
**ਆਸ ਭਰੋਸਾ ਖਸਮ ਕਾ ਨਾਨਕ ਕੇ ਜੀਅਰੇ ॥**

ਪਹਿਲੀ ਪੰਕਤੀ ਦੇ ਅਰਥਾਂ ਵਿਚ ਕੋਈ ਮਤ ਭੇਦ ਨਹੀਂ ਪਰ ਦੂਜੀ ਪੰਕਤੀ ਵਿਚ 'ਜੀਅਰੇ' ਪਦ ਦੇ ਅਰਥਾਂ ਦਾ ਪ੍ਰਯੋਗ ਟੀਕਾਕਾਰਾਂ ਨੇ ਹੋਰ ਤਰ੍ਹਾਂ ਕੀਤਾ ਹੈ:-

੧- ਨਾਨਕ ਦੇ ਜੀਅ ਵਿਚ (ਤੈਂ) ਖਸਮ ਦੀ ਹੀ ਆਸ ਤੇ ਤੇਰਾ ਹੀ ਭਰੋਸਾ ਹੈ। [ਸ੍ਰਿ.ਪੋ.

੨- ਹੇ ਨਾਨਕ ਦੀ ਜਿੰਦੇ! ਇਸ ਖਸਮ ਪ੍ਰਭੂ ਦੀ ਹੀ (ਤੋੜ ਨਿੱਭਣ ਵਾਲੇ ਸਾਥ ਦੀ) ਆਸ ਰੱਖ, ਖਸਮ ਪ੍ਰਭੂ ਦਾ ਹੀ ਭਰੋਸਾ ਰੱਖ। [ਦਰਪਣ

੩- ਜੀਅਰੇ-ਜੀ ਨੂੰ। [ਸ਼ਬਦਾਰਥ

**ਨਿਰਣੈ:** ਇਥੇ 'ਜੀਅਰੇ' ਪਦ ਸੰਬੋਧਨ ਰੂਪ ਦਾ ਲਖਾਇਕ ਨਹੀਂ ਹੈ। ਇਥੇ ਆਸ ਭਰੋਸਾ ਰੱਖਣ ਲਈ ਉਪਦੇਸ਼ ਨਹੀਂ ਸਗੋਂ ਦ੍ਰਿੜਤਾ ਦਰਸਾਈ ਹੈ ਕਿ ਨਾਨਕ ਦੇ ਜੀਅਰੇ (ਜਿੰਦ ਭਾਵ ਹਿਰਦੇ ਨੂੰ) ਖਸਮ ਦੀ ਆਸ ਅਤੇ ਖਸਮ ਦਾ ਹੀ ਭਰੋਸਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਨੂੰ ਰਾਗੀ ਸਿੰਘ ਬੜੇ ਵਜਦ ਵਿਚ ਆ ਕੇ ਗਾਇਨ ਕਰਦੇ ਹਨ। ਜਦੋਂ ਮਨੁੱਖ ਨੂੰ ਇਸ ਗੱਲ ਦਾ ਬੋਧ ਹੈ ਕਿ ਰਾਜ, ਮਾਲ, ਸਬੰਧੀ ਆਦਿ ਸਭ ਜੰਜਾਲ ਰੂਪ ਹਨ, ਕਿਉਂਕਿ ਅੰਤ ਸਮੇਂ ਪ੍ਰਾਣੀ ਦੇ ਨਾਲ ਇਹ ਨਹੀਂ ਜਾਂਦੇ, ਇਥੇ ਹੀ ਰਹਿ ਜਾਂਦੇ ਹਨ। ਫਿਰ ਇਸ ਸੰਸਾਰ ਵਿਚ ਇਨ੍ਹਾਂ ਦਾ ਝੂਠਾ ਮਾਣ ਕਿਉਂ ਕਰੀਏ? ਇਸ ਲਈ ਆਪਣੇ ਮਾਲਕ ਉਤੇ ਟੇਕ ਰੱਖਣੀ ਚਾਹੀਦੀ ਹੈ, ਜੋ 'ਸਦਾ ਅੰਗ ਸੰਗੇ ਅਭੰਗੰ ਬਿਭੂਤੇ'' ਹੈ।

**ਆਸਾ ਮਹਲਾ ੫ ॥ ਜਿਸੁ ਸਿਮਰਤ ਦੂਖੁ ਜਾਇ, ਸਹਜ ਸੁਖੁ ਪਾਈਐ ॥ ਰੈਣਿ ਦਿਨਸੁ ਕਰ ਜੋੜਿ, ਹਰਿ ਹਰਿ ਧਿਆਈਐ ॥ ੧ ॥ ਨਾਨਕ ਕਾ ਪ੍ਰਭੁ ਸੋਇ, ਜਿਸ ਕਾ ਸਭੁ ਕੋਇ ॥ ਸਰਬ ਰਹਿਆ ਭਰਪੂਰਿ ਸਚਾ ਸਚੁ ਸੋਇ ॥ ੧ ॥ ਰਹਾਉ ॥ ਅੰਤਰਿ ਬਾਹਰਿ ਸੰਗਿ ਸਹਾਈ ਗਿਆਨ ਜੋਗੁ ॥ ਤਿਸਹਿ ਅਰਾਧਿ ਮਨਾ, ਬਿਨਾਸੈ ਸਗਲ ਰੋਗੁ ॥ ੨ ॥ ਰਾਖਨਹਾਰੁ ਅਪਾਰੁ, ਰਾਖੈ ਅਗਨਿ ਮਾਹਿ ॥ ਸੀਤਲੁ ਹਰਿ ਹਰਿ ਨਾਮੁ, ਸਿਮਰਤ ਤਪਤਿ ਜਾਇ ॥ ੩ ॥ ਸੁਖ ਸਹਜ ਆਨੰਦ ਘਣਾ, ਨਾਨਕ ਜਨ ਧੂਰਾ ॥ ਕਾਰਜ ਸਗਲੇ ਸਿਧਿ ਭਏ, ਭੇਟਿਆ ਗੁਰੂ ਪੂਰਾ ॥ ੪ ॥ ੧੦ ॥ ੧੧੨ ॥**

**ਪਦ ਅਰਥ:** ਕਰ ਜੋੜਿ=ਹੱਥ ਜੋੜ ਕੇ। ਗਿਆਨ ਜੋਗੁ=ਜਾਣਨ ਜੋਗ। ਤਿਸਹਿ=ਉਸ (ਪਰਮਸ਼ੇਰ) ਨੂੰ। ਆਰਾਧਿ=ਸਿਮਰ। ਮਨਾ=ਹੇ ਮਨ!। ਸਿਧਿ ਭਏ=ਸਫਲ ਹੋ ਗਏ।

**ਅਰਥ:** (ਹੇ ਭਾਈ!) ਜਿਸ (ਪਰਮਾਤਮਾ ਦਾ ਨਾਮ) ਸਿਮਰਦਿਆਂ ਦੁਖ ਚਲਾ ਜਾਂਦਾ ਹੈ (ਅਤੇ) ਸਹਜ (ਅਵਸਥਾ) ਦਾ ਸੁਖ ਪ੍ਰਾਪਤ ਹੁੰਦਾ ਹੈ, ਦਿਨ ਰਾਤ (ਉਸ ਪਰਮਾਤਮਾ ਅੱਗੇ) ਹੱਥ ਜੋੜ ਕੇ ਹਰੀ ਦਾ (ਨਾਮ) ਧਿਆਉਣਾ ਚਾਹੀਦਾ ਹੈ।੧।

(ਹੇ ਭਾਈ!) ਨਾਨਕ ਦਾ ਉਹ ਪ੍ਰਭੂ ਹੈ ਜਿਸ (ਪ੍ਰਭੂ) ਦਾ ਸਭ ਕੋਈ (ਪੈਦਾ ਕੀਤਾ ਹੋਇਆ ਹੈ)। (ਪ੍ਰਭੂ) ਸਾਰੇ (ਜੀਆਂ ਵਿਚ ਵਿਆਪਕ ਹੋ ਰਿਹਾ ਹੈ ਜੋ) ਨਿਰੋਲ ਸੱਚ ਹੈ।੧।ਰਹਾਉ।

(ਹੇ ਮਨ! ਉਹ ਪ੍ਰਭੂ ਜੋ) ਅੰਦਰ ਬਾਹਰ ਅੰਗ-ਸੰਗ ਅਤੇ ਸਦਾ ਸਹਾਇਤਾ ਕਰਨ ਵਾਲਾ ਹੈ, (ਉਹ) ਜਾਣਨ ਜੋਗ ਹੈ (ਭਾਵ ਉਸ ਨਾਲ ਜਾਣ-ਪਛਾਣ ਪਾਉਣੀ ਚਾਹੀਦੀ ਹੈ)। ਹੇ ਮਨ! ਉਸ (ਵਾਹਿਗੁਰੂ ਦੀ) ਅਰਾਧਨਾ ਕਰ (ਜਿਸ ਦੀ ਬਰਕਤ ਨਾਲ) ਸਾਰੇ ਰੋਗ ਨਾਸ਼ ਹੋ ਜਾਂਦੇ ਹਨ।੨।

(ਹੇ ਮਨ!) ਰੱਖਣ ਵਾਲਾ (ਪ੍ਰਭੂ) ਪਾਰ ਤੋਂ ਰਹਿਤ ਹੈ, (ਉਹ) ਅਗਨੀ ਵਿਚ ਭੀ ਰੱਖਦਾ ਹੈ। ਉਸ ਹਰੀ ਦਾ ਨਾਮ ਠੰਡਾ-ਠਾਰ (ਖੁਨਕ ਨਾਮੁ ਖੁਦਾਇਆ) ਹੈ (ਜਿਸ ਨੂੰ) ਸਿਮਰਦਿਆਂ (ਤ੍ਰਿਸ਼ਨਾ ਰੂਪੀ ਅੱਗ ਦੀ) ਤਪਸ਼ ਦੂਰ ਹੋ ਜਾਂਦੀ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਦਾਸਾਂ ਦੀ ਚਰਨ ਧੂੜ ਵਿਚ ਬਹੁਤ ਅਨੰਦ ਅਤੇ ਸਹਜ (ਅਵਸਥਾ ਵਾਲਾ) ਸੁਖ ਮਿਲਦਾ ਹੈ। (ਜਿਸ ਨੂੰ) ਪੂਰਾ ਗੁਰੂ ਮਿਲ ਪਿਆ ਹੈ (ਮਾਨੋ ਉਸ ਦੇ) ਸਾਰੇ ਕਾਰਜ ਰਾਸ ਹੋ ਗਏ ਹਨ।੪।੧੦।੧੧੨।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਜਗਿਆਸੂ ਨਾਮ ਉਤੇ ਟੇਕ ਰਖਦਾ ਹੈ, ਭਾਵ ਸੁਆਸ ਸੁਆਸ ਨਾਮ ਸਿਮਰਦਾ ਹੈ, ਵਾਹਿਗੁਰੂ ਜੀ ਨੂੰ ਅੰਗ ਸੰਗ ਜਾਣਦਾ ਹੈ, ਵਾਹਿਗੁਰੂ ਅੰਦਰ ਬਾਹਰ ਸਭ ਥਾਵਾਂ ਉਤੇ ਉਸ ਦਾ ਰਖਵਾਲਾ ਬਣਦਾ ਹੈ। ਸਹਜ ਅਵਸਥਾ ਵਾਲੇ ਸੁਖ ਦੇ ਲੋੜਕੂ ਨੂੰ ਦਿਨ ਰਾਤ ਨਾਮ ਸਿਮਰਨ ਕਰਨਾ ਚਾਹੀਦਾ ਹੈ। ਗੁਰੂ ਦੀ ਕਿਰਪਾ ਨਾਲ ਫਿਰ ਸਾਰੇ ਕਾਰਜ ਸਿੱਧ ਹੋ ਜਾਂਦੇ ਹਨ।

**ਆਸਾ ਮਹਲਾ ੫ ॥ ਗੋਬਿੰਦ ਗੁਣੀ ਨਿਧਾਨੁ, ਗੁਰਮੁਖਿ ਜਾਣੀਐ ॥ ਹੋਇ ਕ੍ਰਿਪਾਲੁ ਦਇਆਲੁ, ਹਰਿ ਰੰਗੁ ਮਾਣੀਐ ॥੧॥ ਆਵਹੁ ਸੰਤ ਮਿਲਾਹ, ਹਰਿ ਕਥਾ ਕਹਾਣੀਆ ॥ ਅਨਦਿਨੁ ਸਿਮਰਹ ਨਾਮੁ, ਤਜਿ ਲਾਜ ਲੋਕਾਣੀਆ ॥੧॥ਰਹਾਉ॥ ਜਪਿ ਜਪਿ ਜੀਵਾ ਨਾਮੁ, ਹੋਵੈ ਅਨਦੁ ਘਣਾ ॥ ਮਿਥਿਆ ਮੋਹੁ ਸੰਸਾਰੁ, ਝੂਠਾ ਵਿਣਸਣਾ ॥੨॥ ਚਰਨ ਕਮਲ ਸੰਗਿ ਨੇਹੁ, ਕਿਨੈ ਵਿਰਲੈ ਲਾਇਆ ॥ ਧੰਨੁ ਸੁਹਾਵਾ ਮੁਖੁ, ਜਿਨਿ ਹਰਿ ਧਿਆਇਆ ॥੩॥ ਜਨਮ ਮਰਣ ਦੂਖ ਕਾਲ, ਸਿਮਰਤ ਮਿਟਿ ਜਾਵਈ ॥ ਨਾਨਕ ਕੈ ਸੁਖੁ ਸੋਇ, ਜੋ ਪ੍ਰਭ ਭਾਵਈ ॥੪॥੧੧॥੧੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਿਲਾਂਹ, ਸਿਮਰਹੰ, ਕਹਾਣੀਆਂ, ਲੋਕਾਣੀਆਂ, ਜੀਵਾਂ।

**ਫੁਟਕਲ:** 'ਨੇਹੁ' ਦਾ ਉਚਾਰਨ 'ਨੇਹੋ' ਨਹੀਂ ਕਰਨਾ।

**ਪਦ ਅਰਥ:** ਗੁਣੀ ਨਿਧਾਨੁ=ਗੁਣਾਂ ਦਾ ਖਜ਼ਾਨਾ। ਗੁਰਮੁਖਿ=ਗੁਰੂ ਦੁਆਰਾ। ਹਰਿ ਰੰਗਿ=ਹਰੀ ਦਾ (ਨਾਮ) ਰੰਗ। ਮਿਲਾਹ=ਅਸੀਂ ਮਿਲੀਏ। ਸਿਮਰਹ=ਸਿਮਰੀਏ। ਤਜਿ=ਤਿਆਗ ਕੇ। ਲਾਜ ਲੋਕਾਣੀਆ=ਲੋਕਾਂ ਦੀ ਲਾਜ। ਮਿਥਿਆ=ਝੂਠਾ। ਨੇਹੁ=ਪ੍ਰੇਮ, ਪਿਆਰ। ਕਿਨੈ ਵਿਰਲੈ=ਕਿਸੇ ਵਿਰਲੇ ਨੇ।

**ਅਰਥ:** (ਹੇ ਸੰਤ ਜਨੋ! ਉਹ) ਗੋਬਿੰਦ ਗੁਣਾਂ ਦਾ ਖਜ਼ਾਨਾ ਹੈ (ਅਤੇ) ਗੁਰੂ ਦੁਆਰਾ ਹੀ (ਉਹ) ਜਾਣਿਆ ਜਾਂਦਾ ਹੈ। (ਜੇ ਪ੍ਰਭੂ ਆਪ) ਕਿਰਪਾਲੂ ਅਤੇ ਦਇਆ ਕਰਨ ਵਾਲਾ ਹੋਵੇ (ਤਾਂ ਉਸ) ਹਰੀ ਦੇ (ਨਾਮ ਦਾ) ਰੰਗ (ਭਾਵ ਅਨੰਦ) ਮਾਣਿਆ ਜਾ ਸਕਦਾ ਹੈ।੧।

ਹੇ ਸੰਤ (ਜਨੋ!) ਆਓ ਅਸੀਂ (ਆਪਸ ਵਿਚ) ਮਿਲੀਏ (ਤੇ ਉਸ) ਹਰੀ ਦੀਆਂ ਕਥਾ

ਕਹਾਣੀਆਂ ਕਰੀਏ। ਲੋਕ-ਲਾਜ ਤਿਆਗ ਕੇ ਦਿਨ ਰਾਤ (ਉਸ ਪ੍ਰਭੂ ਦਾ) ਨਾਮ ਸਿਮਰਨ ਕਰੀਏ।੧।ਰਹਾਉ।

(ਹੇ ਸੰਤ ਜਨੋ! ਮੈਂ ਪ੍ਰਭੂ ਦਾ) ਨਾਮ ਜਪ ਜਪ ਕੇ ਜੀਉਂਦਾ ਹਾਂ (ਅਤੇ ਮੈਨੂੰ) ਬਹੁਤ ਅਨੰਦ (ਪ੍ਰਾਪਤ) ਹੁੰਦਾ ਹੈ। ਸੰਸਾਰ ਝੂਠਾ ਮੋਹ ਹੈ (ਅਤੇ) ਝੂਠਾ ਹੋਣ ਕਰਕੇ ਨਾਸ਼ਵੰਤ ਹੈ।੨।

(ਹੇ ਸੰਤ ਜਨੋ!) ਕਿਸੇ ਵਿਰਲੇ (ਗੁਰਮੁਖ) ਨੇ (ਪ੍ਰਭੂ ਦੇ) ਸੁੰਦਰ ਚਰਨਾਂ ਨਾਲ ਪ੍ਰੇਮ ਲਾਇਆ ਹੈ। (ਉਹ) ਮੂੰਹ ਸੋਹਣਾ ਅਤੇ ਭਾਗਾਂ ਵਾਲਾ ਹੈ, ਜਿਸ ਨੇ ਹਰੀ ਦਾ ਨਾਮ ਧਿਆਇਆ (ਸਿਮਰਿਆ) ਹੈ।੩।

(ਹੇ ਸੰਤ ਜਨੋ! ਪ੍ਰਭੂ ਦਾ) ਨਾਮ ਸਿਮਰਦਿਆਂ ਜਨਮ ਕਾਲ (ਅਤੇ) ਮਰਨ ਕਾਲ ਦਾ ਦੁਖ ਮਿੱਟ ਜਾਂਦਾ ਹੈ। ਨਾਨਕ (ਗੁਰੂ ਜੀ) ਲਈ ਉਹ ਸੁਖ ਹੈ ਜੋ (ਸੁਖ) ਪ੍ਰਭੂ ਦੇ (ਮਨ ਨੂੰ) ਭਾਉਂਦਾ ਹੈ।੪।੧੧।੧੧੩॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੰਤ ਜਨਾਂ ਅੱਗੇ ਜੋਦੜੀ ਕੀਤੀ ਹੈ ਕਿ ਹੇ ਸੰਤ ਜਨੋ! ਆਓ, ਆਪਸ ਵਿਚ ਰਲ ਮਿਲ ਕੇ ਬੈਠੀਏ ਤੇ ਪ੍ਰਭੂ ਦਾ ਅੰਮ੍ਰਿਤ ਨਾਮ ਜਪੀਏ। ਨਿਰੰਤਰ ਨਾਮ ਜਪਣ ਨਾਲ ਜਨਮ ਮਰਨ ਦਾ ਦੁਖ ਮਿੱਟ ਜਾਂਦਾ ਹੈ ਅਤੇ ਆਤਮਿਕ ਅਨੰਦ ਪ੍ਰਾਪਤ ਹੋ ਜਾਂਦਾ ਹੈ। ਸੁਖ ਉਹ ਨਹੀਂ ਹੁੰਦਾ ਜੋ ਨਿਰਾ ਆਪਣੇ ਮਨ ਨੂੰ ਜਾਂ ਲੋਕਾਂ ਨੂੰ ਭਾਉਂਦਾ ਅਤੇ ਸੁਖਾਂਦਾ ਹੋਵੇ। ਅਸਲੀ ਸੁਖ ਉਹ ਹੈ ਜੋ ਪ੍ਰਭੂ ਨੂੰ ਚੰਗਾ ਲੱਗੇ। ਜੇ ਭਰੋਸਾ ਹੋਵੇ ਤਾਂ ਪ੍ਰਭੂ ਦੇ ਭਾਣੇ ਵਿਚ ਭਾਵੇਂ ਦੁਖ ਹੀ ਮਿਲੇ, ਉਹ ਦੁਖ ਵੀ ਸੁਖ ਰੂਪ ਹੀ ਪ੍ਰਤੀਤ ਹੁੰਦਾ ਹੈ।

**ਆਸਾ ਮਹਲਾ ੫ ॥ ਆਵਹੁ ਮੀਤ ਇਕਤ੍ਰ ਹੋਇ, ਰਸ ਕਸ ਸਭਿ ਭੁੰਚਹ ॥ ਅੰਮ੍ਰਿਤ ਨਾਮੁ ਹਰਿ ਹਰਿ ਜਪਹ, ਮਿਲਿ ਪਾਪਾ ਮੁੰਚਹ ॥ ੧ ॥ ਤਤੁ ਵੀਚਾਰਹੁ ਸੰਤ ਜਨਹੁ, ਤਾ ਤੇ ਬਿਘਨੁ ਨ ਲਾਗੈ ॥ ਖੀਨ ਭਏ ਸਭਿ ਤਸਕਰਾ, ਗੁਰਮੁਖਿ ਜਨੁ ਜਾਗੈ ॥ ੧ ॥ ਰਹਾਉ ॥ ਬੁਧਿ ਗਰੀਬੀ ਖਰਚੁ ਲੈਹੁ, ਹਉਮੈ ਬਿਖੁ ਜਾਰਹੁ ॥ ਸਾਚਾ ਹਟੁ ਪੂਰਾ ਸਉਦਾ, ਵਖਰੁ ਨਾਮੁ ਵਾਪਾਰਹੁ ॥ ੨ ॥ ਜੀਉ ਪਿੰਡੁ ਧਨੁ ਅਰਪਿਆ, ਸੇਈ ਪਤਿਵੰਤੇ ॥ ਆਪਨੜੇ ਪ੍ਰਭ ਭਾਣਿਆ, ਨਿਤ ਕੇਲ ਕਰੰਤੇ ॥ ੩ ॥ ਦੁਰਮਤਿ ਮਦੁ ਜੋ ਪੀਵਤੇ, ਬਿਖਲੀਪਤਿ ਕਮਲੀ ॥ ਰਾਮ ਰਸਾਇਣਿ ਜੋ ਰਤੇ, ਨਾਨਕ ਸਚ ਅਮਲੀ ॥ ੪ ॥ ੧੨ ॥ ੧੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਭੁੰਚਹੰ, ਜਪਹੰ, ਪਾਪਾਂ, ਮੁੰਚਹੰ, ਜਨਹੁੰ।

**ਬਿੰਦੀ ਰਹਿਤ:** ਤਸਕਰਾ, ਤਾ ਤੇ ।

**ਪਦ ਅਰਥ:** ਇਕਤ੍ਰ ਹੋਇ=ਇਕੱਠੇ ਹੋ ਕੇ। ਰਸ ਕਸ ਸਭਿ=ਸਾਰੇ ਸੁਆਦਲੇ ਪਦਾਰਥ। ਭੁੰਚਹ=ਭੁੰਚੀਏ (ਚਿੱਥ ਚਿੱਥ ਕੇ ਸੁਆਦ ਨਾਲ) ਖਾਈਏ, ਅਨੰਦ ਮਾਣੀਏ। ਜਪਹ=ਜਪੀਏ। ਮਿਲਿ=(ਆਪਸ ਵਿਚ ਰਲ) ਮਿਲ ਕੇ। ਪਾਪ ਮੁੰਚਹ=ਪਾਪਾਂ ਨੂੰ ਕੱਟੀਏ, ਦੂਰ ਕਰੀਏ। ਤਤੁ ਵੀਚਾਰਹੁ=ਅਸਲੀਅਤ ਨੂੰ ਵਿਚਾਰੋ। ਤਾ ਤੇ=ਜਿਸ ਕਰਕੇ। ਬਿਘਨੁ=ਰੁਕਾਵਟ। ਖੀਨ=ਨਾਸ਼। ਤਸਕਰਾ=ਚੋਰ। ਜਾਗੈ=ਜਾਗਦਾ ਹੈ, ਸਾਵਧਾਨ, ਸੁਚੇਤ ਰਹਿੰਦਾ ਹੈ। ਜਾਰਹੁ=ਸਾੜ ਦਿਉ। ਵਖਰੁ=ਸੌਦਾ। ਵਾਪਾਰਹੁ=ਵਿਹਾਰ ਕਰੋ। ਅਰਪਿਆ=ਭੇਟ ਕਰ ਦਿੱਤਾ। ਪਤਿਵੰਤੇ=ਇਜ਼ਤ ਵਾਲੇ। ਆਪਨੜੇ=ਆਪਣੇ। ਭਾਣਿਆ=ਚੰਗੇ ਲੱਗੇ। ਕੇਲ=ਖੇਲ, ਅਨੰਦ। ਦੁਰਮਤਿ=ਖੋਟੀ ਮਤਿ। ਮਦੁ=ਸ਼ਰਾਬ। ਬਿਖਲੀ ਪਤਿ=ਵਿਭਚਾਰਨ ਇਸਤਰੀ ਦਾ ਪਤੀ। ਕਮਲੀ=(ਨਸ਼ੇ ਵਿਚ) ਪਾਗਲ ਹੋਈ, ਕਮਲਿਆਂ ਵਾਲੀ (ਬੁਧੀ)। ਰਾਮ ਰਸਾਇਣਿ=ਰਾਮ (ਨਾਮ) ਦੇ ਸ੍ਰੇਸ਼ਟ ਰਸ ਵਿਚ। ਰਤੇ=ਮਸਤ ਹੋਏ। ਸਚ ਅਮਲੀ=ਸੱਚ ਦੇ ਨਸ਼ਈ।

**ਅਰਥ:** (ਹੇ ਮਿੱਤਰੋ!) ਆਉ (ਸਾਰੇ) ਇਕਠੇ ਹੋ ਕੇ ਸਾਰੇ (ਰਸ ਕਸ ਨਾਲ ਭਰਪੂਰ) ਹਰ ਤਰ੍ਹਾਂ ਦੇ ਸੁਆਦਲੇ ਪਦਾਰਥਾਂ ਦਾ ਅਨੰਦ ਮਾਣੀਏ (ਭਾਵ) ਹਰੀ ਦਾ ਅੰਮ੍ਰਿਤ ਨਾਮ ਜਪੀਏ (ਅਤੇ ਸਾਰੇ) ਮਿਲ ਕੇ (ਨਾਮ ਦੀ ਸ਼ਕਤੀ ਨਾਲ) ਪਾਪਾਂ ਨੂੰ ਕੱਟੀਏ।੧।

(ਹੇ ਸੰਤ ਜਨੋ!) ਅਸਲੀ ਮਤ ਨੂੰ ਵਿਚਾਰੋ, ਜਿਸ ਕਰਕੇ (ਤੁਹਾਡੇ ਆਤਮਿਕ ਜੀਵਨ ਵਿਚ ਕੋਈ) ਰੁਕਾਵਟ ਨ ਪਾਵੇ। ਸਾਰੇ ਚੋਰ (ਭਾਵ ਕਾਮ, ਕ੍ਰੋਧ ਆਦਿਕ ਉਸ ਮਨੁੱਖ ਦੇ) ਨਾਸ਼ ਹੋ ਜਾਂਦੇ ਹਨ (ਜਿਹੜਾ) ਗੁਰਮੁਖ ਜਨ ਜਾਗਦਾ ਹੈ (ਭਾਵ ਇਨ੍ਹਾਂ ਵਲੋਂ ਸੁਚੇਤ ਰਹਿੰਦਾ ਹੈ)।੧।ਰਹਾਉ।

ਹੇ ਸੰਤ ਜਨੋ! (ਆਤਮਿਕ ਜੀਵਨ ਜੀਉਣ ਲਈ) ਨਿਮਰਤਾ ਵਾਲੀ ਬੁਧੀ (ਧਾਰਨ ਕਰਨੀ ਇਹ ਰਸਤੇ ਦਾ) ਖਰਚ ਪੱਲੇ ਬੰਨ੍ਹੋ ਅਤੇ ਹੰਕਾਰ ਵਾਲੀ ਜ਼ਹਿਰ ਨੂੰ ਸਾੜ ਦਿਉ। (ਗੁਰੂ ਦੀ ਸਾਧ ਸੰਗਤ ਮਾਨੋ ਇਹ) ਸੱਚਾ ਹੱਟ ਹੈ (ਇਸ ਵਿਚ) ਨਾਮ ਰੂਪੀ ਸੌਦੇ ਦਾ ਵਿਹਾਰ ਕਰੋ।੨।

(ਹੇ ਸੰਤ ਜਨੋ! ਜਿਨ੍ਹਾਂ ਜਗਿਆਸੂਆਂ ਨੇ) ਜਿੰਦ, ਸਰੀਰ, ਧਨ (ਸਭ ਕੁਝ ਮਾਲਕ ਨੂੰ) ਭੇਟਾ ਕਰ ਦਿੱਤਾ ਹੈ ਉਹ ਇਜ਼ਤ ਵਾਲੇ ਪੁਰਸ਼ ਹਨ। (ਉਹ) ਆਪਣੇ ਮਾਲਕ ਨੂੰ ਚੰਗੇ ਲਗਦੇ ਹਨ (ਅਤੇ) ਹਰ ਰੋਜ਼ (ਮਾਲਕ ਨਾਲ) ਖੇਡਾਂ ਕਰਦੇ ਹਨ (ਭਾਵ ਅਨੰਦ ਮਾਣਦੇ ਹਨ)।੩।

(ਹੇ ਸੰਤ ਜਨੋ!) ਜਿਹੜੇ (ਮਨੁੱਖ) ਮਤਿ ਨੂੰ ਖੋਟੀ ਕਰਨ ਵਾਲੀ ਸ਼ਰਾਬ ਪੀਂਦੇ ਹਨ, (ਉਹ ਮਾਨੋ) ਵਿਭਚਾਰਨ (ਵੇਸ਼ਵਾ) ਇਸਤਰੀ ਦੇ ਪਤੀ ਵਾਂਗ ਹਨ (ਅਤੇ ਉਨ੍ਹਾਂ ਦੀ ਮਤਿ) ਝੱਲਿਆਂ ਵਾਲੀ ਹੈ। ਜਿਹੜੇ (ਮਨੁੱਖ) ਹਰੀ-ਨਾਮ ਦੇ ਸ੍ਰੇਸ਼ਟ ਰਸ 'ਚ ਮਸਤ ਹੁੰਦੇ ਹਨ, ਉਹ ਸੱਚੇ ਅਮਲੀ ਹਨ।੪।੧੨।੧੧੪।

## ਅਰਥ ਭੇਦ ਅਤੇ ਨਿਰਣੈ

**ਦੁਰਮਤਿ ਮਦੁ ਜੋ ਪੀਵਤੇ ਬਿਖਲੀਪਤਿ ਕਮਲੀ ॥**

ਇਸ ਪੰਕਤੀ ਦਾ ਅਰਥ ਕਰਦਿਆਂ ਟੀਕਾਕਾਰਾਂ ਨੇ 'ਬਿਖਲੀਪਤਿ' ਅਤੇ 'ਬਿਖ ਲੀਪਤਿ' ਦੋ ਤਰ੍ਹਾਂ ਪਾਠ ਪਦ-ਛੇਦ ਕੀਤੇ ਹਨ। ਕਈਆਂ 'ਬਿਖਲੀਪਤਿ' ਜੁੜਵਾਂ ਸ਼ਬਦ ਰਹਿਣ ਦਿੱਤਾ ਹੈ ਪਰ ਅਰਥ 'ਬਿਖ ਲੀਪਤਿ' ਦੇ ਕੀਤੇ ਹਨ, ਜਿਵੇਂ:-

੧- ਖੋਟੀ ਮਤਿ ਦੇ ਪਿੱਛੇ ਲੱਗ ਕੇ ਜੋ ਸ਼ਰਾਬ ਪੀਂਦੇ ਹਨ, ਉਹ ਕਮਲੀ ਵਿਭਚਾਰਨ ਇਸਤਰੀ ਦੇ ਪਤੀ ਵਾਕਰ ਹਨ। ਇਥੇ 'ਬਿਖ ਲੀਪਤਿ' ਪਾਠ ਨਹੀਂ ਹੋ ਸਕਦਾ ਕਿਉਂਕਿ 'ਲੀਪਤਿ' ਦੇ ਅੰਤ ਸਿਹਾਰੀ ਵਾਲਾ ਤੱਤਾ ਹੈ ਜਿਸ ਕਰਕੇ ਅਰਥ 'ਲਿਪੇ ਹੋਏ' ਨਹੀਂ ਹੋ ਸਕਦੇ। [ਸ਼ਬਦਾਰਥ

੨- (ਹੇ ਸੰਤ ਜਨੋ!) ਖੋਟੀ ਮਤਿ (ਮਾਨੋ) ਸ਼ਰਾਬ ਹੈ ਜੋ ਮਨੁੱਖ ਇਹ ਸ਼ਰਾਬ ਪੀਣ ਲਗ ਪੈਂਦੇ ਹਨ (ਜੋ ਗੁਰੂ ਦਾ ਆਸਰਾ ਛੱਡ ਕੇ ਖੋਟੀ ਮਤਿ ਦੇ ਪਿੱਛੇ ਤੁਰਨ ਲੱਗ ਪੈਂਦੇ ਹਨ) ਉਹ ਦੁਰਾਚਾਰੀ ਹੋ ਜਾਂਦੇ ਹਨ ਉਹ (ਵਿਕਾਰਾਂ ਵਿੱਚ) ਝੱਲੇ ਹੋ ਜਾਂਦੇ ਹਨ। [ਦਰਪਣ

੩- ਜੋ ਖੋਟੀ ਮਤਿ ਵਿਚ (ਆ ਕੇ) ਸ਼ਰਾਬ ਪੀਂਦੇ ਅਤੇ ਵੇਸ਼ਵਾਗਾਮੀ ਹੋ ਜਾਂਦੇ ਹਨ (ਉਨ੍ਹਾਂ ਦੀ ਮਤ ਅੰਤ ਨੂੰ) ਕਮਲੀ ਹੋ ਜਾਂਦੀ ਹੈ। ਨਿਰੁਕਤ-ਬਿਖਲੀ ਪਤਿ-(ਸੰਸ-ਵ੍ਰਿਖਲੀ ਪਤਿ) ਸ਼ੂਦ੍ਰ ਇਸਤ੍ਰੀ ਦਾ ਪਤੀ, ਭਾਵ ਹੈ ਵੇਸ਼ਵਾ ਤੋਂ, ਕਿਉਂਕਿ ਇਹ ਮਾੜਾ ਕੰਮ ਪੁਰਾਤਨ ਸਮੇਂ ਨੀਵੀਆਂ ਕੁਲਾਂ ਦੀਆਂ ਤ੍ਰੀਮਤਾਂ ਕਰਦੀਆਂ ਸਨ। ਵੇਸ਼ਵਾ ਪਤੀ ਵੇਸ਼ਵਾਗਾਮੀ। ਦੁਰਮਤਿ ਅਤੇ ਕਮਲੀ ਦੁਇ ਇਸਤਰੀ ਲਿੰਗ ਹਨ। [ਸਿੰ. ਪੋ.

੪- ਵਿਸ਼ਯ ਲਿਪਤ ਅਕਲ ਤੋਂ ਖ਼ਾਰਿਜ ਹਨ ਅਥਵਾ ਸ਼ਰਾਬੀ ਵੇਸ਼ਯਾਗਾਮੀ ਹਨ ਅਰ ਉਨ੍ਹਾਂ ਦੀ ਅਕਲ ਟਿਕਾਣੇ ਨਹੀਂ। [ਗੁਰੁਮਤ ਮਾਰਤੰਡ

**ਨਿਰਣੈ:** ਗੁਰਬਾਣੀ ਅੰਦਰ 'ਲੀਪਤ' ਪਦ ਦੀ ਵਰਤੋਂ ਤੱਤੇ ਦੀ ਸਿਹਾਰੀ ਤੋਂ ਰਹਿਤ ਕਾਰਦੰਤਕ ਕਿਰਿਆ ਵਿਸ਼ੇਸ਼ਣ ਰੂਪ ਵਿਚ ਕੀਤੀ ਗਈ ਹੈ:-

**ਨਿਤ ਉਠਿ ਕੋਰੀ ਗਾਗਰਿ ਆਨੈ,**
**ਲੀਪਤ ਜੀਉ ਗਇਓ ॥** [ਪੰਨਾ ੮੫੬

ਗੁਰਬਾਣੀ ਵਿਚ 'ਪਤਿ' ਆਮ ਸ਼ਬਦਾਂ ਵਿਚ 'ਇਜ਼ਤ' ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ। 'ਪਤੀ' ਦੇ ਅਰਥਾਂ ਵਿਚ ਕੇਵਲ ਸੰਬੰਧਤ ਪਦਵੀਆਂ ਨਾਲ ਮਿਲ ਕੇ ਅੰਕਿਤ ਹੈ ਜਿਵੇਂ:-

੧. **ਅਸਪਤਿ ਗਜਪਤਿ ਨਰਹਿ ਨਰਿੰਦ ॥** [ਪੰਨਾ ੭੨੭

੨. **ਨਰਪਤਿ ਏਕੁ ਸਿੰਘਾਸਨਿ ਸੋਇਆ.....** ਆਦਿ ਆਦਿ [ਪੰਨਾ ੬੫

ਭਾਈ ਸਾਹਿਬ ਗੁਰਦਾਸ ਜੀ ਨੇ ੮ਵੀਂ ਵਾਰ ਦੀ ੧੫ਵੀਂ ਪਉੜੀ ਵਿਚ 'ਬਿਖਲੀਪਤਿ' ਦੀ ਵਰਤੋਂ ਕੀਤੀ ਹੈ ਜਿਸ ਤੋਂ ਸੰਬੰਧਤ ਪੰਕਤੀ ਦੇ ਅਰਥ ਵੀ ਸਪਸ਼ਟ ਹੋ ਜਾਂਦੇ ਹਨ:-

**ਬਿਖਲੀਪਤਿ ਵੇਸੁਆ ਗਨਤ, ਮਦ ਮਤਵਾਲੇ ਵਡੇ ਵਿਕਾਰੀ ॥**

ਬਿਖਲੀਪਤਿ' ਪਦ ਦਾ ਅਰਥ ਕੰਜਰੀ ਜਾਂ ਵੇਸ਼ਵਾ ਨਾਲ ਭੋਗ ਕਰਨ ਵਾਲਾ 'ਕੰਜਰ' ਹੈ। ਉਨ੍ਹਾਂ ਦੀ ਨਿੱਤ ਕਿਰਿਆ ਹੈ ਸ਼ਰਾਬ ਵਿਚ ਮਸਤ ਰਹਿਣਾ ਅਤੇ ਵਿਸ਼ੇ ਵਿਕਾਰ ਕਮਾਉਣੇ।

ਦਰਪਣ ਦੇ ਕਰਤਾ ਦਾ ਇਹ ਲਿਖਣਾ ਹੈ ਕਿ 'ਖੋਟੀ ਮਤਿ (ਮਾਨੋ) ਸ਼ਰਾਬ ਹੈ' ਇਹ ਵੀਚਾਰ ਉਪ੍ਰੋਕਤ ਟੀਕਾਕਾਰਾਂ ਨਾਲ ਮੇਲ ਨਹੀਂ ਖਾਂਦਾ। ਸ਼ਰਾਬ ਮਨੁੱਖ ਦੀ ਮਤਿ ਵਿਚ ਵਿਕਾਰ ਪੈਦਾ ਕਰਕੇ ਖੋਟੀ ਮਤਿ ਪੈਦਾ ਕਰਦੀ ਹੈ ਨਾ ਕਿ ਖੋਟੀ ਮਤਿ ਸ਼ਰਾਬ ਹੈ। ਕੁਝ ਸੱਜਣਾਂ ਦਾ ਇਹ ਵੀਚਾਰ ਹੈ ਕਿ ਇਸ ਪੰਕਤੀ ਵਿੱਚ ਦੁਰਮਤਿ ਮਦ ਦੇ ਅਰਥ 'ਖੋਟੀ ਮਤਿ ਵਾਲੀ ਸ਼ਰਾਬ' ਹੈ। ਜਿਵੇਂ ਰਾਜ ਮਦ, ਰੂਪ ਮਦ ਆਦਿ ਹੁੰਦੇ ਹਨ ਇਸ ਤਰ੍ਹਾਂ ਖੋਟੀ ਮਤਿ ਦਾ ਵੀ ਮਦ ਹੁੰਦਾ ਹੈ। ਪਰ ਇਸ ਪੰਕਤੀ ਵਿਚ 'ਪੀਵਤੇ' ਪਦ ਤੋਂ ਸਪਸ਼ਟ 'ਸ਼ਰਾਬ' ਦਾ ਸੰਕੇਤ ਮਿਲਦਾ ਹੈ।

ਇਸੇ ਤਰ੍ਹਾਂ 'ਕਮਲੀ' ਪਦ ਦੇ ਅਰਥਾਂ ਬਾਰੇ ਭੀ ਪਾਠਕਾਂ ਨੂੰ ਭੁਲੇਖਾ ਲਗਦਾ ਹੈ। ਉਹ ਕਹਿੰਦੇ ਹਨ ਕਿ ਜੇ ਇਸ ਦਾ ਸੰਬੰਧ ਸ਼ਰਾਬੀਆਂ ਨਾਲ ਹੁੰਦਾ ਤਾਂ 'ਕਮਲੀ' ਦੀ ਥਾਂ 'ਕਮਲੇ' ਪਦ ਹੁੰਦਾ। ਇਥੇ 'ਕਮਲੀ' ਪਦ ਨੂੰ ਵੇਸ਼ਵਾ ਦਾ ਵਿਸ਼ੇਸ਼ਣ ਦੱਸਣਾ ਠੀਕ ਨਹੀਂ ਕਿਉਂਕਿ 'ਜੋ ਪੀਵਤੇ' ਸ਼ਬਦ ਪੁਲਿੰਗ ਰੂਪ ਵਿਚ ਹਨ। 'ਕਮਲੀ' ਪਦ ਇਸਤਰੀ ਵਾਚਕ ਹੋਣ ਕਰਕੇ 'ਬੁਧੀ' ਦਾ ਵਿਸ਼ੇਸ਼ਣ ਬਣਦਾ ਹੈ ਜਿਵੇਂ ਕਿ ਸੰਪ੍ਰਦਾਈ ਵਿਦਵਾਨਾਂ ਨੇ ਅਰਥ ਕੀਤੇ ਹਨ। ਸੋ ਇਥੇ ਅਰਥ ਇਸ ਤਰ੍ਹਾਂ ਬਣਨਗੇ:-

ਜਿਹੜੇ (ਮਨੁੱਖ) ਮਤ ਨੂੰ ਖੋਟਾ ਕਰਨ ਵਾਲੀ ਸ਼ਰਾਬ ਪੀਂਦੇ ਹਨ (ਉਹ ਮਾਨੋ) ਵਿਭਚਾਰੀ ਇਸਤਰੀ ਦੇ ਪਤੀ ਹਨ (ਅਤੇ ਉਨ੍ਹਾਂ ਦੀ ਬੁਧੀ) ਕਮਲੀ (ਝੱਲਿਆਂ ਵਾਲੀ ਹੁੰਦੀ ਹੈ)।

ਇਸ ਵੀਚਾਰ ਦੀ ਪੁਸ਼ਟੀ ਹੇਠ ਲਿਖੀਆਂ ਪੰਕਤੀਆਂ ਰਾਹੀਂ ਭੀ ਹੋ ਜਾਂਦੀ ਹੈ:-

**੧. ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ, ਜੇ ਕਾ ਪਾਰਿ ਵਸਾਇ ॥** [ਪੰਨਾ ੫੫੪

**੨. ਓਹ ਆਲੁ ਪਤਾਲੁ ਮੁਹਹੁ ਬੋਲਦੇ,**
**ਜਿਉ ਪੀਤੈ ਮਦਿ ਮਤਵਾਲੇ ॥** [ਪੰਨਾ ੩੧੧

ਸੋ, 'ਦੁਰਮਤਿ ਮਦੁ' ਤੋਂ ਭਾਵ ਮਤਿ ਨੂੰ ਖੋਟੀ ਕਰਨ ਵਾਲੀ ਸ਼ਰਾਬ ਹੈ ਜਿਸ ਨਾਲ ਮਨੁੱਖ ਦੀ ਮਤਿ ਮਾਰੀ ਜਾਂਦੀ ਹੈ ਅਤੇ ਮਨੁੱਖ ਵਿਕਾਰਾਂ ਵਿਚ ਪੈ ਜਾਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਾਪਾਂ ਨੂੰ ਮੁੰਚਣ ਲਈ ਬਿਖੇ ਰਸਾਂ ਤੋਂ ਵਰਜਿਆ ਗਿਆ ਹੈ। ਸਰੀਰ ਰੂਪੀ ਹੱਟੀ ਵਿਚ ਹਉਮੈ ਨੂੰ ਸਾੜ ਕੇ ਨਿਮਰਤਾ ਵਾਲੀ ਬੁਧੀ ਰੂਪ ਸੌਦਾ ਪਾਉਣ ਦੀ ਪ੍ਰੇਰਨਾ ਦਿੱਤੀ ਗਈ ਹੈ।

ਪਰਮਾਰਥ ਦੇ ਮੰਡਲ ਵਿਚ ਤਨ, ਮਨ ਅਤੇ ਧਨ ਸਭ ਕੁਝ ਸੌਂਪਣ ਮਗਰੋਂ ਹੀ ਪਤਿਵੰਤਾ ਬਣੀਦਾ ਹੈ। ਅੰਤਲੇ ਪਦ ਵਿਚ ਸ਼ਰਾਬ ਪੀਣ ਵਾਲੇ ਦੁਰਮਤੀਆਂ ਨੂੰ ਵੇਸ਼ਵਾਂ ਦੇ ਪਤੀ ਨਾਲ ਤੁਲਨਾ ਦਿੱਤੀ ਹੈ, ਜਦੋਂ ਕਿ ਅੰਮ੍ਰਿਤ ਰਸ ਭੁੰਚਣ ਵਾਲਿਆਂ ਨੂੰ 'ਸਚ ਦੇ ਅਮਲੀ' ਆਖ ਕੇ ਵਡਿਆਇਆ ਹੈ।

ਸਤਿਗੁਰਾਂ ਨੇ ਸਿੱਖ ਪੁਤਰਾਂ ਨੂੰ ਸਮੂਹ ਝੂਠੇ ਨਸ਼ਿਆਂ ਤੋਂ ਵਰਜਿਆ ਹੈ। ਵਿਸ਼ੇਸ਼ ਕਰਕੇ ਸ਼ਰਾਬ ਦੇ

ਬਾਰੇ ਕਈ ਸ਼ਬਦਾਂ ਵਿਚ ਜ਼ਿਕਰ ਭੀ ਕੀਤਾ ਹੈ:-

**੧. ਇਤੁ ਮਦਿ ਪੀਤੈ ਨਾਨਕਾ, ਬਹੁਤੇ ਖਟੀਅਹਿ ਬਿਕਾਰ ॥ [ਪੰਨਾ ੫੫੩**

**੨. ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦੁ ਛੂਛੈ ਭਾਉ ਧਰੇ ॥ [ਪੰਨਾ ੩੬੦**

ਨਸ਼ਿਆਂ ਵਿਚ ਜਿਥੇ ਤਨ ਰੋਗੀ ਹੁੰਦਾ ਹੈ ਉਥੇ ਧਨ ਦੀ ਬਰਬਾਦੀ ਭੀ ਹੁੰਦੀ ਹੈ। ਸ਼ਰਾਬ ਸ੍ਰੇਸ਼ਟ ਸਭਾ ਸੁਸਾਇਟੀਆਂ ਵਿਚ ਬਦਨਾਮੀ ਅਥਵਾ ਨਮੋਸ਼ੀ ਦਾ ਕਾਰਨ ਬਣਦੀ ਹੈ।

ਹਿੰਦੂਆਂ, ਮੁਸਲਮਾਨਾਂ ਅਤੇ ਈਸਾਈਆਂ ਦੇ ਧਰਮ ਗ੍ਰੰਥਾਂ ਵਿਚ ਸ਼ਰਾਬ ਪੀਣ ਦੀ ਮਨਾਹੀ ਨਹੀਂ ਹੈ (ਵੇਖੋ ਪੰਜਾਬੀ ਮਹਾਨ ਕੋਸ਼ ਰਚਿਤ ਭਾਈ ਕਾਨ੍ਹ ਸਿੰਘ ਜੀ ਨਾਭਾ)। ਪੁਰਾਤਨ ਭਾਰਤ ਵਿਚ ਸ਼੍ਰੋਮਣੀ ਬ੍ਰਾਹਮਣਾਂ ਨੇ ਰਾਜਸੀ ਅਧਿਕਾਰੀਆਂ ਨਾਲ ਆਪਣੀ ਸਾਂਠ-ਗਾਂਠ ਬਣਾਈ ਹੋਈ ਸੀ ਜਿਸ ਕਰਕੇ ਉਹ ਆਪਣੇ ਧਰਮ ਗ੍ਰੰਥਾਂ ਵਿਚ ਭੀ ਮਨ ਮਾਨੀਆਂ ਕਥਾਵਾਂ ਅੰਕਿਤ ਕਰਦੇ ਰਹੇ। ਸਿੱਖ ਰਹਿਤਨਾਮਿਆਂ ਵਿਚ ਸ਼ਰਾਬ ਸਮੇਤ ਬਾਕੀ ਨਸ਼ਿਆਂ ਦੀ ਵਰਤੋਂ ਬਾਰੇ ਭੀ ਮਨਾਹੀ ਹੈ:-

**੧. ਗੁਰੂ ਕਾ ਸਿਖ ਸ਼ਰਾਬ ਕਬੀ ਨ ਪੀਵੇ ॥ [ਭਾਈ ਚੋਪਾ ਸਿੰਘ**

**੨. ਪਰ ਨਾਰੀ ਜੂਆ ਅਸਤ, ਚੋਰੀ ਮਦਿਰਾ ਜਾਨ॥**
**ਪਾਂਚ ਐਬ ਯੇ ਜਗਤ ਮੇ, ਤਜੈ ਸਿੰਘ ਸੁਜਾਨ ॥ [ਭਾਈ ਦੇਸਾ ਸਿੰਘ**

ਭਾਵੇਂ ਇਸ ਵਿਸ਼ੇ ਤੇ ਕਈ ਸਿਖਿਆਦਾਇਕ ਪੁਸਤਕਾਂ ਉਪਲਬਧ ਹਨ ਪਰ ਜਿਨ੍ਹਾਂ ਦੀ ਬੁਧੀ ਸ਼ਰਾਬ ਪੀਣ ਕਾਰਨ ਭ੍ਰਿਸ਼ਟ ਹੋ ਗਈ ਹੈ ਉਹ ਲੋਕ ਪੜ੍ਹਦੇ ਹੀ ਨਹੀਂ। ਭਾ.ਸ. ਗੁਰਦਾਸ ਜੀ ਨੇ ਸਾਫ ਲਿਖਿਆ ਹੈ:-

**ਅਮਲੀ ਨ ਅਮਲ ਤਜੇ ਜਿਉ ਧ੍ਰਿਕਾਰ ਕੀਏ,**
**ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ ॥ [ਕਬਿਤ ਨੰਬਰ ੩੨੩**

ਭਾਵ ਫਿਟਕਾਰਾਂ ਪੈਂਦਿਆਂ ਲੋਕਾਂ ਦੀ ਜ਼ਬਾਨੀ ਅਤੇ ਧਰਮ ਗ੍ਰੰਥਾਂ ਰਾਹੀਂ ਨਸ਼ਿਆਂ ਦੇ ਔਗੁਣ ਤੇ ਦੁਖ ਸੁਣ ਕੇ ਵੀ ਨਸ਼ਈ ਬੰਦਾ ਅਮਲ ਛੱਕੀ ਜਾਂਦਾ ਹੈ, ਨਸ਼ਾ ਕਰਨਾ ਛੱਡਦਾ ਨਹੀਂ।

ਭਾ.ਸ. ਗੁਰਦਾਸ ਜੀ ਨੇ ਕਬਿਤ ਨੰਬਰ ੫੩੯ ਵਿਚ ਭੈੜੀ ਵਾਦੀ ਛਡਣ ਬਾਰੇ ਬੜੇ ਸੁੰਦਰ ਪ੍ਰਮਾਣ ਦਿੱਤੇ ਹਨ:-

**ਜੈਸੇ ਤਉ ਕਹੈ ਮੰਜਾਰ ਕਰਉ ਨ ਅਹਾਰ ਮਾਸ,**
**ਮੂਸਾ ਦੇਖਿ ਧਾਵੈ ਦਉਰੇ ਧੀਰ ਨ ਧਰਤ ਹੈ॥**
**ਜੈਸੇ ਕਊਆ ਰੀਸ ਕੈ ਮਰਾਲ ਸਭਾ ਜਾਇ ਬੈਠੇ,**
**ਛਾਡਿ ਮੁਕਤਾਹਲ ਦੁਰਗੰਧ ਸਿਮਰਤ ਹੈ ॥**
**ਜੈਸੇ ਮੋਨਿ ਗਹਿ ਸਿਆਰ ਕਰਤ ਅਨੇਕ ਜਤਨ,**
**ਸੁਨਤ ਸਿਆਰ ਭਾਖਿਆ ਰਹਿਓ ਨ ਪਰਤ ਹੈ ॥**
**ਤੈਸੇ ਪਰ ਤਨ ਪਰ ਧਨ ਦੂਖਨਾ ਤ੍ਰਿਦੋਖ ਮਨ,**

**ਕਹਤ ਕੈ ਛਾਡਿਓ ਚਾਹੈ ਟੇਵ ਨ ਟਰਤ ਹੈ ॥੫੩੯॥**

**ਪਦ ਅਰਥ:** ਜਿਵੇਂ ਕੋਈ ਬਿੱਲਾ ਆਖੇ ਕਿ 'ਮੈਂ ਮਾਸ ਖਾਣਾ ਛੱਡ ਦਿੱਤਾ ਹੈ,'. ਪਰ ਚੂਹਾ ਵੇਖ ਕੇ ਉਸ ਦੇ ਪਿਛੇ ਦੌੜਨ ਵਿਚ ਉਹ ਧੀਰਜ ਨਹੀਂ ਧਰਦਾ (ਭਾਵ, ਰੁਕ ਨਹੀਂ ਸਕਦਾ)।

ਜਿਵੇਂ ਕਾਂ ਹੰਸਾਂ ਦੀ ਰੀਸੇ ਉਨ੍ਹਾਂ ਦੀ ਸੰਗਤਿ ਵਿਚ ਜਾ ਬੈਠੇ, ਪਰ (ਹੰਸਾਂ ਦੀ ਚੋਗ) ਮੋਤੀ ਛੱਡ ਕੇ ਉਹ ਗੰਦਗੀ ਖਾਣਾ ਹੀ ਚਿਤਵਦਾ ਹੈ।

ਜਿਵੇਂ ਗਿੱਦੜ ਭਾਵੇਂ ਚੁੱਪ ਰਹਿਣ ਦੇ ਅਨੇਕਾਂ ਜਤਨ ਕਰੇ, ਪਰ ਹੋਰ ਗਿੱਦੜਾਂ ਦੀ ਬੋਲੀ ਸੁਣ ਕੇ (ਵਾਦੀ ਅਨੁਸਾਰ ਸਾਥੀਆਂ ਨਾਲ) ਉਹ ਬੋਲਣੋਂ ਰਹਿ ਨਹੀਂ ਸਕਦੇ।

ਇਸੇ ਤਰ੍ਹਾਂ ਇਸ ਮਨ ਵਿੱਚ ਪਰ-ਇਸਤਰੀ ਵੇਖਣ, ਪਰਾਏ ਧਨ ਦੀ ਤੱਕ ਅਤੇ ਪਰਾਈ ਨਿੰਦਾ, ਤਿੰਨੇ ਹੀ ਔਗੁਣ ਤਪਦਿਕ ਰੋਗ ਵਾਂਗ ਵਿਆਪੇ ਪਏ ਹਨ। ਜੇ ਇਨ੍ਹਾਂ ਨੂੰ ਛੱਡਣ ਲਈ ਕੋਈ ਕਹਿੰਦਾ ਵੀ ਹੈ (ਤਾਂ ਕਹਿਣ ਮਾਤਰ ਨਾਲ) ਇਹ ਭੈੜੀ ਵਾਦੀ ਨਹੀਂ ਹੱਟ ਸਕਦੀ। (ਇਹ ਬੁਰਾ ਸੁਭਾਅ ਤਾਂ ਹੀ ਹੱਟ ਸਕਦਾ ਹੈ ਜੇ ਪੂਰੇ ਸਤਿਗੁਰੂ ਤੋਂ ਨਾਮ-ਗੁਰ-ਮੰਤਰ ਪ੍ਰਾਪਤ ਕਰੇ)।੫੩੯।

ਸਿੱਖ ਰਹੁਰੀਤੀਆਂ ਤੋਂ ਜਾਣੂੰ ਹੁੰਦੇ ਹੋਏ ਵੀ ਕਈ ਮਦ ਪਾਨ ਕਰਦੇ ਹਨ। ਉਨ੍ਹਾਂ ਨੂੰ ਠੱਲ ਪਾਉਣ ਲਈ ਕਿਤਨਾ ਚੰਗਾ ਹੋਵੇ ਜੇ ਸਰਬਤ ਖ਼ਾਲਸਾ ਸਦ ਕੇ ਚਾਰ ਬਜਰ ਕੁਰਹਿਤਾਂ ਦੇ ਨਾਲ ਸ਼ਰਾਬ ਪੀਣ ਵਾਲੀ ਪੰਜਵੀਂ ਕੁਰਹਿਤ ਸ਼ਾਮਲ ਕਰਾਈ ਜਾਵੇ ਅਤੇ ਇਸ ਦੀ ਮਨਾਹੀ ਬਾਰੇ ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ ਤੋਂ ਹੁਕਮਨਾਮਾ ਜਾਰੀ ਕਰਵਾਇਆ ਜਾਵੇ।

ਸੋ ਝੂਠੀ ਸ਼ਰਾਬ ਮਨੁੱਖ ਨੂੰ ਕਮਲਾ ਅਤੇ ਕਾਨਾ ਬਣਾਉਂਦੀ ਹੈ ਜਦੋਂ ਕਿ 'ਉਲਸ ਪਿਆਲੇ ਖਰੀ ਖੁਮਾਰੀ' ਵਾਲੀ ਸ਼ਰਾਬ ਸਾਈਂ ਨਾਲ ਸਾਂਝ ਪਾਉਂਦੀ ਹੈ। ਤਾਂ ਹੀ ਕਬੀਰ ਜੀ ਨੇ ਇਕ ਬੂੰਦ ਦੇ ਬਦਲੇ ਤਨ, ਮਨ ਦੇਣਾ ਕੀਤਾ ਹੈ:-

**ਏਕ ਬੂੰਦ ਭਰਿ ਤਨੁ ਮਨੁ ਦੇਵਉ, ਜੋ ਮਦੁ ਦੇਇ ਕਲਾਲੀ ਰੇ ॥** [ਪੰਨਾ ੯੬੯

**ਆਸਾ ਮਹਲਾ ੫ ॥ ਉਦਮੁ ਕੀਆ ਕਰਾਇਆ, ਆਰੰਭੁ ਰਚਾਇਆ ॥ ਨਾਮੁ ਜਪੇ ਜਪਿ ਜੀਵਣਾ, ਗੁਰਿ ਮੰਤ੍ਰੁ ਦ੍ਰਿੜਾਇਆ ॥੧॥ ਪਾਇ ਪਰਹ ਸਤਿਗੁਰੂ ਕੈ, ਜਿਨਿ ਭਰਮੁ ਬਿਦਾਰਿਆ ॥ ਕਰਿ ਕਿਰਪਾ ਪ੍ਰਭਿ ਆਪਣੀ, ਸਚੁ ਸਾਜਿ ਸਵਾਰਿਆ ॥੧॥ਰਹਾਉ॥ ਕਰੁ ਗਹਿ ਲੀਨੇ ਆਪਣੇ, ਸਚੁ ਹੁਕਮਿ ਰਜਾਈ ॥ ਜੋ ਪ੍ਰਭਿ ਦਿਤੀ ਦਾਤਿ, ਸਾ ਪੂਰਨ ਵਡਿਆਈ ॥੨॥ ਸਦਾ ਸਦਾ ਗੁਣ ਗਾਈਅਹਿ, ਜਪਿ ਨਾਮੁ ਮੁਰਾਰੀ ॥ ਨੇਮੁ ਨਿਬਾਹਿਓ ਸਤਿਗੁਰੂ, ਪ੍ਰਭਿ ਕਿਰਪਾ ਧਾਰੀ ॥੩॥ ਨਾਮੁ ਧਨੁ ਗੁਣ ਗਾਉ, ਲਾਭੁ ਪੂਰੈ ਗੁਰਿ ਦਿਤਾ ॥ ਵਣਜਾਰੇ ਸੰਤ ਨਾਨਕਾ, ਪ੍ਰਭੁ ਸਾਹੁ ਅਮਿਤਾ ॥੪॥੧੩॥੧੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਇਂ, ਪਰਹਂ, ਗਈਅਹਿਂ, ਗਾਉਂ।

**ਬਿਸਰਾਮ:** 'ਰਹਾਉ' ਤੋਂ ਮਗਰੋਂ ਦੂਜੀ ਪੰਕਤੀ ਦਾ ਬਿਸਰਾਮ ਆਮ ਤੌਰ ਤੇ ਪਾਠੀ ਸਿੰਘ 'ਜੋ ਪ੍ਰਭਿ ਦਿਤੀ ਦਾਤਿ ਸਾ' ਮਗਰੋਂ ਦਿੰਦੇ ਹਨ ਜੋ ਕਿ ਅਸ਼ੁੱਧ ਹੈ।

**ਪਦ ਅਰਥ:** ਉਦਮੁ=ਪੁਰਸ਼ਾਰਥ। ਰਚਾਇਆ=ਬਣਾਇਆ। ਜਪੇ ਜਪਿ=ਜਪ ਜਪ ਕੇ। ਗੁਰਿ=ਗੁਰੂ ਨੇ। ਮੰਤ੍ਰੁ=ਉਪਦੇਸ਼। ਦ੍ਰਿੜਾਇਆ=ਦ੍ਰਿੜ (ਪੱਕਾ) ਕਰਾਇਆ। ਪਾਇ=ਪੈਰਾਂ ਤੇ। ਪਰਹ=ਪਈਏ। ਬਿਦਾਰਿਆ=ਦੂਰ ਕਰ ਦਿੱਤਾ ਹੈ। ਪ੍ਰਭਿ=ਪ੍ਰਭੂ ਨੇ। ਮੁਰਾਰੀ=ਮੁਰ ਰਾਖਸ਼ ਨੂੰ ਮਾਰਨ ਵਾਲਾ ਪ੍ਰਭੂ। ਨੇਮ=ਗੁਣ ਗਾਉਣ ਦਾ) ਨਿਤਾ ਪ੍ਰਤ ਅਭਿਆਸ। ਨਿਬਾਹਿਓ=ਪੂਰਾ ਕੀਤਾ। ਵਣਜਾਰੇ=ਨਾਮ ਹੀ। ਸਾਹੁ=ਸ਼ਾਹ, ਮਾਲਕ। ਅਮਿਤਾ=ਮਿਤ (ਗਿਣਤੀ) ਤੋਂ ਪਰੇ, ਭਾਵ ਬਹੁਤ ਭਾਰਾ। ਸਾਜਿ=ਸ਼ਿੰਗਾਰ ਕੇ। ਸਵਾਰਿਆ=ਸੁਧਾਰ ਦਿੱਤਾ। ਕਰੁ=ਹੱਥ। ਗਹਿ=ਫੜ ਕੇ। ਹੁਕਮਿ ਰਜਾਈ=ਰਜ਼ਾ ਵਾਲੇ ਪ੍ਰਭੂ ਦੇ ਭਾਗਾਂ ਅਨੁਸਾਰ। ਗਾਈਅਹਿ=ਗਾਏ ਜਾਂਦੇ ਹਨ।

**ਅਰਥ:** (ਹੇ ਭਾਈ! ਮੈਂ ਉਸੇ ਤਰ੍ਹਾਂ) ਉਦਮ ਕੀਤਾ (ਜਿਵੇਂ ਵਾਹਿਗੁਰੂ ਜੀ ਨੇ) ਕਰਵਾਇਆ (ਇਸ ਤਰ੍ਹਾਂ ਨਾਮ ਜਪਣ ਵਾਲੇ ਉਦਮ ਦਾ) ਮੁੱਢ ਬੰਨ੍ਹ ਦਿੱਤਾ ਗਿਆ। (ਇਸ ਲਈ ਹੁਣ) ਨਾਮ ਜਪ ਜਪ ਕੇ ਜੀਉਣਾ ਹੈ (ਕਿਉਂਕਿ) ਗੁਰੂ ਨੇ (ਨਾਮ) ਮੰਤ੍ਰ ਪੱਕਾ ਕਰਾ ਦਿੱਤਾ ਹੈ।੧।

(ਹੇ ਭਾਈ! ਆਓ ਅਸੀਂ ਉਸ) ਸਤਿਗੁਰੂ ਦੀ ਚਰਨੀ ਪਈਏ ਜਿਸ ਨੇ (ਸਾਡਾ) ਭਰਮ ਦੂਰ ਕਰ ਦਿੱਤਾ ਹੈ। ਪ੍ਰਭੂ ਨੇ ਆਪਣੀ ਕਿਰਪਾ ਕਰਕੇ ਸੱਚ ਨੂੰ (ਸਾਡੇ ਹਿਰਦੇ ਵਿਚ) ਸ਼ਿੰਗਾਰ ਕੇ (ਸਾਡਾ ਜੀਵਨ) ਸੰਵਾਰ ਅਥਵਾ ਸੁਧਾਰ ਦਿੱਤਾ ਹੈ।੧।ਰਹਾਉ।

(ਹੇ ਭਾਈ!) ਸਤ ਸਰੂਪ (ਪ੍ਰਭੂ ਨੇ ਆਪਣੀ) ਰਜ਼ਾ ਅਨੁਸਾਰ (ਆਪਣੇ) ਹੁਕਮ ਵਿਚ (ਸਾਡਾ) ਹੱਥ ਫੜ ਕੇ ਆਪਣਾ (ਬਣਾਅ ਲਿਆ ਹੈ)। ਪ੍ਰਭੂ ਨੇ ਜੋ (ਨਾਮ ਦੀ) ਦਾਤਿ ਬਖਸ਼ਿਸ਼ ਕੀਤੀ ਹੈ (ਮੇਰੇ ਲਈ) ਉਹ ਪੂਰੀ ਵਡਿਆਈ ਹੈ।੨।

(ਹੇ ਭਾਈ! ਹੁਣ ਸਾਥੋਂ) ਵਾਹਿਗੁਰੂ ਦਾ ਨਾਮ ਜਪ ਕੇ ਸਦੀਵ ਕਾਲ ਪਰਮਾਤਮਾ ਦੇ ਗੁਣ ਗਾਏ ਜਾਂਦੇ ਹਨ। ਪ੍ਰਭੂ ਨੇ (ਆਪਣੀ) ਕਿਰਪਾ ਕੀਤੀ ਹੈ, (ਜਿਸ ਦੇ ਫਲ ਸਰੂਪ) ਸਤਿਗੁਰੂ (ਦਾ ਬਖਸ਼ਿਆ ਹੋਇਆ ਗੁਣ ਗਾਉਣ ਵਾਲਾ ਨਿੱਤ) ਨੇਮ ਨਿਭਾਇਆ ਹੈ।੩।

(ਹੇ ਭਾਈ! ਹੁਣ) ਨਾਮ ਧਨ (ਅਤੇ ਪ੍ਰਭੂ ਦੇ) ਗੁਣ ਗਾਉਂਦਾ ਹਾਂ (ਅਤੇ) ਪੂਰੇ ਗੁਰੂ ਨੇ (ਇਹ ਜੀਵਨ) ਲਾਹਾ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਬਹੁਤ ਭਾਰਾ ਸ਼ਾਹੂਕਾਰ ਹੈ (ਅਤੇ) ਸੰਤ ਉਸ ਦੇ ਵਪਾਰੀ ਹਨ (ਭਾਵ ਉਸ ਪ੍ਰਭੂ ਪਾਸੋਂ ਨਾਮ ਰੂਪੀ ਸੌਦਾ ਵਿਹਾਜਦੇ ਹਨ)।੪।੧੩।।੧੧੫।

## ਸਾਰੰਸ਼ ਅਤੇ ਸਿਧਾਂਤ

ਨਾਮ ਮੰਤਰ ਤੋਂ ਹੀਣੇ ਪ੍ਰਾਣੀ ਦਾ ਨਿਕੰਮਾ ਜੀਵਨ ਹੁੰਦਾ ਹੈ। ਗੁਰੂ ਮੰਤ੍ਰ ਜਪਣ ਦਾ ਉਦਮ ਆਪ

ਕਰਨਾ ਅਤੇ ਹੋਰਨਾਂ ਨੂੰ ਅਜੇਹਾ ਉਦਮ ਕਰਨ ਦੀ ਪ੍ਰੇਰਨਾ ਦੇਣੀ ਸਫਲ ਜੀਵਨ ਦੀ ਨਿਸ਼ਾਨੀ ਹੈ। ਇਸ ਸ਼ਬਦ ਵਿਚੋਂ ਨਾਮ ਜਪਣ ਅਤੇ ਨੇਮ ਨਿਭਾਉਣ ਉਤੇ ਆਪਣੇ ਗੁਰ-ਪਰਮੇਸ਼ਰ ਜੀ ਦਾ ਸ਼ੁਕਰਾਨਾ ਕਰਨ ਦੀ ਸੇਧ ਮਿਲਦੀ ਹੈ। ਨੇਮ ਅਤੇ ਪ੍ਰੇਮ ਤੋਂ ਬਿਨਾਂ ਸਿੱਖ ਦਾ ਜੀਵਨ ਅਧੂਰਾ ਹੈ। ਇਸ ਲਈ ਗੁਰਬਾਣੀ ਵਿਚੋਂ ਨਿਤਾ-ਪ੍ਰਤਿ ਉਦਮ ਲਈ ਜਾਚਨਾ ਕਰਨ ਦੀ ਉਤਮ ਸਿਖਿਆ ਭੀ ਪ੍ਰਾਪਤ ਹੁੰਦੀ ਹੈ:-

**੧. ਊਦਮੁ ਸੋਈ ਕਰਾਇ ਪ੍ਰਭ, ਮਿਲਿ ਸਾਧੂ ਗੁਣ ਗਾਉ ॥** [ਪੰਨਾ ੧੩੭

**੨. ਉਦਮੁ ਕਰਉ, ਕਰਾਵਹੁ ਠਾਕੁਰ, ਪੇਖਤ ਸਾਧੂ ਸੰਗਿ ॥** [ਪੰਨਾ ੪੦੫

ਨੇਮ ਇਕ ਪ੍ਰਤਿੱਗਿਆ ਜਾਂ ਪ੍ਰਣ ਦਾ ਪ੍ਰਤੀਕ ਹੈ ਜਿਸ ਨੂੰ ਨਿਬਾਹੁਣ ਲਈ ਨਿਰਾ ਆਪਣਾ ਬਲ ਸਹਾਈ ਨਹੀਂ ਹੁੰਦਾ, ਇਸ ਦੀ ਪੂਰਤੀ ਲਈ ਗੁਰ-ਪਰਮੇਸ਼ਰ ਜੀ ਦੀ ਕਿਰਪਾ-ਦ੍ਰਿਸ਼ਟੀ, ਗੁਰੂ ਜੀ ਦਾ ਮਿਹਰ-ਭਰਿਆ ਹੱਥ ਸਿਖ ਦੇ ਸਿਰ ਤੇ ਹੋਵੇ ਤਾਂ ਕਿਤੇ ਸਿਰੇ ਚੜ੍ਹਦਾ ਹੈ। ਨਿਤਨੇਮ ਦਾ ਪਾਠ, ਕੀਰਤਨ, ਸੇਵਾ ਆਦਿ ਕਰਨ ਮਗਰੋਂ ਇਹ ਨਹੀਂ ਕਹਿਣਾ ਕਿ ਮੈਂ ਕੀਤਾ ਹੈ "ਨੇਮ ਨਿਬਾਹਿਓ ਸਤਿਗੁਰੂ, ਪ੍ਰਭਿ ਕਿਰਪਾ ਧਾਰੀ ॥" ਵਾਲੀ ਧਾਰਨਾ ਹਿਰਦੇ ਵਿਚ ਦ੍ਰਿੜ ਕਰਨੀ ਹੈ।

## *ਨਿਤਨੇਮ ਦੇ ਲਾਭ*

ਹਰੇਕ ਮਨੁੱਖ ਦਾ ਅਚੇਤ ਮਨ ਪੂਰਬਲੇ ਜਨਮਾਂ ਦੇ ਸੰਸਕਾਰਾਂ ਨਾਲ ਭਰਿਆ ਹੋਣ ਕਰਕੇ ਕਾਬੂ ਤੋਂ ਬਾਹਰ ਰਹਿੰਦਾ ਹੈ, ਪਰ ਵਿਸ਼ੇਸ਼ ਕਰਕੇ ਮਨੁੱਖੀ ਸੁਭਾਉ ਨੂੰ ਇਹੋ ਬਣਾਉਂਦਾ ਹੈ। 'ਵਾਹਿਗੁਰੂ' ਗੁਰ-ਮੰਤਰ ਦਾ ਸਿਮਰਨ ਅਤੇ ਗੁਰਬਾਣੀ ਦਾ ਪਾਠ ਵੀਚਾਰ ਕੇ ਕਰਨ ਨਾਲ ਸਹਿਜੇ ਸਹਿਜੇ ਇਹ ਸੁਚੇਤ ਮਨ ਦੀ ਇੱਛਾ ਅਨੁਸਾਰ ਮੁੜਦਾ ਹੋਇਆ ਜੀਵਨ ਦੇ ਸਹੀ ਸਾਂਚੇ ਵਿੱਚ ਢਲਦਾ ਹੈ। ਗੁਰਬਾਣੀ ਦੇ ਪਾਠ, ਨਾਮ ਅਭਿਆਸ ਅਤੇ ਕੀਰਤਨ ਦੁਆਰਾ ਇਸ ਨੂੰ ਜੋ ਆਤਮਿਕ ਭੋਜਨ ਪ੍ਰਾਪਤ ਹੁੰਦਾ ਹੈ ਉਸ ਨਾਲ ਇਸ ਦੀ ਆਤਮਾ ਸੁਖੀ ਹੀ ਨਹੀਂ ਸਗੋਂ ਦਿਨੋਂ ਦਿਨ ਬਲਵਾਨ ਹੁੰਦੀ ਹੈ। ਜਿਹੜਾ ਸੁਹਿਰਦ ਸਿੱਖ ਸਤਿਗੁਰਾਂ ਦੇ ਪਾਏ ਹੋਏ ਪਵਿੱਤਰ ਪੂਰਨਿਆਂ ਉਤੇ ਚੱਲ ਕੇ ਆਪਣੇ ਜੀਵਨ ਉਤੇ ਪਹਿਰਾ ਦਿੰਦਾ ਹੈ ਅਤੇ ਨਿਸ਼ਚਿਤ ਨੇਮ ਨੂੰ ਹੁਕਮ ਅਨੁਸਾਰ ਪੂਰਾ ਕਰਦਾ ਹੈ, ਉਸ ਦੇ ਜੀਵਨ ਵਿਚ ਅਵੱਸ਼ ਇਕ ਦਿਨ ਅਜਿਹਾ ਪਲਟਾ ਆਉਂਦਾ ਹੈ ਕਿ ਉਹ ਆਪਣੇ ਆਪ ਹੀ ਹੇਠ ਲਿਖੇ ਲਾਭਾਂ ਤੋਂ ਜਾਣੂੰ ਹੋ ਜਾਂਦਾ ਹੈ:-

੧- ਨਿਤਨੇਮ ਉਸ ਪ੍ਰਣ ਦੀ ਪਾਲਨਾ ਹੈ ਜੋ ਅੰਮ੍ਰਿਤ ਛੱਕਣ ਸਮੇਂ ਹਰ ਸਿੱਖ ਆਪਣੇ ਗੁਰੂ ਦੇ ਸਨਮੁਖ ਕਰਦਾ ਹੈ।

੨- ਨਿਤਨੇਮ ਸਿੱਖ ਅਤੇ ਗੁਰੂ ਵਿਚਕਾਰ ਸਦੀਵੀ ਸੰਪਰਕ ਬਣਾਈ ਰਖਦਾ ਹੈ। ਜਿਤਨਾ ਚਿਰ ਸਿੱਖ ਪਿਆਰ ਨਾਲ ਨਿਤਨੇਮ ਕਰੀ ਜਾਂਦਾ ਹੈ ਉਤਨਾ ਚਿਰ ਉਹ ਗੁਰੂ ਦੀ ਹਜੂਰੀ ਦਾ ਰਸ ਮਾਣਦਾ ਰਹਿੰਦਾ ਹੈ। ਇਹੋ ਹਜ਼ੂਰੀ ਹੀ ਉਸ ਨੂੰ ਸਦੀਵੀਂ ਖੇੜਾ ਅਤੇ ਹੁਲਾਰਾ ਬਖਸ਼ਦੀ ਹੈ।

੩- ਨਿਤਨੇਮ ਸਿੱਖ ਨੂੰ ਪੰਥਕ ਮਰਯਾਦਾ ਅਤੇ ਅਨੁਸ਼ਾਸ਼ਨ ਵਿੱਚ ਪਰਪੱਕ ਰਹਿਣ ਦੀ ਪ੍ਰੇਰਨਾ ਦਿੰਦਾ ਹੈ।

੪- ਨਿਤਨੇਮ ਕਰਨਹਾਰੇ ਗੁਰ-ਸਿੱਖ ਹਿਰਦੇ ਅੰਦਰ ਅੰਮ੍ਰਿਤ ਵੇਲਾ ਅੰਮ੍ਰਿਤਨਾਮੁ, ਨਿਸ਼ਕਾਮ ਸੇਵਾ

ਅਤੇ ਸਿਮਰਨ ਦੇ ਨਿਰਮਲ ਗੁਣ ਸਹਿਜੇ ਹੀ ਸਮਾਅ ਜਾਂਦੇ ਹਨ।

੫- ਸੰਗਤੀ ਨਿਤਨੇਮ ਦੁਆਰਾ ਗੁਰਸਿੱਖ ਸਾਦਕਾਂ ਦੇ ਪ੍ਰੇਮ-ਰਸ ਭਿੰਨੜੇ ਦਰਸ਼ਨ ਹੁੰਦੇ ਹਨ ਜਿਸ ਦਾ ਸਦਕਾ ਹਿਰਦੇ ਅੰਦਰ ਅੰਮ੍ਰਿਤ ਰਸ ਦਾ ਵਿਕਾਸ ਹੁੰਦਾ ਹੈ।

੬- ਇਤਿਹਾਸ ਦਸਦਾ ਹੈ ਕਿ ਨਿਤਨੇਮ ਨੇ ਗੁਰੂ ਕੇ ਸਚਿਆਰ ਸਿੱਖਾਂ ਵਿਚ ਸ਼ੁੱਧ ਅਹਾਰ, ਸ਼ੁੱਧ ਵਿਚਾਰ, ਸ਼ੁੱਧ ਵਿਹਾਰ ਤੇ ਸ਼ੁੱਧ ਕਿਰਦਾਰ ਵਰਗੇ ਉਤਮ ਗੁਣ ਪੈਦਾ ਕੀਤੇ ਅਤੇ ਉਹ ਆਦਰਸ਼ ਖ਼ਾਲਸੇ ਦੇ ਰੂਪ ਵਿਚ ਪ੍ਰਗਟ ਹੋਏ।

੭- ਅਜਿਹੇ ਅਣਖ਼ੀਲੇ ਖ਼ਾਲਸੇ ਨੇ ਗੁਰੂ ਤੇ ਬਾਣੀ ਦੇ ਆਸਰੇ ਅਨਿਆਂ ਤੇ ਅਤਿਆਚਾਰ ਵਿਰੁੱਧ ਯੁੱਧ ਕਰਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਸ ਤਰ੍ਹਾਂ ਅਣਖ ਨਾਲ ਆਪਣਾ ਜੀਵਨ ਗੁਰੂ ਕੇ ਲੇਖੇ ਲਾਇਆ।

੮- ਜਿਹੜਾ ਸਿੱਖ ਨਿਤਨੇਮ ਬਾਣੀਆਂ ਦੇ ਪਾਠ ਕਰਨ ਤੋਂ ਆਕੀ ਹੈ, ਪਰ ਬਹੁਤ ਗੱਲਾਂ ਮਾਰਦਾ ਹੈ ਉਹ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਦੇ ਹੁਕਮ ਦੀ ਪਾਲਨਾ ਨਹੀਂ ਕਰ ਰਿਹਾ ਇਸ ਲਈ ਉਹ ਨਿਗੁਰਾ ਹੈ।

੯- ਨਿਗੁਰੇ ਸਿੱਖ ਅੰਦਰ ਉਚਾ ਸਦਾਚਾਰ ਅਤੇ ਸ੍ਰੇਸ਼ਟ ਸਭਿਆਚਾਰ ਦੇ ਗੁਣ ਜਾਂ ਅਣਖ ਨਾਲ ਜੀਉਣ ਵਾਲੀ ਭਾਵਨਾ ਕਦੀ ਨਹੀਂ ਆ ਸਕਦੀ।

੧੦- ਨਿਤਨੇਮੀ ਪ੍ਰੇਮੀ ਸਿੱਖ 'ਸ਼ੁਭ ਕਰਮਨ ਤੇ ਕਬਹੂ ਨ ਟਰੋਂ' ਦਾ ਵਰ ਮੰਗਦਾ ਹੈ ਅਤੇ ਸਰਬਤ ਦੇ ਭਲੇ ਲਈ ਸਦਾ ਸੰਘਰਸ਼ ਜਾਰੀ ਰਖਦਾ ਹੈ।

੧੧- ਸੱਚੇ ਗੁਰਸਿੱਖ ਲਈ ਨਿਤਨੇਮ ਨਾਮ-ਨਿਧਾਨ ਦੀ ਕੁੰਜੀ ਹੈ:-

**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥**

**ਤਾ ਮੇਰੈ ਮਨਿ ਭਇਆ ਨਿਧਾਨਾ ॥** [ਪੰਨਾ ੧੮੬

**ਆਸਾ ਮਹਲਾ ੫ ॥ ਜਾ ਕਾ ਠਾਕੁਰੁ ਤੁਹੀ ਪ੍ਰਭ, ਤਾ ਕੇ ਵਡਭਾਗਾ ॥ ਓਹੁ ਸੁਹੇਲਾ ਸਦ ਸੁਖੀ, ਸਭੁ ਭ੍ਰਮੁ ਭਉ ਭਾਗਾ ॥੧॥ ਹਮ ਚਾਕਰ ਗੋਬਿੰਦ ਕੇ, ਠਾਕੁਰੁ ਮੇਰਾ ਭਾਰਾ ॥ ਕਰਨ ਕਰਾਵਨ ਸਗਲ ਬਿਧਿ, ਸੋ ਸਤਿਗੁਰੂ ਹਮਾਰਾ ॥੧॥ਰਹਾਉ॥ ਦੂਜਾ ਨਾਹੀ ਅਉਰੁ ਕੋ, ਤਾ ਕਾ ਭਉ ਕਰੀਐ ॥ ਗੁਰ ਸੇਵਾ ਮਹਲੁ ਪਾਈਐ, ਜਗੁ ਦੁਤਰੁ ਤਰੀਐ ॥੨॥ ਦ੍ਰਿਸਟਿ ਤੇਰੀ ਸੁਖੁ ਪਾਈਐ, ਮਨ ਮਾਹਿ ਨਿਧਾਨਾ ॥ ਜਾ ਕਉ ਤੁਮ ਕਿਰਪਾਲ ਭਏ, ਸੇਵਕ ਸੇ ਪਰਵਾਨਾ ॥੩॥ ਅੰਮ੍ਰਿਤ ਰਸੁ ਹਰਿ ਕੀਰਤਨੋ, ਕੋ ਵਿਰਲਾ ਪੀਵੈ ॥ ਵਜਹੁ ਨਾਨਕ ਮਿਲੈ ਏਕੁ ਨਾਮੁ, ਰਿਦ ਜਪਿ ਜਪਿ ਜੀਵੈ ॥੪॥੧੪॥੧੧੬॥**

**ਪਦ ਅਰਥ:** ਠਾਕੁਰ=ਮਾਲਕ। ਸੁਹੇਲਾ=ਸੌਖਾ। ਚਾਕਰ=ਸੇਵਕ। ਭਾਰਾ=ਵੱਡਾ। ਸਗਲ ਬਿਧਿ=ਸਾਰੀਆਂ ਨਾਲ। ਭਉ=ਡਰ। ਮਹਲੁ=ਸਰੂਪ, ਪ੍ਰਭੂ ਦਾ ਹਿਰਦਾ। ਦੁਤਰ=ਜੋ ਤਰਨਾ ਔਖਾ ਹੈ। ਦ੍ਰਿਸਟਿ ਤੇਰੀ=ਤੇਰੀ (ਮਿਹਰ ਦੀ) ਨਜ਼ਰ ਨਾਲ। ਨਿਧਾਨਾ=ਖਜ਼ਾਨਾ। ਕੀਰਤਨੋ=ਕੀਰਤਨ, ਪ੍ਰਭੂ ਦੀ ਸਿਫਤਿ ਸਾਲਾਹ। ਵਜਹੁ=ਵਜ਼ੀਫਾ, ਤਨਖ਼ਾਹ। ਰਿਦ=ਹਿਰਦੇ ਵਿਚ।

**ਅਰਥ:** ਹੇ ਪ੍ਰਭੂ! ਜਿਸ (ਮਨੁੱਖ) ਦਾ ਤੂੰ ਮਾਲਕ ਹੈਂ ਉਸ ਦੇ ਵੱਡੇ ਭਾਗ ਹਨ। ਉਹ ਸੌਖਾ ਹੈ, ਸਦਾ ਸੁਖੀ ਹੈ। (ਉਸ ਦਾ) ਸਾਰਾ ਭਰਮ ਅਤੇ ਡਰ ਦੂਰ ਹੋ ਗਿਆ ਹੈ।੧।

(ਹੇ ਭਾਈ!) ਅਸੀਂ ਗੋਬਿੰਦ (ਪ੍ਰਭੂ ਦੇ) ਸੇਵਕ ਹਾਂ। (ਉਹ) ਮੇਰਾ ਮਾਲਕ (ਬਹੁਤ) ਵੱਡਾ ਹੈ। (ਜੋ) ਸਾਰੀਆਂ ਬਿਧੀਆਂ ਨਾਲ (ਸਭ ਕੁਝ) ਕਰਨ ਅਤੇ ਕਰਾਉਣ ਵਾਲਾ ਹੈ। ਉਹ ਸਾਡਾ ਸਤਿਗੁਰੂ ਹੈ।੧।ਰਹਾਉ।

(ਹੇ ਭਾਈ! ਸੰਸਾਰ ਵਿਚ ਵਾਹਿਗੁਰੂ ਜੀ ਦੇ ਬਰਾਬਰ ਦਾ) ਹੋਰ ਦੂਜਾ ਕੋਈ ਨਹੀਂ ਹੈ ਜਿਸ ਦਾ ਡਰ ਰਖੀਏ। ਗੁਰੂ ਦੀ ਸੇਵਾ ਨਾਲ (ਵਾਹਿਗੁਰੂ ਜੀ ਦਾ) ਮਹਲ ਪਾ ਲਈਦਾ ਹੈ (ਅਤੇ) ਔਖੇ ਤਰੇ ਜਾਣ ਵਾਲੇ ਜਗਤ ਤੋਂ ਤਰ ਜਾਈਦਾ ਹੈ।੨।

(ਹੇ ਪ੍ਰਭੂ!) ਤੇਰੀ (ਮਿਹਰ ਦੀ) ਨਜ਼ਰ ਨਾਲ (ਸੱਚਾ) ਸੁਖ ਪਾਈਦਾ ਹੈ (ਅਤੇ) ਤੇਰਾ (ਨਾਮ ਰੂਪੀ) ਖਜ਼ਾਨਾ ਮਨ ਵਿਚ ਹੀ (ਟਿਕਿਆ ਹੋਇਆ ਹੈ)। (ਹਾਂ) ਜਿਨ੍ਹਾਂ ਉਤੇ ਤੁਸੀਂ ਕਿਰਪਾਲੂ ਹੁੰਦੇ ਹੋ ਉਹ ਸੇਵਕ (ਤੇਰੇ ਦਰ ਤੇ) ਪਰਵਾਨ ਹੁੰਦੇ ਹਨ।੩।

(ਹੇ ਭਾਈ!) ਹਰੀ ਦਾ ਕੀਰਤਨ ਅੰਮ੍ਰਿਤ-ਰਸ ਹੈ (ਪਰ ਇਹ ਰਸ) ਕੋਈ ਵਿਰਲਾ (ਸੇਵਕ ਹੀ) ਪੀਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਸੇਵਕ ਨੂੰ) ਵਜ਼ੀਫੇ ਵਜੋਂ ਇਕ ਨਾਮ ਮਿਲਦਾ ਹੈ (ਜਿਸ ਨੂੰ ਉਹ) ਹਿਰਦੇ ਵਿਚ ਜਪ ਜਪ ਕੇ ਜੀਉਂਦਾ ਹੈ।੪।੧੪।੧੧੬।

## ਸਾਰੰਸ਼ ਅਤੇ ਸਿਧਾਂਤ

## (ਕੀਰਤਨ ਰੱਸ)

**ਰਾਗ ਰਤਨ ਪਰੀਆ ਪਰਵਾਰ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ॥**

**ਨਾਨਕ, ਕਰਤੇ ਕਾ ਇਹੁ ਧਨੁ ਮਾਲੁ॥ ਜੇ ਕੋ ਬੂਝੈ ਏਹੁ ਬੀਚਾਰੁ॥[ਪੰਨਾ ੩੫੧**

ਗੁਰਬਾਣੀ ਵਿੱਚ ਕੀਰਤਨ ਨੂੰ 'ਨਿਰਮੋਲਕ ਹੀਰਾ' ਅਤੇ 'ਆਨੰਦ ਗੁਣੀ ਗਹੀਰਾ' ਆਖਿਆ ਗਿਆ ਹੈ। ਇਸ ਦਾ ਰੱਸ ਰਾਗ ਦੇ ਰੱਸ ਨਾਲੋਂ ਵਿਲੱਖਣ ਹੈ। ਦੁਨਿਆਵੀ ਪਦਾਰਥਾਂ ਦੇ ਸਾਰੇ ਰੱਸ ਕੀਰਤਨ-ਰੱਸ ਦੇ ਟਾਕਰੇ ਦੇ ਛੋਛੇ ਅਤੇ ਹੋਛੇ ਹਨ। ਇਸ ਲਈ ਅੰਤ੍ਰਿਤ ਰੱਸ ਪੀਣ ਵਾਲਿਆਂ ਦੀ ਵਡਿਆਈ ਕਰਦੇ ਹੋਏ ਗੁਰਦੇਵ ਜੀ ਨੇ ਅੰਕਿਤ ਕੀਤਾ ਹੈ:-

**ਅੰਮ੍ਰਿਤ ਰਸੁ ਹਰਿ ਕੀਰਤਨੋ, ਕੋ ਵਿਰਲਾ ਪੀਵੈ ॥**

**ਵਜਹੁ ਨਾਨਕ ਮਿਲੈ ਏਕੁ ਨਾਮੁ, ਰਿਦ ਜਪਿ ਜਪਿ ਜੀਵੈ ॥** **[ਪੰਨਾ ੪੦੦**

ਰਾਗ ਵਿਚ ਕੱਚੇ ਗੀਤਾਂ ਦਾ ਗਾਉਣਾ ਕੀਰਤਨ ਦਾ ਸੂਚਕ ਨਹੀਂ। ਰਾਗ ਨਾਲ ਭਾਵੇਂ ਮਨੁੱਖੀ ਮਨ ਪੰਘਰਦਾ ਹੈ ਪਰ ਇਹ ਸਾਈਂ ਨਾਲ ਮੇਲ-ਮਿਲਾਪ ਕਰਾਉਣ ਵਿਚ ਅਸਮਰਥ ਹੈ। ਰਾਗ ਜਦੋਂ ਗੁਰਬਾਣੀ ਦੀ ਓਟ ਲੈਂਦਾ ਹੈ ਤਾਂ ਇਸ ਵਿਚ ਇਕ ਅਦੁੱਤੀ ਰੱਸ ਭਰਿਆ ਜਾਂਦਾ ਹੈ। ਜਿਹੜਾ ਜਗਿਆਸੂ ਗੁਰਬਾਣੀ ਦਾ ਕੀਰਤਨ ਸੁਣਦਾ ਹੈ ਉਸ ਦਾ ਮਨ ਦ੍ਰਵ ਜਾਂਦਾ ਹੈ ਅਤੇ ਦ੍ਰਵੇ ਹੋਏ ਮਨ ਨੂੰ ਕੀਰਤਨ ਰੱਸ ਦੀ ਪ੍ਰਤੀਤੀ ਹੁੰਦੀ ਹੈ। ਇਸ ਰੱਸ ਦੀ ਸੋਝੀ ਵਿਦਿਆ ਦੀ ਚਤੁਰਾਈ ਜਾਂ ਮਨ ਦੀ ਚੰਚਲਤਾਈ ਨਾਲ ਨਹੀਂ ਹੁੰਦੀ। ਹਾਂ! ਜੇ ਗੁਰੂ ਕਾ ਸਿੱਖ ਆਪਣੀ ਮਤਿ ਤਿਆਗ ਕੇ ਗੁਰੂ ਦੇ ਆਸਰੇ ਪਰਣੇ ਹੋ ਜਾਏ, ਗੁਰਉਪਦੇਸ਼ ਅਨੁਸਾਰ ਆਪਣਾ ਜੀਵਨ ਢਾਲਣ ਲਗ ਪਵੇ ਤਾਂ ਸਤਿ ਸੰਗਤਿ ਦੀ ਰੰਗਣ ਵਿਚ ਨਾਮ ਰੂਪੀ ਮਜੀਠੀ ਰੰਗ ਨਾਲ ਆਪਣਾ ਤਨ ਰੂਪੀ ਚੋਲਾ ਰੰਗਵਾ ਸਕਦਾ ਹੈ। ਫਿਰ ਇਹ ਰਸਕ ਅਵਸਥਾ ਬਣ ਜਾਂਦੀ ਹੈ:-

**ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥**
**ਜੀਭ ਰਸਾਇਣਿ ਚੂਨੜੀ, ਰਤੀ ਲਾਲ ਲਵਾਇ ॥**
**ਅੰਦਰੁ ਮੁਸਕਿ ਝਕੋਲਿਆ, ਕੀਮਤਿ ਕਹੀ ਨ ਜਾਇ॥** [ਪੰਨਾ ੧੦੯੧

ਭਾਵ ਨਾਮ-ਰਸੀਏ ਸਿਖ ਦੇ ਨੇਤਰ ਪਰਮ ਨੇਤਰਾਂ ਵਾਲੇ ਪਰਮੇਸ਼ੁਰ ਦੇ ਨਾਮ ਵਿਚ ਗੱਡੇ ਜਾਂਦੇ ਹਨ ਅਤੇ ਕੰਨ ਸ੍ਰਵਣ-ਸ਼ਕਤੀ ਵਿਚ ਲੀਨ ਹੋ ਜਾਂਦੇ ਹਨ। ਜੀਭ ਨਾਮ ਰੂਪੀ ਰਸਾਇਣ ਵਿਚ ਰਸੀਲੀ ਹੋ ਕੇ ਨਾਮ ਚੁੰਘਣ ਵਾਲੀ ਬਣ ਜਾਂਦੀ ਹੈ ਅਤੇ ਉਸ ਲਾਲ-ਗੁਲਾਲ ਵਾਹਿਗੁਰੂ ਜੀ ਦੇ ਅਜਪਾ ਜਾਪ ਵਿਚ ਰੰਗ-ਰਤੜੀ ਹੋ ਜਾਂਦੀ ਹੈ। ਹਿਰਦਾ ਨਾਮ ਸੁਗੰਧੀ ਵਿਚ ਝਕੋਲਿਆ ਜਾਂਦਾ ਹੈ ਭਾਵ ਮਖ਼ਮੂਰ ਹੋ ਜਾਂਦਾ ਹੈ ਅਤੇ ਉਸ ਦੀ ਕੀਮਤ ਦਾ ਬਿਆਨ ਕਰਨਾ ਅਸੰਭਵ ਹੋ ਜਾਂਦਾ ਹੈ। ਇਹ ਅਵਸਥਾ ਸਤਿ ਸੰਗਤਿ ਵਿਚੋਂ ਕੀਰਤਨ-ਰੰਗ ਦੀਆਂ ਬਰਕਤਾਂ ਨਾਲ ਪ੍ਰਾਪਤ ਹੁੰਦੀ ਹੈ। ਕੀਰਤਨ ਦਾ ਸੱਚਾ ਰੰਗ ਜਦੋਂ ਕੀਰਤਨ-ਅਭਿਆਸੀ ਉਤੇ ਚੜ੍ਹਦਾ ਹੈ ਤਾਂ ਉਸ ਦਾ ਅੰਗ ਅੰਗ ਫਰਕਣ ਲਗ ਜਾਂਦਾ ਹੈ ਅਤੇ ਨਾਮ-ਰੱਸ ਦੀਆਂ ਝਰਨਾਟਾਂ ਛੇੜ ਦੇਂਦਾ ਹੈ। ਇਸ ਲਗਾਤਾਰੀ ਪ੍ਰਭਾਵ ਨਾਲ 'ਬੁਧਿ ਬਦਲੀ ਸਿਧਿ ਪਾਈ' ਵਾਲੀ ਅਜਿਹੀ ਆਤਮਿਕ-ਖੇਡ ਵਰਤਦੀ ਹੈ ਕਿ ਤਰਕ-ਅਵਤਰਕ, ਜੱਸ-ਅਪਜੱਸ, ਦੁੱਖ-ਸੁੱਖ, ਮਿਟੀ ਸੋਨਾ ਆਦਿ ਸਭ ਇਕੋ ਜਿਹੇ ਭਾਸਦੇ ਹਨ। ਭਾਵ 'ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ' ਵਾਲੀ ਬ੍ਰਿਤੀ ਬਣ ਜਾਂਦੀ ਹੈ। ਕੀਰਤਨ ਅਨਭਉ ਨਗਰੀ ਦਾ ਦਰਸ਼ਨ ਹੈ ਜੋ ਸੋਚ-ਮੰਡਲ ਤੋਂ ਪਰੇ ਹੈ। ਰਬੀ-ਆਸ਼ਕ, ਆਤਮ-ਦਰਸ਼ੀ, ਬ੍ਰਹਮ-ਬੇਤੇ ਇਸ ਨਗਰ ਦੇ ਵਸਨੀਕ ਹੁੰਦੇ ਹਨ। ਉਹ ਦਸਦੇ ਹਨ ਕਿ ਕੀਰਤਨ-ਰਸ ਓਦੋਂ ਦੇਂਦਾ ਹੈ ਜਦੋਂ ਹਿਰਦੇ ਵਿਚ ਸ਼ਬਦ ਗੁਰੂ ਅਤੇ ਸੁਰਤਿ ਧੁਨਿ ਚੇਲਾ ਬਣ ਕੇ ਜੋਤਿ ਸਰੂਪ ਦੀ ਪਛਾਣ ਲਈ ਇਕਮਿਕ ਹੋਣ ਦੀ ਲੋਚਾ ਉਠਦੀ ਹੈ। ਇਸ ਅਮਿਓ ਰਸ ਬਾਰੇ ਇਹ ਵੀ ਆਖਿਆ ਜਾਂਦਾ ਹੈ ਕਿ ਜੋਗੀਸਰਾਂ, ਤਪੀਸਰਾਂ ਅਤੇ ਮੁਨੀਸਰਾਂ ਆਦਿ ਨੂੰ ਹਠ ਸਾਧਨਾਂ ਅਤੇ ਹੋਰ ਉਕਤੀਆਂ ਜੁਗਤੀਆਂ ਨਾਲ ਇਹ ਰਸ ਪ੍ਰਾਪਤੀ ਨਹੀਂ ਹੋਇਆ ਕਿਉਂਕਿ ਉਹ ਦੇਹ-ਅਧਿਆਸ ਵਿਚ ਹੀ ਫਸੇ ਰਹੇ। ਜਿਸ ਮਨ ਨੇ ਰਸ ਲੈਣਾ ਸੀ ਉਸ ਦੀ ਪਛਾਣ ਤੋਂ ਕੋਰੇ ਰਹੇ। ਗੁਰਬਾਣੀ ਵਿਚ ਭਗਤ ਕਬੀਰ

ਜੀ ਦਾ ਬਚਨ ਹੈ:-

**ਸਨਕਾਦਿਕ ਨਾਰਦ ਮੁਨਿ ਸੇਖਾ ॥**

**ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥** [ਪੰਨਾ ੩੩੫

ਇਸ ਲਈ ਸਭ ਤੋਂ ਪਹਿਲਾਂ ਜਗਿਆਸੂ ਨੂੰ ਮਨ ਦੇ ਦਰਸ਼ਨ ਦੀ ਜੁਗਤੀ ਦਾ ਗਿਆਨ ਹੋਣਾ ਚਾਹੀਦਾ ਹੈ, ਜਿਸ ਦੀ ਸੋਝੀ ਸਾਨੂੰ ਗੁਰਬਾਣੀ ਇਉਂ ਕਰਾਉਂਦੀ ਹੈ:-

**ਇਸੁ ਤਨ ਮਹਿ ਮਨੁ, ਕੋ ਗੁਰਮੁਖਿ ਦੇਖੈ ॥**

**ਭਾਇ ਭਗਤਿ, ਜਾ ਹਉਮੈ ਸੋਖੈ ॥**

**ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ ॥**

**ਤਿਨ ਭੀ, ਤਨ ਮਹਿ ਮਨੁ ਨ ਦਿਖਾਵਣਿਆ ॥** [ਪੰਨਾ ੧੨੪

ਜਦੋਂ ਤੱਕ ਜੀਵ ਦੀ ਹਉਮੈ ਨਹੀਂ ਸੜਦੀ, ਸੁਰਤੀ ਕੀਰਤਨ-ਰੱਸ ਨੂੰ ਨਹੀਂ ਫੜ ਸਕਦੀ। ਕੀਰਤਨ ਰੱਸ ਹਰ ਥਾਂ, ਹਰੇਕ ਹਿਰਦੇ ਵਿਚ ਮੌਜੂਦ ਹੈ ਪਰ ਗੁਰੂ ਦੀ ਕਿਰਪਾ ਤੋਂ ਬਿਨਾਂ ਪ੍ਰਗਟ ਨਹੀਂ ਹੁੰਦਾ। ਜਿਸ ਉਤੇ ਨਾਮ-ਦਾਤਾ ਜੀ ਤ੍ਰੁੱਠ ਪੈਣ, ਉਸ ਨੂੰ ਅੰਮ੍ਰਿਤ-ਰਸ ਦਾ ਪਿਰਮ ਪਿਆਲਾ ਪਿਲਾ ਕੇ ਖੀਵਾ ਬਣਾ ਦੇਂਦੇ ਹਨ। ਉਸ ਸੁਭਾਗੇ ਜੀਵ ਨੂੰ ਸੋਝੀ ਹੋ ਜਾਂਦੀ ਹੈ ਕਿ ਪ੍ਰਭੂ ਰਾਗਾਂ-ਨਾਦਾਂ ਅਤੇ ਨਿਰੀਆਂ ਗਿਆਨ ਦੀਆਂ ਗੱਲਾਂ ਨਾਲ ਨਹੀਂ ਰੀਝਦਾ, ਉਹ ਪ੍ਰੇਮਾ-ਭਗਤੀ ਦਾ ਭੁੱਖਾ ਹੈ। ਸਭ ਰੰਗਾਂ ਰੂਪਾਂ ਦਾ ਮਾਲਕ ਹਿਰਦੇ ਦੀ ਸ਼ੁੱਧਤਾ ਵੇਖਦਾ ਹੈ, ਉਹ ਬਾਹਰਲੀ ਸਰੀਰਕ ਪਵਿਤਰਤਾ, ਹਾਰ-ਸ਼ਿੰਗਾਰ ਵੇਖ ਕੇ ਭੁਲਦਾ ਜਾਂ ਭੁਲ੍ਹਦਾ ਨਹੀਂ ਹੈ। ਅਜਿਹੇ ਪ੍ਰੇਮੀ ਦੇ ਹਿਰਦੇ ਅੰਦਰ ਇਕ ਪੱਕਾ ਵਿਸ਼ਵਾਸ਼ ਬਝਦਾ ਹੈ ਕਿ ਗੁਰਬਾਣੀ ਤੋਂ ਬਿਨਾਂ ਰਾਗ-ਨਾਦ ਸੁਣਨਾ ਕੰਨਾਂ ਦਾ ਕੁਚੱਸਕਾ ਹੈ ਜਿਸ ਨਾਲ ਸੱਚਾ ਸੁਖ ਨਹੀਂ ਲੱਭਦਾ। ਤਾਹੀਓਂ ਭਾ. ਸ. ਗੁਰਦਾਸ ਜੀ ਨੇ ਗੁਰਸਿੱਖਾਂ ਅਗੇ ਗੁਰਮਤਿ ਦਾ ਤੱਤ-ਨਿਰਣਾ ਰਖਿਆ ਹੈ:-

**ਹੋਰਤ ਰਾਗ ਨ ਰੀਝੀਐ, ਸੁਣਿ ਸੁਖ ਨ ਲਹੰਦਾ ॥** [ਵਾਰ ੨੭-੧੧

ਕੀਰਤਨ ਆਪਣੇ ਆਤਮਿਕ ਸੁਖ ਲਈ ਕਰਨਾ ਹੈ। ਜਿਥੇ ਕੀਰਤਨ ਦੁਆਰਾ ਮਨ ਨੂੰ ਨਾਮ ਨਾਲ ਸ਼ਿੰਗਾਰਨਾ ਹੈ ਉਥੇ ਸੁਖ-ਦਾਤਾ ਬਣ ਕੇ ਤਪਦੇ ਸੰਸਾਰ ਨੂੰ ਠਾਰਨਾ ਹੈ। ਕੀਰਤਨ, ਕਰਤਾ ਪੁਰਖ ਜੀ ਦੀ ਸਿਫਤਿ ਸਾਲਾਹ ਦਾ ਨਾਮ ਹੈ। ਕਰਤਾ ਪੁਰਖ ਜੀ ਆਪਣੀ ਖੁਸ਼ਾਮਦ ਅਥਵਾ ਵਡਿਆਈ ਨਹੀਂ ਚਾਹੁੰਦੇ, ਕਿਉਂਕਿ ਉਹ ਆਪ ਹੀ 'ਅਨੰਦ ਸਰੂਪ' ਹਨ। ਉਸ ਪਰਮਾ-ਨੰਦ ਨਾਲ ਜੁੜਨ ਲਈ ਕੀਰਤਨ ਇਕ ਵਿਸ਼ੇਸ਼ ਜੁਗਤੀ ਹੈ। ਕੀਰਤਨ ਕਰਨ ਵੇਲੇ ਸਾਡੇ ਸਾਹਮਣੇ ਕਈ ਤਰ੍ਹਾਂ ਦੇ ਫੁਰਨੇ ਫੁਰਦੇ ਰਹਿੰਦੇ ਹਨ, ਜੋ ਸਹਿਜੇ ਸਹਿਜੇ ਦੂਰ ਹੋ ਜਾਂਦੇ ਹਨ। ਜਦੋਂ ਕੀਰਤਨ ਹੁੰਦਾ ਹੈ ਤਾਂ ਗੁਰਬਾਣੀ ਦੁਆਰਾ ਕਈ ਭਾਵਾਂ ਵਾਲੇ ਸ਼ਬਦ ਗਾਇਨ ਕੀਤੇ ਜਾਂਦੇ ਹਨ ਜਿਹੜੇ ਕਿ ਹਰੇਕ ਜਿਗਿਆਸੂ ਦੀ ਬਿਰਤੀ ਅਨੁਸਾਰ ਆਪੋ ਆਪਣੀ ਸ਼ਬਦ ਚੋਣ ਹੁੰਦੀ ਹੈ, ਜਿਵੇਂ:-

੧) ਆਪਣੇ ਅਵਗੁਣਾਂ ਨੂੰ ਗੁਰੂ ਹਜੂਰੀ ਵਿਚ ਪ੍ਰਗਟ ਕਰਨਾ ਤੇ ਮੁਆਫੀ ਲਈ ਜੋਦੜੀ ਕਰਨੀ।

੨) ਅੰਮ੍ਰਿਤ ਵੇਲੇ ਉਠ ਕੇ ਨਾਮ ਸਿਮਰਨ ਤੇ ਕੀਰਤਨ ਕਰਨ ਦੀ ਮੰਗ ਕਰਨੀ।

੩) ਸ਼ੁਭ ਗੁਣਾਂ, ਭਾਵ ਪਰਉਪਕਾਰ ਆਦਿ ਕਰਮਾਂ ਲਈ ਅਰਦਾਸਿ ਕਰਨੀ।

੪) ਮਨ ਦੀ ਇਕਾਗਰਤਾ ਅਤੇ ਅਨੰਦ ਦਾ ਚਾਹਕ ਬਣਨਾ।

੫) ਨਿਰੋਲ ਕਰਤਾ ਪੁਰਖ ਜੀ ਦੇ ਗੁਣਾਂ ਦਾ ਕੀਰਤਨ ਸਨਮੁਖ ਰੂਪ ਵਿਚ ਕਰਨਾ, ਅਤੇ ਸਿਫਤ ਸਾਲਾਹ ਵਿਚ ਓਤਿ ਪੋਤਿ ਹੋਏ ਰਹਿਣਾ ਆਦਿ ਆਦਿ।

ਇਸ ਤਰ੍ਹਾਂ ਕੀਤਾ ਹੋਇਆ ਕੀਰਤਨ ਸਹਿਜੇ ਸਹਿਜੇ ਵਾਹਿਗੁਰੂ ਜੀ ਦੀ ਹਜ਼ੂਰੀ ਵਿਚ ਲੈ ਜਾਂਦਾ ਹੈ। ਇਸ ਕੀਰਤਨ ਵਿਚੋਂ ਸਭ ਤੋਂ ਵੱਡਾ, ਸੁਖ ਇਹ ਮਿਲਦਾ ਹੈ ਕਿ ਸਰੀਰ ਸੁਖੀ ਹੋ ਜਾਂਦਾ ਹੈ ਅਤੇ ਮਨ ਸਾਈਂ ਨਾਲ ਜੁੜ ਜਾਂਦਾ ਹੈ। ਜਦੋਂ ਜੁੜਿਆ ਹੋਇਆ ਮਨ ਉਸ ਅਗੰਮੀ ਅਮਿਓ ਰਸ ਨੂੰ ਚਖਦਾ ਹੈ ਤਾਂ ਆਪਣੇ ਸਰੂਪ ਦੀ ਲਖਤਾ ਦਾ ਪ੍ਰਕਾਸ਼ ਹੋ ਜਾਂਦਾ ਹੈ। ਨਿਰੰਤਰ ਕੀਰਤਨ ਦਾ ਖੇੜਾ ਸਦਾ ਸਾਈਂ ਦੀ ਹਜ਼ੂਰੀ ਵਿਚ ਰਖਦਾ ਹੈ। ਇਹ 'ਭਲੋ ਭਲੋ ਰੇ ਕੀਰਤਨੀਆ, ਰਾਮ ਰਮਾ ਰਾਮਾ ਗੁਨ ਗਾਉ' ਦਾ ਬਚਿੱਤਰ ਪੱਖ ਹੈ। ਅਜਿਹੇ ਨਿਰਬਾਣ ਕੀਰਤਨੀਆਂ ਦੀ ਸੰਗਤਿ ਵਿਚ ਕੀਰਤਨ-ਰੱਸ *ਟੂਲ ਟੂਲ ਕੇ ਪਾਉਂਦਾ ਹੈ। ਪ੍ਰਭੂ ਕੀਰਤੀ ਕਰਨ ਵਾਲਿਆਂ ਦੀ ਸੰਗਤਿ ਵਿਚੋਂ ਹੀ ਇਹ ਤੱਤ-ਰਸ ਪ੍ਰਾਪਤ ਕੀਤਾ ਜਾ ਸਕਦਾ ਹੈ:-

**ਸਾਲਾਹੀ ਸਾਲਾਹਣਾ ਪਿਆਰੇ, ਦੂਜਾ ਅਵਰੁ ਨ ਕੋਇ ॥**
**ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ, ਸਬਦਿ ਰਤੇ ਰੰਗੁ ਹੋਇ ॥**
**ਤਿਸ ਕੀ ਸੰਗਤਿ ਜੇ ਮਿਲੈ ਪਿਆਰੇ, ਰਸੁ ਲੈ ਤਤੁ ਵਿਲੋਇ ॥** [ਪੰਨਾ ੬੩੬

ਇਸ ਰੱਸ ਨੂੰ ਕੋਈ ਵਿਰਲਾ ਨਾਮ-ਅਭਿਆਸੀ ਆਤਮ-ਰੰਗਾਂ ਵਿਚ ਮਾਣਦਾ ਹੈ। ਇਹ ਰੱਸ ਸਰੀਰਕ ਅਤੇ ਮਾਨਸਿਕ ਦੋਹਾਂ ਪੱਖਾਂ ਤੋਂ ਮਨੁੱਖ ਨੂੰ ਸ਼ਕਤੀਸ਼ਾਲੀ ਬਣਾਉਂਦਾ ਹੈ। ਜਿਨ੍ਹਾਂ ਮਨੁੱਖਾਂ ਨੂੰ ਅਜੇ ਤੱਕ ਕੀਰਤਨ ਰੱਸ ਨਹੀਂ ਆਇਆ ਉਹ ਅੰਤਰ ਆਤਮੇ ਝਾਤ ਪਾ ਕੇ ਆਪਣੀ ਘਾਟ ਲਭਣ ਤਾਂ ਉਨ੍ਹਾਂ ਨੂੰ ਪਰਤੱਖ ਦੂਈ ਦਾ ਪੜਦਾ ਦਿਸੇਗਾ। ਜਿਨ੍ਹਾਂ ਨੇ ਕੀਰਤਨ ਨੂੰ ਕੇਵਲ ਰੋਟੀ ਦਾ ਹੀਲਾ-ਵਸੀਲਾ ਬਣਾਇਆ ਹੋਇਆ ਹੈ ਅਤੇ ਮਾਇਆ ਵਲ ਝਾਕ ਰਖੀ ਹੋਈ ਹੈ, ਉਹ ਬੇਸ਼ਕ ਅੱਖਾਂ ਮੀਟ ਕੇ ਸੁਰੀਲੇ ਗਲੇ ਨਾਲ ਸੁੰਦਰ ਅਤੇ ਮਨ ਭਾਉਂਦੀਆਂ ਰੀਤਾਂ (ਧਾਰਨਾਂ) ਲਾ ਲਾ ਕੇ ਸੰਗਤਾਂ ਨੂੰ ਕੀਰਤਨ ਸੁਣਾਈ ਜਾਣ, ਕੀਰਤਨ ਨਾਲ ਨਾ ਉਨ੍ਹਾਂ ਦੇ ਆਪਣੇ ਮਨ ਦੀ ਤ੍ਰਿਪਤੀ ਹੋ ਸਕਦੀ ਹੈ ਅਤੇ ਨਾ ਹੀ ਉਹ ਪਰਮਾਤਮਾ ਨੂੰ ਰੀਝਾਉਣ ਵਿਚ ਸਫਲ ਹੋ ਸਕਦੇ ਹਨ ਕਿਉਂਕਿ ਉਨ੍ਹਾਂ ਦੀ ਹਾਲਤ ਉਨ੍ਹਾਂ ਕੜਛੀਆਂ ਵਰਗੀ ਹੁੰਦੀ ਹੈ ਜਿਹੜੀਆਂ ਮਸਾਲੇ ਵਿਚ ਰਹਿੰਦੀਆਂ ਹੋਈਆਂ ਸੁਆਦ ਤੋਂ ਸਖਣੀਆਂ ਰਹਿੰਦੀਆਂ ਹਨ। ਗੁਰਵਾਕ ਹੈ:-

**ਕੜਛੀਆਂ ਫਿਰੰਨਿ, ਸੁਆਉ ਨ ਜਾਣਨਿ, ਸੁਞੀਆ ॥** [ਪੰਨਾ ੫੨੧

ਗੁਰਮਤਿ ਦਾ ਇਹ ਸਿਧਾਂਤ ਹੈ ਕਿ

---

*ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ, ਮਨੁ ਹਰਿ ਰਸਿ ਟੂਲਿ ਟੂਲਿ ਪਉਦਾ ਜੀਉ॥ [ਪੰਨਾ ੯੫

**ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ ॥** [ਪੰਨਾ ੩੯

ਜਿਹੜਾ ਕੀਰਤਨੀਆ ਮਨ, ਬਚ, ਕਰਮ ਕਰਕੇ ਪਹਿਲਾਂ ਆਪਣੇ ਮਨ ਨੂੰ ਗੁਰ-ਉਪਦੇਸ਼ ਦੁਆਰਾ ਪ੍ਰਬੋਧਦਾ ਹੈ, ਓਹੋ ਹੀ ਸਤਿਸੰਗੀਆਂ ਨੂੰ ਗੁਰਬਾਣੀ ਰਾਹੀਂ ਪ੍ਰਸੰਨ ਕਰ ਸਕਦਾ ਹੈ, ਹੋਰ ਕੋਈ ਨਹੀਂ ਰਿਝਾਅ ਸਕਦਾ। ਕੀਰਤਨ ਮਨੁੱਖ ਦੀ ਖ਼ੁਰਾਕ ਹੈ। ਜਿਸ ਦੀ ਆਪਣੀ ਆਤਮਾ ਹੀ ਇਹ ਰਸ ਨਹੀਂ ਲੈ ਰਹੀ, ਉਸ ਦੀ ਜੀਭ ਵੀ ਰੁੱਖੀ ਹੈ। ਉਹ ਫਿਕੇ ਬੋਲਾਂ ਵਿਚੋਂ ਰਸ ਕਿਵੇਂ ਲਿਆ ਸਕਦਾ ਹੈ ਅਤੇ ਕੀਰਤਨ ਪਿਆਸਿਆਂ ਨੂੰ ਕਿਵੇਂ ਰਜਾਅ ਸਕਦਾ ਹੈ? ਕੀਰਤਨ-ਰੱਸ ਸਤਿਗੁਰੂ ਜੀ ਦੀ ਕ੍ਰਿਪਾਲਤਾ ਨਾਲ ਲਭਦਾ ਹੈ। ਜਿਸ ਉਤੇ ਗੁਰ-ਪਰਮੇਸ਼ਰ ਆਪ ਪ੍ਰਸੰਨ ਹੋਵੇ ਉਹੋ ਪ੍ਰੇਮੀ ਹੀ ਉਸ ਦੇ ਗੁਣ ਗਾਇਨ ਕਰਦਾ ਹੈ। ਗੁਰੂ ਰਾਮ ਦਾਸ ਜੀ ਫੁਰਮਾਉਂਦੇ ਹਨ:-

**ਜਿਸ ਨੋ ਹਰਿ ਸੁਪ੍ਰਸੰਨੁ ਹੋਇ,**
**ਸੋ ਹਰਿ ਗੁਣਾ ਰਵੈ, ਸੋ ਭਗਤੁ ਸੋ ਪਰਵਾਨੁ॥੧॥**
**ਤਿਸ ਕੀ ਮਹਿਮਾ ਕਿਆ ਵਰਨੀਐ,**
**ਜਿਸ ਕੈ ਹਿਰਦੈ ਵਸਿਆ, ਹਰਿ ਪੁਰਖੁ ਭਗਵਾਨੁ॥੧॥**
**ਗੋਵਿੰਦ ਗੁਣ ਗਾਈਐ ਜੀਉ,**
**ਲਾਇ ਸਤਿਗੁਰੂ ਨਾਲਿ ਧਿਆਨੁ ॥੧॥ਰਹਾਉ॥**
**ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ,**
**ਜਿਸ ਤੇ ਪਾਈਐ ਪਰਮ ਨਿਧਾਨੁ॥**
**ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ,**
**ਸੋ ਨਿਹਫਲ ਸਭੁ ਅਗਿਆਨੁ॥੨॥**
**ਜਿਸਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ,**
**ਸੋ ਪਾਵੈ ਦਰਗਹ ਮਾਨੁ ॥**
**ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ,**
**ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥੩॥**
**ਜੇਤਾ ਜੀਉ ਪਿੰਡੁ ਸਭੁ ਤੇਰਾ, ਤੂੰ ਅੰਤਰਜਾਮੀ ਪੁਰਖੁ ਭਗਵਾਨ ॥**
**ਦਾਸਨਿ ਦਾਸੁ ਕਹੈ ਜਨੁ ਨਾਨਕੁ,**
**ਜੇਹਾ ਤੂੰ ਕਰਾਇਹਿ, ਤੇਹਾ ਹਉ ਕਰੀ ਵਖਿਆਨੁ ॥੪॥** [ਪੰਨਾ ੧੩੪

ਗੁਰਦੇਵ ਜੀ ਮਨੁੱਖ ਦੇ ਭਰਮ ਗੜ੍ਹ ਨੂੰ ਤੋੜਦੇ ਤੇ ਕੀਰਤਨ ਰੱਸ ਨਾਲ ਜੋੜਦੇ ਹਨ ਕਿਉਂਕਿ ਭਰਮ ਤੋਂ ਮੁਕਤ ਹੋ ਕੇ ਹੀ ਕੀਰਤਨ-ਰੱਸ ਦਾ ਪ੍ਰੇਮੀ ਬਣਿਆ ਜਾ ਸਕਦਾ ਹੈ। ਫਿਰ ਗਿਆਨ ਦੀਪਕ ਬਲਦਾ ਹੈ ਜਿਸ ਦੇ ਚਾਨਣੇ ਵਿਚ ਜੀਵਨ ਕਣੀ ਪ੍ਰਾਪਤ ਹੁੰਦੀ ਹੈ। ਇਸ ਅਵਸਥਾ ਵਿਚ ਕੀਤਾ ਕੀਰਤਨ ਆਤਮਿਕ ਸ਼ਾਂਤੀ ਦਾ ਪ੍ਰਤੀਕ ਹੁੰਦਾ ਹੈ।

ਕੀਰਤਨ ਰੱਸੀਆ, ਉਚੀਆਂ ਅਤੇ ਨੀਵੀਆਂ ਸੁਰਾਂ ਦੇ ਵਹਿਣ ਵਿਚ ਨਹੀਂ ਰੁੜ੍ਹਦਾ। ਉਹ ਲੋਕਾਂ ਨੂੰ ਰੀਝਾਉਣ ਲਈ ਸਰੀਰ ਦਾ ਸਾਰਾ ਤਾਣ ਲਾ ਕੇ ਨੁਮਾਇਸ਼ ਨਹੀਂ ਲਾਉਂਦਾ ਕਿਉਂਕਿ ਉਹ ਗੁਰਮਤਿ ਨਿਯਮਾਂ ਤੋਂ ਜਾਣੂੰ ਹੁੰਦਾ ਹੈ ਕਿ:-

**ਸਹਜੇ ਗਾਵਿਆ ਥਾਇ ਪਵੈ, ਬਿਨੁ ਸਹਜੈ ਕਥਨੀ ਬਾਦਿ ॥** [ਪੰਨਾ ੬੮

ਕੀਰਤਨ, ਸ਼ਬਦ ਸੁਰਤਿ ਦਾ ਮੰਡਲ ਹੈ। ਇਸ ਮੰਡਲ ਵਿਚ ਜਿਗਿਆਂਸੂ ਦੀ ਬ੍ਰਿਤੀ ਜਿਤਨੀ ਸੂਖਮ ਹੋਵੇ ਉਤਨੀ ਹੀ ਕੀਰਤਨ ਰੂਪੀ ਭੋਜਨ ਨੂੰ ਭੁੰਚਣ ਵਿਚ ਛੇਤੀ ਸਫਲ ਹੁੰਦੀ ਹੈ। ਜਿਵੇਂ ਵਿਸ਼ਵ ਮੰਡਲ ਦੇ ਉਤਲੇ ਹਿੱਸਿਆ ਦੀ ਹਵਾ ਹਲਕੀ ਅਤੇ ਰੇਸ਼ਮ ਵਾਂਗ ਨਰਮ ਹੁੰਦੀ ਹੈ, ਉਸੇ ਤਰ੍ਹਾਂ ਮਾਨਸਿਕ ਮੰਡਲ ਵਿਚ ਜਦੋਂ ਬ੍ਰਿਤੀ ਪਰਕ੍ਰਿਤੀ ਦੇ ਪਸਾਰੇ ਤੋਂ ਉਤੇ ਉਠਦੀ ਹੈ ਤਾਂ ਵਿਸ਼ੇ ਵਿਕਾਰਾਂ ਤੋਂ ਅਡੋਲ ਹੋ ਜਾਂਦੀ ਹੈ; ਫਿਰ ਬੇਪਰਵਾਹੀ ਦੇ ਮੰਡਲ ਵਿਚ ਪ੍ਰੇਮ ਹਿਚਕੋਲਿਆਂ ਦਾ ਅਨੰਦ ਮਾਣਦੀ ਹੈ। ਜਦੋਂ ਦੂਜਿਆਂ ਉਤੇ ਹੁਕਮ ਕਰਨ ਵਾਲੀ ਵਾਦੀ ਦਾ ਅਭਾਵ ਹੋ ਜਾਂਦਾ ਹੈ; ਇਹ ਸੋਝੀ ਹੋ ਜਾਂਦੀ ਹੈ ਕਿ ਮਾਨਵੀ ਹੁਕਮ ਦੀਰਘ ਰੋਗ ਦਾ ਪ੍ਰਤੀਕ ਹੈ। ਇਸ ਮੰਡਲ ਦੇ ਰਸੀਆਂ ਦੀ ਬਿਰਤੀ ਦੁਨਿਆਵੀ ਰੰਗਾਂ ਤੋਂ ਬੇਰੰਗ ਹੋ ਜਾਂਦੀ ਹੈ। ਉਨ੍ਹਾਂ ਦੀ ਅਵਸਥਾ ਇਹ ਬਣ ਜਾਂਦੀ ਹੈ:-

**ਅਠੇ ਪਹਰ ਇਕਤੈ ਲਿਵੈ, ਮੰਨਨਿ ਹੁਕਮੁ ਅਪਾਰੁ ॥**
**ਜਨੁ ਨਾਨਕੁ ਮੰਗੈ ਦਾਨੁ ਇਕੁ, ਦੇਹੁ ਦਰਸੁ ਮਨਿ ਪਿਆਰੁ ॥** [ਪੰਨਾ ੯੫੯

ਅਜਿਹੇ ਅਲਮਸਤ ਸਾਈਂ ਲੋਕ ਹੌਸ਼ਾਂ ਨਾਲੋਂ ਮਸਤੀ ਵਿਚ ਰਹਿਣਾ ਚੰਗਾ ਸਮਝਦੇ ਹਨ। ਸੰਸਾਰ ਦੀ ਆਸ਼ਕੀ ਰੂਪ-ਰੰਗ ਦੀ ਹੁੰਦੀ ਹੈ ਪਰ ਕੀਰਤਨੀਆਂ ਦੀ ਆਸ਼ਕੀ ਰਬੀ ਰਜ਼ਾ ਵਿਚ ਰਹਿ ਕੇ ਕਰਤਾ ਪੁਰਖ ਦੀ ਸਿਫਤਿ ਕਰਨ ਵਿਚ ਹੁੰਦੀ ਹੈ। ਅਜਿਹੇ ਰਸਾਲ ਕੀਰਤਨੀਆਂ ਦੀ ਸਮਾਈ ਸਹੀ ਅਰਥਾਂ ਵਿਚ ਅਨੰਦੀ ਸਾਹਿਬ ਦੇ ਨਿਰਬਾਣ ਕੀਰਤਨ ਵਿਚ ਹੁੰਦੀ ਹੈ। ਸੋ, ਜਿਹੜੇ ਜੀਵ ਜੀਭ ਦੇ ਚਸਕਿਆਂ ਤੋਂ ਦੂਰ ਰਹਿੰਦੇ ਹਨ ਉਹੋ ਹੀ ਨੂਰ ਵਿਚ ਨੂਰ ਹੁੰਦੇ ਹਨ। ਸੰਸਾਰੀ ਲੋਕਾਂ ਨੂੰ ਕੀਰਤਨ-ਰੱਸ ਵਿਚ ਜਿਹੜੀਆਂ ਰੁਕਾਵਟਾਂ ਪੈਂਦੀਆਂ ਹਨ, ਉਸ ਦੇ ਕਈ ਕਾਰਨ ਹਨ। ਜਿਵੇਂ ਕੱਲਰ ਵਾਲੀ ਧਰਤੀ ਵਿਚ ਬੀਜ ਨਹੀਂ ਉਗਦਾ, ਨਿਰਮਲ ਪਾਣੀ ਨੂੰ ਬੂਰ ਅਤੇ ਜਾਲਾ ਗੰਦਾ ਕਰ ਦੇਂਦੇ ਹਨ, ਗਰਮ ਕਪੜਿਆਂ ਨੂੰ ਕੀੜੇ ਖਾ ਖਾ ਕੇ ਬਰਬਾਦ ਕਰ ਦੇਂਦੇ ਹਨ; ਤਿਵੇਂ ਵਿਸ਼ੇ ਭੋਗ ਗ੍ਰਿਹਸਥੀਆਂ ਦੀ ਸਰੀਰਕ ਸੱਤਾ ਨੂੰ ਨਕਾਰਾ ਬਣਾ ਦੇਂਦੇ ਹਨ। ਵਿਸ਼ੇ ਵਿਕਾਰਾਂ ਦਾ ਕੁਰੱਸ ਤਾਂ ਕੁਤੇ ਬਿੱਲੇ ਮੱਖੀ ਆਦਿ ਹੋਰ ਪਸ਼ੂ ਵੀ ਭੋਗਦੇ ਹਨ ਪਰ ਇਹ ਸਭ ਤੋਂ ਘਟੀਆ ਰੱਸ ਹੈ। ਕਾਮ-ਰੱਸ ਹੀ ਮਨੁੱਖ ਨੂੰ ਨਰਕਗਾਮੀ ਬਣਾਉਂਦਾ ਹੈ। ਸ਼ਹਸਕ੍ਰਿਤੀ ਸਲੋਕਾਂ ਵਿਚ ਸਤਿਗੁਰੂ ਜੀ ਫੁਰਮਾਉਂਦੇ ਹਨ:-

**ਹੇ ਕਾਮੰ ਨਰਕ ਬਿਸ੍ਰਾਮੰ, ਬਹੁ ਜੋਨੀ ਭ੍ਰਮਾਵਣਹ ॥**
**ਚਿਤ ਹਰਣੰ ਤ੍ਰੈ ਲੋਕ ਗੰਮ੍ਯੰ, ਜਪ ਤਪ ਸੀਲ ਬਿਦਾਰਣਹ ॥**
**ਅਲਪ ਸੁਖ ਅਵਿਤ ਚੰਚਲ, ਊਚ ਨੀਚ ਸਮਾਵਣਹ ॥**
**ਤਵ ਭੈ ਬਿਮੁੰਚਿਤ ਸਾਧ ਸੰਗਮ, ਓਟ ਨਾਨਕ ਨਾਰਾਇਣਹ ॥** [ਪੰਨਾ ੧੩੫੮

ਜਿਹੜਾ ਮਨੁੱਖ ਸਾਧ ਸੰਗਤ ਦੀ ਝੌਲੀ ਵਿਚ ਆ ਜਾਂਦਾ ਹੈ ਉਹ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਪੰਜਾਂ ਮਹਾਂਬਲੀਆਂ ਉਤੇ ਕਾਬੂ ਪਾ ਲੈਂਦਾ ਹੈ। ਕੇਵਲ ਪੰਜਾਂ ਨੂੰ ਹੀ ਨਹੀਂ, ਮੌਤ (ਕਾਲ) ਨੂੰ ਵੀ ਆਪਣੇ ਵਸ ਵਿਚ ਕਰ ਲੈਂਦਾ ਹੈ। ਅਜਿਹੇ ਜਿਗਿਆਸੂ ਨੂੰ ਦਰਗਾਹ ਵਿਚ 'ਰੇ ਰੇ' ਕਰਕੇ ਕੋਈ ਨਹੀਂ ਬੁਲਾਉਂਦਾ ਸਗੋਂ 'ਜੀ ਆਇਆਂ' ਆਖ ਕੇ ਆਦਰ ਨਾਲ ਬਿਠਾਇਆ ਜਾਂਦਾ ਹੈ। ਅਸਲ ਵਿਚ ਸਾਰੀ ਬਰਕਤ ਰਸ ਰਸ ਕੇ ਗੁਣ ਗਾਉਣ ਦੀ ਹੈ। ਗੁਣ ਗਾ ਕੇ ਆਪਣੇ ਆਪ ਨੂੰ ਨਾ ਜਤਾਉਣਾ। ਸੁਰਤਿ ਸਾਈਂ ਦੀ ਰਜ਼ਾ ਵਿਚ ਰਾਜ਼ੀ ਰਖਣੀ ਇਹੋ ਹੀ ਕੀਰਤਨ-ਰਸੀਏ ਦੀ ਇਕ ਉਚੀ ਆਤਮਿਕ ਕਿਰਿਆ ਹੈ।

ਕੀਰਤਨ ਇਕ ਅਖੰਡ ਸਮਾਧੀ ਹੈ ਜਿਸ ਦੀ ਕਦਰ ਗੁਰਸਿੱਖ ਸਾਧਕਾਂ ਨੂੰ ਹੁੰਦੀ ਹੈ। ਉਹ 'ਸਹਜ ਸਿਫਤਿ ਭਗਤਿ ਤਤ ਗਿਆਨਾ' ਦੇ ਮੰਡਲ ਵਿਚ ਵਿਚਰਦੇ ਹਨ। ਖ਼ੁਦੀ ਦੇ ਘਰ ਵਿਚੋਂ ਉਠ ਕੇ ਬੇਖ਼ੁਦੀ ਦੇ ਘਰ ਵਿਚ ਵਾਸਾ ਕਰਦੇ ਹਨ। ਉਨ੍ਹਾਂ ਦੀ ਬਿਰਤੀ ਰਸ ਭਰਪੂਰ ਰਹਿੰਦੀ ਹੈ। ਉਹ ਸਉਣ ਵੇਲੇ ਵੀ 'ਵਾਹੁ ਵਾਹੁ' ਅਤੇ ਜਾਗਣ ਵੇਲੇ ਵੀ 'ਵਾਹੁ ਵਾਹੁ' ਦਾ ਉਚਾਰਨ ਕਰਦੇ ਹਨ। ਇਸ ਰਸ ਦੀ ਨਿਸ਼ਾਨੀ ਇਹੋ ਹੈ ਕਿ ਹੋਰ ਸਾਰੇ ਹੋਛੇ ਰਸ ਵਿਸਰ ਜਾਂਦੇ ਹਨ। ਮਨ ਨੂੰ ਕੋਈ ਭੁਖ ਤ੍ਰੇਹ ਨਹੀਂ ਲਗਦੀ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

**ਜਾ ਕਉ ਆਇਓ ਏਕੁ ਰਸਾ ॥**

**ਖਾਨ ਪਾਨ ਆਨ ਨਹੀ ਖੁਧਿਆ, ਤਾ ਕੈ ਚਿਤਿ ਨ ਬਸਾ ॥** [ਪੰਨਾ ੬੭੨

ਜਿਸ ਨੂੰ ਅੰਮ੍ਰਿਤ ਰਸ ਦੀ ਇਕ ਬੂੰਦ ਮਿਲ ਜਾਂਦੀ ਹੈ ਉਸ ਦਾ ਤਨ, ਮਨ ਹਰਿਆ ਹੋ ਜਾਂਦਾ ਹੈ। ਇਸ ਦੀ ਪ੍ਰਾਪਤੀ ਦਾ ਸਾਧਨ ਹੈ ਰਬੀ ਡਰ*:

**ਗੁਰਮਤੀ ਭਉ ਮਨਿ ਪਵੈ, ਤਾਂ ਹਰਿ ਰਸਿ ਲਗੈ ਪਿਆਰਿ ॥** [ਪੰਨਾ ੧੪੧੪

ਇਸ ਰੱਸ ਦਾ ਵਰਣਨ ਕਰਨਾ ਬਹੁਤ ਔਖਾ ਹੈ ਕਿਉਂਕਿ ਇਸ ਤੋਂ ਬਿਨਾਂ ਨਾਮ ਅਭਿਲਾਸ਼ੀ ਜੀਊਂਦਾ ਨਹੀਂ ਰਹਿ ਸਕਦਾ। ਉਸ ਨੂੰ ਹੋਰ ਕੁਝ ਸੁਝਦਾ-ਬੁਝਦਾ ਨਹੀਂ ਜਿਵੇਂ ਕਿ ਭਗਤ ਕਬੀਰ ਜੀ ਦੀ ਅਵਸਥਾ ਬਣ ਗਈ ਸੀ:-

**ਤਾਨਾ ਬਾਨਾ ਕਛੂ ਨ ਸੂਝੈ, ਹਰਿ ਹਰਿ ਰਸਿ ਲਪਟਿਓ ॥** [ਪੰਨਾ ੮੫੬

ਇਥੇ ਅਪੜਨ ਮਗਰੋਂ ਹੀ ਨਿਜ ਸਰੂਪ ਦਾ ਪ੍ਰਕਾਸ਼ ਹੁੰਦਾ ਹੈ। ਫਿਰ ਦ੍ਰਿੜਤਾ ਹੁੰਦੀ ਹੈ ਕਿ ਇਸ ਰੱਸ ਨੂੰ ਹਵਾ ਉਡਾ ਨਹੀਂ ਸਕਦੀ, ਅਗਨੀ ਸਾੜ ਨਹੀਂ ਸਕਦੀ, ਪਾਣੀ ਰੋੜ੍ਹ ਨਹੀਂ ਸਕਦਾ ਤੇ ਇਹ ਰੱਸ ਹੱਥਾਂ ਨਾਲ ਪਕੜਿਆ ਨਹੀਂ ਜਾ ਸਕਦਾ ਅਤੇ ਨਾ ਸ਼ਸਤਰਾਂ ਨਾਲ ਕੱਟਿਆ ਜਾ ਸਕਦਾ ਹੈ। ਪ੍ਰੰਤੂ ਇਹ ਪਛਾਣ ਓਦੋਂ ਹੁੰਦੀ ਹੈ ਜਦੋਂ ਮਨ ਇਕਾਗਰ ਹੁੰਦਾ ਹੈ। ਦੁਨਿਆਵੀ ਝਗੜੇ ਅਨੰਦ ਗੜ੍ਹ ਦੇ ਰਾਹ ਵਿਚ ਨਿਰੇ ਰਗੜੇ ਹੁੰਦੇ ਹਨ। ਇਸ ਲਈ ਆਪਣੀ ਜ਼ਿੰਦਗੀ ਨੂੰ ਗੁਰ-ਉਪਦੇਸ਼ਾਂ ਨਾਲ ਪਿਉਂਦ ਕਰ ਕੇ

---

***ਭੈ ਬਿਚਿ ਭਾਉ ਭਾਇ ਕੋਊ ਬੂਝਹਿ, ਹਰਿ ਰਸੁ ਪਾਵੈ ਭਾਈ ॥**

**ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ, ਭਾਵੈ ਤਿਸਹਿ ਪੀਆਈ॥** [ਪੰਨਾ ੧੧੨੩

ਸਮਝਾਉਣਾ ਚਾਹੀਦਾ ਹੈ:-

ਅੰਮ੍ਰਿਤੁ ਹਰਿ ਹਰਿ ਨਾਮੁ ਹੈ, ਮੇਰੀ ਜਿੰਦੁੜੀਏ !
ਅੰਮ੍ਰਿਤੁ ਗੁਰਮਤਿ ਪਾਏ ਰਾਮ ॥
**ਹਉਮੈ ਮਾਇਆ ਬਿਖੁ ਹੈ, ਮੇਰੀ ਜਿੰਦੁੜੀਏ!**
**ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥**
ਮਨੁ ਸੁਕਾ ਹਰਿਆ ਹੋਇਆ, ਮੇਰੀ ਜਿੰਦੁੜੀਏ !
ਹਰਿ ਹਰਿ ਨਾਮੁ ਧਿਆਏ ਰਾਮ ॥
**ਹਰਿ ਭਾਗ ਵਡੇ ਲਿਖਿ ਪਾਇਆ, ਮੇਰੀ ਜਿੰਦੁੜੀਏ!**
**ਜਨ ਨਾਨਕ ਨਾਮਿ ਸਮਾਏ ਰਾਮ॥** [ਪੰਨਾ ੫੩੮

ਇਹ ਗੱਲ ਪੂਰਨ ਵਿਸ਼ਵਾਸ਼ ਨਾਲ ਆਖੀ ਜਾ ਸਕਦੀ ਕਿ ਅੰਮ੍ਰਿਤ ਦੀ ਸਾਰ ਅੰਮ੍ਰਿਤ ਦੇ ਵਪਾਰੀਆਂ ਨੂੰ ਹੀ ਹੁੰਦੀ ਹੈ। ਇਸ ਲਈ ਜੋ ਗੁਰੂ ਦੀ ਚਾਕਰੀ ਕਰਕੇ, ਗੁਰਸਿਖਾਂ ਦੇ ਲਾਲੇ ਗੋਲੇ ਬਣ ਕੇ ਕੀਰਤਨ ਰੱਸ ਵਿਚ ਸਮਾਏ ਰਹਿੰਦੇ ਹਨ, ਉਹੋ ਹੀ ਨਾਮ-ਅਭਿਆਸ ਕਮਾਈ ਦਾ ਸਦਕਾ 'ਜੀਵਨ-ਪਦਵੀ' ਪ੍ਰਾਪਤ ਕਰਦੇ ਹਨ। ਅੰਤ ਨੂੰ ਕੀਰਤਨ-ਰਸ ਦਾ ਨਿਰਣਾ ਇਉਂ ਮੁਕਦਾ ਹੈ:-

**ਆਪੇ ਰਸੀਆ ਆਪਿ ਰਸੁ, ਆਪੇ ਰਾਵਣਹਾਰੁ ॥**
**ਆਪੇ ਹੋਵੈ ਚੋਲੜਾ, ਆਪੇ ਸੇਜ ਭਤਾਰੁ ॥੧॥**
**ਰੰਗਿ ਰਤਾ ਮੇਰਾ ਸਾਹਿਬੁ, ਰਵਿ ਰਹਿਆ ਭਰਪੂਰਿ ॥੧॥ਰਹਾਉ॥**
**ਆਪੇ ਮਾਛੀ ਮਛੁਲੀ, ਆਪੇ ਪਾਣੀ ਜਾਲੁ॥**
**ਆਪੇ ਜਾਲ ਮਣਕੜਾ, ਆਪੇ ਅੰਦਰਿ ਲਾਲੁ ॥੨॥**
**ਆਪੇ ਬਹੁਬਿਧਿ ਰੰਗੁਲਾ, ਸਖੀਏ ਮੇਰਾ ਲਾਲੁ ॥**
**ਨਿਤ ਰਵੈ ਸੋਹਾਗਣੀ, ਦੇਖੁ ਹਮਾਰਾ ਹਾਲੁ ॥੩॥**
**ਪ੍ਰਣਵੈ ਨਾਨਕੁ ਬੇਨਤੀ, ਤੂ ਸਰਵਰੁ ਤੂ ਹੰਸੁ ॥**
**ਕਉਲੁ ਤੂ ਹੈ ਕਵੀਆ ਤੂ ਹੈ, ਆਪੇ ਵੇਖਿ ਵਿਗਸੁ ॥** [ਪੰਨਾ ੨੩

ਗੁਰੂ ਦੀ ਸੇਵਾ ਦੁਆਰਾ ਨਿਜ ਸਰੂਪ ਦੀ ਲਖਤਾ ਅਤੇ ਪ੍ਰਭੂ ਦੇ ਮਹਿਲ ਤੱਕ ਰਸਾਈ ਹੁੰਦੀ ਹੈ। ਵਾਹਿਗੁਰੂ ਜੀ ਦਾ ਕੀਰਤਨ ਅੰਮ੍ਰਿਤ ਰਸ ਦਾ ਪ੍ਰਤੀਕ ਹੈ। ਜਿਹੜਾ ਇਹ ਰਸ ਪੀਂਦਾ ਹੈ, ਉਹ ਤ੍ਰਿਪਤ ਹੋ ਜਾਂਦਾ ਹੈ। ਉਹ ਹਰ ਵੇਲੇ ਆਪਣੇ ਹਿਰਦੇ ਵਿਚ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰਦਾ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਅਤੇ ਸਿਮਰਨ ਵਿਚ ਸਾਰੇ ਹੀ ਸੁਖਾਂ ਦੇ ਖਜ਼ਾਨੇ ਸਾਰੇ ਸ੍ਰੇਸ਼ਟ ਰੱਸ ਭਰਪੂਰ ਹਨ।

**ਆਸਾ ਮਹਲਾ ੫ ॥ ਜਾ ਪ੍ਰਭ ਕੀ ਹਉ ਚੇਰੁਲੀ, ਸੋ ਸਭ ਤੇ ਊਚਾ ॥ ਸਭੁ ਕਿਛੁ ਤਾ ਕਾ ਕਾਂਢੀਐ, ਥੋਰਾ ਅਰੁ ਮੂਚਾ ॥੧॥ ਜੀਅ ਪ੍ਰਾਨ ਮੇਰਾ ਧਨੋ, ਸਾਹਿਬ**

**ਕੀ ਮਨੀਆ ॥ ਨਾਮਿ ਜਿਸੈ ਕੈ ਊਜਲੀ, ਤਿਸੁ ਦਾਸੀ ਗਨੀਆ ॥੧॥ਰਹਾਉ॥ ਵੇਪਰਵਾਹੁ ਅਨੰਦ ਮੈ, ਨਾਉ ਮਾਣਕ ਹੀਰਾ ॥ ਰਜੀ ਧਾਈ ਸਦਾ ਸੁਖੁ, ਜਾ ਕਾ ਤੂੰ ਮੀਰਾ ॥੨॥ ਸਖੀ ਸਹੇਰੀ ਸੰਗ ਕੀ, ਸੁਮਤਿ ਦ੍ਰਿੜਾਵਉ ॥ ਸੇਵਹੁ ਸਾਧੂ ਭਾਉ ਕਰਿ, ਤਉ ਨਿਧਿ ਹਰਿ ਪਾਵਉ ॥੩॥ ਸਗਲੀ ਦਾਸੀ ਠਾਕੁਰੈ, ਸਭ ਕਹਤੀ ਮੇਰਾ ॥ ਜਿਸਹਿ ਸੀਗਾਰੇ ਨਾਨਕਾ, ਤਿਸੁ ਸੁਖਹਿ ਬਸੇਰਾ ॥੪॥੧੫॥੧੧੭॥**

### ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਮਨੀਆਂ, ਗਨੀਆਂ, ਦ੍ਰਿੜਾਵਉਂ, ਦਾਸੀਂ, ਕਹਤੀਂ, ਸੀਂਗਾਰੇ।

**ਫੁਟਕਲ:** (੧)'ਅਨੰਦਮੈਂ' ਨੂੰ ਪਦ ਛੇਦ ਕਰਕੇ 'ਅਨੰਦ ਮੈਂ' ਅਤੇ 'ਧਾਈ' ਨੂੰ 'ਧਾਈਂ' ਪੜ੍ਹਨਾ ਅਸ਼ੁੱਧ ਹੈ। (੨) ਇਸੇ ਤਰ੍ਹਾਂ 'ਤਾ ਕਾ' ਦਾ ਉਚਾਰਨ 'ਤਾਂ ਕਾ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਚੇਰੁਲੀ=ਨਿੱਕੀ ਜਿਹੀ ਦਾਸੀ, ਸੇਵਕਾ। ਕਾਢੀਐ=ਆਖਿਆ ਜਾਦਾ ਹੈ। ਮੂਚਾ=ਬਹੁਤਾ, ਵੱਡਾ। ਧਨੋ=ਧਨ, ਦੌਲਤ। ਮਨੀਆ=ਮੰਨੀ ਜਾਂਦੀ ਹੈ। ਊਜਲੀ=ਰੌਸ਼ਨ ਹੋਈ, ਪ੍ਰਗਟ ਹੋਈ ਹਾਂ। ਗਨੀਆ=ਗਿਣੀ ਜਾਂਦੀ ਹਾਂ। ਅਨੰਦਮੈ=ਅਨੰਦ ਸਰੂਪ। ਧਾਈ=ਤ੍ਰਿਪਤ ਰਹਿੰਦੀ ਹਾਂ। ਮੀਰਾ=ਪਾਤਿਸ਼ਾਹ। ਦ੍ਰਿੜਾਵਉ=(ਮੈਂ) ਦ੍ਰਿੜ ਕਰਾਉਂਦੀ ਹਾਂ। ਪਾਵਉ=ਪਾ ਲਵੋ ਗੀਆਂ। ਸੁਖਹਿ=ਸੁਖ ਵਿਚ। ਬਸੇਰਾ=ਵਾਸਾ।

**ਅਰਥ:** (ਹੇ ਭਾਈ! ਜਿਸ ਸੁਆਮੀ ਦੀ) ਮੈਂ ਚੇਲੀ (ਸੇਵਕਾ ਹਾਂ) ਉਹ ਸਭ ਤੋਂ ਉਚਾ ਹੈ। (ਮੇਰੇ ਪਾਸ ਜੋ ਭੀ) ਥੋੜਾ ਤੇ (ਭਾਵੇਂ) ਬਹੁਤਾ (ਪਦਾਰਥ) ਹੈ (ਉਹ) ਸਭ ਕੁਝ ਉਸ ਦਾ ਆਖਿਆ ਜਾਂਦਾ ਹੈ (ਭਾਵ ਉਹ ਮਾਲਕ ਹੈ)।੧।

(ਹੇ ਭਾਈ!) ਮੇਰੀ ਜਿੰਦ, ਪ੍ਰਾਣ ਅਤੇ ਧਨ (ਸਭ ਉਸਦਾ ਹੈ ਅਤੇ ਮੈਂ ਉਸ) ਸਾਹਿਬ ਦੀ (ਦਾਸੀ) ਮੰਨੀ ਜਾਂਦੀ ਹਾਂ। ਜਿਸ (ਸਾਹਿਬ ਦੇ) ਨਾਮ ਕਰਕੇ (ਮੈਂ) ਪ੍ਰਗਟ ਹੋਈ ਹਾਂ ਉਸ (ਸਾਹਿਬ ਦੀ ਹੀ) ਦਾਸੀ ਗਿਣੀ ਜਾਂਦੀ ਹਾਂ।੧।ਰਹਾਉ।

(ਹੇ ਮੇਰੇ ਸਾਹਿਬ! ਤੂੰ) ਬੇ-ਪ੍ਰਵਾਹ ਅਤੇ ਅਨੰਦ ਸਰੂਪ ਹੈਂ (ਅਤੇ ਤੇਰਾ) ਨਾਮ (ਮੇਰੇ ਲਈ) ਮਾਣਕ ਅਤੇ ਹੀਰੇ ਦੇ (ਤੁਲ ਹੈ)। ਜਿਸ (ਦਾਸੀ ਦਾ ਤੂੰ) ਪਾਤਿਸ਼ਾਹ ਹੈਂ (ਉਹ ਦਾਸੀ) ਰੱਜੀ ਰਹਿੰਦੀ ਹੈ, ਤ੍ਰਿਪਤ ਹੋਈ ਰਹਿੰਦੀ ਹੈ (ਅਤੇ) ਸਦਾ ਸੁਖ (ਮਾਣਦੀ ਹੈ)।੨।

ਹੇ ਮੇਰੇ ਨਾਲ ਦੀ ਸਖੀਓ, ਸਹੇਲੀਓ! (ਮੈਂ ਤੁਹਾਨੂੰ ਇਹ) ਸ੍ਰੇਸ਼ਟ ਮਤਿ ਦ੍ਰਿੜ ਕਰਵਾਉਂਦੀ ਹਾਂ (ਕਿ ਤੁਸੀਂ) ਸ਼ਰਧਾ, ਭਾਵਨਾ ਕਰਕੇ ਸਾਧੂ (ਗੁਰੂ ਦੀ) ਸੇਵਾ ਕਰੋ ਤਾਂ ਹਰੀ (ਨਾਮ ਦਾ) ਖਜ਼ਾਨਾ ਪਾ ਲਵੋਗੀਆਂ।੩।

(ਹੇ ਭਾਈ!) ਸਾਰੀਆਂ ਹੀ ਮਾਲਕ ਦੀਆਂ ਦਾਸੀਆਂ ਹਨ (ਅਤੇ) ਸਾਰੀਆਂ (ਇਹੋ) ਕਹਿੰਦੀਆਂ ਹਨ ਕਿ (ਉਹ) ਮੇਰਾ (ਮਾਲਕ) ਹੈ। (ਪਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ-

ਇਸਤਰੀ) ਨੂੰ (ਮਾਲਕ) ਸ਼ਿੰਗਾਰ ਲਵੇ (ਉਸ ਦਾ ਹੀ) ਸੁਖ ਵਿਚ ਵਾਸਾ ਹੁੰਦਾ ਹੈ।੪।੧੫।੧੧੭।

## ਅਰਥ ਭੇਦ ਅਤੇ ਨਿਰਣੈ

**ਸਖੀ ਸਹੇਰੀ ਸੰਗ ਕੀ, ਸੁਮਤਿ ਦ੍ਰਿੜਾਵਉ ॥**

**ਸੇਵਹੁ ਸਾਧੂ ਭਾਉ ਕਰਿ, ਤਉ ਨਿਧਿ ਹਰਿ ਪਾਵਉ ॥**

ਵਖ ਵਖ ਅਰਥ:

੧- ਹੇ ਮੇਰੇ ਨਾਲ ਦੀਓ ਸਖੀਓ! ਮੈਨੂੰ ਐਸੀ ਚੰਗੀ ਮਤ ਦਿਉ ਕਿ ਮੈਂ ਪ੍ਰੇਮ ਕਰਕੇ ਸੰਤਾਂ ਦੀ ਸੇਵਾ ਕਰਾਂ ਅਤੇ ਇਉਂ ਹਰਿ ਨਾਮ ਦਾ ਖਜ਼ਾਨਾ ਮਿਲੇ। [ਸ਼ਬਦਾਰਥ

੨- ਹੇ ਮੇਰੇ ਸਾਥ ਦੀਓ ਸਹੇਲੀਓ! (ਇਹ) ਸੁਮਤਿ ਦ੍ਰਿੜ ਕਰ ਲਉ, ਪ੍ਰੇਮ ਕਰਕੇ ਸਾਧੂ ਦੀ ਸੇਵਾ ਕਰੋ, ਤਦ ਹਰਿ ਰੂਪ ਖਜ਼ਾਨਾ ਪਾ ਲਉਗੀਆਂ। [ਸੰ.ਪੋ.

੩- ਮੇਰੇ ਨਾਲ ਦੀਉ ਸਹੇਲੀਹੋ! ਮੈਂ ਤੁਹਾਨੂੰ ਇਹ ਭਲੀ ਸਲਾਹ ਮੁੜ ਮੁੜ ਚੇਤੇ ਕਰਾਂਦੀ ਹਾਂ (ਜੋ ਮੈਨੂੰ ਗੁਰੂ ਪਾਸੋਂ ਮਿਲੀ ਹੋਈ ਹੈ) ਤੁਸੀਂ ਸਰਧਾ-ਪ੍ਰੇਮ ਧਾਰ ਕੇ ਗੁਰੂ ਦੀ ਸ਼ਰਨ ਪਵੋ। (ਮੈਂ ਜਦੋਂ ਦੀ ਗੁਰੂ ਦੀ ਸ਼ਰਨ ਪਈ ਹਾਂ) ਤਦੋਂ ਤੋਂ ਮੈਂ ਪਰਮਾਤਮਾ ਨਾਮ-ਖਜ਼ਾਨਾ ਪ੍ਰਾਪਤ ਕਰ ਰਹੀ ਹਾਂ। [ਦਰਪਣ

**ਨਿਰਣੈ:** ਨੰਬਰ ੧ ਅਤੇ ੩ ਵਾਲੇ ਅਰਥ ਵਿਆਕਰਣਕ ਤੌਰ ਤੇ ਠੀਕ ਨਹੀਂ ਹਨ। ਨੰਬਰ ੩ ਵਾਲੇ ਅਰਥਾਂ ਵਿਚ ਇਕ ਪਾਸੇ ਇਹ ਆਖਣਾ ਕਿ 'ਹੇ ਸਹੇਲੀਓ! ਮੈਂ ਤੁਹਾਨੂੰ ਇਹ ਭਲੀ ਸਲਾਹ ਮੁੜ ਮੁੜ ਚੇਤੇ ਕਰਾਂਦੀ ਹਾਂ ਕਿ ਤੁਸੀਂ ਸ਼ਰਧਾ ਪ੍ਰੇਮ ਧਾਰ ਕੇ ਗੁਰੂ ਦੀ ਸ਼ਰਨ ਪਵੋ ਅਤੇ ਦੂਜੇ ਪਾਸੇ ਮੈਂ ਨਾਮ ਦਾ ਖਜ਼ਾਨਾ ਪ੍ਰਾਪਤ ਕਰ ਰਹੀ ਹਾਂ' ਦੋਹਾਂ ਦਾ ਵਿਰੋਧ ਹੈ। 'ਦਰਪਣ' ਦੇ ਕਰਤਾ ਅਸਲ ਵਿਚ 'ਪਾਵਉ' ਪਦ ਨੂੰ ਵਿਆਕਰਣ ਅਨੁਸਾਰ ਢਾਲਣਾ ਚਾਹੁੰਦੇ ਸਨ ਕਿ 'ਮੈਂ ਪਾਵਾਂ' ਪਰ ਇਥੇ ਉਤਮ ਪੁਰਖ ਵਿਚ ਅਰਥ ਕਰਨੇ ਠੀਕ ਨਹੀਂ ਜਾਪਦੇ। ਜੇ 'ਸੇਵਹੁ' ਦਾ ਸਰੂਪ 'ਸੇਵਉ' ਹੁੰਦਾ ਤਾਂ ਅਜੇਹੀ ਅਰਥ ਬਿਵਸਥਾ ਬਣ ਸਕਦੀ ਸੀ ਕਿਉਂਕਿ ਪਹਿਲੀ ਪੰਕਤੀ ਸਖੀਆਂ ਸਹੇਲੀਆਂ ਨੂੰ ਸੰਬੋਧਿਤ ਹੈ ਇਸ ਲਈ ਉਨ੍ਹਾਂ ਨੂੰ ਆਖਣਾ 'ਤੁਸੀਂ ਨਾਮ ਦਾ ਖਜ਼ਾਨਾ ਪਾ ਲਵੋਗੀਆਂ' ਹੀ ਠੀਕ ਅਰਥ ਹੋਣਗੇ।

## ਸਾਰੰਸ਼ ਅਤੇ ਸਿਧਾਂਤ

ਸਹੀ ਅਰਥਾਂ ਵਿਚ ਆਪਣੇ ਮਾਲਕ ਦੀ ਦਾਸੀ ਉਹੀ ਜੀਵ-ਇਸਤਰੀ ਹੈ ਜਿਸ ਨੇ ਆਪਣਾ ਸਰਬਸ ਪਤੀ ਨੂੰ ਅਰਪਣ ਕਰ ਦਿੱਤਾ ਹੈ। ਇਹ ਸ੍ਰੇਸ਼ਟ ਮਤਿ ਗੁਰਮੁਖਿ ਸਖੀਆਂ ਸਹੇਲੀਆਂ ਦੀ ਸੰਗਤ ਵਿਚੋਂ ਦ੍ਰਿੜ ਹੁੰਦੀ ਹੈ। ਆਪਣੇ ਪਤੀ ਨੂੰ ਸਭ ਤੋਂ ਉਚਾ ਜਾਣਨਾ ਵੀ ਇਸਤਰੀ ਦਾ ਵਿਸ਼ੇਸ਼ ਆਤਮਿਕ ਗੁਣ ਹੈ। ਸਿਧਾਂਤ ਇਹ ਹੈ ਕਿ ਭਾਵੇਂ ਸਭ ਜੀਵ-ਇਸਤਰੀਆਂ ਆਪਣੇ ਸੁਆਮੀ ਨਾਲ ਆਪਣੀ ਅਤਿ-ਅਪਣਤ ਦੱਸਦੀਆਂ ਹਨ, ਪਰ ਪਰਵਾਨ ਉਹੀ ਹੁੰਦੀ ਹੈ ਜਿਸ ਨੂੰ ਪਤੀ ਪਿਆਰਦਾ ਅਤੇ ਪਰਵਾਨ ਕਰਦਾ ਹੈ।

**ਆਸਾ ਮਹਲਾ ੫ ॥ ਸੰਤਾ ਕੀ ਹੋਇ ਦਾਸਰੀ, ਏਹੁ ਅਚਾਰਾ ਸਿਖੁ ਰੀ ॥ ਸਗਲ ਗੁਣਾ ਗੁਣ ਊਤਮੋ, ਭਰਤਾ ਦੂਰਿ ਨ ਪਿਖੁ ਰੀ ॥੧॥ ਇਹੁ ਮਨੁ ਸੁੰਦਰਿ ਆਪਣਾ, ਹਰਿਨਾਮਿ ਮਜੀਠੈ ਰੰਗਿ ਰੀ ॥ ਤਿਆਗਿ ਸਿਆਣਪ ਚਾਤੁਰੀ, ਤੂੰ ਜਾਣੁ ਗੁਪਾਲਹਿ ਸੰਗਿ ਰੀ ॥੧॥ ਰਹਾਉ ॥ ਭਰਤਾ ਕਹੈ ਸੁ ਮਾਨੀਐ, ਏਹੁ ਸੀਗਾਰੁ ਬਣਾਇ ਰੀ ॥ ਦੂਜਾ ਭਾਉ ਵਿਸਾਰੀਐ, ਏਹੁ ਤੰਬੋਲਾ ਖਾਇ ਰੀ ॥੨॥ ਗੁਰ ਕਾ ਸਬਦੁ ਕਰ ਦੀਪਕੋ, ਇਹ ਸਤ ਕੀ ਸੇਜ ਬਿਛਾਇ ਰੀ ॥ ਆਠ ਪਹਰ ਕਰ ਜੋੜਿ ਰਹੁ, ਤਉ ਭੇਟੈ ਹਰਿਰਾਇ ਰੀ ॥੩॥ ਤਿਸ ਹੀ ਚਜੁ ਸੀਗਾਰੁ ਸਭੁ, ਸਾਈ ਰੂਪਿ ਅਪਾਰਿ ਰੀ ॥ ਸਾਈ ਸੋੁਹਾਗਣਿ ਨਾਨਕਾ, ਜੋ ਭਾਣੀ ਕਰਤਾਰਿ ਰੀ ॥੪॥੧੬॥੧੧੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੰਤਾਂ, ਊਤਮੋਂ, ਗੁਪਾਲਹਿਂ, ਸੀਂਗਾਰ।

**ਫੁਟਕਲ:** 'ਰੀ' ਪਦ ਨਿਖੇੜ ਕੇ ਸੰਬੋਧਨ ਰੂਪ ਵਿਚ ਉਚਾਰਨਾ ਹੈ।

**ਪਦ ਅਰਥ:** ਦਾਸਰੀ=ਦਾਸੀ। ਅਚਾਰਾ=ਆਚਰਣ, ਕਰਤਬ, ਜੀਵਨ-ਕ੍ਰਿਆ। ਰੀ=ਹੇ ਸਖੀ!। ਸਿਖੁ=ਧਾਰਨ ਕਰ। ਨ ਪਿਖੁ=ਨਾ ਵੇਖ। ਸੁੰਦਰਿ=ਹੇ ਸੁੰਦਰੀ, ਸੋਹਣੀਏ!। ਹਰਿ ਨਾਮਿ=ਹਰੀ ਦੇ ਨਾਮ ਦੁਆਰਾ।ਮਜੀਠੈ=ਮਜੀਠੀ (ਲਾਲ ਰੰਗ) ਨਾਲ। ਗੁਪਾਲਹਿ=ਗੁਪਾਲ (ਵਾਹਿਗੁਰੂ) ਖਸਮ ਨੂੰ। ਤਿਆਗਿ=ਤਿਆਗ ਕੇ। ਚਾਤੁਰੀ=ਚਤੁਰਾਈ। ਦੂਜਾ ਭਾਉ=ਇਕ ਤੋਂ ਛੁੱਟ ਦੂਜੇ ਵਿਚ ਇਸ਼ਟ-ਭਾਵ, ਪਰਮਾਤਮਾ ਤੋਂ ਬਿਨਾਂ ਦੂਜਾ ਪਿਆਰ। ਤੰਬੋਲਾ=ਪਾਨ ਦਾ ਬੀੜਾ। ਦੀਪਕੋ=ਦੀਵਾ। ਸਤ ਕੀ=ਸਤਿਵਾਦੀ (ਜੀਵਨ) ਦੀ। ਕਰ=ਹੱਥ। ਸਾਈ=ਉਹ (ਇਸਤਰੀ)। ਅਪਾਰਿ=ਬੇਅੰਤ (ਸੁੰਦਰ ਰੂਪ) ਵਾਲੀ। ਕਰਤਾਰਿ=ਕਰਤਾਰ ਨੂੰ।

**ਅਰਥ:** (ਹੇ ਜਗਿਆਸੂ ਇਸਤਰੀ! ਤੂੰ ਪਰਮੇਸ਼ਰ ਦੇ) ਸੰਤਾਂ ਦੀ ਦਾਸੀ ਹੋ ਕੇ ਇਹ ਆਚਰਨ ਸਿਖ (ਧਾਰਨ ਕਰ)। ਸਾਰੇ ਗੁਣਾਂ ਤੋਂ ਉਤਮ ਗੁਣ (ਇਹ ਹੈ ਕਿ ਤੂੰ ਆਪਣੇ) ਪਤੀ-ਪਰਮੇਸ਼ਰ ਨੂੰ ਦੂਰ ਨਾ ਵੇਖ (ਭਾਵ ਨਾਲ ਵੱਸਦਾ ਜਾਣ)।੧।

ਹੇ ਸੋਹਣੀਏ! ਇਹ ਆਪਣਾ ਮਨ ਹਰੀ ਦੇ ਨਾਮ ਵਿਚ ਮਜੀਠੀ ਰੰਗ ਨਾਲ ਰੰਗ ਲੈ। ਸਿਆਣਪਾਂ ਅਤੇ ਚਤੁਰਾਈਆਂ ਨੂੰ ਛੱਡ ਕੇ ਤੂੰ ਵਾਹਿਗੁਰੂ ਨੂੰ (ਆਪਣੇ) ਅੰਗ-ਸੰਗ ਜਾਣ।੧।ਰਹਾਉ।

(ਹੇ ਜੀਵ ਇਸਤਰੀ!) ਪਤੀ-ਪਰਮੇਸ਼ਰ ਜੋ (ਹੁਕਮ) ਕਰਦਾ ਹੈ ਉਸ ਨੂੰ (ਸਤਿ ਸਤਿ ਕਰਕੇ) ਮੰਨਣਾ ਚਾਹੀਦਾ ਹੈ, (ਤੂੰ) ਇਹ (ਹਾਰ) ਸ਼ਿੰਗਾਰ ਬਣਾ। (ਪਰਮਾਤਮਾ ਤੋਂ ਬਿਨਾਂ ਤੈਨੂੰ) ਦੂਜਾ ਪਿਆਰ ਭੁਲਾ ਦੇਣਾ ਚਾਹੀਦਾ ਹੈ, ਇਹ ਪਾਨ ਦਾ ਬੀੜਾ ਖਾ।੨।

(ਹੇ ਜੀਵ ਇਸਤਰੀ! ਤੂੰ) ਗੁਰੂ ਦੇ ਸ਼ਬਦ ਦਾ ਦੀਵਾ (ਜਗਾ) ਭਾਵ ਨਾਮ ਦਾ ਪ੍ਰਕਾਸ਼ ਕਰ। ਇਹ ਸਤਿਵਾਦੀ (ਜੀਵਨ) ਦੀ ਸੇਜ ਵਿਛਾ। ਅੱਠੇ ਪਹਿਰ ਹੱਥ ਜੋੜ ਕੇ (ਆਗਿਆ ਮੰਨਣ ਲਈ ਖੜੀ) ਰਹੁ, ਤਾਂ ਹੀ (ਉਹ) ਹਰੀ ਰਾਜਾ (ਤੈਨੂੰ) ਮਿਲੇਗਾ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹੀ (ਇਸਤਰੀ) ਸੁਹਾਗ (ਭਾਗ) ਵਾਲੀ ਹੈ (ਜੋ) ਕਰਤਾ ਪੁਰਖ ਨੂੰ ਚੰਗੀ ਲੱਗੀ ਹੈ। ਉਸ ਇਸਤਰੀ ਦਾ ਸਾਰਾ ਚੱਜ (ਆਚਰਨ ਅਤੇ) ਸ਼ਿੰਗਾਰ (ਪਰਵਾਨ ਹੈ ਅਤੇ) ਉਹ ਹੀ ਬੇਅੰਤ ਸੁੰਦਰ ਸਰੂਪ ਵਾਲੀ ਹੈ ॥੪॥੧੬॥੧੧੮॥

## ਅਰਥ ਭੇਦ ਅਤੇ ਨਿਰਣੈ

**ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ ॥**

ਇਸ ਪੰਕਤੀ ਵਿਚ 'ਸੰਤਾ ਕੀ ਹੋਇ ਦਾਸਰੀ' ਦੇ ਅਰਥ 'ਦਰਪਣ' ਦੇ ਕਰਤਾ ਨੇ ਇਉਂ ਕੀਤੇ ਹਨ:-

'ਹੇ ਮੇਰੀ ਸੋਹਣੀ ਜਿੰਦੇ! ਤੂੰ ਸਤ-ਸੰਗੀਆਂ ਦੀ ਨਿਮਾਣੀ ਜਿਹੀ ਦਾਸੀ ਬਣੀ ਰਹੁ। ਬਸ! ਇਹ ਕਰਤੱਬ ਸਿੱਖ।'

**ਨਿਰਣੈ:** 'ਸੰਤਾ ਕੀ' ਦੇ ਅਰਥ (ਸਤ-ਸੰਗੀਆਂ ਦੇ) ਕਰਨੇ ਠੀਕ ਨਹੀਂ ਜਾਪਦੇ। 'ਸੰਤਾ' ਅਤੇ 'ਸਤ-ਸੰਗੀਆ' ਦੇ ਭਾਵਕ ਅਰਥ ਵਖੋ ਵੱਖਰੇ ਹਨ। 'ਸਤ-ਸੰਗੀਆਂ' ਤੋਂ ਭਾਵ ਸਿਖਿਆਰਥੀਆਂ, ਸੰਤਾਂ ਦੇ ਮੇਲੀਆਂ ਦਾ ਹੁੰਦਾ ਹੈ, ਜਦੋਂ ਕਿ 'ਸੰਤਾਂ' ਦਾ ਭਾਵ ਕਿਸੇ ਇਕ ਆਦਰ ਯੋਗ ਵਿਅਕਤੀ ਤੋਂ ਹੈ ਜੋ ਗੁਰੂ ਸ਼ਬਦ ਦੀ ਸਾਧਨਾ ਕਰਕੇ ਉਤਮ ਕਰਣੀ ਵਿਚ ਨਿਪੁੰਨ ਮੰਨਿਆ ਜਾਂਦਾ ਹੋਵੇ। 'ਸੰਤ' ਪਦ ਦੀ ਵਰਤੋਂ ਗੁਰੂ ਅਤੇ ਅਕਾਲ ਪੁਰਖ ਦੇ ਦਰਸ਼ਨ ਭੀ ਕਰਾਉਂਦੀ ਹੈ। 'ਸੰਤ' ਸ਼ਬਦ ਸ਼ਰਧਾ ਅਤੇ ਭਾਵਨਾ ਨਾਲ ਭਰਪੂਰ ਹੈ, ਜਣੀ ਖਣੀ ਲਈ ਇਸ 'ਸੰਤ' ਸ਼ਬਦ ਦਾ ਪ੍ਰਯੋਗ ਕਰਨਾ ਉਚਿਤ ਨਹੀਂ ਹੈ। 'ਸੁਨਿ ਸੁੰਦਰਿ, ਸਾਧੂ ਬਚਨ ਉਧਾਰੀ' ਵਾਲਾ ਪਵਿੱਤਰ ਵਾਕ ਵੀ ਸੁਚੱਜੀ ਜੀਵਨ ਉਸਾਰੀ ਲਈ ਸਿਖਿਆਦਾਇਕ ਹੈ। ਇਸ ਲਈ ਉਦਾਰ ਚਿਤ ਨਾਲ ਜਿਵੇਂ ਗੁਰਬਾਣੀ ਵਿਚ ਕੋਈ ਸ਼ਬਦ ਅੰਕਿਤ ਹੋਵੇ ਉਸੇ ਤਰ੍ਹਾਂ ਹੀ ਉਸ ਦੇ ਅਰਥ ਕਰਨੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਜੀਵ ਰੂਪ ਜਗਿਆਸੂ ਦਾ ਆਦਰਸ਼ ਉਹੀ ਹੋਣਾ ਚਾਹੀਦਾ ਹੈ ਜੋ ਕਿ ਇਕ ਸੁਹਾਗਣਿ, ਪਤੀ-ਬ੍ਰਤਾ ਇਸਤਰੀ ਦਾ ਹੁੰਦਾ ਹੈ। ਇਸ ਲਈ ਇਸ ਸ਼ਬਦ ਵਿਚ ਸੁਹਾਗਣਾਂ ਦਾ ਰੂਪਕ ਬੰਨ੍ਹ ਕੇ ਸਤਿਵਾਦੀ ਜੀਵਨ ਜੀਉਣ ਦੀ ਪ੍ਰੇਰਨਾ ਦਿੱਤੀ ਹੈ। ਆਮ ਤੌਰ ਤੇ ਇਹ ਸ਼ਬਦ ਅਨੰਦ ਕਾਰਜ ਭਾਵ ਗ੍ਰਹਿਸਤੀ ਜੀਵਨ ਵਿਚ ਪਰਵੇਸ਼ ਕਰਨ ਸਮੇਂ ਬਚੀ ਨੂੰ ਸਿਖਿਆ ਵਜੋਂ ਸੁਣਾਇਆ ਜਾਂਦਾ ਹੈ, ਪਰ 'ਠਾਕੁਰੁ ਏਕੁ ਸਬਾਈ ਨਾਰਿ' ਦੇ ਸਿਧਾਂਤ ਨੂੰ ਮੁਖ ਰਖੀਏ ਤਾਂ ਹਰੇਕ ਜਗਿਆਸੂ ਨੂੰ ਇਸ ਵਿਚ ਦਿੱਤੀ ਸਿਖਿਆ ਉਤੇ ਅਮਲ ਕਰਨਾ ਚਾਹੀਦਾ ਹੈ। ਦੂਜਾ ਭਾਵ ਛੱਡ ਕੇ ਇਕ ਉਤੇ ਟੇਕ ਰੱਖਣੀ ਅਤੇ 'ਭਰਤਾ ਕਹੈ ਸੁ ਮਾਨੀਐ' ਵਾਲੀ ਸਿਖਿਆ ਨੂੰ ਅਪਨਾਉਣ ਵਾਲਾ ਸਿਧਾਂਤ ਸਭ ਲਈ ਸਾਂਝਾ ਹੈ।

**ਆਸਾ ਮਹਲਾ ੫ ॥ ਡੀਗਨ ਡੋਲਾ ਤਊ ਲਉ, ਜਉ ਮਨ ਕੇ ਭਰਮਾ ॥ ਭ੍ਰਮ ਕਾਟੇ ਗੁਰਿ ਆਪਣੈ, ਪਾਏ ਬਿਸਰਾਮਾ ॥੧॥ ਓਇ ਬਿਖਾਦੀ ਦੋਖੀਆ, ਤੇ ਗੁਰ ਤੇ ਹੂਟੇ ॥ ਹਮ ਛੂਟੇ ਅਬ ਉਨਾ ਤੇ, ਓਇ ਹਮ ਤੇ ਛੂਟੇ ॥੧॥ਰਹਾਉ॥ ਮੇਰਾ ਤੇਰਾ ਜਾਨਤਾ, ਤਬ ਹੀ ਤੇ ਬੰਧਾ ॥ ਗੁਰਿ ਕਾਟੀ ਅਗਿਆਨਤਾ, ਤਬ ਛੁਟਕੇ ਫੰਧਾ ॥੨॥ ਜਬ ਲਗੁ ਹੁਕਮੁ ਨ ਬੂਝਤਾ, ਤਬ ਹੀ ਲਉ ਦੁਖੀਆ ॥ ਗੁਰ ਮਿਲਿ ਹੁਕਮੁ ਪਛਾਣਿਆ, ਤਬ ਹੀ ਤੇ ਸੁਖੀਆ ॥੩॥ ਨਾ ਕੋ ਦੁਸਮਨੁ ਦੋਖੀਆ, ਨਾਹੀ ਕੋ ਮੰਦਾ॥ ਗੁਰ ਕੀ ਸੇਵਾ ਸੇਵਕੋ, ਨਾਨਕ ਖਸਮੈ ਬੰਦਾ ॥੪॥੧੭॥੧੧੯॥**

**ਪਦ ਅਰਥ:** ਡੀਗਨ ਡੋਲਾ=ਡਕੇ ਡੋਲੇ ਖਾਣਾ। ਡਾਵਾਂ=ਡੋਲ ਦਸ਼ਾ। ਤਊ ਲਉ=ਉਦੋਂ ਤੱਕ। ਜਉ=ਜਦ (ਤੱਕ)। ਬਿਸਰਾਮਾ=ਟਿਕਾਉ। ਬਿਖਾਦੀ=ਝਗੜਾ ਖੜ੍ਹਾ ਕਰਨ ਵਾਲੇ, ਅਪਰਾਧੀ। ਦੋਖੀਆ= ਵੈਰੀ, ਦੁਸ਼ਮਨ। ਹੂਟੇ=ਹੱਫ ਗਏ, ਥੱਕ ਗਏ। ਬੰਧਾ=ਬੱਝਾ ਹੋਇਆ। ਗੁਰਿ=ਗੁਰੂ ਨੇ। ਫੰਧਾ=ਬੰਧਨ। ਬੰਦਾ=ਦਾਸ, ਸੇਵਕ।

**ਅਰਥ:** (ਹੇ ਭਾਈ!) ਜਦ ਤਕ ਮਨ ਦੇ ਭਰਮ ਸਨ ਉਦੋਂ ਤੱਕ (ਜੀਵ ਦੀ) ਡਾਵਾਂ ਡੋਲ (ਜਿਹੀ ਹਾਲਤ ਸੀ)। ਪਰ (ਜਦੋਂ) ਆਪਣੇ ਗੁਰੂ ਨੇ (ਮਾਇਆ ਦੇ) ਭਰਮ ਕੱਟ ਦਿੱਤੇ (ਉਦੋਂ ਇਸ ਨੇ) ਟਿਕਾਉ ਪਾ ਲਿਆ।੧।

(ਹੇ ਭਾਈ! ਜਿਤਨੇ) ਝਗੜੇ ਕਰਨ ਵਾਲੇ ਦੁਸ਼ਟ ਸਨ ਉਹ (ਸਾਰੇ) ਹੀ ਗੁਰੂ ਦੀ (ਕਿਰਪਾ) ਤੇ ਹਫ ਗਏ ਹਨ। ਹੁਣ ਅਸੀਂ ਉਨ੍ਹਾਂ ਤੋਂ ਛੁਟ ਗਏ ਹਾਂ (ਅਤੇ) ਉਹ ਸਾਡੇ ਤੋਂ ਛੁਟ ਗਏ ਹਨ।੧।ਰਹਾਉ।

(ਹੇ ਭਾਈ! ਜਦੋਂ ਤੱਕ ਇਹ ਜੀਵ) ਮੇਰਾ ਤੇਰਾ ਜਾਣਦਾ ਸੀ ਉਦੋਂ ਤੱਕ ਮੋਹ ਦੀ ਫਾਹੀ (ਵਿੱਚ) ਬੱਧਾ (ਰਹਿੰਦਾ ਸੀ)। (ਜਦੋਂ) ਗੁਰੂ ਨੇ (ਇਸ ਦੀ) ਅਗਿਆਨਤਾ ਕੱਟ ਦਿੱਤੀ ਓਦੋਂ (ਇਸ ਦੇ ਸਾਰੇ) ਬੰਧਨ ਕੱਟ ਦਿੱਤੇ।੨।

(ਹੇ ਭਾਈ!) ਜਦੋਂ ਤੱਕ (ਇਹ ਜੀਵ ਰੱਬੀ) ਹੁਕਮ ਨੂੰ ਨਹੀਂ ਬੁਝਦਾ ਸੀ, ਉਦੋਂ ਤੱਕ (ਇਹ) ਦੁੱਖੀ ਰਹਿੰਦਾ ਸੀ। (ਪਰ ਜਦੋਂ ਇਸ ਨੇ) ਗੁਰੂ ਨਾਲ ਮਿਲ ਕੇ (ਰੱਬੀ) ਹੁਕਮ ਪਛਾਣ ਲਿਆ ਉਦੋਂ ਤੋਂ ਹੀ ਸੁਖੀ ਹੋ ਗਿਆ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਹੁਣ ਇਸ ਜੀਵ ਦਾ) ਨਾ ਕੋਈ ਦੁਸ਼ਮਨ ਹੈ ਨਾ (ਇਸ ਨੂੰ) ਕੋਈ ਵੈਰੀ ਅਤੇ ਬੁਰਾ (ਦਿਸਦਾ ਹੈ)। (ਹੁਣ ਤਾਂ ਇਹ) ਗੁਰੂ ਦੀ ਸੇਵਾ ਕਰਨ ਵਾਲਾ (ਸੇਵਕ) ਮਾਲਕ ਦਾ ਦਾਸ (ਬਣ ਗਿਆ ਹੈ)।੪।੧੭।੧੧੯।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੀ ਡਾਵਾਂ ਡੋਲ ਦਸ਼ਾ, ਇਸ ਦੀ ਅਗਿਆਨਤਾ, ਮੇਰ-ਤੇਰ ਅਤੇ ਰਬੀ ਹੁਕਮ ਬੁਝਣ ਤੋਂ ਅਚੇਤ-ਪੁਣੇ ਦੀ ਪਰਤੀਕ ਹੈ। ਜਦੋਂ ਜੀਵ ਦਾ ਵਾਹਿਗੁਰੂ ਜੀ ਨਾਲ ਮੇਲ ਹੋ ਜਾਵੇ ਅਤੇ ਇਹ ਗੁਰੂ ਦਾ

ਸੇਵਕ ਬਣ ਜਾਏ, ਬੰਦਗੀ ਕਰੇ, ਫਿਰ ਇਸ ਦੇ ਸਾਰੇ ਬੰਧਨ ਟੁੱਟ ਜਾਂਦੇ ਹਨ, ਬੈਰੀ ਤੇ ਬੇਗਾਨਾ ਕੋਈ ਨਹੀਂ ਰਹਿੰਦਾ:-

**ਬਿਸਰਿ ਗਈ ਸਭ ਤਾਤਿ ਪਰਾਈ॥ਜਬ ਤੇ ਸਾਧ ਸੰਗਤਿ ਮੋਹਿ ਪਾਈ॥੧॥ਰਹਾਉ॥**
**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ॥{ਪੰਨਾ ੧੨੯੯**

**ਆਸਾ ਮਹਲਾ ੫ ॥ ਸੁਖ ਸਹਜ ਆਨਦੁ ਘਣਾ, ਹਰਿ ਕੀਰਤਨੁ ਗਾਉ ॥ ਗਰਹ ਨਿਵਾਰੇ ਸਤਿਗੁਰੂ, ਦੇ ਅਪਣਾ ਨਾਉ ॥੧॥ ਬਲਿਹਾਰੀ ਗੁਰ ਆਪਣੇ, ਸਦ ਸਦ ਬਲਿ ਜਾਉ ॥ ਗੁਰੂ ਵਿਟਹੁ ਹਉ ਵਾਰਿਆ, ਜਿਸੁ ਮਿਲਿ ਸਚੁ ਸੁਆਉ ॥੧॥ਰਹਾਉ॥ ਸਗੁਨ ਅਪਸਗੁਨ ਤਿਸ ਕਉ ਲਗਹਿ, ਜਿਸੁ ਚੀਤਿ ਨ ਆਵੈ ॥ ਤਿਸੁ ਜਮੁ ਨੇੜਿ ਨ ਆਵਈ, ਜੋ ਹਰਿ ਪ੍ਰਭਿ ਭਾਵੈ ॥੨॥ ਪੁੰਨ ਦਾਨ ਜਪ ਤਪ ਜੇਤੇ, ਸਭ ਊਪਰਿ ਨਾਮੁ ॥ ਹਰਿ ਹਰਿ ਰਸਨਾ ਜੋ ਜਪੈ, ਤਿਸੁ ਪੂਰਨ ਕਾਮੁ ॥੩॥ ਭੈ ਬਿਨਸੇ ਭ੍ਰਮ ਮੋਹ ਗਏ, ਕੋ ਦਿਸੈ ਨ ਬੀਆ ॥ ਨਾਨਕ ਰਾਖੇ ਪਾਰਬ੍ਰਹਮਿ, ਫਿਰਿ ਦੂਖ ਨ ਥੀਆ ॥੪॥੧੮॥੧੨੦॥**

ਉਚਾਰਨ ਸੇਧ

**ਬਿੰਦੀ ਸਹਿਤ:** ਗਾਉਂ, ਜਾਉਂ, ਨਾਉਂ, ਵਿਟਹੁਂ, ਲਗਹਿਂ।

**ਫੁਟਕਲ:** 'ਗਰਹ' ਪਦ ਉਚਾਰਨ 'ਗਰੈਹ' ਜਾਂ 'ਗ੍ਰਹਿ' ਨਹੀਂ ਕਰਨਾ, 'ਗ੍ਰਹ' ਕਰਨਾ ਹੈ। ਇਸੇ ਤਰ੍ਹਾਂ 'ਸਗੁਨ ਅਤੇ ਅਪਸਗੁਨ' ਸ਼ਬਦਾਂ ਦੇ 'ਗਗੇ' ਨੂੰ ਲੱਗਾ ਔਂਕੜ ਵੀ ਉਚਾਰਨਾ ਹੈ।

**ਪਦ ਅਰਥ:** ਘਣਾ=ਬਹੁਤਾ। ਗਾਉ=(ਮੈਂ) ਗਾਉਂਦਾ ਹਾਂ। ਗਰਹ=੯ ਗ੍ਰਹ ੧- ਸੂਰਜ ੨- ਚੰਦਰਮਾ ੩-ਭੂਮੰਡਲ ੪-ਬੁਧ ੫-ਬ੍ਰਿਹਸਪਤ ੬- ਸ਼ੁਕਰ ੭-ਛਨਿਛਰ ੮-ਰਾਹੂ ੯-ਕੇਤੂ। ਨਿਵਾਰੇ=ਦੂਰ ਕਰ ਦਿੱਤੇ। ਜਾਉ=(ਮੈਂ) ਜਾਂਦਾ ਹਾਂ। ਵਿਟਹੁ=ਤੋਂ। ਸੁਆਉ=ਪ੍ਰਯੋਜਨ, (ਜੀਵਨ ਦਾ) ਮਨੋਰਥ। ਸਗੁਨ=(ਸ਼ੁਭ) ਸ਼ਗਨ। ਅਪਸਗੁਨ=ਅਸ਼ੁੱਭ ਸ਼ਗਨ। ਲਗਹਿ=ਲਗਦੇ ਹਨ, ਆਪਣਾ ਅਸਰ ਪਾਂਦੇ ਹਨ। ਬੀਆ=ਦੂਜਾ।

**ਅਰਥ :** (ਹੇ ਭਾਈ! ਮੈਂ) ਹਰੀ ਦਾ ਕੀਰਤਨ ਗਾਉਂਦਾ ਹਾਂ (ਜਿਸ ਦੇ ਫਲ ਸਰੂਪ) ਸੁਖ, ਸਹਜ (ਅਤੇ) ਬਹੁਤ ਅਨੰਦ (ਬਣਿਆ ਹੋਇਆ ਹੈ)। ਸਤਿਗੁਰੂ ਨੇ (ਆਪਣਾ) ਨਾਮ ਦੇ ਕੇ ਗ੍ਰਹ (ਦਿਸ਼ਾ ਵਾਲੇ ਸਾਰੇ ਭਰਮ ਅਤੇ ਸਭ ਕਸ਼ਟ ਆਦਿ) ਦੂਰ ਕਰ ਦਿੱਤੇ ਹਨ।੧।

(ਹੇ ਭਾਈ! ਮੈਂ) ਆਪਣੇ ਗੁਰੂ ਤੋਂ ਸਦਕੇ ਹਾਂ (ਅਤੇ) ਸਦਾ ਸਦਾ ਬਲਿਹਾਰੇ ਜਾਂਦਾ ਹਾਂ। (ਆਪਣੇ) ਗੁਰੂ ਤੋਂ ਮੈਂ ਵਾਰਨੇ ਜਾਂਦਾ ਹਾਂ, ਜਿਸ ਨੂੰ ਮਿਲ ਕੇ (ਮੈਂ) ਸਚ ਰੂਪ ਜੀਵਨ ਮਨੋਰਥ (ਪ੍ਰਾਪਤ ਕਰ ਲਿਆ ਹੈ)।੧।ਰਹਾਉ।

(ਹੇ ਭਾਈ!) ਸ਼ੁੱਭ ਅਤੇ ਅਸ਼ੁੱਭ ਸੁਗਨ ਉਸ (ਮਨੁੱਖ) ਨੂੰ ਲਗਦੇ ਹਨ ਜਿਸ ਨੂੰ (ਵਾਹਿਗੁਰੂ) ਚੇਤੇ ਨਹੀਂ ਆਉਂਦਾ। ਜੋ (ਮਨੁੱਖ ਆਪਣੇ) ਹਰੀ ਨੂੰ ਚੰਗਾ ਲਗਦਾ ਹੈ ਉਸ ਦੇ ਨੇੜੇ ਜਮ ਭੀ ਨਹੀਂ ਆਉਂਦਾ।੨।

(ਹੇ ਭਾਈ!) ਪੁੰਨ-ਦਾਨ, ਜਪ-ਤਪ (ਆਦਿ) ਜਿਤਨੇ ਭੀ (ਸ਼ੁਭ ਕਰਮ ਹਨ, ਇਨ੍ਹਾਂ ਸਾਰਿਆਂ ਤੋਂ) ਉਪਰ (ਪਰਮਾਤਮਾ ਦਾ) ਨਾਮ ਹੈ। ਜੋ (ਮਨੁੱਖ) ਰਸਨਾ ਦੁਆਰਾ ਹਰੀ ਹਰੀ (ਨਾਮ) ਜਪਦਾ ਹੈ ਉਸ (ਦਾ ਮਨੁੱਖਾ ਜਨਮ ਦੇ ਸਫਲ ਹੋਣ ਵਾਲਾ) ਕੰਮ ਪੂਰਾ ਹੋ ਜਾਂਦਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਨੁੱਖ ਦੇ) ਭਰਮ, ਮੋਹ (ਆਦਿ ਸਭ ਦੂਰ ਹੋ) ਗਏ ਹਨ, (ਉਸ ਨੂੰ) ਕੋਈ (ਮਨੁੱਖ) ਦੂਜਾ (ਜਾਂ ਓਪਰਾ) ਨਹੀਂ ਦਿਸਦਾ। (ਤੱਤ ਇਹ ਹੈ ਕਿ ਜਿਸ ਨੂੰ) ਪਾਰਬ੍ਰਹਮ ਨੇ ਰੱਖ ਲਿਆ ਹੈ (ਉਸ ਨੂੰ) ਫਿਰ (ਕੋਈ) ਦੁਖ ਨਹੀਂ ਹੋਇਆ।੪।੧੮।੧੨੦।

(ਸਾਖੀ)

ਸਗੁਨ ਅਪਸਗੁਨ ਤਿਸ ਕਉ ਲਗਹਿ, ਜਿਸੁ ਚੀਤਿ ਨ ਆਵੈ ॥

ਕਾਸ਼ੀ ਤੋਂ ਇਕ ਪੰਡਿਤ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਆਇਆ ਅਤੇ ਗੁਰੂ ਜੀ ਨੂੰ ਆਪਣਾ ਇਕ ਸੰਕਲਪ ਦਸਿਆ ਕਿ ਮੇਰਾ ਚਿਤ ਕਰਦਾ ਹੈ ਕਿ ਮੈਂ ਆਪ ਨੂੰ ਉਪਨਿਸ਼ਦ ਦੀ ਕਥਾ ਸੁਣਾਵਾਂ। ਤਾਂ ਗੁਰੂ ਜੀ ਨੇ ਕਿਹਾ ਸੁਣਾਵੋ। ਪੰਡਿਤ ਜੀ ਨੇ ਕਿਹਾ ਕਿ ਲੋੜੀਂਦੀ ਪੁਸਤਕ ਕਾਸ਼ੀ ਤੋਂ ਮੰਗਾ ਕੇ ਸੁਣਾਵਾਂਗਾ। ਫਿਰ ਉਸ ਨੇ ਕਿਹਾ ਕਿ ਉਹ ਚੰਗਾ ਜਿਹਾ ਮਹੂਰਤ ਸੋਧ ਕੇ ਪੁਤਰ ਨੂੰ ਕਾਸ਼ੀ ਭੇਜੇਗਾ।

ਜਦੋਂ ਪੁਤਰ ਨੂੰ ਟੋਰਨ ਲੱਗਾਂ ਤਾਂ ਉਸ ਦੇ ਸਾਹਮਣਿਓਂ ਇਕ ਹੋਰ ਪੰਡਿਤ ਲੰਘ ਗਿਆ। ਪੰਡਿਤ ਨੇ ਆਪਣੇ ਪੁਤਰ ਨੂੰ ਮੋੜ ਲਿਆਇਆ। ਗੁਰੂ ਸਾਹਿਬ ਨੇ ਪੁਛਿਆ ਤੂੰ ਪੁਤਰ ਨੂੰ ਕਿਉਂ ਨਹੀਂ ਭੇਜਿਆ?। ਪੰਡਿਤ ਨੇ ਆਖਿਆ ਮਹਾਰਾਜ, ਸੁਖ-ਦੁਖ ਅਪਸਗਨ ਹੀ (ਬਦਸਗਨ) ਹੋ ਗਿਆ। ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ ਸੰਗਲ ਦੀਪ ਦੇ ਰਾਜਾ ਸ਼ਿਵ ਨਾਭ ਪਾਸ ਜੋ ਪ੍ਰਾਣ ਸੰਗਲੀ ਪਈ ਹੈ, ਜੋ ਕੋਈ ਸਿੱਖ ਉਥੇ ਜਾ ਕੇ ਲਿਆਏ। ਤਦੋਂ ਪੈਂਡਾ ਬੜਾ ਔਖਾ ਹੋਇਆ, ਇਕ ਸਿਖ ਅਰਦਾਸ ਕਰਕੇ ਚਲ ਪਿਆ ਤੇ ਕਿਹਾ ਜੇ ਮੈਨੂੰ ਹੁਕਮ ਹੋਵੇ ਤਾਂ ਮੈ ਲਿਆਵਾਂ। ਕਿਸੇ ਸਿਖ ਗੁਰੂ ਜੀ ਪਾਸ ਬਖਸ਼ੀਸ਼ ਲਈ ਅਰਦਾਸ ਭੇਟਾ ਰਖੀ। ਸੋ ਉਹ ਗੁਰੂ ਦੀ ਬਖਸ਼ੀਸ਼ ਖਰਚ ਵਜੋਂ ਲੈ ਟੁਰ ਪਿਆ। ਸ਼ਿਵ ਨਾਭ ਦੇ ਪੋਤੇ ਕੋਲੋਂ ਗ੍ਰੰਥ ਲੈ ਆਇਆ ਜੋ ਭਾਈ ਬੰਨੋ ਦੀ ਬੀੜ ਵਿਚ ਰਾਹਿ ਮੁਕਾਮ ਕੀ ਹਕੀਕਤ ਤਿਸਨੇ ਕਹੀ ਹੈ। ਸੋ ਦੇਖੋ ਸਿਖ ਬਿਨਾ ਕੋਈ ਮਹੂਰਤ ਵੇਖੇ ਸੰਗਲਾ ਦੀਪ ਤੋਂ ਪੁਸਤਕ ਲਿਆਯਾ। ਸੋ ਗੁਰਾਂ ਨੇ ਪੜ੍ਹ ਕੇ ਵੇਖਿਆ ਉਸ ਵਿਚ ਸਭ ਜੋਗ ਕਲਾ ਦੀਆਂ ਗੱਲਾਂ ਸਨ। ਗੁਰੂ ਅਰਜਨ ਦੇਵ ਜੀ ਨੇ ਵੀਚਾਰਿਆ ਜੋ ਸਿਮਰਨ ਦਾ ਸਮਾਂ ਹੈ, "ਸਿਖ ਕਹਿਣਗੇ ਜੋ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ, ਉਹ ਕਰੀਏ। ਸਿਖ ਕਰੋਂਗੇ ਸਿਧ ਨਾ ਹੋਇਆ ਤਾਂ ਦੁਖੀ ਹੋਣਗੇ। ਗੁਰੂ ਨਾਨਕ ਜੀ ਨੇ ਤਾਂ ਆਪਣੀ ਸਰਬਗਤਾ ਵਿਖਾਈ ਹੈ। ਜੋ ਸ਼ਿਵਨਾਭ ਨੇ ਪੁਛਿਆ ਉਹ ਦਸ ਦਿੱਤਾ। ਜੇ ਨਾ ਦਸਦੇ ਤਾਂ ਉਹ ਕਹਿੰਦਾ ਕਿ ਗੁਰੂ ਜੀ ਜੋਗ ਮਤ ਤੋਂ ਜਾਣੂੰ ਨਹੀਂ। ਇਸ ਕਰਕੇ ਸਾਰਾ ਪਤੰਜਲ ਦਾ ਮਤ ਉਸ ਨੂੰ ਸੁਣਾਇਆ ਸੀ। ਫਿਰ ਗੁਰੂ ਅਰਜਨ ਦੇਵ ਜੀ ਨੇ ਉਸ

ਗ੍ਰੰਥ ਨੂੰ ਅਲੋਪ ਕਰ ਦਿੱਤਾ ਸੀ।"

ਗੱਲ ਕੀ, ਸਗਣ ਤੇ ਬਦਸ਼ਗਨੀ ਦੇ ਟੰਟਿਆਂ ਵਿੱਚ ਉਹ ਮਨੁੱਖ ਪੈਂਦਾ ਹੈ ਜਿਸ ਨੂੰ ਪਰਮੇਸ਼ਰ ਚੇਤੇ ਨਹੀਂ ਆਉਂਦਾ। ਨਾਮ-ਸਿਮਰਨ ਅਤੇ ਗੁਰਮਤਿ ਰਹੁਰੀਤੀ ਦਾ ਧਾਰਨੀ ਬਣ ਕੇ ਹੀ ਮਨੁੱਖਾ ਜਨਮ ਸਫਲ ਹੋ ਸਕਦਾ ਹੈ।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਅਜੋਕੇ ਯੁਗ ਨੂੰ ਵਿਦਿਅਕ ਅਤੇ ਕਲਾ ਦਾ ਯੁਗ ਕਿਹਾ ਜਾਂਦਾ ਹੈ ਪਰ ਬ੍ਰਾਹਮਣ ਵਰਗ ਦੇ ਪਾਏ ਚੰਗੇ ਮੰਦੇ ਸ਼ਗਨ ਅਪਸ਼ਗਨ ਅਤੇ ਗ੍ਰਹਾਂ ਦੇ ਭਰਮ ਜਾਲ ਅੱਜ ਵੀ ਸਾਡੇ ਘਰਾਂ ਦੇ ਆਲੇ-ਦੁਆਲੇ ਵਿਛੇ ਹੋਏ ਹਨ। ਗੁਰਮਤਿ ਦਾ ਸਿਧਾਂਤ ਇਹ ਹੈ ਕਿ ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਵਸ ਜਾਂਦਾ ਹੈ ਉਹ ਅਜੇਹੇ ਪ੍ਰਭਾਵਾਂ ਨੂੰ ਉਕਾ ਨਹੀਂ ਕਬੂਲਦਾ। ਉਹ ਸਤਿਗੁਰੂ ਦੇ ਸ਼ੁਕਰਾਨੇ ਵਿਚ ਸੱਚੇ ਸਾਹਿਬ ਦੀਆਂ ਸਿਫਤਾਂ ਕਰਦਾ ਹੋਇਆ ਆਪਣਾ ਮਨੁੱਖਾ ਜਨਮ ਸਫਲ ਕਰਦਾ ਹੈ। ਵਾਹਿਗੁਰੂ ਦਾ ਸਿਮਰਨ ਕੀਤਿਆਂ ਕੋਈ ਗ੍ਰਹ ਆਪਣਾ ਅਸਰ ਨਹੀਂ ਪਾ ਸਕਦਾ। ਜੋਤਸ਼ੀ ਤੇ ਪੰਡਿਤ ਆਪਣੀ ਸੁਆਰਥ ਸਿਧੀ ਅਥਵਾ ਉਪਜੀਵਕਾ ਖ਼ਾਤਰ ਨੌਂ ਗ੍ਰਹਿਆਂ ਦੇ ਸ਼ੁੱਭ ਅਸ਼ੁੱਭ ਫਲ ਕਲਪ ਕੇ ਸੁਖ ਦੁਖ ਦੇ ਕਾਰਣ ਕਲਪ ਕੇ ਲੋਕਾਂ ਨੂੰ ਇਨ੍ਹਾਂ ਦੀ ਨਿਵਿਰਤੀ ਹਿਤ ਦਾਨ ਦੇਣ ਦੇ ਚੱਕਰ ਵਿਚ ਪਾਈ ਰਖਦੇ ਹਨ। ਗੁਰੂ ਦੇ ਸਿੱਖ ਗ੍ਰਹਿਆਂ ਦੇ ਭਰਮ ਵਿਚ ਨਹੀਂ ਫਸਦੇ ਓਹ ਦੁਖ ਸੁਖ ਵਿਚ ਸਦਾ ਗੁਰ-ਮੰਤ੍ਰ ਦਾ ਜਾਪ ਕਰਦੇ ਹਨ।

## ਆਸਾ ਘਰੁ ੯ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਚਿਤਵਉ, ਚਿਤਵਿ ਸਰਬ ਸੁਖ ਪਾਵਉ, ਆਗੈ ਭਾਵਉ ਕਿ ਨ ਭਾਵਉ ॥ ਏਕੁ ਦਾਤਾਰੁ ਸਗਲ ਹੈ ਜਾਚਿਕ, ਦੂਸਰ ਕੈ ਪਹਿ ਜਾਵਉ ॥੧॥ ਹਉ ਮਾਗਉ ਆਨ, ਲਜਾਵਉ ॥ ਸਗਲ ਛਤ੍ਰਪਤਿ ਏਕੋ ਠਾਕੁਰੁ, ਕਉਨੁ ਸਮਸਰਿ ਲਾਵਉ ॥੧॥ਰਹਾਉ॥ ਊਠਉ ਬੈਸਉ, ਰਹਿ ਭਿ ਨ ਸਾਕਉ, ਦਰਸਨੁ ਖੋਜਿ ਖੋਜਾਵਉ ॥ ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤ ਕੁਮਾਰ, ਤਿਨ੍ ਕਉ ਮਹਲੁ ਦੁਲਭਾਵਉ ॥੨॥ ਅਗਮ ਅਗਮ ਅਗਾਧਿ ਬੋਧ, ਕੀਮਤਿ ਪਰੈ ਨ ਪਾਵਉ ॥ ਤਾਕੀ ਸਰਣਿ ਸਤਿ ਪੁਰਖ ਕੀ, ਸਤਿਗੁਰੁ ਪੁਰਖੁ ਧਿਆਵਉ ॥੩॥ ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ, ਕਾਟਿਓ ਬੰਧੁ ਗਰਾਵਉ ॥ ਕਹੁ ਨਾਨਕ ਜਉ ਸਾਧਸੰਗੁ ਪਾਇਓ, ਤਉ ਫਿਰਿ ਜਨਮਿ ਨ ਆਵਉ ॥੪॥੧॥੧੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਿਤਵਉਂ, ਪਾਵਉਂ, ਭਾਵਉਂ, ਜਾਵਉਂ, ਮਾਗਉਂ, ਲਜਾਵਉਂ, ਲਾਵਉਂ, ਊਠਉਂ,

ਬੈਸਉਂ, ਸਾਕਉਂ, ਖੋਜਾਵਉਂ, ਧਿਆਵਉਂ, ਗਰਾਵਉਂ, ਆਵਉਂ।

**ਫੁਟਕਲ:** ਤੀਜੇ ਪਦ ਵਿਚ 'ਤਾਕੀ' ਨੂੰ 'ਤਾਂ ਕੀ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਚਿਤਵਉ=(ਮੈਂ) ਚਿਤਵਦਾ ਹਾਂ, ਯਾਦ ਕਰਦਾ ਹਾਂ। ਚਿਤਵਿ=ਯਾਦ ਕਰਕੇ। ਪਾਵਉ=(ਮੈਂ) ਪਾ ਲਵਾਂ। ਭਾਵਉ=ਪਸੰਦ ਆਵਾਂ। ਜਾਚਿਕ=ਮੰਗਣ ਵਾਲੀ। ਕੈ ਪਹਿ=ਕਿਸ ਪਾਸ। ਜਾਵਉ=ਜਾਵਾਂ। ਹਉ ਮਾਗਉ=ਮੈਂ ਮੰਗਦਾ ਹਾਂ। ਆਨ=ਹੋਰ (ਪਾਸੋਂ)। ਲਜਾਵਉ=ਸ਼ਰਮਾਉਂਦਾ ਹਾਂ। ਸਗਲ ਛਤ੍ਰਪਤਿ=ਸਾਰੀ (ਸ੍ਰਿਸ਼ਟੀ) ਦਾ ਰਾਜਾ। ਠਾਕੁਰ=ਮਾਲਕ। ਕਉਨੁ=ਕਿਸ ਨੂੰ। ਸਮਸਰਿ=ਬਰਾਬਰ। ਲਾਵਾ=(ਮੈਂ) ਲਿਆਵਾਂ ਭਾਵ ਗਿਣਾਂ। ਊਠਉ=(ਮੈਂ) ਉਠਦਾ ਹਾਂ। ਬੈਸਉ=ਬੈਠਦਾ ਹਾਂ। ਰਹਿ ਭਿ ਨ ਸਾਕਉ=ਰਹਿ ਵੀ ਨਹੀਂ ਸਕਦਾ, ਟਿਕ ਕੇ ਬੈਠ ਨਹੀਂ ਸਕਦਾ। ਖੋਜਿ=ਖੋਜ ਕੇ। ਖੋਜਾਵਉ=(ਹੋਰਨਾਂ ਤੋਂ) ਢੂੰਢ ਕਰਾਉਂਦਾ ਹਾਂ। ਬ੍ਰਹਮਾਦਿਕ=ਬ੍ਰਹਮਾ ਆਦਿ ਦੇਵਤੇ। ਸਨਕ=ਸਨੰਦਨ, ਸਨਾਤਨ, ਸਨਤਕੁਮਾਰ-ਬ੍ਰਹਮਾ ਦੇ ਚੌਹਾਂ ਪੁਤਰਾਂ ਦੇ ਨਾਮ। ਮਹਲੁ=(ਪ੍ਰਭੂ ਦਾ) ਟਿਕਾਣਾ। ਦੁਲਭਾਵਉ=(ਮੈਂ) ਦੁਰਲਭ ਸਰੂਪ (ਵੇਖਣਾ ਚਾਹੁੰਦਾ ਹਾਂ)। ਅਗਮ=ਅਪਹੁੰਚ। ਅਗਾਧਿ ਬੋਧ=ਸਮਝਣ ਲਈ ਅਥਾਹ। ਪਰੇ ਨ ਪਾਵਉ=(ਥਾਹ) ਨਹੀਂ ਪੈਂਦੀ, ਨਾ (ਮੈਂ) ਪਾ ਸਕਦਾ ਹਾਂ। ਤਾਕੀ=ਤੱਕੀ, ਵੇਖੀ। ਧਿਆਵਉ=(ਮੈਂ) ਧਿਆਉਂਦਾ, ਸਿਮਰਦਾ ਹਾਂ। ਕਾਟਿਓ ਬੰਧੁ=ਬੰਧਨ ਕੱਟ ਦਿੱਤਾ। ਗਰਾਵਉ=ਗਲੇ ਤੋਂ। ਨ ਆਵਉ=(ਮੈਂ) ਨਹੀਂ ਆਵਾਂਗਾ।

**ਅਰਥ:** ਏਕੰਕਾਰ ਓਅੰਕਾਰ (ਭਾਵ ਨਿਰਗੁਣ ਅਤੇ ਸਰਗੁਣ ਰੂਪ ਪ੍ਰਭੂ) ਸਤਿਗੁਰੂ ਦੀ ਕਿਰਪਾ ਨਾਲ (ਮਿਲਦਾ ਹੈ)।

(ਹੇ ਭਾਈ! ਮੈਂ ਉਸ ਪ੍ਰਭੂ ਨੂੰ) ਯਾਦ ਕਰਦਾ ਹਾਂ (ਤਾਂ ਜੋ) ਯਾਦ ਕਰਕੇ ਸਾਰੇ ਸੁਖ ਪਾ ਲਵਾਂ (ਪਰ (ਮੈਨੂੰ ਇਹ ਪਤਾ ਨਹੀਂ ਕਿ) ਅੱਗੇ ਮੈਂ ਪ੍ਰਭੂ ਨੂੰ ਪਸੰਦ ਆਵਾਂ ਕਿ ਨਾ ਆਵਾਂ। (ਪਰ ਸੋਚਦਾ ਹਾਂ ਕਿ) ਦਾਤਾ ਇਕੋ ਹੈ, ਸਾਰੀ (ਸ੍ਰਿਸ਼ਟੀ ਉਸ ਪਾਸੋਂ) ਮੰਗਣ ਵਾਲੀ ਹੈ, (ਉਸ ਤੋਂ ਬਿਨਾਂ) ਹੋਰ ਕਿਸ ਪਾਸ ਜਾਵਾਂ? (ਭਾਵ ਕਿਤੇ ਨਹੀਂ ਜਾ ਸਕਦਾ)।੧।

(ਹੇ ਭਾਈ! ਜੇ ਮੈਂ ਪ੍ਰਭੂ ਤੋਂ ਬਿਨਾਂ ਕਿਸੇ) ਹੋਰ ਪਾਸੋਂ ਮੰਗਾਂ (ਤਾਂ) ਸ਼ਰਮਾਉਂਦਾ ਹਾਂ (ਕਿਉਂਕਿ) ਸਾਰੀ (ਸ੍ਰਿਸ਼ਟੀ ਦਾ) ਇਕੋ ਰਾਜਾ (ਅਤੇ) ਮਾਲਕ ਹੈ (ਇਸ ਲਈ ਮੈਂ) ਕਿਸ ਨੂੰ (ਉਸ ਪ੍ਰਭੂ ਦੇ) ਬਰਾਬਰ ਗਿਣਾਂ? (ਭਾਵ ਅਜਿਹਾ ਹੋਰ ਕੋਈ ਨਹੀਂ ਹੈ)।੧।ਰਹਾਉ।

(ਹੇ ਭਾਈ! ਪ੍ਰਭੂ-ਦਰਸ਼ਨ ਦੀ ਖਾਤਰ) ਮੈਂ ਉਠਦਾ ਹਾਂ, ਬੈਠਦਾ ਹਾਂ, ਰਹਿ ਵੀ ਨਹੀਂ ਸਕਦਾ (ਭਾਵ ਟਿੱਕ ਕੇ ਭੀ ਨਹੀਂ ਬੈਠ ਸਕਦਾ), ਦਰਸ਼ਨ (ਲਈ ਆਪ) ਢੂੰਢ ਕੇ (ਫਿਰ ਹੋਰਨਾਂ ਤੋਂ) ਢੂੰਢ ਕਰਾਉਂਦਾ ਹਾਂ। ਬ੍ਰਹਮਾ ਆਦਿ ਦੇਵਤੇ, ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ (ਬ੍ਰਹਮਾ ਦੇ ਚਾਰ ਪੁਤਰ) ਉਨ੍ਹਾਂ ਲਈ (ਭੀ ਉਸ ਪ੍ਰਭੂ ਦਾ) ਟਿਕਾਣਾ ਲੱਭਣਾ ਔਖਾ ਹੈ, (ਮੈਂ ਉਹ ਦੁਰਲਭ ਸਰੂਪ ਵੇਖਣਾ ਦੀ ਮਨਸ਼ਾ ਰਖਦਾ ਹਾਂ)।੨।

(ਹੇ ਭਾਈ! ਉਹ ਪ੍ਰਭੂ) ਅਪਹੁੰਚ ਹੈ, ਸਮਝਣ ਲਈ ਅਥਾਹ ਹੈ (ਉਸ ਦੀ) ਕੀਮਤ (ਕਿਸੇ ਤੋਂ)

ਨਹੀਂ ਪੈ ਸਕਦੀ (ਅਤੇ ਨਾ ਹੀ ਮੈਂ) ਪਾ ਸਕਦਾ ਹਾਂ। (ਸੋ ਇਸ ਸਫਲਤਾ ਲਈ) ਮੈਂ ਸੱਚੇ ਪੁਰਸ਼ (ਗੁਰੂ) ਦੀ ਸ਼ਰਨ ਤੱਕੀ ਹੈ (ਅਤੇ ਉਸ ਸਮਰਥ) ਸਤਿਗੁਰੂ ਨੂੰ ਯਾਦ ਕਰਦਾ ਹਾਂ।੩।

(ਹੇ ਭਾਈ! ਸਤਿਗੁਰੂ ਨੂੰ ਸਿਮਰਨ ਦੇ ਫਲ ਸਰੂਪ ਜਦ) ਠਾਕੁਰ ਪ੍ਰਭੂ ਕਿਰਪਾਲ ਤੇ ਦਇਆਲੂ ਹੋ ਗਿਆ (ਉਸ ਨੇ ਮੇਰੇ) ਗਲੇ ਤੋਂ (ਮਾਇਆ ਮੋਹ ਦਾ) ਬੰਧਨ ਕੱਟ ਦਿੱਤਾ। ਨਾਨਕ ਆਖ ਜਦ (ਮੈਂ) ਸਾਧੂ (ਗੁਰੂ ਦਾ) ਸੰਗ ਪਾ ਲਿਆ ਹੈ ਤਦ (ਹੁਣ ਮੈਂ) ਮੁੜ ਕੇ ਜਨਮ (ਦੇ ਗੇੜੇ) ਵਿਚ ਨਹੀਂ ਆਵਾਂਗਾ।੪।੧।੧੨੧।

## ਸਾਰੰਸ਼ ਅਤੇ ਸਿਧਾਂਤ

ਸਿੱਖ ਦੇ ਹਿਰਦੇ ਵਿਚ ਇਹ ਸਿਧਾਂਤ ਦ੍ਰਿੜ ਹੁੰਦਾ ਹੈ 'ਸਾਹਿਬ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ' ਇਸ ਲਈ ਉਹ ਬੰਦੇ ਦਾ ਬੰਦਾ ਨਹੀਂ ਬਣਦਾ। ਉਹ ਸਤਿਗੁਰਾਂ ਦੇ ਅੰਮ੍ਰਿਤ ਵਾਕ ਸਦਾ ਚੇਤੇ ਰਖਦਾ ਹੈ:-

**ਹਰਿ ਇਕੋ ਦਾਤਾ ਸੇਵੀਐ, ਹਰਿ ਇਕੁ ਧਿਆਈਐ ॥**
**ਹਰਿ ਇਕੋ ਦਾਤਾ ਮੰਗੀਐ, ਮਨਚਿੰਦਿਆ ਪਾਈਐ ॥**
**ਜੇ ਦੂਜੇ ਪਾਸਹੁ ਮੰਗੀਐ, ਤਾ ਲਾਜ ਮਰਾਈਐ ॥** [ਪੰਨਾ ੫੯੦

ਪ੍ਰਭੂ ਦੀ ਮਿਹਰ ਹੋਵੇ, ਸਤਿਸੰਗਤ ਮਿਲ ਜਾਵੇ, ਫਿਰ 'ਸੂਕੇ ਕਾਸਟ ਹਰਿਆ' ਵਾਂਗ ਗਤੀ ਹੋ ਜਾਂਦੀ ਹੈ। ਸਮੁੱਚੇ ਤੌਰ ਤੇ ਜੀਵਨ ਦੀ ਸਫਲਤਾ ਨਾਮ ਸਿਮਰਨ ਵਿਚ ਹੈ। ਜਿਸ ਸਿੱਖ ਨੇ ਸਤਿਗੁਰੂ ਦੀ ਸ਼ਰਨ ਤੱਕੀ ਹੈ, ਉਸ ਦਾ ਬੇੜਾ ਪਾਰ ਹੋ ਗਿਆ ਹੈ।

**ਆਸਾ ਮਹਲਾ ੫ ॥ ਅੰਤਰਿ ਗਾਵਉ ਬਾਹਰਿ ਗਾਵਉ, ਗਾਵਉ ਜਾਗਿ ਸਵਾਰੀ ॥ ਸੰਗਿ ਚਲਨ ਕਉ ਤੋਸਾ ਦੀਨਾ, ਗੋਬਿੰਦ ਨਾਮ ਕੇ ਬਿਉਹਾਰੀ ॥੧॥ ਅਵਰ ਬਿਸਾਰੀ ਬਿਸਾਰੀ ॥ ਨਾਮ ਦਾਨੁ ਗੁਰਿ ਪੂਰੈ ਦੀਓ, ਮੈ ਏਹੋ ਆਧਾਰੀ ॥੧॥ਰਹਾਉ॥ ਦੂਖਨਿ ਗਾਵਉ, ਸੁਖਿ ਭੀ ਗਾਵਉ, ਮਾਰਗਿ ਪੰਥਿ ਸਮ੍ਾਰੀ ॥ ਨਾਮ ਦ੍ਰਿੜ, ਗੁਰਿ ਮਨ ਮਹਿ ਦੀਆ, ਮੋਰੀ ਤਿਸਾ ਬੁਝਾਰੀ ॥੨॥ ਦਿਨੁ ਭੀ ਗਾਵਉ, ਰੈਨੀ ਗਾਵਉ, ਗਾਵਉ ਸਾਸਿ ਸਾਸਿ ਰਸਨਾਰੀ ॥ ਸਤ ਸੰਗਤਿ ਮਹਿ ਬਿਸਾਸੁ ਹੋਇ, ਹਰਿ ਜੀਵਤ ਮਰਤ ਸੰਗਾਰੀ ॥੩॥ ਜਨ ਨਾਨਕ ਕਉ ਇਹੁ ਦਾਨੁ ਦੇਹੁ ਪ੍ਰਭ, ਪਾਵਉ ਸੰਤ ਰੇਨ ਉਰਿਧਾਰੀ॥ ਸ੍ਰਵਨੀ ਕਥਾ, ਨੈਨ ਦਰਸੁ ਪੇਖਉ, ਮਸਤਕੁ ਗੁਰ ਚਰਨਾਰੀ ॥੪॥੨॥੧੨੨॥**

## ਉਚਾਰਨ ਸੇਧ

**ਛੁਟਕਲ:** 'ਗਾਵਉ' ਪਦ ਦਾ ਉਚਾਰਨ 'ਗਾਵੋ' ਨਹੀਂ ਕਰਨਾ, ਬਿੰਦੀ ਸਹਿਤ 'ਗਾਵਉਂ' ਕਰਨਾ ਹੈ। ਇਸੇ ਤਰ੍ਹਾਂ 'ਰਸਨਾਰੀ' ਨੂੰ ਪਦ ਛੇਦ ਕਰਕੇ 'ਰਸਨਾ ਰੀ' ਪੜ੍ਹਨਾ ਅਸ਼ੁੱਧ ਹੈ।

**ਬਿੰਦੀ ਸਹਿਤ:** ਸਮਾਰੀਂ, ਪਾਵਉਂ, ਉਰਿਧਾਰੀਂ, ਪੇਖਉਂ।

**ਪਦ ਅਰਥ:** ਗਾਵਉ=ਮੈਂ ਗਾਉਂਦਾ ਹਾਂ। ਸਵਾਰੀ=ਸੌਣ ਲੱਗਿਆਂ। ਤੋਸਾ=ਸਫ਼ਰ ਖ਼ਰਚ। ਬਿਉਹਾਰੀ=ਵਪਾਰੀ। ਬਿਸਾਰੀ=ਭੁਲਾ ਦਿੱਤੀ ਹੈ। ਆਧਾਰੀ=ਆਸਰਾ। ਦੂਖਨਿ=ਦੁਖ ਵਿਚ। ਸੁਖਿ=ਸੁਖ ਵਿਚ। ਪੰਥਿ=ਰਾਹ, ਪੈਂਡੇ ਵਿਚ। ਸਮਾਰੀ=ਯਾਦ ਕਰਦਾ ਹਾਂ। ਮੇਰੀ ਤਿਸਾ=ਮੇਰੀ ਤ੍ਰੇਹ। ਰੈਨੀ=ਰਾਤ ਨੂੰ। ਸਾਸਿ ਸਾਸਿ=ਸੁਆਸ ਸੁਆਸ ਨਾਲ। ਰਸਨਾਰੀ=ਰਸਨਾ (ਜੀਭ) ਦੁਆਰਾ। ਬਿਸਾਸੁ=ਭਰੋਸਾ। ਸੰਗਾਰੀ=ਨਾਲ। ਪਾਵਉ=(ਮੈਂ) ਪਾਵਾਂ। ਸ੍ਰਵਨੀ=ਕੰਨਾਂ ਦੁਆਰਾ।

**ਅਰਥ:** (ਹੇ ਭਾਈ! ਮੈਂ ਘਰ ਦੇ) ਅੰਦਰ (ਬੈਠਾ ਹੋਇਆ ਤੇ) ਬਾਹਰ (ਫਿਰਦਿਆਂ ਟੁਰਦਿਆਂ ਪਰਮੇਸ਼ਰ ਦੇ) ਗੁਣ ਗਾਉਂਦਾ ਹਾਂ (ਫਿਰ) ਜਾਗ ਕੇ (ਅਤੇ) ਸੌਣ ਲੱਗਿਆਂ (ਭੀ ਗੁਣ) ਗਾਉਂਦਾ ਹਾਂ। ਪ੍ਰਭੂ ਦੇ ਨਾਮ ਦੇ ਵਪਾਰੀ (ਸਤਿ-ਸੰਗੀਆਂ) ਨੇ ਨਾਲ ਚੱਲਣ ਵਾਲਾ (ਨਾਮ ਮੈਨੂੰ) ਸਫਰ ਖਰਚ (ਵਜੋਂ) ਦਿੱਤਾ ਹੈ।੧।

(ਹੇ ਭਾਈ!) ਹੋਰ (ਹਰੇਕ ਗੱਲ ਮੈਂ ਉਕੀ ਹੀ) ਵਿਸਾਰ ਦਿੱਤੀ ਹੈ। ਪੂਰੇ ਗੁਰੂ ਨੇ (ਜੋ ਮੈਨੂੰ) ਨਾਮ ਦਾਨ ਦਿੱਤਾ ਹੈ, (ਹੁਣ) ਮੇਰਾ ਇਹੋ ਹੀ ਆਸਰਾ ਹੈ।੧।ਰਹਾਉ।

(ਹੇ ਭਾਈ!) ਮੈਂ ਦੁਖ ਵਿਚ (ਉਸ ਪ੍ਰਭੂ ਦੇ ਗੁਣ) ਗਾਉਂਦਾ ਹਾਂ (ਅਤੇ) ਸੁਖ ਵਿਚ ਵੀ (ਉਸ ਦੇ ਹੀ ਗੁਣ) ਗਾਉਂਦਾ ਹਾਂ। ਰਾਹ ਪੈਂਡੇ ਵਿਚ ਵੀ (ਉਸੇ ਨੂੰ) ਯਾਦ ਕਰਦਾ ਹਾਂ। ਗੁਰੂ ਨੇ (ਮੇਰੇ) ਮਨ ਵਿਚ ਨਾਮ ਦ੍ਰਿੜ (ਭਾਵ ਪੱਕਾ ਕਰ) ਦਿੱਤਾ ਹੈ (ਅਤੇ ਹਰ ਪ੍ਰਕਾਰ ਦੀ) ਮੇਰੀ (ਤ੍ਰਿਸ਼ਨਾ ਰੂਪੀ) ਤ੍ਰੇਹ ਬੁਝਾ ਦਿੱਤੀ ਹੈ।੨।

(ਹੇ ਭਾਈ! ਹੁਣ ਮੈਂ) ਦਿਨ ਨੂੰ ਵੀ (ਗੁਣ) ਗਾਉਂਦਾ ਹਾਂ, ਰਾਤ ਨੂੰ (ਗੁਣ) ਗਾਉਂਦਾ ਹਾਂ, (ਇਥੋਂ ਤੱਕ ਕਿ) ਰਸਨਾ ਦੁਆਰਾ ਹਰੇਕ ਸੁਆਸ ਨਾਲ (ਨਾਮ ਹੀ ਨਾਮ ਸਿਮਰਨ ਅਤੇ ਉਸ ਦੇ ਗੁਣ ਗਾਉਂਦਾ ਹਾਂ)। ਸਤਿਸੰਗਤ ਵਿਚ (ਇਹ ਭਰੋਸਾ ਦ੍ਰਿੜ ਹੁੰਦਾ ਹੈ ਕਿ) ਹਰੀ ਜੀਉਂਦਿਆਂ ਮਰਦਿਆਂ (ਹਰ ਵੇਲੇ) ਨਾਲ (ਰਹਿੰਦਾ ਹੈ)।੩।

(ਹੇ ਪ੍ਰਭੂ!) ਦਾਸ ਨਾਨਕ ਨੂੰ ਇਹ ਦਾਨ ਦਿਉ (ਕਿ) ਮੈਂ (ਤੇਰੇ) ਸੰਤ (ਜਨਾਂ) ਦੀ (ਚਰਨ) ਧੂੜੀ ਪਾਵਾਂ, ਹਿਰਦੇ ਵਿਚ (ਨਿਮਰਤਾ) ਧਾਰਨ ਕਰਾਂ। ਕੰਨਾਂ ਨਾਲ (ਹਰੀ-ਨਾਮ ਦੀ) ਕਥਾ (ਸੁਣਾਂ), ਅੱਖਾਂ ਨਾਲ (ਗੁਰੂ ਦੇ) ਦਰਸ਼ਨ ਕਰਾਂ (ਅਤੇ ਆਪਣਾ) ਮੱਥਾ ਗੁਰੂ ਦੇ ਚਰਨਾਂ ਉਤੇ (ਧਰੀ ਰੱਖਾਂ)।੪।੨।੧੨੨।

## ਸਾਰੰਸ਼ ਅਤੇ ਸਿਧਾਂਤ

ਜਦੋਂ ਪੂਰੇ ਗੁਰੂ ਪਾਸੋਂ ਪ੍ਰਭੂ ਦੇ ਗੁਣ ਗਾਉਣ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ ਤਾਂ ਸੁਤੇ ਹੀ ਨਾਮ ਨਾਲ ਪਿਆਰ ਪੈ ਜਾਂਦਾ ਹੈ। ਸਹਿਜੇ ਸਹਿਜੇ ਅਭਿਆਸ ਨਾਲ ਨਾਮ ਦ੍ਰਿੜ ਹੋ ਜਾਂਦਾ ਹੈ। ਫਿਰ

ਉਠਦਿਆਂ, ਬੈਠਦਿਆਂ, ਖਾਂਦਿਆਂ, ਪੀਂਦਿਆਂ, ਜਾਗਦਿਆਂ ਅਤੇ ਸੌਂਦਿਆਂ ਨਾਮ ਦੀ ਧੁਨੀ ਨਿਰੰਤਰ ਚਲਦੀ ਰਹਿੰਦੀ ਹੈ। ਹਿਰਦੇ ਵਿਚ ਇਹ ਲੋਚਾ ਲੱਗੀ ਰਹਿੰਦੀ ਹੈ ਕਿ ਹਰ ਵੇਲੇ ਗੁਰੂ ਦਾ ਦਰਸ਼ਨ ਹੁੰਦਾ ਰਹੇ ਅਤੇ ਗੁਰੂ ਦਾ ਜਸ ਸੁਣੀਦਾ ਰਹੇ। 'ਤ੍ਰਿਸਨਾ ਤਿਖਾ ਨਿਵਾਰੀ' ਅਤੇ 'ਅਵਰ ਬਿਸਾਰੀ ਬਿਸਾਰੀ' ਵਾਲੀ ਅਵਸਥਾ ਨਾਮ ਦੀ ਨਿਮਗਨਤਾ ਦੀ ਪੱਕੀ ਨਿਸ਼ਾਨੀ ਹੈ। ਸਿਧਾਂਤ ਇਹ ਹੈ ਕਿ ਜਿਸ ਕਿਸੇ ਨੇ ਗੋਬਿੰਦ ਨਾਮ ਦਾ ਵਾਪਾਰੀ ਬਣਨਾ ਹੋਵੇ ਉਸ ਨੂੰ ਏਕੇ ਦੀ ਟੇਕ ਰੱਖਣੀ ਚਾਹੀਦੀ ਹੈ। ਭਾਵੇਂ ਇਹ ਸ਼ਬਦ ਗੁਰੂ ਸਾਹਿਬ ਜੀ ਦੇ ਨਿੱਜੀ ਜੀਵਨ ਦੀ ਮੂੰਹ ਬੋਲਦੀ ਤਸਵੀਰ ਹੈ ਪਰ ਗੁਰਮਤਿ ਮਾਰਗ ਤੇ ਚੱਲਣ ਵਾਲੇ ਜਗਿਆਸੂਆਂ ਲਈ ਇਹ ਜੀਵਨ ਸੇਧ ਦੀ ਪ੍ਰਤੀਕ ਭੀ ਹੈ।

ਗੁਰਬਾਣੀ ਦਾ ਅਧਿਐਨ ਕੀਤਿਆਂ ਸੋਝੀ ਆਉਂਦੀ ਹੈ ਕਿ ਅਕਾਲ ਪੁਰਖ ਤੋਂ ਬਿਨਾਂ ਹੋਰ ਸਾਰੇ ਆਸਰੇ ਤੁੱਛ ਹਨ। ਇਸ ਲਈ ਸਿੱਖ ਸਦਾ ਗੁਰ-ਪਰਮੇਸ਼ਰ ਜੀ ਦੇ ਚਰਨਾਂ ਵਿਚ ਅਰਦਾਸਿ ਕਰਦਾ ਹੈ:-

**ਹਉ ਨਾਹੀ ਕਿਛੁ ਮੈ ਕਿਆ ਹੋਸਾ, ਸਭ ਤੁਮਹੀ ਕਲ ਧਾਰੀ ॥**

**ਨਾਨਕ, ਭਾਗਿ ਪਰਿਓ ਹਰਿ ਪਾਛੈ, ਰਾਖੁ ਸੰਤ ਸਦਕਾਰੀ ॥** [ਪੰਨਾ ੧੨੦੯

ੴ ਸਤਿਗੁਰ ਪ੍ਰਸਾਦਿ ॥

**ਆਸਾ ਘਰੁ ੧੦ ਮਹਲਾ ੫ ॥ ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ, ਤੇ ਪਾਹੁਨ ਦੋ ਦਾਹਾ ॥ ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ, ਸਭ ਮਿਥਿਆ ਅਸਨਾਹਾ ॥੧॥ ਰੇ ਮਨ, ਕਿਆ ਕਰਹਿ ਹੈ ਹਾ ਹਾ ॥ ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ, ਇਕੁ ਰਾਮ ਭਜਨੁ ਲੈ ਲਾਹਾ ॥੧॥ਰਹਾਉ॥ ਜੈਸੇ ਬਸਤਰ ਦੇਹ ਓਢਾਨੇ, ਦਿਨ ਦੋਇ ਚਾਰਿ ਭੋਰਾਹਾ ॥ ਭੀਤਿ ਊਪਰੇ ਕੇਤਕੁ ਧਾਈਐ, ਅੰਤਿ ਓਰਕੋ ਆਹਾ ॥੨॥ ਜੈਸੇ ਅੰਭ ਕੁੰਡ ਕਰਿ ਰਾਖਿਓ, ਪਰਤ ਸਿੰਧੁ ਗਲਿ ਜਾਹਾ ॥ ਆਵਗਿ ਆਗਿਆ ਪਾਰਬ੍ਰਹਮ ਕੀ, ਉਠਿ ਜਾਸੀ ਮੁਹਤ ਚਸਾਹਾ ॥੩॥ ਰੇ ਮਨ ਲੇਖੈ ਚਾਲਹਿ, ਲੇਖੈ ਬੈਸਹਿ, ਲੇਖੈ ਲੈਦਾ ਸਾਹਾ ॥ ਸਦਾ ਕੀਰਤਿ ਕਰਿ ਨਾਨਕ ਹਰਿ ਕੀ, ਉਬਰੇ ਸਤਿਗੁਰ ਚਰਣ ਓਟਾਹਾ ॥੪॥੧॥੧੨੩॥**

ਉਚਾਰਨ ਸੇਧ

**ਬਿੰਦੀ ਸਹਿਤ:** ਮਾਨਹਿੰ, ਕਰਹਿੰ, ਹੈਂ, ਚਾਲਹਿੰ, ਬੈਸਹਿੰ, ਲੈਂਦਾ।

**ਫੁਟਕਲ:** ਕਈ ਵੀਰ 'ਪਾਹੁਨ' ਨੂੰ 'ਪਾਹਨ' ਪੜ੍ਹ ਜਾਂਦੇ ਹਨ। ਹਾਹੇ ਨੂੰ ਲੱਗਾ ਔਂਕੜ ਚੇਤੇ ਰਖੋ। 'ਹਾਹਾ' ਪਦਾਂ ਦਾ ਉਚਾਰਨ ਜੁੜਤ ਰੂਪ ਵਿਚ ਨਹੀਂ ਕਰਨਾ, 'ਹਾ ਹਾ' ਕਰਨਾ ਹੈ।

**ਪਦ ਅਰਥ:** ਅਸਥਿਰੁ=ਪੱਕਾ, ਸਦਾ ਰਹਿਣ ਵਾਲਾ। ਮਾਨਹਿ=ਮੰਨਦਾ ਹੈਂ। ਪਾਹੁਨ=ਪ੍ਰਾਹੁਣੇ। ਦੋ ਦਾਹਾ=ਦੋ ਦਿਨ ਦੇ। ਕਲਤ੍ਰ=ਇਸਤਰੀ। ਸਮਗ੍ਰੀ=ਸਮਾਨ। ਮਿਥਿਆ=ਝੂਠਾ। ਅਸਨਾਹਾ=ਪਿਆਰ।

ਕਰਹਿ=(ਤੂੰ) ਕਰਦਾ ਹੈਂ। ਹਾ ਹਾ=ਆਹ ਆਹ (ਭਾਵ ਖਿੜ ਖਿੜ ਕੇ ਹੱਸਣਾ)। ਦ੍ਰਿਸਟਿ=ਅੱਖਾਂ ਨਾਲ। ਹਰਿ ਚੰਦਉਰੀ=ਹਰੀ ਚੰਦ ਦੀ ਨਗਰੀ। ਅਸਮਾਨ ਵਿਚ ਵਸਦੀ=ਝੂਠੀ ਮੂਠੀ ਨਗਰੀ, ਜਿਵੇਂ ਮ੍ਰਿਗ ਤ੍ਰਿਸ਼ਨਾ ਤੇ ਗੰਧਰਬ ਨਗਰੀ। ਓਢਾਨੇ=ਪਹਿਨੇ ਹੋਏ। ਭੋਰਾਹਾ=ਭੁਰ ਜਾਂਦੇ ਹਨ। ਭੀਤਿ ਊਪਰੇ=ਕੰਧ ਤੇ। ਕੇਤਕੁ=ਕਿਤਨਾ ਕੁ। ਧਾਈਐ=ਦੌੜ ਸਕੀਦਾ ਹੈ। ਓਰਕੋ=ਓੜਕ, ਅੰਤਲਾ ਸਿਰਾ। ਆਹਾ=ਆ ਜਾਂਦਾ ਹੈ। ਅੰਭ=ਪਾਣੀ। ਕੁੰਡ=ਹੌਜ਼। ਪਰਤ=ਪੈਂਦਿਆਂ ਹੀ। ਸਿੰਧੁ=ਲੂਣ। ਗਲਿ ਜਾਹਾ=ਗਲ ਕੇ ਪਾਣੀ ਹੋ ਜਾਂਦੀ ਹੈ। ਆਵਗਿ=ਆਵੇਗੀ। ਮੁਹਤ=ਮਹੂਰਤ, ਦੋ ਘੜੀਆਂ ਦਾ ਸਮਾਂ। ਚਸਾ=ਪਲ ਦਾ ਤੀਜਾ ਹਿੱਸਾ। ਲੇਖੈ=ਲੇਖੇ ਅਨੁਸਾਰ। ਚਾਲਹਿ=(ਤੂੰ) ਚਲਦਾ ਹੈਂ। ਬੈਸਹਿ=(ਤੂੰ) ਬੈਠਦਾ ਹੈਂ। ਸਾਹਾ=ਸੁਆਸ। ਉਬਰੇ=ਬਚ ਗਏ, ਤਰ ਗਏ।

**ਅਰਥ:** (ਹੇ ਮਨ! ਸਰੀਰ ਅਤੇ ਸਮਗਰੀ) ਜਿਸ ਨੂੰ (ਤੂੰ) ਸਦਾ ਰਹਿਣ ਵਾਲੇ ਮੰਨਦਾ ਹੈਂ ਉਹ ਦੋ ਦਿਨਾਂ ਦੇ ਪ੍ਰਾਹੁਣੇ ਹਨ। ਪੁੱਤਰ ਇਸਤਰੀ ਘਰ ਦੀ ਸਾਰੀ ਸਮੱਗਰੀ ਇਹ ਸਭ ਝੂਠਾ ਪਿਆਰ ਹੈ।੧।

ਹੇ ਮਨ! (ਤੂੰ) ਆਹ ਆਹ ਕੀ ਕਰਦਾ ਹੈਂ (ਭਾਵ ਖਿੜ ਖਿੜ ਕੇ ਕਿਉਂ ਹੱਸ ਰਿਹਾ ਹੈਂ?)। (ਇਨ੍ਹਾਂ ਨੂੰ) ਅੱਖਾਂ ਖੋਲ੍ਹ ਕੇ ਵੇਖ (ਇਹ ਇਸ ਤਰ੍ਹਾਂ ਹਨ) ਜਿਸ ਤਰ੍ਹਾਂ (ਅਸਮਾਨ ਵਿਚ ਝੂਠੀ ਮੂਠੀ ਨਗਰੀ ਵਸਦੀ ਦਿਸਦੀ ਹੈ, (ਇਸ ਲਈ ਤੂੰ) ਇਕ ਰਾਮ ਦਾ ਭਜਨ (ਕਰ ਅਤੇ ਇਹ) ਲਾਭ (ਖੱਟ) ਲੈ।੧।ਰਹਾਉ।

(ਹੇ ਮਨ!) ਜਿਸ ਤਰ੍ਹਾਂ ਸਰੀਰ ਉਤੇ ਪਹਿਨੇ ਹੋਏ ਬਸਤਰ ਦੋ ਚਾਰ ਦਿਨਾਂ ਵਿਚ ਭੁਰ ਜਾਂਦੇ ਹਨ। ਕੰਧ ਉਤੇ ਕਿਤਨਾ ਕੁ ਦੌੜ ਸਕੀਦਾ ਹੈ? ਅਖ਼ੀਰ (ਓਸ ਦਾ) ਅੰਤਲਾ ਸਿਰਾ (ਭਾਵ ਬਨੇਰਾ) ਆ ਜਾਂਦਾ ਹੈ।੨।

(ਹੇ ਮਨ!) ਜਿਵੇਂ ਪਾਣੀ ਦਾ ਹੌਜ਼ ਹੋਵੇ (ਓਸ ਵਿਚ) ਲੂਣ ਦੀ ਡਲੀ ਪੈਂਦਿਆਂ ਹੀ ਗਲ ਜਾਂਦੀ ਹੈ, (ਤਿਵੇਂ ਜਦੋਂ) ਪਰਮਾਤਮਾ ਦੀ ਆਗਿਆ ਆਵੇਗੀ (ਇਹ ਪ੍ਰਾਣੀ) ਪਲਾਂ ਘੜੀਆਂ ਵਿਚ (ਇਸ ਸੰਸਾਰ ਤੋਂ) ਉਠ ਕੇ ਚਲਾ ਜਾਵੇਗਾ।੩।

ਹੇ ਮਨ! (ਤੂੰ ਰੱਬੀ) ਲੇਖੇ ਅਨੁਸਾਰ ਚਲਦਾ (ਫਿਰਦਾ) ਹੈਂ, ਲੇਖੇ ਅਨੁਸਾਰ ਬੈਠਦਾ ਹੈਂ (ਅਤੇ) ਲੇਖੇ ਅਨੁਸਾਰ ਸੁਆਸ ਲੈਂਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ! ਤੂੰ) ਸਦਾ ਪ੍ਰਭੂ ਦੀ ਕੀਰਤੀ ਕਰ (ਕਿਉਂਕਿ ਜਿਨ੍ਹਾਂ ਜਗਿਆਸੂਆਂ ਨੇ ਰਬੀ-ਸਿਫਤਿ ਕੀਤੀ ਹੈ ਉਹ) ਸਤਿਗੁਰੂ ਦੇ ਚਰਨਾਂ ਦੀ ਓਟ ਲੈ ਕੇ (ਸੰਸਾਰ ਸਾਗਰ ਤੋਂ) ਤਰ ਗਏ ਹਨ।੪।੩।੧੨੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਉਪਦੇਸ਼ ਦਿੱਤਾ ਹੈ ਕਿ ਤੂੰ ਧੀਆਂ, ਪੁਤਰਾਂ, ਘਰ ਦੇ ਸੰਬੰਧੀਆਂ ਅਤੇ ਹੋਰ ਪਦਾਰਥਕ ਸਮਗਰੀ ਵਿਚ ਨਾ ਫਸ ਕਿਉਂਕਿ ਇਹ ਸਭ ਹਰਿ ਚੰਦੌਰੀ ਵਾਂਗੂ ਝੂਠੀ ਹੈ। ਇਨ੍ਹਾਂ ਨੂੰ ਵੇਖ ਕੇ ਤੂੰ ਕਿਉਂ ਸੁਖ ਮੰਨੀ ਬੈਠਾ ਹੈਂ:-

**ਹਰਿ ਚੰਦਉਰੀ ਪੇਖਿ, ਕਾਹੇ ਸੁਖੁ ਮਾਨਿਆ ॥** [ਪੰਨਾ ੧੩੬੩

ਗੁਰਬਾਣੀ ਵਿਚ ਅੰਕਿਤ ਹੈ:-

**ਜੇਤੀ ਸਮਗ੍ਰੀ ਦੇਖਹੁ ਰੇ ਨਰ, ਤੇਤੀ ਹੀ ਛਡਿ ਜਾਨੀ ॥**

**ਰਾਮ ਨਾਮ ਸੰਗਿ ਕਰਿ ਬਿਉਹਾਰਾ, ਪਾਵਹਿ ਪਦੁ ਨਿਰਬਾਨੀ ॥ [ਪੰਨਾ ੬੧੪**

ਵਾਹਿਗੁਰੂ ਜੀ ਦੇ ਨਾਮ ਸਿਮਰਨ ਅਤੇ ਸਿਫਤਿ ਸਾਲਾਹ ਤੋਂ ਬਿਨਾਂ ਸਾਰੀ ਕੂਰ ਕਿਰਿਆ ਹੈ। ਇਸ ਭਵਜਲ ਸੰਸਾਰ ਤੋਂ ਤਰਨ ਲਈ ਹਰੀ ਦਾ ਕੀਰਤਨ ਅਤੇ ਪ੍ਰਭੂ ਦੇ ਚਰਨਾਂ ਦੀ ਓਟ ਲੈਣ ਲਈ ਉਦਮਸ਼ੀਲ ਹੋਣਾ, ਇਹ ਇਸ ਸ਼ਬਦ ਦਾ ਮੁੱਖ ਸਿਧਾਂਤ ਹੈ।

**ਆਸਾ ਮਹਲਾ ੫ ॥ ਅਪੁਸਟ ਬਾਤ ਤੇ ਭਈ ਸੀਧਰੀ, ਦੂਤ ਦੁਸਟ ਸਜਨਈ ॥ ਅੰਧਕਾਰ ਮਹਿ ਰਤਨੁ ਪ੍ਰਗਾਸਿਓ, ਮਲੀਨ ਬੁਧਿ ਹਛਨਈ ॥੧॥ ਜਉ ਕਿਰਪਾ ਗੋਬਿੰਦ ਭਈ ॥ ਸੁਖ ਸੰਪਤਿ ਹਰਿਨਾਮ ਫਲ ਪਾਏ, ਸਤਿਗੁਰ ਮਿਲਈ ॥੧॥ ਰਹਾਉ ॥ ਮੋਹਿ ਕਿਰਪਨ ਕਉ ਕੋਇ ਨ ਜਾਨਤ, ਸਗਲ ਭਵਨ ਪ੍ਰਗਟਈ ॥ ਸੰਗਿ ਬੈਠਨੋ ਕਹੀ ਨ ਪਾਵਤ, ਹੁਣਿ ਸਗਲ ਚਰਣ ਸੇਵਈ ॥੨॥ ਆਢ ਆਢ ਕਉ ਫਿਰਤ ਢੂੰਢਤੇ, ਮਨਿ ਸਗਲ ਤ੍ਰਿਸਨ ਬੁਝਿ ਗਈ ॥ ਏਕੁ ਬੋਲੁ ਭੀ ਖਵਤੋ ਨਾਹੀ, ਸਾਧ ਸੰਗਤਿ ਸੀਤਲਈ ॥੩॥ ਏਕ ਜੀਹ ਗੁਣ ਕਵਨ ਵਖਾਨੈ, ਅਗਮ ਅਗਮ ਅਗਮਈ ॥ ਦਾਸੁ ਦਾਸ ਦਾਸ ਕੋ ਕਰੀਅਹੁ, ਜਨ ਨਾਨਕ ਹਰਿ ਸਰਣਈ ॥੪॥੨॥੧੨੪॥**

## ਉਚਾਰਨ ਸੇਧ

**ਫੁਟਕਲ:** ਚੌਥੇ ਪਦੇ ਵਿਚ ' ਮਿਲਈ' ਪਦ ਦਾ ਉਚਾਰਨ ਵਿਸ਼ੇਸ਼ ਧਿਆਨ ਮੰਗਦਾ ਹੈ।

**ਪਦ ਅਰਥ:** ਅਪੁਸਟ=ਅਪੁਠੀ। ਸੀਧਰੀ=ਸਿੱਧੀ। ਸਜਨਈ=ਸੱਜਣ। ਅੰਧਕਾਰ ਮਹਿ=(ਅਗਿਆਨਤਾ ਦੇ) ਘੁਪ ਹਨੇਰੇ ਵਿਚ। ਰਤਨੁ=ਗੁਰੂ ਦਾ ਸ਼ਬਦ। ਹਛਨਈ=ਹੱਛੀ, ਨਿਰਮਲ। ਜਉ=ਜਦੋਂ। ਸੰਪਤਿ=ਸੰਪਤੀ, ਦੌਲਤ। ਮਿਲਈ=ਮਿਲ ਪਏ। ਕਿਰਪਨ=ਸ਼ੂਮ। ਸੇਵਈ=ਸੇਵਾ ਕਰਦੀ ਹੈ। ਆਢ ਆਢ ਕਉ=ਅਧੀ ਅਧੀ ਕੌਡੀ ਵਾਸਤੇ। ਪ੍ਰਗਟਈ=ਪ੍ਰਸਿੱਧ ਹੋ ਗਈ ਹੈ। ਖਵਤੋ ਨਾਹੀ=ਸਹਾਰਿਆ ਨਹੀਂ ਸੀ ਜਾਂਦਾ। ਸੀਤਲਈ=ਸੀਤਲ ਅਥਵਾ ਸਹਿਨਸ਼ੀਲਤਾ ਵਾਲਾ ਸੁਭਾਅ। ਜੀਹ=ਜੀਭ। ਅਗਮਈ=ਅਪਹੁੰਚ। ਕਰੀਅਹੁ=ਕਰੋ, ਬਣਾ ਲਵੋ।

**ਅਰਥ:** (ਹੇ ਭਾਈ! ਜਦੋਂ ਗੁਰੂ ਦੀ ਕਿਰਪਾ ਹੋਈ ਤਾਂ) ਪੁਠੀ ਗੱਲ ਤੋਂ ਸਿੱਧੀ (ਗੱਲ) ਹੋ ਗਈ (ਅਤੇ) ਦੁਸ਼ਮਨ ਦੂਤ ਮਿੱਤਰ ਬਣ ਗਏ। (ਅਗਿਆਨਤਾ ਦੇ) ਘੁੱਪ (ਹਨੇਰੇ ਵਿਚ) ਗੁਰੂ ਦਾ (ਸ਼ਬਦ ਰੂਪੀ) ਰਤਨ ਚਾਨਣ ਦੇਣ ਲਗ ਪਿਆ ਅਤੇ (ਪਾਪਾਂ ਨਾਲ ਭਰੀ ਹੋਈ) ਬੁਧੀ ਨਿਰਮਲ ਹੋ ਗਈ।੧।

(ਹੇ ਭਾਈ!) ਜਦੋਂ (ਮੇਰੇ ਉਤੇ) ਗੋਬਿੰਦ ਦੀ ਕਿਰਪਾ ਹੋਈ (ਮੈਨੂੰ) ਸਤਿਗੁਰੂ ਮਿਲ ਪਏ (ਜਿਸ

ਤੋਂ ਮੈਨੂੰ) ਸੁਖ ਦੀ ਸੰਪਤੀ (ਅਤੇ) ਹਰੀ ਦਾ ਨਾਮ, ਫਲ (ਵਜੋਂ ਪ੍ਰਾਪਤ ਹੋ ਗਏ)।੧।ਰਹਾਉ।

(ਹੇ ਭਾਈ! ਪਹਿਲਾਂ) ਮੈਂ ਸ਼ੂਮ ਨੂੰ ਕੋਈ ਨਹੀਂ ਸੀ ਜਾਣਦਾ ਹੁੰਦਾ (ਪਰ ਹੁਣ ਗੋਬਿੰਦ ਦੀ ਕਿਰਪਾ ਨਾਲ ਮੇਰੇ) ਸਾਰੇ ਭਵਨਾਂ ਵਿਚ ਪ੍ਰਸਿਧੀ ਹੋ ਗਈ ਹੈ। (ਪਹਿਲਾਂ, ਮੈਨੂੰ) ਕਿਸੇ ਦੇ ਸੰਗ ਨਾਲ (ਮਿਲ ਕੇ) ਬੈਠਣਾ ਨਹੀਂ ਸੀ ਮਿਲਦਾ (ਪਰ ਹੁਣ ਸਾਰੀ ਸ੍ਰਿਸ਼ਟੀ ਮੇਰੇ) ਚਰਨਾਂ ਦੀ ਸੇਵਾ ਕਰ ਰਹੀ ਹੈ।੨।

(ਹੇ ਭਾਈ! ਪਹਿਲਾਂ) ਅੱਧੀ ਅੱਧੀ ਦਮੜੀ ਢੂੰਢਣ ਵਾਸਤੇ ਫਿਰਦੇ ਰਹਿੰਦੇ ਸਾਂ (ਪਰ ਹੁਣ ਮੇਰੇ) ਮਨ ਦੀ ਸਾਰੀ ਤ੍ਰਿਸ਼ਨਾ ਬੁਝ ਗਈ ਹੈ। (ਪਹਿਲਾਂ, ਜਿਥੇ ਕਿਸੇ ਦਾ) ਇਕ ਬੋਲ ਵੀ ਸਹਾਰਿਆ ਨਹੀਂ ਸੀ ਜਾਂਦਾ (ਹੁਣ) ਸਾਧ ਸੰਗਤ ਦੁਆਰਾ ਸਹਿਨਸ਼ੀਲਤਾ ਵਾਲੀ (ਬ੍ਰਿਤੀ ਹੋ ਗਈ) ਹੈ।੩।

(ਹੇ ਭਾਈ! ਮੇਰੀ) ਇਕ ਜੀਭ (ਉਸ ਪ੍ਰਭੂ ਦੇ) ਕਿਹੜੇ ਕਿਹੜੇ ਗੁਣ ਬਿਆਨ ਕਰ ਸਕਦੀ ਹੈ? (ਭਾਵ ਨਹੀਂ ਕਰ ਸਕਦੀ ਕਿਉਂਕਿ ਉਹ) ਗਮਤਾ ਤੋਂ ਪਰੇ (ਬਿਲਕੁਲ ਅਪਹੁੰਚ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਹਰੀ! (ਮੈਂ ਤੇਰੀ) ਸ਼ਰਨ ਵਿਚ ਆਇਆ ਹਾਂ (ਇਸ ਲਈ ਮੈਨੂੰ ਆਪਣੇ) ਦਾਸਾਂ ਦੇ ਦਾਸਾਂ ਦਾ ਦਾਸ ਬਣਾ ਲਵੋ ਜੀ।੪।੨।੧੨੪।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਕਿਰਪਾ ਹੋਣ ਤੇ ਜਗਿਆਸੂ ਦੇ ਜੀਵਨ ਵਿਚ ਜੋ ਤਬਦੀਲੀ ਆਉਂਦੀ ਹੈ, ਉਸ ਦਾ ਵਰਣਨ ਆਤਮਿਕ ਕਲਾ ਦੇ ਪ੍ਰਗਟਾਅ ਦਾ ਪ੍ਰਤੀਕ ਹੈ। ਇਹ ਪ੍ਰਗਟਾਅ ਹਉਮੈ ਵਾਲਾ ਨਹੀਂ, ਸ਼ੁਕਰਾਨੇ ਵਾਲਾ ਹੈ ਕਿਉਂਕਿ ਅੰਤਲੀ ਪੰਕਤੀ 'ਦਾਸੁ ਦਾਸ ਦਾਸ ਕੋ ਕਰੀਅਹੁ, ਜਨ ਨਾਨਕ ਹਰਿ ਸਰਣਾਈ॥' ਇਸ ਭਾਵਨਾ ਤੇ ਮੋਹਰ ਲਾਉਂਦੀ ਹੈ। ਸਤਿਗੁਰੂ ਦੇ ਮਿਲਾਪ ਦਾ ਇਹ ਪ੍ਰਤਾਪ ਅਕਥਨੀਯ ਹੈ।

**ਆਸਾ ਮਹਲਾ ੫ ॥ ਰੇ ਮੂੜੇ, ਲਾਹੇ ਕਉ ਤੂੰ ਢੀਲਾ ਢੀਲਾ, ਤੋਟੇ ਕਉ ਬੇਗਿ ਧਾਇਆ ॥ ਸਸਤ ਵਖਰੁ ਤੂੰ ਘਿੰਨਹਿ ਨਾਹੀ, ਪਾਪੀ ਬਾਧਾ ਰੇਨਾਇਆ ॥੧॥ ਸਤਿਗੁਰ ਤੇਰੀ ਆਸਾਇਆ ॥ ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ, ਮੈ ਏਹਾ ਓਟਾਇਆ ॥੧॥ਰਹਾਉ॥ ਗੰਧਣ ਵੈਣ ਸੁਣਹਿ ਉਰਝਾਵਹਿ, ਨਾਮੁ ਲੈਤ ਅਲਕਾਇਆ ॥ ਨਿੰਦ ਚਿੰਦ ਕਉ ਬਹੁਤੁ ਉਮਾਹਿਓ, ਬੂਝੀ ਉਲਟਾਇਆ ॥੨॥ ਪਰ ਧਨ ਪਰ ਤਨ ਪਰ ਤੀ ਨਿੰਦਾ, ਅਖਾਧਿ ਖਾਹਿ ਹਰਕਾਇਆ ॥ ਸਾਚ ਧਰਮ ਸਿਉ ਰੁਚਿ ਨਹੀ ਆਵੈ, ਸਤਿ ਸੁਨਤ ਛੋਹਾਇਆ ॥੩॥ ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ, ਭਗਤ ਟੇਕ ਹਰਿ ਨਾਇਆ ॥ ਨਾਨਕ, ਆਹਿ ਸਰਣ ਪ੍ਰਭ ਆਇਓ, ਰਾਖੁ ਲਾਜ ਅਪਨਾਇਆ ॥ ੪ ॥ ੩ ॥ ੧੨੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਘਿੰਨਹਿਂ, ਨਾਹੀਂ, ਸੁਣਹਿਂ, ਉਰਝਾਵਹਿਂ, ਖਾਹਿਂ।

**ਫੁਟਕਲ:** 'ਰੇਨਾਇਆ' ਜੁੜਤ ਪਦ ਹੈ, 'ਰੇ ਨਾਇਆ' ਨਹੀਂ ਪੜ੍ਹਨਾ।

**ਪਦ ਅਰਥ:** ਰੇ ਮੂੜੇ=ਹੇ ਮੂਰਖ! ਲਾਹੇ ਕਉ=ਲਾਭ ਲੈਣ ਲਈ। ਢੀਲਾ=ਢਿੱਲਾ, ਭਾਵ ਆਲਸੀ। ਤੋਟੇ ਕਉ=ਘਾਟੇ ਲਈ। ਬੇਗਿ=ਛੇਤੀ। ਧਾਇਆ=ਦੌੜਦਾ ਹੈਂ। ਸਸਤ=ਸਸਤਾ। ਵਖਰੁ=ਸੌਦਾ। ਘਿੰਨਹਿ ਨਾਹੀ=(ਪੋਠੋਹਾਰੀ) ਲੈਂਦਾ ਨਹੀਂ। ਬਾਧਾ=ਬੱਧਾ ਹੋਇਆ ਹੈਂ। ਰੇਨਾਇਆ=ਰਿਣ (ਕਰਜ਼ੇ) ਨਾਲ। ਆਸਾਇਆ=ਆਸਾ। ਪਤਿਤ ਪਾਵਨੁ=ਡਿੱਗੇ ਹੋਇਆਂ (ਨੀਚ ਕਰਮੀਆਂ) ਨੂੰ ਪਵਿਤਰ ਕਰਨ ਵਾਲਾ। ਓਟਾਇਆ=ਓਟ, ਸਹਾਰਾ। ਗੰਧਣ ਵੈਣ=ਗੰਦੇ ਮੰਦੇ ਗੀਤ। ਉਰਝਾਵਹਿ=(ਤੂੰ) ਫਸ ਜਾਂਦਾ ਹੈਂ। ਅਲਕਾਇਆ=ਆਲਸ ਕਰਦਾ ਹੈਂ। ਨਿੰਦ ਚਿੰਦ=ਨਿੰਦਾ ਦਾ ਖਿਆਲ। ਉਲਟਾਇਆ=ਉਲਟਾ। ਪਰ=ਪਰਾਇਆ। ਪਰ ਤੀ=ਪਰਾਈ ਇਸਤਰੀ। ਅਖਾਧਿ=ਨਾ ਖਾਣ ਜੋਗੀ ਵਸਤੂ। ਖਾਹਿ=(ਤੂੰ) ਖਾਂਦਾ ਹੈਂ। ਹਰਕਾਇਆ=ਹਲਕਾਇਆ (ਹਲਕੇ ਕੁੱਤੇ ਵਾਂਗ)। ਰੁਚਿ=ਰੁਚੀ, ਪਿਆਰ। ਸਤਿ ਸੁਨਤ=ਸਚੀ ਗਲ ਸੁਣਦਿਆਂ। ਛੁਹਾਇਆ=ਗੁੱਸੇ ਹੁੰਦਾ ਹੈਂ। ਹਰਿ ਨਾਇਆ=ਹਰੀ ਨਾਮ ਦੀ। ਆਹਿ=ਚਾਉ ਨਾਲ। ਅਪਨਾਇਆ=ਆਪਣਾ (ਸੇਵਕ ਜਾਣ ਕੇ)।

**ਅਰਥ:** ਹੇ ਮੂਰਖ (ਮਨੁੱਖ!) ਲਾਭ ਲੈਣ ਲਈ (ਭਾਵ ਪਰਉਪਕਾਰ ਦੇ ਕੰਮਾਂ ਲਈ) ਤੂੰ ਢਿਲਾ ਢਿਲਾ (ਆਲਸੀ ਬਣਿਆ ਰਹਿੰਦਾ) ਹੈਂ (ਪਰ) ਘਾਟੇ ਲਈ (ਭਾਵ ਬੁਰੇ ਕੰਮਾਂ ਵਾਸਤੇ ਤੂੰ) ਛੇਤੀ (ਉਠ ਕੇ ਬਾਹਰ) ਦੌੜ ਪੈਂਦਾ ਹੈਂ ਅਤੇ (ਨਾਮ ਰੂਪੀ) ਸਸਤਾ ਸੌਦਾ ਤੂੰ ਲੈਂਦਾ ਨਹੀਂ। ਹੇ ਪਾਪੀ! (ਤੂੰ) ਕਰਜ਼ੇ ਨਾਲ ਬੱਧਾ ਪਿਆ ਹੈਂ।੧।

ਹੇ ਸਤਿਗੁਰੂ! (ਮੈਨੂੰ) ਤੇਰੀ ਆਸ ਹੈ, ਹੇ ਪਾਰਬ੍ਰਹਮ! (ਤੇਰਾ ਨਾਮ) ਨੀਚ ਕਰਮੀਆਂ ਨੂੰ ਪਵਿਤਰ ਕਰਨ ਵਾਲਾ ਹੈ (ਇਸ ਲਈ) ਮੈਨੂੰ ਇਹ ਸਹਾਰਾ ਹੈ।੧।ਰਹਾਉ।

(ਹੇ ਮੂਰਖ ਮਨੁੱਖ! ਤੂੰ) ਗੰਦੇ ਮੰਦੇ ਗੀਤ ਸੁਣਦਾ ਹੈਂ (ਅਤੇ ਉਨ੍ਹਾਂ ਦੇ ਕੁ-ਰਸ ਵਿਚ) ਫਸ ਜਾਂਦਾ ਹੈਂ (ਪਰ) ਨਾਮ ਲੈਂਦਿਆਂ (ਤੂੰ) ਆਲਸ ਕਰਦਾ ਹੈਂ। (ਤੂੰ ਪਰਾਈ) ਨਿੰਦਾ ਦੇ ਖਿਆਲ (ਸੁਣਨ) ਲਈ ਬਹੁਤ ਖੁਸ਼ ਹੁੰਦਾ ਹੈਂ (ਇਹ ਗੱਲ) ਤੂੰ ਉਲਟੀ ਸਮਝੀ ਹੈ।੨।

(ਹੇ ਮੂਰਖ ਮਨੁੱਖ! ਤੂੰ) ਪਰਾਇਆ ਧਨ, ਪਰਾਇਆ ਸਰੀਰ, (ਪੁਤਰ) ਪਰਾਈ ਇਸਤਰੀ ਦੀ ਨਿੰਦਾ (ਸੁਣ ਕੇ ਬਹੁਤ ਖੁਸ਼ ਹੁੰਦਾ ਹੈਂ ਅਤੇ) ਨਾ ਖਾਣ ਜੋਗ ਵਸਤੂ (ਜਿਵੇਂ) ਹਲਕਾਇਆ (ਕੁੱਤਾ ਖਾਂਦਾ ਹੈ ਤੂੰ ਭੀ ਉਸ ਤਰ੍ਹਾਂ) ਖਾਂਦਾ ਹੈਂ। ਸੱਚ ਧਰਮ ਨਾਲ ਤੇਰੀ ਰੁਚੀ ਨਹੀਂ (ਬਣ) ਆਉਂਦੀ, ਸੱਚੀ (ਗੱਲ) ਸੁਣਦਿਆਂ (ਤੈਨੂੰ ਬਹੁਤ) ਗੁੱਸਾ ਆਉਂਦਾ ਹੈ।੩।

ਹੇ ਦੀਨਾਂ ਤੇ ਦਇਆ ਕਰਨ ਵਾਲੇ! ਹੇ ਕਿਰਪਾ ਦੇ ਘਰ! ਹੇ ਪ੍ਰਭੂ! ਹੇ ਮਾਲਕ! ਭਗਤਾਂ ਨੂੰ (ਕੇਵਲ) ਹਰੀ ਨਾਮ ਦੀ ਟੇਕ ਹੈ। ਹੇ ਪ੍ਰਭੂ! ਨਾਨਕ ਚਾਉ ਨਾਲ (ਤੇਰੀ) ਸ਼ਰਨ ਆਇਆ ਹੈ (ਤੂੰ) ਆਪਣਾ (ਜਾਣ ਕੇ ਮੇਰੀ) ਲਾਜ (ਪੈਜ) ਰਖ ਲੈ।੪।੩।੧੨੫।

## ਅਰਥ ਭੇਦ ਅਤੇ ਨਿਰਣੈ

**ਪਰ ਧਨ ਪਰ ਤਨ ਪਰ ਤੀ ਨਿੰਦਾ, ਅਖਾਧਿ ਖਾਹਿ ਹਰਕਾਇਆ ॥**

ਇਸ ਪੰਕਤੀ ਵਿਚ 'ਪਰ ਤੀ' ਦੇ ਅਰਥਾਂ ਬਾਰੇ ਟੀਕਾਕਾਰਾਂ ਵਿੱਚ ਮਤਿ-ਭੇਦ ਹੈ। ਵੱਖ ਵੱਖ ਅਰਥ ਇਉਂ ਹਨ:-

੧- ਪਰਾਇਆ ਧਨੁ ਪਰਾਇਆ (ਤਨ) ਪੁਤ੍ਰ (ਪਰ ਤੀ) ਪਰ ਇਸਤ੍ਰੀ ਪਰ ਨਿੰਦਯਾ (ਅਖਾਧਿ) ਮਾਸ ਅਰਥਾਤ ਨ ਗ੍ਰਹਨ ਕਰਨੇ ਜੋਗ ਕੋ ਗ੍ਰਹਨ ਕਰਨ ਵਾਸਤੇ ਹਲਕਾਇਆ ਹੂਆ ਫਿਰਤਾ ਹੈ। [ਫ.ਸ.

੨- ਪਰ ਤਨ-ਪਰਾਈ ਇਸਤ੍ਰੀ। [ਸ਼ਬਦਾਰਥ, ਸੰਥਯਾ ਪੋਥੀ ਆਦਿ

੩- ਹੇ ਮੂਰਖ! ਤੂੰ ਪਰਾਇਆ ਧਨ (ਚੁਰਾਂਦਾ ਹੈਂ), ਪਰਾਇਆ ਰੂਪ (ਮੰਦੀ ਨਿਗਾਹ ਨਾਲ ਤੱਕਦਾ ਹੈਂ) ਪਰਾਈ ਨਿੰਦਾ (ਕਰਦਾ ਹੈਂ, ਤੂੰ ਲੋਭ ਨਾਲ) ਹਲਕਾ ਹੋਇਆ ਪਿਆ ਹੈਂ ਓਹੀ ਚੀਜਾਂ ਖਾਂਦਾ ਹੈਂ ਜੋ ਨਹੀਂ ਖਾਣੀਆਂ ਚਾਹੀਦੀਆਂ ਹਨ। [ਦਰਪਣ

ਇਸ ਪੰਕਤੀ ਵਿਚ 'ਪਰ ਤੀ' ਨੂੰ 'ਪਰਤੀ' ਜੁੜਵਾਂ ਰੂਪ ਦੇ ਕੇ 'ਦਰਪਣ' ਦੇ ਕਰਤਾ ਨੇ ਅਰਥ 'ਪਰਾਈ' ਕੀਤੇ ਹਨ ਪਰ ਗੁਰਬਾਣੀ ਵਿੱਚ 'ਪਰਤੀ' ਸ਼ਬਦ ਦੇ ਅਰਥ 'ਪਰਾਈ' ਕਿਤੇ ਨਹੀਂ ਮਿਲਦੇ।

**ਨਿਰਣੈ:** ਪੁਰਾਤਨ ਟੀਕਾਕਾਰਾਂ ਨੇ 'ਪਰ ਤੀ' ਦੇ ਅਰਥ ਪਰਾਈ ਤੀਵੀਂ (ਇਸਤਰੀ) ਕੀਤੇ ਹਨ ਕਿਉਂਕਿ ਗੁਰਬਾਣੀ ਵਿਚ 'ਤੀ' ਪਦ ਦੀ 'ਤੀਵੀਂ' ਦੇ ਅਰਥਾਂ ਵਿਚ ਵਰਤੋਂ ਕੀਤੀ ਹੋਈ ਮਿਲਦੀ ਹੈ:-

**ਪਰ ਧਨ ਪਰ ਤਨ ਪਰ ਤੀ ਨਿੰਦਾ, ਪਰ ਅਪਬਾਦੁ ਨ ਛੂਟੈ ॥ [ਪੰਨਾ ੮੭੧**

ਇਸ ਤੋਂ ਇਲਾਵਾ ਗੁਰਬਾਣੀ ਵਿੱਚ 'ਪਰਤੀ' ਸ਼ਬਦ ਦਾ ਪ੍ਰਯੋਗ ਕਿਰਿਆ ਰੂਪ ਵਿੱਚ ਕੀਤਾ ਹੋਇਆ ਉਪਲਬਧ ਹੈ। ਜਿਵੇਂ ਕਿ:-

ਤ੍ਰਿਸਨਾ ਚਲਤ ਬਹੁ ਪਰਕਾਰਿ ॥
ਪੂਰਨ ਹੋਤ ਨ ਕਤਹੁ ਬਾਤਹਿ, ਅੰਤਿ ਪਰਤੀ ਹਾਰਿ ॥ [ਪੰਨਾ ੧੨੨੫

ਭਾਵ ਅੰਤ ਨੂੰ ਹਾਰ ਪੈਂਦੀ ਹੈ। ਹਾਂ, ਇਸ ਨਾਲ ਮਿਲਦੀ ਜੁਲਦੀ ਇਕ ਹੋਰ ਪੰਕਤੀ ਧਨਾਸਰੀ ਰਾਗ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੭੪ ਉਤੇ ਇਉਂ ਅੰਕਿਤ ਹੈ:-

ਪਰ ਧਨ ਪਰ ਤਨ ਪਰ ਕੀ ਨਿੰਦਾ, ਇਨ ਸਿਉ ਪ੍ਰੀਤਿ ਨ ਲਾਗੈ ॥

ਇਸ ਤੋਂ ਸਪਸ਼ਟ ਨਿਰਣਾ ਹੋ ਜਾਂਦਾ ਹੈ ਕਿ 'ਪਰ ਕੀ' ਵਾਂਗ 'ਪਰ ਤੀ' ਦੋ ਪਦ ਹਨ, 'ਪਰਤੀ' ਜੁੜਤ ਪਦ ਨਹੀਂ।

ਸੋ 'ਪਰ' ਪਦ ਦੇ ਅਰਥ 'ਪਰਾਈ' ਅਤੇ 'ਤੀ' ਦੇ ਅਰਥ 'ਇਸਤਰੀ' ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮੂਰਖ ਜੀਵ ਦੀਆਂ ਜੀਵਨ ਊਣਤਾਈਆਂ ਨੂੰ ਨਸ਼ਰ ਕਰਕੇ ਆਤਮਿਕ ਜਗਿਆਸੂ ਨੂੰ ਜੀਵਨ ਜਾਚ ਦੀ ਇਕ ਸੁੰਦਰ ਸੇਧ ਦਿੱਤੀ ਹੈ। ਸੱਚੇ ਦਿਲ ਨਾਲ ਪ੍ਰਭੂ ਅੱਗੇ ਇਉਂ ਅਰਦਾਸਿ ਕਰਨੀ ਹੈ; 'ਰਾਖੁ ਲਾਜੁ ਅਪਨਾਇਆ॥' ਕਲਗੀਧਰ ਪਾਤਿਸ਼ਾਹ ਨੇ ਵੀ 'ਪ੍ਰਭ ਜੂ ਤੋ ਕਹਿ

ਲਾਜ ਹਮਾਰੀ' ਆਖ ਕੇ ਅੰਤ ਵਿਚ 'ਹਉ ਮਤ ਮੰਦ ਚਰਨ ਸਰਣਾਗਤਿ ਕਰ ਗਹਿ ਲੇਹੁ ਉਬਾਰੀ' ਉਚਾਰ ਕੇ ਸਾਨੂੰ ਕੁਕ੍ਰਿਤ ਪ੍ਰਣਾਸਨਕਾਰੀ ਪ੍ਰਭੂ ਅਗੇ ਨਿਮਰਤਾ ਭਰੀ ਬੇਨਤੀ ਕਰਨ ਦੀ ਪ੍ਰੇਰਨਾ ਦਿੱਤੀ ਹੈ।

**ਆਸਾ ਮਹਲਾ ੫ ॥ ਮਿਥਿਆ ਸੰਗਿ, ਸੰਗਿ ਲਪਟਾਏ, ਮੋਹ ਮਾਇਆ ਕਰਿ ਬਾਧੇ ॥ ਜਹ ਜਾਨੋ ਸੋ ਚੀਤਿ ਨ ਆਵੈ, ਅਹੰਬੁਧਿ ਭਏ ਆਂਧੇ ॥੧॥ ਮਨ ਬੈਰਾਗੀ ਕਿਉ ਨ ਅਰਾਧੇ ॥ ਕਾਚ ਕੋਠਰੀ ਮਾਹਿ ਤੂੰ ਬਸਤਾ, ਸੰਗਿ ਸਗਲ ਬਿਖੈ ਕੀ ਬਿਆਧੇ ॥੧॥ਰਹਾਉ॥ ਮੇਰੀ ਮੇਰੀ ਕਰਤੁ ਦਿਨੁ ਰੈਨਿ ਬਿਹਾਵੈ, ਪਲੁ ਖਿਨੁ ਛੀਜੈ ਅਰਜਾਧੇ ॥ ਜੈਸੇ ਮੀਠੈ ਸਾਦਿ ਲੋਭਾਏ, ਝੂਠ ਧੰਧਿ ਦੁਰਗਾਧੇ ॥੨॥ ਕਾਮ ਕ੍ਰੋਧ ਅਰੁ ਲੋਭ ਮੋਹ, ਇਹ ਇੰਦ੍ਰੀ ਰਸਿ ਲਪਟਾਧੇ ॥ ਦੀਈ ਭਵਾਰੀ ਪੁਰਖਿ ਬਿਧਾਤੈ, ਬਹੁਰਿ ਬਹੁਰਿ ਜਨਮਾਧੇ ॥੩॥ ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ, ਤਉ ਗੁਰ ਮਿਲਿ ਸਭ ਸੁਖ ਲਾਧੇ ॥ ਕਹੁ ਨਾਨਕ ਦਿਨੁ ਰੈਣਿ ਧਿਆਵਉ, ਮਾਰਿ ਕਾਢੀ ਸਗਲ ਉਪਾਧੇ ॥੪॥ ਇਉ ਜਪਿਓ ਭਾਈ, ਪੁਰਖੁ ਬਿਧਾਤੇ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ, ਜਨਮ ਮਰਣ ਦੁਖ ਲਾਥੇ ॥੧॥ਰਹਾਉ ਦੂਜਾ ॥੪॥੪॥੧੨੬॥**

ਉਚਾਰਨ ਸੇਧ

**ਬਿੰਦੀ ਸਹਿਤ:** ਬਾਂਧੇ, ਅਰਾਧੇਂ, ਮਾਹਿਂ, ਧਿਆਵਉਂ, ਇਉਂ।

**ਪਦ ਅਰਥ:** ਮਿਥਿਆ ਸੰਗਿ=ਝੂਠਾ ਦਾ ਸੰਗ ਕਰਕੇ। ਸੰਗਿ ਲਪਟਾਏ=ਸੰਗੀਆਂ ਨਾਲ ਚਿੰਬੜੇ ਰਹਿੰਦੇ ਹਨ। ਬਾਧੇ=ਬੱਝੇ ਹੋਏ ਹਨ। ਜਹ ਜਾਨੋ=ਜਿਥੇ ਜਾਣਾ ਹੈ। ਅਹੰ ਬੁਧਿ=ਹੰਕਾਰ ਵਾਲੀ ਬੁਧੀ ਕਰਕੇ। ਆਂਧੇ=ਅੰਨ੍ਹੇ। ਬੈਰਾਗੀ=ਮਾਇਆ ਵਲੋਂ ਉਦਾਸ ਹੋ ਕੇ। ਕਾਚ ਕੋਠਰੀ=(ਦੇਹ ਰੂਪੀ) ਕੱਚੀ ਕੋਠੀ। ਬਿਖੈ ਕੀ=ਵਿਸ਼ਿਆਂ ਦੀਆਂ। ਬਿਆਧੇ=ਬੀਮਾਰੀਆਂ। ਬਿਹਾਵੈ=ਗੁਜ਼ਰਦੀ ਹੈ। ਛੀਜੈ=ਨਾਸ਼ ਹੋ ਰਹੀ ਹੈ। ਅਰਜਾਧੇ=ਆਰਜਾ, ਉਮਰ। ਸਾਦਿ=ਸੁਆਦ ਵਿਚ। ਧੰਧਿ=ਧੰਧੇ ਵਿਚ। ਦੁਰਗਾਧੇ=ਦੁਰਗੰਧੀ, ਬਦਬੂ ਵਿਚ। ਇੰਦ੍ਰੀ ਰਸਿ=ਇੰਦ੍ਰੀਆਂ ਦੇ ਰਸ ਵਿਚ। ਦੀਈ=ਦਿੱਤੀ। ਭਵਾਰੀ=ਭਵਾਟਣੀ। ਪੁਰਖਿ ਬਿਧਾਤੈ=ਕਰਮਾਂ ਦਾ ਫਲ ਦੇਣ ਵਾਲੇ ਪ੍ਰਭੂ ਨੇ। ਬਹੁਰਿ ਬਹੁਰਿ=ਮੁੜ ਮੁੜ। ਜਨਮਾਧੇ=ਜਨਮ ਲੈਂਦਾ ਹੈ। ਦੀਨ ਦੁਖ ਭੰਜਨੁ=ਦੀਨਾਂ ਦਾ ਦੁਖ ਨਾਸ਼ ਕਰਨ ਵਾਲਾ।

**ਅਰਥ:** (ਹੇ ਭਾਈ! ਜਿਹੜੇ ਮਨੁੱਖ) ਝੂਠ ਦਾ ਸੰਗ ਕਰਕੇ (ਝੂਠੇ) ਸੰਗੀਆਂ ਨਾਲ ਚੰਬੜੇ ਰਹਿੰਦੇ ਹਨ (ਉਹ) ਮਾਇਆ ਦੇ ਮੋਹ ਕਰਕੇ ਬੱਝੇ ਹੋਏ ਹਨ। ਜਿਥੇ ਜਾਣਾ ਹੈ ਉਹ (ਥਾਂ ਇਨ੍ਹਾਂ ਨੂੰ) ਚੇਤੇ ਨਹੀਂ ਆਉਂਦੀ (ਕਿਉਂਕਿ) ਹੰਕਾਰ ਵਾਲੀ ਬੁਧੀ ਕਰਕੇ (ਉਹ) ਅੰਨ੍ਹੇ ਹੋਏ ਪਏ ਹਨ।੧।

ਹੇ ਮਨ! (ਮਾਇਆ ਵਲੋਂ) ਉਪਰਾਮ ਹੋ ਕੇ (ਤੂੰ ਪ੍ਰਭੂ ਨੂੰ) ਕਿਉਂ ਨਹੀਂ ਸਿਮਰਦਾ? (ਵੇਖ) ਤੂੰ

(ਦੇਹ ਰੂਪੀ) ਕੱਚੀ ਕੋਠੀ ਵਿਚ ਵਸਦਾ ਹੈਂ (ਇਸ ਦੇਹੀ ਦੀ) ਸੰਗਤ ਕਰਕੇ ਹੀ ਤੈਨੂੰ ਸਾਰੇ ਵਿਸ਼ਿਆਂ ਦੀਆਂ ਬੀਮਾਰੀਆਂ ਭੀ (ਲਗੀਆਂ ਹੋਈਆਂ ਹਨ)।੧।ਰਹਾਉ।

(ਮਨਮੁਖ ਜੀਵ ਦਾ) ਮੇਰੀ ਮੇਰੀ ਕਰਦਿਆਂ ਦਿਨ ਰਾਤ ਗੁਜ਼ਰਦਾ ਹੈ (ਅਤੇ) ਪਲ ਛਿਨ (ਕਰਕੇ) ਇਸ ਦੀ ਆਰਜਾ ਛਿਜਦੀ ਜਾ ਰਹੀ ਹੈ (ਭਾਵ ਨਾਸ਼ ਹੋ ਰਹੀ ਹੈ)। (ਹੇ ਮਨ!) ਜਿਸ ਤਰ੍ਹਾਂ (ਮਨੁੱਖ) ਮਿੱਠੇ ਸੁਆਦ ਵਿਚ ਲੁਭਾਇਮਾਨ ਹੋਏ ਰਹਿੰਦੇ ਹਨ (ਤਿਵੇਂ ਤੂੰ) ਝੂਠੇ ਧੰਧਿਆਂ ਦੀ ਦੁਰਗੰਧ ਵਿਚ (ਫਸਿਆ ਪਿਆ) ਹੈਂ।੨।

(ਹੇ ਮਨ! ਮਨਮੁਖ ਲੋਕ) ਕਾਮ ਕ੍ਰੋਧ (ਅਤੇ) ਲੋਭ ਮੋਹ (ਆਦਿਕ ਵਿਕਾਰਾਂ ਵਿਚ) ਇੰਦ੍ਰਿਆਂ ਦੇ ਰਸ ਵਿਚ ਫਸੇ ਰਹਿੰਦੇ ਹਨ। (ਇਨ੍ਹਾਂ ਵਿਕਾਰਾਂ ਦੇ ਕਾਰਨ ਹੀ) ਕਰਮਾਂ ਦਾ ਫਲ ਦੇਣ ਵਾਲੇ ਅਕਾਲ ਪੁਰਖ ਨੇ (ਆਪ ਹੀ ਇਨ੍ਹਾਂ ਨੂੰ ਚੌਰਾਸੀ ਦੇ ਗੇੜ ਦੀ ਅਜਿਹੀ) ਭਵਾਟਣੀ ਦੇ ਦਿੱਤੀ, (ਜਿਸ ਕਰਕੇ ਇਹ) ਮੁੜ ਮੁੜ ਜਨਮ ਲੈਂਦੇ ਰਹਿੰਦੇ ਹਨ।੩।

(ਹੇ ਭਾਈ!) ਜਦੋਂ ਦੀਨਾਂ ਦਾ ਦੁਖ ਨਾਸ ਕਰਨ ਵਾਲਾ (ਪ੍ਰਭੂ) ਕਿਰਪਾਲੂ ਹੋਇਆ ਤਦੋਂ ਗੁਰੂ ਨਾਲ ਮਿਲ ਕੇ (ਸਾਨੂੰ) ਸਾਰੇ ਸੁਖ ਲਭ ਪਏ। ਨਾਨਕ! ਆਖ ਕਿ (ਮੈਂ ਉਸ ਅਕਾਲ ਪੁਰਖ ਨੂੰ) ਦਿਨ ਰਾਤ ਸਿਮਰਦਾ ਹਾਂ ਜਿਸ ਨੇ ਮੇਰੇ ਅੰਦਰੋਂ ਸਾਰੀ ਉਪਾਧੀ (ਖ਼ਰਾਬੀ ਭਾਵ ਆਧੀ, ਬਿਆਧੀ ਆਦਿ) ਮਾਰ ਕੇ ਕੱਢ ਦਿੱਤੀ ਹੈ।੪।

ਹੇ ਭਾਈ! (ਮੈਂ ਇਸ ਤਰ੍ਹਾਂ) ਕਰਮਾਂ ਦੇ ਫਲ ਦੇਣ ਵਾਲੇ ਪੁਰਖ ਨੂੰ ਸਿਮਰਿਆ ਹੈ। ਦੀਨਾਂ ਦੇ ਦੁਖ ਨਾਸ਼ ਕਰਨ ਵਾਲਾ (ਪ੍ਰਭੂ ਜਦੋਂ) ਮੇਰੇ ਤੇ (ਕਿਰਪਾਲੂ) ਹੋਇਆ (ਤਾਂ ਮੇਰੇ) ਜਨਮ ਮਰਨ ਦੇ (ਸਾਰੇ) ਦੁਖ ਲਹਿ ਗਏ।੧।ਰਹਾਉ ਦੂਜਾ।੪।੪।੧੨੬।

## ਸਾਰੰਸ਼ ਅਤੇ ਸਿਧਾਂਤ

ਮਾਇਆ (ਦੇ ਮੋਹ) ਵਿਚ ਫਸੇ ਹੋਏ ਲੋਕਾਂ ਨੂੰ ਮਾਲਕ ਚੇਤੇ ਹੀ ਨਹੀਂ ਆਉਂਦਾ ਕਿਉਂਕਿ ਉਹ ਮਾਇਆ ਦੇ ਮਾਣ (ਹੰਕਾਰ) ਵਿਚ ਮਤੇ ਰਹਿੰਦੇ ਹਨ। ਮਨੁੱਖ ਦੀ ਉਮਰ ਪਲ ਪਲ, ਛਿਨ ਛਿਨ ਕਰਕੇ ਛਿਜਦੀ ਜਾ ਰਹੀ ਹੈ ਪਰ ਇਹ ਇੰਦ੍ਰਿਆਂ ਦੇ ਰਸ ਵਿਚ ਹੀ ਲੀਨ ਹੈ। ਇਸ ਦੇ ਫਲ ਸਰੂਪ ਹੀ ਇਸ ਨੂੰ ਜਨਮ ਮਰਨ ਦਾ ਗੇੜਾ ਕੱਟਣਾ ਪੈਂਦਾ ਹੈ।

ਸਿਧਾਂਤ ਇਹ ਹੈ ਕਿ ਗੁਰੂ ਨੂੰ ਮਿਲੇ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾਮ ਸਿਮਰਨ ਤੋਂ ਬਿਨਾਂ ਸੱਚਾ ਸੁਖ ਨਹੀਂ ਲਭਦਾ ਸੋ, ਦਿਨ ਰਾਤ ਵਾਹਿਗੁਰੂ ਜੀ ਦਾ ਸਿਮਰਨ ਕਰਨ ਨਾਲ ਹੀ ਆਧੀ ਬਿਆਧੀ ਤੇ ਉਪਾਧੀ ਵਾਲੇ ਰੋਗਾਂ ਦਾ ਨਾਸ਼ ਹੁੰਦਾ ਹੈ। ਇਸਤਰ੍ਹਾਂ ਜਨਮ ਮਰਨ ਤੋਂ ਛੁਟਕਾਰਾ ਹੋ ਜਾਂਦਾਹੈ।

**ਆਸਾ ਮਹਲਾ ੫ ॥ ਨਿਮਖ ਕਾਮ ਸੁਆਦ ਕਾਰਣਿ, ਕੋਟਿ ਦਿਨਸ ਦੁਖੁ ਪਾਵਹਿ ॥ ਘਰੀ ਮੁਹਤ ਰੰਗ ਮਾਣਹਿ, ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥੧॥ ਅੰਧੇ! ਚੇਤਿ ਹਰਿ ਹਰਿ ਰਾਇਆ ॥ ਤੇਰਾ ਸੋ ਦਿਨੁ, ਨੇੜੈ ਆਇਆ**

॥੧॥ਰਹਾਉ॥ ਪਲਕ ਦ੍ਰਿਸਟਿ ਦੇਖਿ ਭੂਲੋ, ਆਕ ਨੀਮ ਕੋ ਤੂੰਮਰੁ ॥ ਜੈਸਾ ਸੰਗੁ ਬਿਸੀਅਰ ਸਿਉ ਹੈ ਰੇ, ਤੈਸੋ ਹੀ ਇਹ ਪਰ ਗ੍ਰਿਹੁ ॥੨॥ ਬੈਰੀ ਕਾਰਣਿ ਪਾਪ ਕਰਤਾ, ਬਸਤੁ ਰਹੀ ਅਮਾਨਾ ॥ ਛੋਡਿ ਜਾਹਿ ਤਿਨ ਹੀ ਸਿਉ ਸੰਗੀ, ਸਾਜਨ ਸਿਉ ਬੈਰਾਨਾ ॥੩॥ ਸਗਲ ਸੰਸਾਰੁ ਇਹੈ ਬਿਧਿ ਬਿਆਪਿਓ, ਸੋ ਉਬਰਿਓ ਜਿਸੁ ਗੁਰੁ ਪੂਰਾ ॥ ਕਹੁ ਨਾਨਕ ਭਵ ਸਾਗਰੁ ਤਰਿਓ, ਭਏ ਪੁਨੀਤ ਸਰੀਰਾ ॥੪॥੫॥੧੨੭॥

ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿਂ, ਮਾਣਹਿਂ, ਪਛੁਤਾਵਹਿਂ, ਜਾਹਿਂ।

**ਪਦ ਅਰਥ:** ਨਿਮਖ=ਅੱਖ ਦੇ ਫਰਕਨ ਜਿਨਾ ਸਮਾਂ, ਛਿਨ ਮਾਤਰ। ਕਾਮ=ਵਿਸ਼ੇ ਵਾਸ਼ਨਾ। ਕੋਟਿ=ਕਰੋੜਾਂ। ਪਾਵਹਿ=(ਤੂੰ) ਪਾਉਂਦਾ ਹੈਂ। ਘਰੀ=ਘੜੀ। ਮੁਹਤ=ਦੋ ਘੜੀਆਂ ਦਾ ਸਮਾਂ। ਰੰਗ=ਰੰਗ ਰਲੀਆਂ, ਮੌਜਾਂ। ਮਾਣਹਿ=(ਤੂੰ) ਮਾਣਦਾ ਹੈਂ। ਪਛੁਤਾਵਹਿ=(ਤੂੰ) ਪਛਤਾਂਦਾ ਹੈਂ। ਅੰਧਿ=ਹੇ (ਕਾਮ ਵਾਸ਼ਨਾ 'ਚ) ਅੰਨ੍ਹੇ ਹੋਏ ਮਨੁੱਖ! ਹਰਿ ਹਰਿ ਰਾਇਆ=ਹਰੀ ਰਾਜਾ (ਹਰੀ ਪਾਤਿਸ਼ਾਹ)। ਪਲਕ ਦ੍ਰਿਸਟਿ=ਅੱਖ ਝਮਕਣ ਜਿਤਨਾ ਸਮਾਂ। ਦੇਖਿ ਭੂਲੋ=ਵੇਖ ਕੇ ਭੁਲ ਗਿਆ ਹੈਂ। ਆਕ=ਅੱਕ। ਨੀਮ=ਨਿੰਮ। ਤੂੰਮਰੁ=ਕੌੜ ਤੁਮਾ। ਬਿਸੀਅਰ=ਸੱਪ। ਪਰ ਗ੍ਰਿਹੁ=ਪਰਾਇਆ ਘਰ ਭਾਵ ਪਰਾਈ ਇਸਤਰੀ। ਬੈਰੀ ਕਾਰਣਿ=(ਮਾਇਆ) ਵੈਰਨ ਲਈ। ਬਸਤੁ=ਵਸਤੂ। ਅਮਾਨਾ=ਅਮਾਨਤ। ਬੈਰਾਨਾ=ਵੈਰ। ਇਹੈ ਬਿਧਿ=ਇਸ ਤਰੀਕੇ ਨਾਲ। ਬਿਆਪਿਓ=ਵਿਆਪਿਆ, ਫਸਿਆ ਪਿਆ ਹੈ। ਪੁਨੀਤ=ਪਵਿੱਤਰ।

**ਅਰਥ:** (ਹੇ ਅਗਿਆਨੀ ਪੁਰਸ਼! ਤੂੰ) ਥੋੜੇ ਚਿਰ ਲਈ ਕਾਮ ਵਾਸ਼ਨਾ ਦਾ ਸੁਆਦ (ਮਾਣਨ) ਲਈ ਕਰੋੜਾਂ ਦਿਨ ਦੁਖ ਪਾਉਂਦਾ ਹੈਂ। (ਤੂੰ) ਘੜੀ ਦੋ ਘੜੀ ਮੌਜਾਂ ਮਾਣਦਾ ਹੈਂ ਫਿਰ ਮੁੜ ਮੁੜ ਕੇ (ਦੁਖ ਪਾਉਂਦਾ ਅਤੇ) ਪਛਤਾਉਂਦਾ ਹੈਂ।੧।

ਹੇ ਅੰਨ੍ਹੇ! (ਤੂੰ) ਹਰੀ ਰਾਜੇ (ਵਾਹਿਗੁਰੂ ਜੀ ਨੂੰ) ਯਾਦ ਕਰ। ਤੇਰਾ ਉਹ ਦਿਨ ਨੇੜੇ ਆ ਰਿਹਾ ਹੈ (ਜਦੋਂ ਤੂੰ ਇਸ ਸੰਸਾਰ ਚੋਂ ਸਦਾ ਲਈ ਚਲੇ ਜਾਣਾ ਹੈ)।੧।ਰਹਾਉ।

(ਹੇ ਅੰਨ੍ਹੇ! ਤੂੰ ਕਾਮ ਵਾਸ਼ਨਾ ਉਤੇ) ਅੱਖ ਝਮਕਣ ਜਿਤਨਾ ਸਮਾਂ ਵੇਖ ਕੇ ਭੁਲ ਗਿਆ ਹੈਂ (ਪਰ ਇਹ ਇਸ ਤਰ੍ਹਾਂ ਹੈ ਜਿਵੇਂ) ਅਕ, ਨਿੰਮ (ਅਤੇ) ਤੁਮੇ ਦਾ (ਫਲ ਉਤੋਂ ਉਤੋਂ ਸੋਹਣਾ ਲਗਦਾ ਹੈ ਪਰ ਵਿਚੋਂ ਕੌੜਾ ਹੁੰਦਾ ਹੈ)। (ਨਾਲ ਹੀ ਇਹ ਗੱਲ ਵੀ ਸਮਝ ਲੈ ਕਿ) ਜਿਸ ਤਰ੍ਹਾਂ (ਜ਼ਹਿਰੀਲੇ) ਸੱਪ ਦਾ ਸੰਗ ਮਾਰੂ ਹੁੰਦਾ ਹੈ, ਉਸੇ ਤਰਾਂ ਹੀ ਪਰਾਈ ਇਸਤਰੀ ਦਾ (ਸੰਗ ਮਾਰੂ ਹੈ)।੨।

ਹੇ ਅੰਨ੍ਹੇ! ਤੂੰ ਵੈਰੀ (ਵੈਰ ਕਮਾਉਣ ਵਾਲੀ ਮਾਇਆ ਨੂੰ ਇਕੱਠਾ ਕਰਨ) ਦੀ ਖਾਤਰ ਪਾਪ ਕਰਦਾ ਰਹਿੰਦਾ ਹੈਂ (ਪਰ ਉਹ ਤੱਤ) ਵਸਤੂ (ਨਾਮ, ਜਿਸ ਨੂੰ ਵਿਹਾਝਣ ਲਈ ਤੂੰ ਜਗਤ ਵਿਚ ਆਇਆ ਹੈਂ, ਉਹ) ਅਮਾਨਤ (ਵਾਂਗੂ ਲਾਂਭੇ ਹੀ ਪਈ) ਰਹਿੰਦੀ ਹੈ। (ਇਸਤਰੀ, ਪੁਤਰ, ਮਿੱਤਰ ਆਦਿ ਸਬੰਧੀ ਜੋ)

ਸਾਥ ਛੱਡ ਜਾਂਦੇ ਹਨ ਉਨ੍ਹਾਂ ਨਾਲ ਹੀ (ਤੂੰ ਆਪਣਾ) ਸੰਗ-ਸਾਥ (ਬਣਾਇਆ ਹੋਇਆ ਹੈ ਪਰ ਸੱਚੇ) ਸੱਜਣ (ਵਾਹਿਗੁਰੂ) ਨਾਲ ਵੈਰ (ਪਾਈ ਰਖਦਾ ਹੈ)।੩।

(ਹੇ ਭਾਈ! ਇਕ ਤੂੰ ਹੀ ਨਹੀਂ) ਸਾਰਾ ਸੰਸਾਰ ਹੀ ਇਸ ਤਰ੍ਹਾਂ (ਵਿਸ਼ੇ ਮੋਹ ਦੇ ਜਾਲ ਵਿਚ) ਫਸਿਆ ਪਿਆ ਹੈ (ਅਤੇ ਕੇਵਲ) ਉਹ (ਇਸ ਜਾਲ ਵਿਚੋਂ) ਬਚਿਆ ਹੈ ਜਿਸ ਨੂੰ ਪੂਰਾ ਗੁਰੂ (ਮਿਲ ਪਿਆ ਹੈ)। ਨਾਨਕ! ਆਖ (ਜਿਨ੍ਹਾਂ ਦੇ) ਸਰੀਰ (ਨਾਮ ਜਪ ਕੇ ਪਾਪਾਂ ਤੋਂ) ਪਵਿੱਤਰ ਹੋ ਗਏ ਹਨ (ਉਨ੍ਹਾਂ ਨੇ ਹੀ ਇਸ) ਸੰਸਾਰ ਸਾਗਰ ਨੂੰ ਤਰਿਆ ਹੈ।੪।੫।੧੨੭।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਇਹ ਸਿਧਾਂਤ ਅੰਕਿਤ ਹਨ:-

**ਤਜਿ ਕਾਮੁ ਕਾਮਨੀ ਮੋਹੁ ਤਜੈ, ਤਾ ਅੰਜਨ ਮਾਹਿ ਨਿਰੰਜਨੁ ਪਾਵੈ॥** [ਪੰਨਾ ੧੪੧

ਜਿਥੇ ਕਾਮ ਦਾ ਵਾਸਾ ਹੋਵੇ ਉਥੇ ਨਾਮ ਦਾ ਨਿਵਾਸ ਨਹੀਂ ਹੁੰਦਾ ਕਿਉਂਕਿ ਮੈਲੀ ਅਤੇ ਨਿਰਮਲ ਵਸਤੂ ਦਾ ਪਰਸਪਰ ਕੋਈ ਮੇਲ ਨਹੀਂ। ਧਾਤ ਦਾ ਧਾਤ ਨਾਲ, ਲਿਵ ਦਾ ਲਿਵ ਨਾਲ ਮੇਲ ਹੋਣਾ ਨਿਰੰਕਾਰੀ ਨੇਮ ਹੈ:-

**ਧਾਤੁ ਮਿਲੈ ਫੁਨਿ ਧਾਤ ਕਉ, ਲਿਵ ਲਿਵੈ ਕਉ ਧਾਵੈ ॥** [ਪੰਨਾ ੭੨੫

ਗੁਰਦੇਵ ਪਿਤਾ ਜੀ ਨੇ ਸਿਖਾਂ ਨੂੰ ਬਿਖੇ ਰਸਾਂ ਤੋਂ ਵਰਜਿਆ ਹੈ। ਪਰਾਈ ਇਸਤਰੀ ਦੇ ਸੰਗ ਦੀ ਤੁਲਨਾ ਸਰਪ ਦੇ ਸੰਗ ਨਾਲ ਕੀਤੀ ਹੈ। ਕਲਗੀਧਰ ਪਿਤਾ ਜੀ ਨੇ ਪਰ ਨਾਰੀ ਦੀ ਸੰਗਤ ਬਾਰੇ ਜੋ ਵਰਣਨ ਕੀਤਾ ਹੈ, ਜੇ ਗੁਰਸਿੱਖ ਇਕ ਵਾਰੀ ਉਸ ਉਪਦੇਸ਼ ਨੂੰ ਧਿਆਨ ਨਾਲ ਪੜ੍ਹ ਸੁਣ ਕੇ ਆਪਣੇ ਹਿਰਦੇ ਵਿਚ ਵਸਾ ਲਵੇ ਤਾਂ ਉਹ ਭਵ ਸਾਗਰ ਤੋਂ ਪਾਰ ਹੋ ਸਕਦਾ ਹੈ:-

**ਪਰ ਨਾਰੀ ਕੇ ਭਜੇ, ਸਹਸ ਬਾਸਵ ਭਗ ਪਾਏ ॥**
**ਪਰ ਨਾਰੀ ਕੇ ਭਜੇ, ਚੰਦ੍ਰ ਕਾਲੰਕ ਲਗਾਏ ॥**
**ਪਰ ਨਾਰੀ ਕੇ ਹੇਤ, ਸੀਸਦਸ ਸੀਸ ਗਵਾਯੋ ॥**
**ਹੋ, ਪਰ ਨਾਰੀ ਕੇ ਹੇਤ, ਕਟਕ ਕਵਰਨ ਕੋ ਘਾਯੋ ॥੫੨॥**
**ਪਰ ਨਾਰੀ ਸੋਂ ਨੇਹੁ ਛੁਰੀ ਪੈਨੀ ਕਰਿ ਜਾਨਹੁ ॥**
**ਪਰ ਨਾਰੀ ਕੇ ਭਜੇ ਕਾਲ ਬਜਾਯੋ ਤਨ ਮਾਨਹੁ ॥**
**ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੁ ਕਰਹੀ ॥**
**ਹੋ ਅੰਤ ਸ੍ਵਾਨ ਕੀ ਮ੍ਰਿਤ ਹਾਥ ਲੇਂਡੀ ਕੇ ਮਰਹੀ ॥** [ਸ੍ਰੀ ਦਸਮ ਗ੍ਰੰਥ ਪੰਨਾ ੭੫੮

**ਆਸਾ ਮਹਲਾ ੫ ਦੁਪਦੇ ॥ ਲੂਕਿ ਕਮਾਨੋ ਸੋਈ ਤੁਮ੍ ਪੇਖਿਓ, ਮੂੜ ਮੁਗਧ ਮੁਕਰਾਨੀ ॥ ਆਪ ਕਮਾਨੇ ਕਉ ਲੇ ਬਾਂਧੇ, ਫਿਰਿ ਪਾਛੈ ਪਛੁਤਾਨੀ ॥੧॥ ਪ੍ਰਭ ਮੇਰੇ, ਸਭ ਬਿਧਿ ਆਗੈ ਜਾਨੀ ॥ ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ,**

**ਪਾਛੈ ਜੀਅ ਕੀ ਮਾਨੀ ॥੧॥ਰਹਾਉ॥ ਜਿਤੁ ਜਿਤੁ ਲਾਏ, ਤਿਤੁ ਤਿਤੁ ਲਾਗੇ, ਕਿਆ ਕੋ ਕਰੈ ਪਰਾਨੀ ॥ ਬਖਸਿ ਲੈਹੁ ਪਾਰਬ੍ਰਹਮ ਸੁਆਮੀ, ਨਾਨਕ ਸਦ ਕੁਰਬਾਨੀ ॥੨॥੬॥੧੨੮॥**

## ਉਚਾਰਨ ਸੇਧ

**ਫੁਟਕਲ:** 'ਜੀਅ' ਦਾ ਉਚਾਰਨ 'ਜੀਆ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਲੂਕਿ=ਲੁਕ ਛਿਪ ਕੇ। ਕਮਾਨੋ=ਕਮਾਇਆ। ਮੂੜ ਮੁਗਧ=ਮੂਰਖ, ਬੇਸਮਝ (ਮਨੁੱਖ)। ਮੁਕਰਾਨੀ=ਮੁਕਰਦੇ ਹਨ। ਆਪ ਕਮਾਨੇ ਕਉ=ਆਪਣੇ ਕਮਾਏ ਹੋਏ ਕੰਮਾਂ ਨੂੰ। ਲੇ=ਲੈ ਕੇ। ਬਾਧੇ=ਬੰਨ੍ਹੇ ਜਾਂਦੇ ਹਨ। ਆਗੈ=ਅੱਗੇ ਭਾਵ ਪਹਿਲਾਂ ਹੀ। ਮੂਸੇ=ਠੱਗੇ ਹੋਏ। ਪੜਦਾ=ਓਹਲਾ। ਪਾਛੈ=ਪਿਛੋਂ।

**ਅਰਥ:** (ਹੇ ਪ੍ਰਭੂ! ਜੀਵਾਂ ਨੇ ਜੋ ਕੁਝ) ਲੁਕ ਛਿਪ ਕੇ (ਕਰਮ) ਕਮਾਇਆ ਉਸ ਨੂੰ ਤੁਸਾਂ ਵੇਖ ਲਿਆ (ਪਰ ਇਹ) ਮੂਰਖ ਅਤੇ ਬੇਸਮਝ (ਲੋਕ ਕੀਤੇ ਕੰਮਾਂ ਤੋਂ) ਮੁਕਰ ਜਾਂਦੇ ਹਨ। (ਇਹ) ਆਪਣੇ ਕਮਾਏ ਹੋਏ (ਮਾੜੇ) ਕੰਮਾਂ ਨੂੰ ਲੈ ਕੇ ਹੀ ਬੰਨ੍ਹੇ ਜਾਂਦੇ ਹਨ ਅਤੇ ਫਿਰ ਪਿਛੋਂ ਪਛਤਾਉਂਦੇ ਹਨ।੧।

(ਹੇ ਮੂਰਖ ਮਨ!) ਮੇਰੇ ਪ੍ਰਭੂ (ਅਜਿਹੇ ਹਨ ਜਿਸ ਨੇ ਤੇਰੀ) ਹਰ ਤਰ੍ਹਾਂ ਦੀ (ਕੀਤੀ ਹੋਈ ਹੇਰਾ-ਫੇਰੀ ਆਦਿ) ਪਹਿਲਾਂ ਤੋਂ ਹੀ ਜਾਣੀ ਹੋਈ ਹੈ। ਹੇ ਭਰਮਾਂ ਦੇ ਠੱਗੇ ਹੋਏ ਮਨੁੱਖ! (ਆਪਣੇ ਵਲੋਂ ਤੂੰ ਉਸ ਪਰਮਾਤਮਾ ਤੋਂ ਆਪਣੇ ਮਾੜੇ ਕੰਮਾਂ ਦਾ) ਓਹਲਾ ਰਖਦਾ ਹੈਂ (ਅਤੇ) ਪਿਛੋਂ (ਭਾਵ ਲੁਕ ਕੇ) ਆਪਣੇ ਦਿਲ ਦੀ (ਕਹੀ ਹੋਈ ਗੱਲ) ਮੰਨਦਾ ਹੈਂ (ਪਰ ਯਾਦ ਰੱਖ ਉਹ ਪਰਮਾਤਮਾ ਅੰਤਰਜਾਮੀ ਤੇਰੇ ਅੰਦਰ ਦੀ ਸਭ ਗਲ ਜਾਣਦਾ ਹੈ)।੧।ਰਹਾਉ।

(ਹੁਣ ਗੁਰਦੇਵ ਪਿਤਾ ਜੀ ਅੰਤਰਮੁਖ ਹੋ ਕੇ ਆਪਣੇ ਮਨ ਨਾਲ ਗਲ ਕਰਦੇ ਹਨ ਕਿ ਉਸ ਪ੍ਰਭੂ ਨੇ) ਜਿਸ ਜਿਸ ਪਾਸੇ (ਜੀਵ) ਲਾਏ ਹਨ (ਉਹ) ਉਸ ਉਸ ਪਾਸੇ ਲਗ ਰਹੇ ਹਨ। ਕੋਈ ਪ੍ਰਾਣੀ (ਆਪਣੇ ਜੋਰ ਨਾਲ) ਕੀ ਕਰ ਸਕਦਾ ਹੈ? (ਭਾਵ ਕੁਝ ਨਹੀਂ ਕਰ ਸਕਦਾ)। (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪਾਰਬ੍ਰਹਮ ਸੁਆਮੀ ਜੀ! (ਤੁਸੀਂ ਜੀਆਂ ਨੂੰ) ਬਖਸ਼ ਲਵੋ, ਨਾਨਕ (ਤੁਹਾਡੇ ਤੋਂ) ਸਦਾ ਸਦਾ ਕੁਰਬਾਨ ਜਾਂਦਾ ਹੈ।੨।੬।੧੨੮।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੀ ਫ਼ਿਤਰਤ ਹੈ ਕਿ ਪਹਿਲਾਂ ਕਾਲੀਆਂ ਕਰਤੂਤਾਂ ਕਰਦਾ ਹੈ ਫਿਰ ਉਨ੍ਹਾਂ ਉਤੇ ਪੜ੍ਹਦਾ ਪਾਉਣ ਦਾ ਜਤਨ ਕਰਦਾ ਹੈ। ਜਿਵੇਂ ਕਿ ਗੁਰਬਾਣੀ ਵਿਚ ਪਵਿਤਰ ਵਾਕ ਹਨ:-

**ਕਰੈ ਦੁਹ ਕਰਮ ਦਿਖਾਵੈ ਹੋਰੁ ॥**

**ਰਾਮ ਕੀ ਦਰਗਹ ਬਾਧਾ ਚੋਰੁ ॥** [ਪੰਨਾ ੧੯੪

ਇਸ ਮੂਰਖ ਜੀਵ ਨੂੰ ਇਹ ਦ੍ਰਿੜਤਾ ਨਹੀਂ ਆਈ ਕਿ ਪਰਮਾਤਮਾ ਅੰਤਰਜਾਮੀ ਹੈ। ਉਹ ਹਰ

ਵੇਲੇ ਹਿਰਦੇ ਵਿਚ ਬੈਠਾ ਹੋਇਆ ਜੀਵ ਦੇ ਹਰੇਕ ਕੰਮ ਨੂੰ ਵੇਖ ਰਿਹਾ ਹੈ:-

ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ ॥
ਜਿਸੁ ਪਾਸਿ ਲੁਕਾਇਦੜੋ ਸੁ ਵੇਖੀ ਸਾਥੈ ॥
ਸੰਗਿ ਦੇਖੈ ਕਰਣਹਾਰਾ, ਕਾਇ ਪਾਪੁ ਕਮਾਈਐ ॥
ਸੁਕ੍ਰਿਤੁ ਕੀਜੈ ਨਾਮੁ ਲੀਜੈ, ਨਰਕਿ ਮੂਲਿ ਨ ਜਾਈਐ॥
ਆਠ ਪਹਰ ਹਰਿਨਾਮੁ ਸਿਮਰਹੁ, ਚਲੈ ਤੇਰੈ ਸਾਥੇ ॥
ਭਜੁ ਸਾਧ ਸੰਗਤਿ ਸਦਾ ਨਾਨਕ, ਮਿਟਹਿ ਦੋਖ ਕਮਾਤੇ ॥ [ਪੰਨਾ ੪੬੧

ਆਸਾ ਮਹਲਾ ੫ ॥ ਅਪੁਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮੁ ਜਪਾਵੈ ॥ ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ ॥੧॥ ਸੇਵਕ ਕਉ, ਨਿਕਟੀ ਹੋਇ ਦਿਖਾਵੈ ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ, ਤਤ ਕਾਲ ਹੋਇ ਆਵੈ ॥੧॥ਰਹਾਉ॥ ਤਿਸੁ ਸੇਵਕ ਕੈ ਹਉ ਬਲਿਹਾਰੀ, ਜੋ ਆਪਨੇ ਪ੍ਰਭ ਭਾਵੈ ॥ ਤਿਸ ਕੀ ਸੋਇ ਸੁਣੀ ਮਨੁ ਹਰਿਆ, ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ ਜਹਂ, ਤਹਾਂ ਤਹਾਂ।

**ਪਦ ਅਰਥ:** ਜਹ ਜਹ=ਜਿਥੇ ਜਿਥੇ। ਕਾਜ=ਕੰਮ ਕਾਜ। ਕਿਰਤਿ=ਉਪਜੀਵਕਾ ਲਈ ਕੀਤਾ ਸਾਧਨ। ਤਹਾ ਤਹਾ=ਉਥੇ ਉਥੇ। ਨਿਕਟਿ=ਨਿਕਟਵਰਤੀ (ਨੇੜੇ) ਹੋ ਕੇ। ਤਤਕਾਲ=ਉਸੇ ਵੇਲੇ, ਤੁਰੰਤ। ਸੋਇ=ਸੋਭਾ ਹਰਿਆ=ਖਿੜ ਜਾਂਦਾ ਹੈ। ਪਰਸਣਿ=ਛੂਹਣ ਲਈ, ਭੇਟਣ ਲਈ।

**ਅਰਥ:** (ਹੇ ਭਾਈ! ਉਹ ਵਾਹਿਗੁਰੂ) ਆਪਣੇ ਸੇਵਕ ਦੀ ਆਪ ਹੀ (ਇਜ਼ਤ) ਰਖਦਾ ਹੈ (ਅਤੇ) ਆਪ ਹੀ (ਉਸ ਨੂੰ ਆਪਣਾ) ਨਾਮ ਜਪਾਉਂਦਾ ਹੈ। ਜਿਥੇ ਜਿਥੇ ਸੇਵਕ ਦਾ ਕੰਮ (ਜਾਂ ਉਸ ਦੀ) ਕਿਰਤ (ਕਰਨੀ) ਹੁੰਦੀ ਹੈ ਉਥੇ ਉਥੇ (ਉਸ ਦੀ ਸਹਾਇਤਾ ਲਈ ਆਪ) ਉਠ ਕੇ ਦੌੜ ਪੈਂਦਾ ਹੈ।੧।

(ਹੇ ਭਾਈ! ਵਾਹਿਗੁਰੂ ਆਪਣੇ) ਸੇਵਕ ਨੂੰ ਨਿਕਟਵਰਤੀ ਹੋ ਕੇ (ਆਪਣਾ ਕੌਤਕ) ਵਿਖਾ ਦਿੰਦਾ ਹੈ (ਕਿ ਉਹ ਆਪਣੇ ਸੇਵਕ ਦੇ ਅੰਗ ਸੰਗ ਹੈ)। ਜੋ ਜੋ (ਗੱਲ) ਸੇਵਕ ਆਪਣੇ ਠਾਕੁਰ ਪਾਸ (ਅਰਦਾਸ ਰੂਪ ਵਿਚ) ਆਖਦਾ ਹੈ (ਉਹ) ਓਸੇ ਵੇਲੇ (ਪੂਰੀ) ਹੋ ਜਾਂਦੀ ਹੈ।੧।ਰਹਾਉ।

(ਹੇ ਭਾਈ!) ਮੈਂ ਉਸ ਸੇਵਕ ਤੋਂ ਸਦਕੇ ਹਾਂ ਜੋ ਆਪਣੇ ਪ੍ਰਭੂ ਨੂੰ ਚੰਗਾ ਲਗਦਾ ਹੈ। ਉਸ (ਸੇਵਕ) ਦੀ ਸੋਭਾ ਸੁਣ ਕੇ (ਮੇਰਾ) ਮਨ (ਤਨ) ਖਿੜ ਜਾਂਦਾ ਹੈ (ਅਤੇ) ਨਾਨਕ ਉਸ (ਸੇਵਕ) ਦੇ ਚਰਨ ਪਰਸਣ (ਭੇਟਣ) ਲਈ (ਉਸ ਪਾਸ ਆਪ) ਆਉਂਦਾ ਹੈ।੨।੭।੧੨੯।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਦਾ ਇਹ ਦ੍ਰਿੜ ਸੰਕਲਪ ਅਤੇ ਸਿਧਾਂਤ ਹੈ ਕਿ ਪ੍ਰਭੂ ਸਦਾ ਹੀ ਆਪਣੇ ਸੇਵਕ ਦੀ ਪੈਜ ਰਖਦਾ ਹੈ। ਜਿਸ ਸੇਵਕ ਤੇ ਪ੍ਰਸੰਨ ਹੋ ਜਾਂਦਾ ਹੈ ਉਸ ਨੂੰ ਮਨ ਬੰਛਤ ਫਲ ਦਿੰਦਾ ਹੈ:-

**ਜੋ ਮਾਗਹਿ ਠਾਕੁਰ ਅਪੁਨੇ ਤੇ, ਸੋਈ ਸੋਈ ਦੇਵੈ ॥** [ਪੰਨਾ ੬੮੧

ਗੁਰਬਾਣੀ ਵਿਚ ਇਸ ਵਿਸ਼ਵਾਸ਼ ਨੂੰ ਬਹੁਤ ਵਾਰੀ ਦੁਹਰਾਇਆ ਹੈ:-

**ਜਉ ਸੁਪ੍ਰਸੰਨ ਹੋਇਓ ਪ੍ਰਭੁ ਮੇਰਾ ॥**

**ਤਾਂ ਦੂਖੁ ਭਰਮੁ ਕਹੁ ਕੈਸੇ ਨੇਰਾ ॥** [ਪੰਨਾ ੩੮੮

'ਸਵਈਏ ਮਹਲੇ ਤੀਜੇ ਕੇ ਅਤੇ ਚਉਥੇ ਕੇ' ਵਿਚ ਗੁਰੂ ਦੀ ਸੁਪ੍ਰਸੰਨਤਾ ਨੂੰ ਭੱਟ ਕਵੀਆਂ ਨੇ ਇਉਂ ਵਰਨਣ ਕੀਤਾ ਹੈ:-

੧. **ਸੁਖ ਲਹਹਿ ਤਿ ਨਰ ਸੰਸਾਰ ਮਹਿ,**
ਅਭੈ ਪਟੁ ਰਿਪ ਮਧਿ ਤਿਹ ॥
**ਸਕਯਥ ਤਿ ਨਰ ਜਾਲਪੁ ਭਣੈ**
**ਗੁਰ ਅਮਰਦਾਸੁ ਸੁਪ੍ਰਸੰਨੁ ਜਿਹ ॥ ੨ ॥** [ਪੰਨਾ ੧੩੯੪

੨. **ਗੁਰੁ ਜਿਨ ਕਉ ਸੁਪ੍ਰਸੰਨੁ, ਨਾਮੁ ਹਰਿ ਰਿਦੈ ਨਿਵਾਸੈ ॥**
**ਜਿਨ ਕਉ ਗੁਰੁ ਸੁਪ੍ਰਸੰਨੁ, ਦੁਰਤੁ ਦੂਰੰਤਰਿ ਨਾਸੈ ॥**
**ਗੁਰੁ ਜਿਨ ਕਉ ਸੁਪ੍ਰਸੰਨੁ, ਮਾਨੁ ਅਭਿਮਾਨੁ ਨਿਵਾਰੈ ॥**
**ਜਿਨ ਕਉ ਗੁਰੁ ਸੁਪ੍ਰਸੰਨੁ, ਸਬਦਿ ਲਗਿ ਭਵਜਲੁ ਤਾਰੈ ॥** [ਪੰਨਾ ੧੩੯੮

ਅੰਤਲੇ ਪਦੇ ਵਿਚ ਆਪਣੀ ਅਕਾਂਖਿਆ ਨੂੰ 'ਤਿਸੁ ਨਾਨਕ ਪਰਸਣਿ ਆਵੈ' ਰਾਹੀਂ ਪ੍ਰਗਟ ਕੀਤਾ ਹੈ। ਹਰੇਕ ਗੁਰਸਿਖ ਨੂੰ ਇਸ ਭਾਵਨਾ ਦਾ ਧਾਰਨੀ ਬਣਨਾ ਚਾਹੀਦਾ ਹੈ।

### ਆਸਾ ਘਰੁ ੧੧ ਮਹਲਾ ੫

**੧ੴ ਸਤਿਗੁਰ ਪ੍ਰਸਾਦਿ॥ ਨਟੂਆ ਭੇਖ ਦਿਖਾਵੈ ਬਹੁ ਬਿਧਿ, ਜੈਸਾ ਹੈ ਓਹੁ ਤੈਸਾ ਰੇ ॥ ਅਨਿਕ ਜੋਨਿ ਭ੍ਰਮਿਓ ਭ੍ਰਮ ਭੀਤਰਿ, ਸੁਖਹਿ ਨਾਹੀ ਪਰਵੇਸਾ ਰੇ ॥੧॥ ਸਾਜਨ ਸੰਤ ਹਮਾਰੇ ਮੀਤਾ, ਬਿਨੁ ਹਰਿ ਹਰਿ ਆਨੀਤਾ ਰੇ ॥ ਸਾਧਸੰਗਿ ਮਿਲਿ ਹਰਿ ਗੁਣ ਗਾਏ, ਇਹੁ ਜਨਮੁ ਪਦਾਰਥੁ ਜੀਤਾ ਰੇ ॥੧॥ਰਹਾਉ॥ ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨੀ, ਕਹਹੁ ਕਵਨ ਬਿਧਿ ਤਰੀਐ ਰੇ ॥ ਘੂਮਨ ਘੇਰ ਅਗਾਹ ਗਾਖਰੀ, ਗੁਰ ਸਬਦੀ ਪਾਰਿ ਉਤਰੀਐ ਰੇ ॥੨॥ ਖੋਜਤ ਖੋਜਤ ਖੋਜਿ ਬੀਚਾਰਿਓ, ਤਤੁ ਨਾਨਕ ਇਹੁ ਜਾਨਾ ਰੇ ॥**

ਸਿਮਰਤ ਨਾਮੁ ਨਿਧਾਨੁ ਨਿਰਮੋਲਕੁ, ਮਨੁ ਮਾਣਕੁ ਪਤੀਆਨਾ ਰੇ ॥੩॥੧॥੧੩੦॥

**ਪਦ ਅਰਥ:** ਨਟੂਆ=ਨਟ, ਬਹੁ ਰੂਪੀਆ। ਭੇਖ=ਸ੍ਵਾਂਗ। ਭ੍ਰਮ ਭੀਤਰਿ=ਭਟਕਣ ਵਿੱਚ। ਸੁਖਹਿ=ਸੁਖ ਵਿੱਚ। ਪਰਵੇਸਾ=ਦਾਖ਼ਲਾ। ਅਨੀਤਾ=ਅਨਿਤ, ਨਾਸ਼ਵੰਤ। ਘੂਮਨ ਘੇਰ=ਘੁੰਮਣ ਘੇਰੀ। ਅਗਾਹ=ਬਹੁਤ ਡੂੰਘੀ। ਗਾਖਰੀ=ਔਖੀ। ਤਤੁ=ਅਸਲੀਅਤ। ਪਤੀਆਨਾ=ਪਤੀਜਦਾ ਹੈ।

**ਅਰਥ:** ਹੇ ਭਾਈ! (ਜਿਵੇਂ) ਬਹੁ ਰੂਪੀਆ ਕਈ ਤਰ੍ਹਾਂ ਦੇ ਸ੍ਵਾਂਗ (ਧਾਰ ਕੇ ਲੋਕਾਂ ਨੂੰ) ਦਿਖਾਂਦਾ ਹੈ (ਭਾਵ ਖ਼ੁਸ਼ ਕਰਦਾ ਹੈ ਪਰ ਉਹ ਆਪ ਅੰਦਰੋਂ) ਜਿਸ ਤਰ੍ਹਾਂ ਦਾ (ਹੁੰਦਾ) ਹੈ ਉਸੇ ਤਰ੍ਹਾਂ ਹੀ (ਰਹਿੰਦਾ) ਹੈ (ਇਸੇ ਤਰ੍ਹਾਂ ਜੀਵ) ਅਨੇਕ ਜੋਨੀਆਂ ਦੀ ਭਟਕਣਾ ਵਿਚ ਭਰਮਦਾ ਰਹਿੰਦਾ ਹੈ, (ਪਰ ਉਸ ਦਾ) ਸੁਖ ਵਿਚ ਪਰਵੇਸ਼ ਨਹੀਂ ਹੁੰਦਾ੧।

ਹੇ ਸੱਜਣ ਸੰਤ! ਸਾਡੇ ਮਿੱਤਰੋ! ਹਰੀ ਨਾਮ ਤੋਂ ਬਿਨਾਂ (ਸਭ ਕੁਝ) ਨਾਸ਼ਵੰਤ ਹੈ। (ਜਿਸ ਮਨੁੱਖ ਨੇ) ਸਾਧ ਸੰਗਤ ਵਿਚ ਮਿਲ ਕੇ ਹਰੀ ਦੇ ਗੁਣ ਗਾਏ ਹਨ (ਉਸ ਨੇ ਜਾਣੋ ਆਪਣਾ ਅਮੋਲਕ) ਜਨਮ ਪਦਾਰਥ ਜਿੱਤ ਲਿਆ ਹੈ।੧ਰਹਾਉ।

ਹੇ ਭਾਈ! (ਇਹ) ਤ੍ਰੈ-ਗੁਣੀ ਮਾਇਆ ਪਰਮਾਤਮਾ ਦੀ (ਆਪਣੀ ਪੈਦਾ) ਕੀਤੀ ਹੋਈ ਹੈ। (ਦੱਸੋ? ਇਸ ਤੋਂ ਬੱਚ ਕੇ) ਕਿਵੇਂ (ਸੰਸਾਰ ਸਾਗਰ ਤੋਂ) ਪਾਰ ਹੋਈਏ? (ਇਸ ਸੰਸਾਰ ਸਾਗਰ ਵਿਚ) ਘੁੰਮਣ ਘੇਰੀਆਂ (ਪੈ ਰਹੀਆਂ ਹਨ), (ਇਹ) ਅਥਾਹ ਹੈ, (ਇਹ ਘਾਟੀ ਬੜੀ) ਔਖੀ ਹੈ (ਪਰ) ਗੁਰੂ ਦੇ ਸ਼ਬਦ ਦੁਆਰਾ (ਇਸ ਵਿਚੋਂ) ਪਾਰ ਹੋ ਸਕੀਦਾ ਹੈ।੨।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਖੋਜਦਿਆਂ, ਖੋਜਦਿਆਂ (ਆਖ਼ਰ) ਖੋਜ ਕੇ (ਇਹ) ਤੱਤ (ਵੀਚਾਰ) ਸਮਝਿਆ ਹੈ ਕਿ ਪਰਮਾਤਮਾ ਦਾ ਨਾਮ (ਜੋ) ਅਮੋਲਕ (ਗੁਣਾਂ ਦਾ) ਖਜ਼ਾਨਾ ਹੈ ਮਨ ਰੂਪੀ ਮਾਣਕ (ਉਸ ਨਾਮ) ਨੂੰ (ਵੇਖ ਕੇ) ਪਤੀਜਦਾ ਹੈ (ਹੋਰ ਕਿਸੇ ਤਰ੍ਹਾਂ ਤ੍ਰਿਪਤ ਨਹੀਂ ਹੁੰਦਾ)।੩।੧।੧੩੦।

## ਸਾਰੰਸ਼ ਅਤੇ ਸਿਧਾਂਤ

**ਇਸ ਸ਼ਬਦ 'ਚ ਮਨ ਨੂੰ ਸਵਾਂਗੀ ਨਾਲ ਤੁਲਨਾ ਦੇ ਕੇ ਸਮਝਾਇਆ ਹੈ ਕਿ ਜਿਵੇਂ ਭੇਖੀ ਪੁਰਸ਼ ਕਈ ਪ੍ਰਕਾਰ ਦੇ ਰੂਪ ਧਾਰਦਾ ਹੈ ਪਰ ਅੰਦਰੋਂ ਉਹ ਜਿਸ ਤਰ੍ਹਾਂ ਪਹਿਲਾਂ ਹੁੰਦਾ ਹੈ ਉਸੇ ਤਰ੍ਹਾਂ ਰਹਿੰਦਾ ਹੈ, ਬਦਲਦਾ ਨਹੀਂ ਹੈ। ਬਸ ਇਹੋ ਜਿਹੀ ਹਾਲਤ ਜੀਵ ਦੀ ਹੈ। ਇਹ ਆਪਣੀ ਮੁੱਢਲੀ ਛਲ ਵਲ ਕਰਨ ਵਾਲੀ ਖਸਲਤ ਨਹੀਂ ਛੱਡਦਾ:-**

**ਆਪਣਾ ਆਪੁ ਨ ਪਛਾਣੈ ਮੂੜਾ, ਅਵਰਾ ਆਖਿ ਦੁਖਾਏ॥**
**ਮੁੰਢੈ ਦੀ ਖਸਲਤਿ ਨ ਗਈਆ ਅੰਧੇ, ਵਿਛੁੜਿ ਚੋਟਾ ਖਾਏ ॥** [ਪੰਨਾ ੫੪੯

ਇਹ ਅਨਿਤ ਪਦਾਰਥਾਂ ਨਾਲ ਪਿਆਰ ਪਾਉਂਦਾ ਹੈ, ਸਤਿ ਚਿਤ ਅਨੰਦ ਸਰੂਪ ਨਾਲ ਨਹੀਂ ਜੁੜਦਾ।

ਸਿਧਾਂਤ ਇਹ ਹੈ ਕਿ ਨਾਮ ਸਿਮਰਨ ਤੋਂ ਬਿਨਾਂ ਮਨੁੱਖ ਨਿਜ-ਘਰ ਵਿਚ ਵਾਸਾ ਨਹੀਂ ਪਾ ਸਕਦਾ।

**ਆਸਾ ਮਹਲਾ ੫ ਦੁਪਦੇ ॥ ਗੁਰ ਪਰਸਾਦਿ ਮੇਰੈ ਮਨਿ ਵਸਿਆ, ਜੋ ਮਾਗਉ ਸੋ ਪਾਵਉ ਰੇ ॥ ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ, ਬਹੁਰਿ ਨ ਕਤਹੂੰ ਧਾਵਉ ਰੇ ॥੧॥ ਹਮਰਾ ਠਾਕੁਰੁ ਸਭ ਤੇ ਊਚਾ, ਰੈਣਿ ਦਿਨਸੁ ਤਿਸੁ ਗਾਵਉ ਰੇ ॥ ਖਿਨ ਮਹਿ ਥਾਪਿ ਉਥਾਪਨਹਾਰਾ, ਤਿਸ ਤੇ ਤੁਝਹਿ ਡਰਾਵਉ ਰੇ ॥੧॥ਰਹਾਉ॥ ਜਬ ਦੇਖਉ ਪ੍ਰਭੁ ਅਪੁਨਾ ਸੁਆਮੀ, ਤਉ ਅਵਰਹਿ ਚੀਤਿ ਨ ਪਾਵਉ ਰੇ ॥ ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ, ਭ੍ਰਮੁ ਭਉ ਮੇਟਿ ਲਿਖਾਵਉ ਰੇ ॥੨॥੨॥੧੩੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਗਉਂ, ਪਾਵਉਂ, ਧਾਵਉਂ, ਗਾਵਉਂ, ਡਰਾਵਉਂ, ਦੇਖਉਂ, ਅਵਰਹਿੰ, ਲਿਖਾਵਉਂ।

**ਪਦ ਅਰਥ:** ਮਾਗਉ=(ਮੈਂ) ਮੰਗਦਾ ਹਾਂ। ਪਾਵਉ=ਪਾ ਲੈਂਦਾ ਹਾਂ। ਨ ਕਤਹੂੰ ਧਾਵਉ=ਕਿਸੇ ਪਾਸੇ ਵਲ ਨਹੀਂ ਦੌੜਦਾ ਹਾਂ। ਠਾਕੁਰ=ਮਾਲਕ। ਗਾਵਉ=(ਮੈਂ) ਗਾਉਂਦਾ ਹਾਂ। ਡਰਾਵਉ=(ਮੈਂ) ਡਰਾਉਂਦਾ ਹਾਂ। ਥਾਪਿ=ਬਣਾ ਕੇ। ਉਥਾਪਨਹਾਰਾ=ਨਾਸ਼ ਕਰਨ ਵਾਲਾ। ਤੁਝਹਿ=ਤੈਨੂੰ। ਦੇਖਉ=(ਮੈਂ) ਦੇਖਦਾ ਹਾਂ। ਅਵਰਹਿ=ਕਿਸੇ ਹੋਰ ਨੂੰ। ਨ ਪਾਵਉ=ਨਹੀਂ ਪਾਉਂਦਾ, (ਲਿਆਉਂਦਾ)। ਪਹਿਰਾਇਆ=(ਸਿਰੋਪਾਉ) ਦਿੱਤਾ ਹੈ। ਮੇਟਿ=ਦੂਰ ਕਰ ਕੇ। ਲਿਖਾਵਉ=(ਮੈਂ) ਲਿਖਾ ਰਿਹਾ ਹਾਂ, (ਨਿਸ਼ਚੇ ਕਰਾ ਰਿਹਾ ਹਾਂ)।

**ਅਰਥ:** ਹੇ (ਭਾਈ!) ਗੁਰੂ ਦੀ ਕਿਰਪਾ ਨਾਲ (ਪਰਮੇਸ਼ਰ) ਮੇਰੇ ਮਨ ਵਿਚ ਵਸ ਗਿਆ ਹੈ, ਜੋ (ਵਸਤੂ ਮੈਂ) ਮੰਗਦਾ ਹਾਂ ਉਹ (ਵਸਤੂ ਹੀ) ਪਾ ਲੈਂਦਾ ਹਾਂ। ਨਾਮ ਦੇ ਪਿਆਰ ਵਿਚ (ਮੇਰਾ) ਇਹ ਮਨ ਰੱਜ ਗਿਆ ਹੈ, ਮੁੜ ਕੇ (ਮੈਂ) ਕਿਸੇ ਪਾਸੇ ਨਹੀਂ ਦੌੜਦਾ ਹਾਂ।੧।

(ਹੇ ਭਾਈ!) ਮੇਰਾ ਮਾਲਕ ਸਭ ਤੋਂ ਉਚਾ ਹੈ, (ਮੈਂ) ਦਿਨ ਰਾਤ ਉਸ ਦੇ (ਗੁਣ) ਗਾਉਂਦਾ ਰਹਿੰਦਾ ਹਾਂ। (ਮੇਰਾ ਪ੍ਰਭੂ) ਅੱਖ ਦੇ ਫੋਰ ਵਿਚ (ਰਚਨਾ) ਬਣਾ ਕੇ ਨਾਸ਼ ਕਰਨ ਵਾਲਾ ਹੈ (ਇਸ ਲਈ ਮੈਂ ਉਸ ਤੋਂ) ਤੈਨੂੰ ਡਰਾਉਂਦਾ ਹਾਂ।੧।ਰਹਾਉ।

(ਹੇ ਭਾਈ!) ਜਦ ਮੈਂ ਆਪਣਾ ਮਾਲਕ ਦੇਖਦਾ ਹਾਂ (ਤਾਂ) ਕਿਸੇ ਹੋਰ ਨੂੰ (ਆਪਣੇ) ਚਿਤ ਵਿਚ ਨਹੀਂ ਲਿਆਉਂਦਾ। ਨਾਨਕ ਦਾਸ ਨੂੰ ਪ੍ਰਭੂ ਨੇ ਆਪ ਸਿਰੋਪਾ ਦਿੱਤਾ ਹੈ ਭਰਮ ਅਤੇ ਡਰ ਦੂਰ ਕਰਕੇ (ਮੈਂ ਇਹ ਗੱਲ) ਲਿਖਾਉਂਦਾ ਹਾਂ (ਭਾਵ ਨਿਸ਼ਚੇ ਨਾਲ ਕਰਾਉਂਦਾ ਹਾਂ)।੨।੨।੧੩੧।

## ਅਰਥ ਭੇਦ ਅਤੇ ਨਿਰਣੈ

**ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ, ਭ੍ਰਮੁ ਭਉ ਮੇਟਿ ਲਿਖਾਵਉ ਰੇ ॥**

ਇਸ ਪੰਕਤੀ ਦੇ ਪਹਿਲੇ ਅੱਧੇ ਹਿੱਸੇ ਦੇ ਅਰਥਾਂ ਨਾਲ ਸਭ ਟੀਕਾਕਾਰਾਂ ਦੀ ਪਰਸਪਰ ਸੰਮਤੀ

ਹੈ ਪਰ ਪਿਛਲੇ ਅੱਧੇ ਹਿਸੇ ਵਿਚ 'ਲਿਖਾਵਉ' ਪਦ ਦੇ ਅਰਥਾਂ ਵਿਚ ਸਪਸ਼ਟਤਾ ਨਹੀਂ ਹੈ:-

੧- ਅਬ ਮੈਂ ਔਰ ਜਗਯਾਸੂਓਂ ਕਾ ਭੀ ਭ੍ਰਮ ਔਰ ਭੈ ਮਿਟਾਇ ਕਰ ਬ੍ਰਹਮ ਸਾਖਯਾਤ ਕਰਾਇ ਦੇਤਾ ਹੂੰ ਵਾ ਜਿਨ ਕੌ ਪ੍ਰਭੂ ਨੇ ਪਤਯੁਕਤ ਕੀਆ ਹੈ ਓਹ ਔਰੋ ਕੋ (ਲਿਖਾਵਉ) ਜਨਾਇ ਕਰ ਭ੍ਰਮ ਭਉ ਮੇਟ ਦੇਤੇ ਹੈਂ। [ਫ਼. ਸ.

੨- ਭਰਮ ਤੇ ਡਰ ਦੂਰ ਕਰਕੇ ਇਹ ਮੈਂ ਲਿਖਦਾ ਹਾਂ। [ਸ਼ਬਦਾਰਥ ਅਤੇ ਸੰ. ਪੋ.

੩- ਮੈਂ ਹੋਰ ਹਰੇਕ ਕਿਸਮ ਦਾ ਡਰ ਭਟਕਣਾ ਦੂਰ ਕਰ (ਆਪਣੇ ਚਿਤ ਵਿਚ ਸਿਰਫ ਪਰਮਾਤਮਾ ਦੇ ਨਾਮ ਨੂੰ) ਉਚਾਰਦਾ ਰਹਿੰਦਾ ਹਾਂ। [ਦਰਪਣ

**ਨਿਰਣੈ:** 'ਨਾਨਕੁ' ਪਦ ਕਰਮ ਕਾਰਕ ਵਿਚ ਹੋਣ ਕਰਕੇ ਇਹ ਵੀਚਾਰ ਪੰਚਮ ਗੁਰਦੇਵ ਜੀ ਦੀ ਨਿਜੀ ਲਖਤਾ ਦਾ ਲਖਾਇਕ ਹੈ। 'ਲਿਖਾਵਉ' ਪਦ ਦੇ ਅਰਥ 'ਲਿਖਦਾ ਹਾਂ' ਨਹੀਂ, 'ਲਿਖਾਉਂਦਾ ਹਾਂ, ਨਿਸਚੇ ਕਰਾਉਂਦਾ ਹਾਂ' ਅਰਥ ਸ਼ਬਦ ਸਰੂਪ ਦੇ ਅਨਕੂਲ ਬਣਦੇ ਹਨ।

ਇਸ ਪੰਕਤੀ ਦੇ ਅਰਥਾਂ ਦਾ ਸਰੂਪ ਇਹ ਜਚਿਆ ਹੈ: ਪ੍ਰਭੂ ਨੇ ਆਪ (ਆਪਣੇ) ਦਾਸ ਨੂੰ ਸਿਰੋਪਾ ਬਖ਼ਸ਼ਿਸ਼ ਕੀਤਾ ਹੈ (ਇਹ ਗੱਲ ਮੈਂ) ਭਰਮ ਅਤੇ ਡਰ ਦੂਰ ਕਰਕੇ (ਸਭ ਨੂੰ) ਲਿਖਾਉਂਦਾ ਹਾਂ (ਭਾਵ ਨਿਸਚੇ ਕਰਾਉਂਦਾ ਹਾਂ ਕਿ ਮੇਰਾ ਮਾਲਕ ਸਭ ਤੋਂ ਉਚਾ ਹੈ)।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਕਿਰਪਾ ਨਾਲ ਹੀ ਪਰਮੇਸ਼ਰ ਮਨ ਵਿਚ ਵਸਦਾ ਹੈ ਪਰ ਵਸਣ ਮਗਰੋਂ ਵਾਹਿਗੁਰੂ ਜੀ ਦੀ ਸਿਫਤਿ ਸਲਾਹ ਛੱਡਣੀ ਨਹੀਂ ਚਾਹੀਦੀ। ਦਿਨ ਰਾਤ ਉਸ ਕਰਤਾ ਪੁਰਖ ਦਾ ਕੀਰਤਨ ਕਰਦੇ ਰਹਿਣਾ ਚਾਹੀਦਾ ਹੈ। ਉਹ ਬੇਪਰਵਾਹ ਪ੍ਰਭੂ ਜੋ 'ਖਿਨ ਮਹਿ ਅਵਰ ਖਿਨਹਿ ਮਹਿ ਅਵਰਾ' ਕਰਨ ਵਾਲਾ ਹੈ, ਮਨ ਨੂੰ ਉਸ ਅਗੰਮੀ ਸ਼ਕਤੀ ਦੇ ਭੈ ਵਿਚ ਕੀਲਣ ਦੀ ਲੋੜ ਹੈ। ਇਹ ਭੈ ਡਰਾਉਣ ਵਾਲਾ ਨਹੀਂ ਹੈ, ਪ੍ਰੇਮ ਵਾਲਾ ਹੈ।

ਸਿਧਾਂਤ ਇਹ ਹੈ ਕਿ ਪ੍ਰਭੂ ਉਤੇ ਪੂਰਨ ਪ੍ਰਤੀਤ ਰੱਖਣ ਨਾਲ ਹੀ ਜੀਵਨ-ਬੇੜਾ ਸੰਸਾਰ ਸਾਗਰ ਤੋਂ ਪਾਰ ਹੁੰਦਾ ਹੈ।

**ਆਸਾ ਮਹਲਾ ੫ ॥ ਚਾਰਿ ਬਰਨ ਚਉਹਾ ਕੇ ਮਰਦਨ, ਖਟੁ ਦਰਸਨ ਕਰ ਤਲੀ ਰੇ ॥ ਸੁੰਦਰ ਸੁਘਰ ਸਰੂਪ ਸਿਆਨੇ, ਪੰਚਹੁ ਹੀ ਮੋਹਿ ਛਲੀ ਰੇ ॥੧॥ ਜਿਨਿ ਮਿਲਿ ਮਾਰੇ ਪੰਚ ਸੂਰਬੀਰ, ਐਸੋ ਕਉਨੁ ਬਲੀ ਰੇ ॥ ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ, ਸੋ ਪੂਰਾ ਇਹ ਕਲੀ ਰੇ ॥੧॥ਰਹਾਉ॥ ਵਡੀ ਕੋਮ ਵਸਿ ਭਾਗਹਿ ਨਾਹੀ, ਮੁਹਕਮ ਫਉਜ ਹਠਲੀ ਰੇ ॥ ਕਹੁ ਨਾਨਕ ਤਿਨਿ ਜਨਿ ਨਿਰਦਲਿਆ, ਸਾਧ ਸੰਗਤਿ ਕੈ ਝਲੀ ਰੇ ॥੨॥੩॥੧੩੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਉਹਾਂ, ਪੰਚਹੁੰ, ਭਾਗਹਿੰ।

**ਫੁਟਕਲ:** 'ਹਠਲੀ' ਪਦ ਦਾ ਉਚਾਰਨ ਪਾਠ ਚਾਲ ਨੂੰ ਮੁਖ ਰਖਦਿਆਂ 'ਹਠੱਲੀ' ਕਰਨਾ ਹੈ।

**ਪਦ ਅਰਥ:** ਚਾਰ ਬਰਨ=ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ। ਮਰਦਨ=ਮਲਣ (ਦਲਣ) ਵਾਲੇ। ਖਟੁ=ਛੇ। ਦਰਸਨ=ਸ਼ਾਸਤਰ। ਕਰ ਤਲੀ=ਹੱਥ ਦੀ ਤਲੀ ਉਤੇ, (ਭਾਵ ਜੋ ਧਰਮ ਸ਼ਾਸਤਰਾਂ ਦੇ ਮਹਾਨ ਗਿਆਤਾ ਹਨ)। ਪੰਚਹੁ ਹੀ=ਪੰਜੇ ਹੀ (ਭਾਵ ਕਾਮ, ਕ੍ਰੋਧ ਆਦਿਕ)। ਮੋਹਿ=ਮੋਹ ਕੇ। ਛਲੀ=ਛਲ ਲਿਆ ਹੈ। ਸੂਰਬੀਰ=ਸੂਰਮੇ, ਜੋਧੇ। ਬਲੀ=ਬਹਾਦਰ, ਬਲਵਾਨ। ਜਿਨਿ=ਜਿਸ ਨੇ। ਬਿਦਾਰਿ=ਫਾੜ ਕੇ। ਗੁਦਾਰੇ=ਦੂਰ (ਭਾਵ ਨਸ਼ਟ) ਕੀਤੇ ਹਨ। ਕਲੀ=ਕਲਜੁਗ ਵਿਚ। ਵਡੀ ਕੋਮ=(ਕਾਮ ਕ੍ਰੋਧ ਆਦਿ ਡਾਕੂਆਂ ਦੀ) ਵੱਡੀ ਧਾੜ, ਫੌਜ। ਵਸਿ=ਵਸ (ਕਾਬੂ) ਵਿਚ। ਭਾਗਹਿ ਨਾਹੀ=ਭੱਜਦੇ (ਨੱਸਦੇ) ਨਹੀਂ ਹਨ। ਮੁਹਕਮ=ਤਕੜੀ, ਨਾ ਹਿਲਣ ਵਾਲੀ। ਹਠਲੀ=ਹੱਠ (ਭਾਵ ਹੌਸਲੇ) ਵਾਲੀ। ਨਿਦਲਿਆ=ਚੰਗੀ ਤਰ੍ਹਾਂ ਦਲਿਆ (ਟੋਟੇ ਕੀਤਾ) ਹੈ। ਝਲੀ=ਝਲ, ਓਟ, ਭਾਵ ਸ਼ਰਨ ਵਿਚ।

**ਅਰਥ:** ਹੇ (ਭਾਈ!) ਚਾਰ ਵਰਨ (ਅਤੇ) ਚੌਹਾਂ ਵਰਨਾਂ ਦੇ (ਆਗੂ ਜਿਨਾਂ ਨੇ) ਛੇ ਸ਼ਾਸਤਰ (ਆਪਣੇ) ਹੱਥ ਦੀ ਤਲੀ ਉਤੇ ਰਖੇ ਹੋਏ ਸਨ (ਭਾਵ ਉਹ ਛੇ ਸ਼ਾਸਤਰਾਂ ਦੇ ਮਹਾਨ ਗਿਆਤਾ ਸਨ)। (ਇਨ੍ਹਾਂ ਸਾਰਿਆਂ ਨੂੰ ਜੋ ਬੜੇ) ਸੁੰਦਰ, ਚਤੁਰ, ਰੂਪਵਾਨ ਅਤੇ ਸਿਆਣੇ ਸਨ, ਪੰਜਾਂ (ਕਾਮਾਦਿਕਾਂ) ਨੇ ਮੋਹ ਕੇ ਛਲ ਲਿਆ ਹੈ।੧।

ਹੇ (ਭਾਈ!) ਜਿਸ (ਮਨੁੱਖ) ਨੇ (ਗੁਰੂ ਨੂੰ) ਮਿਲ ਕੇ ਪੰਜ (ਕਾਮਾਦਿਕਾਂ) ਸੂਰਮਿਆਂ ਨੂੰ ਮਾਰ ਲਿਆ ਹੋਵੇ, ਇਹੋ ਜਿਹਾ ਕਿਹੜਾ ਬਲਵਾਨ ਹੈ? (ਉਸ ਦਾ ਨਾਂ ਪਤਾ ਦਸੋ)। ਜਿਸ ਨੇ (ਇਹ) ਪੰਜੇ ਕਾਬੂ ਕਰਕੇ ਫੜ ਕੇ ਨਸ਼ਟ ਕੀਤੇ ਹੋਣ, ਉਹ (ਮਨੁੱਖ ਇਸ) ਕਲਜੁਗ ਵਿਚ ਪੂਰਾ (ਸ਼ਕਤੀਵਾਨ ਮੰਨਿਆ ਜਾ ਸਕਦਾ ਹੈ)।੧।ਰਹਾਉ।

ਹੇ (ਭਾਈ! ਇਹ ਕਾਮਾਦਿਕ ਜੋ) ਵੱਡੀ ਧਾੜ (ਫੌਜ ਸਮਾਨ ਹਨ ਕਿਸੇ ਦੇ) ਵਸ 'ਚ ਨਹੀਂ ਆਉਂਦੇ (ਅਤੇ) ਨਾ ਹੀ (ਕਿਸੇ ਪਾਸੋਂ ਡਰਦੇ ਹੋਏ) ਭਜਦੇ ਹਨ। (ਕਿਉਂਕਿ ਇਨ੍ਹਾਂ ਦੀ) ਫੌਜ ਬੜੀ ਪੱਕੀ (ਜੰਗਜੂ ਅਤੇ) ਹੱਠ ਵਾਲੀ ਹੈ। ਨਾਨਕ! ਆਖ (ਕਿ) ਉਸ (ਮਨੁੱਖ) ਨੇ (ਇਨ੍ਹਾਂ ਵੈਰੀਆਂ ਨੂੰ) ਚੰਗੀ ਤਰ੍ਹਾਂ ਦਲ ਦਿੱਤਾ ਹੈ (ਜਿਹੜਾ) ਸਾਧ ਸੰਗਤ ਦੀ ਸ਼ਰਨ ਵਿਚ ਆ ਗਿਆ ਹੈ।੨।੩।੧੩੨।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਇਹ ਪਾਵਨ ਉਪਦੇਸ਼ ਦਰਜ ਹੈ:-

**ਕਾਮੁ ਕ੍ਰੋਧੁ ਲੋਭੁ ਛੋਡੀਐ, ਦੀਜੈ ਅਗਨਿ ਜਲਾਇ॥**

**ਜੀਵਦਿਆ ਨਿਤ ਜਾਪੀਐ, ਨਾਨਕ ਸਾਚਾ ਨਾਉ ॥** [ਪੰਨਾ ੫੧੯

ਕਾਮ, ਕ੍ਰੋਧ ਆਦਿ ਵਿਕਾਰ ਅਨੇਕਾਂ ਜੀਆਂ ਦੇ ਸੁਭਾਵਾਂ ਅੰਦਰ ਕਈ ਜਨਮਾਂ ਤੋਂ ਸੂਖਮ ਰੂਪ ਵਿਚ ਚਲਦੇ ਆ ਰਹੇ ਹਨ। ਇਨ੍ਹਾਂ ਉਤੇ ਕਾਬੂ ਪਾਉਣਾ ਬਹੁਤ ਹੀ ਔਖਾ ਹੈ। ਕਿਉਂਕਿ ਬ੍ਰਹਮਾ ਵਰਗੇ ਦੇਵਤੇ ਵੀ ਇਨ੍ਹਾਂ

ਦੇ ਪੰਜੇ ਵਿਚੋਂ ਨਹੀਂ ਨਿਕਲ ਸਕੇ। ਰਹਾਉ ਵਾਲੀ ਪੰਕਤੀ 'ਐਸੋ ਕਉਨ ਬਲੀ ਰੇ।' ਪ੍ਰਸ਼ਨ ਰੂਪ ਵਿਚ ਅੰਕਿਤ ਹੈ ਕਲਜੁਗ ਵਿਚ ਕੋਈ ਅਜਿਹਾ ਸੂਰਮਾ ਹੈ ਜੋ ਇਨ੍ਹਾਂ ਪੰਜਾਂ ਨਾਲ ਟੱਕਰ ਲੈ ਸਕਦਾ ਹੋਵੇ? ਅੰਤ ਵਿਚ ਆਪ ਹੀ ਜੁਗਤੀ ਦਸੀ ਹੈ:-

**ਕਹੁ ਨਾਨਕ ਤਿਨਿ ਜਨਿ ਨਿਰਦਲਿਆ, ਸਾਧ ਸੰਗਤਿ ਕੈ ਝਲੀ ਰੇ ॥**

'ਝਲੀ' ਪਦ ਦਾ ਭਾਵ (ਓਟ, ਸ਼ਰਨ) ਤੋਂ ਹੈ। ਨਦੀ ਦੇ ਕਿਨਾਰੇ ਤੇ ਸੰਘਣੇ ਦਰਖਤਾਂ ਨੂੰ ਝਲ' ਕਹਿੰਦੇ ਹਨ। ਜਿਵੇਂ ਬਹਾਦਰ ਲੋਕ ਵੈਰੀਆਂ ਨੂੰ ਮਾਰ ਕੇ ਝਲ ਵਿਚ ਜਾ ਲੁਕਦੇ ਹਨ ਤਾਂ ਜੋ ਦੁਸ਼ਮਨ ਦੀ ਪਹੁੰਚ ਤੋਂ ਪਰੇ ਹੋ ਜਾਣ। ਇਸੇ ਤਰ੍ਹਾਂ ਸਾਧ ਸੰਗਤਿ ਰੂਪੀ ਝਲ ਵਿਚ ਕਾਮ, ਕ੍ਰੋਧ ਆਦਿਕ ਵੈਰੀ ਅੰਦਰ ਨਹੀਂ ਵੜ ਸਕਦੇ। ਪੰਜਾਂ ਨੂੰ ਮਾਰਨ ਦੀ ਸੁਬੁਧਿ ਬਾਰੇ ਭਾਈ ਸਾਹਿਬ ਗੁਰਦਾਸ ਜੀ ਨੇ ਅੰਕਿਤ ਕੀਤਾ ਹੈ:-

**ਗਜ ਮ੍ਰਿਗ ਮੀਨ ਪਤੰਗ ਅਲਿ ਇਕਤੁ ਇਕਤੁ ਰੋਗਿ ਪਚੰਦੇ ॥**
**ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕੁਸੂਤੁ ਕਰੰਦੇ ॥**
**ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ ॥**
**ਮਨਮੁਖ ਦੂਜੈ ਭਾਇ ਲਗਿ ਭੰਭਲਭੂਸੇ ਖਾਇ ਭਵੰਦੇ ॥**
**ਸਤਿਗੁਰ ਸਚਾ ਪਾਤਸਾਹ ਗੁਰਮੁਖਿ ਗਾਡੀ ਰਾਹੁ ਚਲੰਦੇ ॥**
**ਸਾਧਸੰਗਤਿ ਮਿਲਿ ਚਲਣਾ, ਭਜ ਗਏ ਠਗ ਚੋਰ ਡਰੰਦੇ ॥**
**ਲੈ ਲਾਹਾ ਨਿਜਿ ਘਰਿ ਨਿਬਹੰਦੇ ॥ ੨੦ ॥** [ਵਾਰ ੫(੨੦)

**ਆਸਾ ਮਹਲਾ ੫ ॥ ਨੀਕੀ ਜੀਅ ਕੀ ਹਰਿ ਕਥਾ ਊਤਮ, ਆਨ ਸਗਲ ਰਸ ਫੀਕੀ ਰੇ ॥੧॥ਰਹਾਉ॥ ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ, ਅਵਰੁ ਨ ਕਿਛੁ ਲਾਈਕੀ ਰੇ ॥੧॥ ਬਿਖਾਰੀ ਨਿਰਾਰੀ ਅਪਾਰੀ ਸਹਜਾਰੀ, ਸਾਧ ਸੰਗਿ ਨਾਨਕ ਪੀਕੀ ਰੇ ॥੨॥੪॥੧੩੩॥**

**ਪਦ ਅਰਥ:** ਨੀਕੀ=ਚੰਗੀ। ਜੀਅ ਕੀ=ਜੀਵ ਲਈ। ਫੀਕੀ=ਫਿੱਕੀ, ਬੇ-ਸੁਆਦੀ। ਬਹੁ ਗੁਨਿ ਧੁਨਿ=ਰਾਗ ਵਿਦਿਆ ਦੇ ਬਹੁਤ ਗੁਣੀ। ਖਟੁ ਬੇਤੇ=ਛੇ ਸ਼ਾਸਤਰਾਂ ਦੇ ਗਿਆਤੇ। ਲਾਈਕੀ=ਲਾਇਕ, ਬਹੁਤ ਪਸੰਦ। ਬਿਖਾਰੀ=ਵਿਸ਼ਿਆਂ ਨੂੰ ਮਾਰਨ ਵਾਲੀ। ਨਿਰਾਰੀ=ਨਿਰਾਲੀ, ਅਸਚਰਜ। ਅਪਾਰੀ=ਬੇਅੰਤਤਾ ਵਾਲੀ। ਸਹਜਾਰੀ=ਆਤਮਿਕ ਅਡੋਲਤਾ ਵਾਲੀ। ਪੀਕੀ=ਪੀਤੀ ਜਾਂਦੀ ਹੈ।

**ਅਰਥ:** (ਹੇ ਭਾਈ!) ਹਰੀ ਦੀ ਸ੍ਰੇਸ਼ਟ ਕਥਾ ਜੀਵ ਲਈ (ਸਭ ਤੋਂ) ਚੰਗੀ (ਵਸਤੂ) ਹੈ। ਹੋਰ ਸਾਰੇ ਰਸਾਂ ਦੀ (ਕਥਾ ਇਸ ਰਸ ਦੇ ਮੁਕਾਬਲੇ ਤੋਂ) ਫਿੱਕੀ ਹੈ।੧।ਰਹਾਉ।

ਰਾਗ ਵਿਦਿਆ ਦੇ ਬਹੁਤ ਗੁਣੀ, ਛੇ ਸ਼ਾਸਤਰਾਂ ਦੇ ਜਾਣਨ ਵਾਲੇ ਮੁਨੀ ਜਨ (ਹਰੀ ਕਥਾ ਤੋਂ) ਬਿਨਾਂ ਹੋਰ ਕਿਸੇ (ਕਥਾ ਨੂੰ) ਪਸੰਦ ਨਹੀਂ ਕਰਦੇ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਹਰੀ ਦੀ ਕਥਾ) ਵਿਸ਼ਿਆਂ ਨੂੰ ਮਾਰਨ ਵਾਲੀ, ਨਿਰਾਲੀ, ਬੇਅੰਤਤਾ ਵਾਲੀ (ਅਤੇ) ਆਤਮਿਕ ਅਡੋਲਤਾ ਵਾਲੀ ਹੈ, (ਜੋ) ਸਾਧ ਸੰਗਤ ਦੁਆਰਾ ਪੀਤੀ ਜਾਂਦੀ ਹੈ।੨।੪।੧੩੩।

## ਅਰਥ ਭੇਦ ਅਤੇ ਨਿਰਣੈ

**ਸਾਧ ਸੰਗਿ ਨਾਨਕ ਪੀਕੀ ਰੇ ॥**

ਵਖ ਵਖ ਅਰਥ:

੧- ਜੋ (ਪੀ) ਪਤੀ ਕੀ ਕਥਾ ਸਾਧ ਸੰਗਤ ਦ੍ਵਾਰੇ ਮੈ ਹੋਤੀ ਹੈ।

[ਫ਼. ਸ., ਮ. ਕੋ. ਅਤੇ ਕਠਿਨ ਪਾਠਾਂ ਦੀ ਕੁੰਜੀ

੨- ਸਾਧ ਸੰਗਤ ਵਿਚ ਪੀਤੀ ਜਾਂਦੀ ਹੈ। [ਸ਼ਬਦਾਰਥ, ਦਰਪਣ ਅਤੇ ਸੰ. ਪੋ.

**ਨਿਰਣੈ:** ਜਿਥੇ 'ਪੀਅ' ਪਦ ਐੜੇ ਸਹਿਤ ਹੋਵੇ ਉਸ ਦੇ ਅਰਥ 'ਪਤੀ' ਹੁੰਦੇ ਹਨ ਅਤੇ ਜਿਥੇ ਕੇਵਲ 'ਪੀ' ਪਦ ਹੋਵੇ ਉਹ ਕ੍ਰਿਆਵਾਚੀ ਹੁੰਦਾ ਹੈ ਜਿਵੇਂ:

੧- **ਧੰਨਿ ਸੁਹਾਗਨਿ ਜੋ ਪੀਅ ਭਾਵੈ ॥** [ਪੰਨਾ ੪੮੩

੨- **ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ॥** [ਪੰਨਾ ੮੦੮

ਇਸ ਵਿਚ ਸੰਦੇਹ ਨਹੀਂ ਕਿ 'ਜੀਅ' ਪਦ ਦਾ ਸੰਕੇਤਕ ਰੂਪ 'ਜੀ' ਭੀ ਗੁਰਬਾਣੀ ਵਿਚ ਵਰਤਿਆ ਹੋਇਆ ਮਿਲਦਾ ਹੈ:-

**ਜੋ ਨਾਵੈ ਸੋ ਕੁਲੁ ਤਰਾਵੈ, ਉਧਾਰੁ ਹੋਆ ਹੈ ਜੀ ਕਾ ॥** [ਪੰਨਾ ੬੨੩

ਅਤੇ ਇਸ ਤਰ੍ਹਾਂ 'ਪੀਅ' ਪਦ ਦਾ ਸੰਖਿਪ ਰੂਪ 'ਪੀ' ਭੀ ਹੋ ਸਕਦਾ ਹੈ, ਪਰ ਪ੍ਰਕਰਣ ਅਨੁਸਾਰ ਹਰੀ ਦੀ ਕਥਾ ਦਾ ਰਸ ਸਾਧ ਸੰਗਤ ਦੁਆਰਾ ਪੀਤਾ ਜਾਣਾ ਅਥਵਾ ਮਾਨਣਾ ਵਧੇਰੇ ਢੁਕਵਾਂ ਹੈ। ਗੁਰਬਾਣੀ ਵਿਚ ਹੇਠ ਲਿਖੇ ਪ੍ਰਮਾਣਾਂ ਰਾਹੀਂ ਪੁਸ਼ਟੀ ਭੀ ਹੋ ਜਾਂਦੀ ਹੈ:-

੧. **ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧ ਸੰਗਿ ਹਰਿ ਅੰਮ੍ਰਿਤ ਪੀਵੈ ॥** [ਪੰਨਾ ੨੦੦

੨. **ਗਾਵਤ ਸੁਨਤ ਦੋਊ ਭਏ ਮੁਕਤੇ,**
**ਜਿਨਾ ਗੁਰਮੁਖਿ ਖਿਨੁ ਹਰਿ ਪੀਕ॥** [ਪੰਨਾ ੧੩੩੬

ਜਿਵੇਂ 'ਪੀਕ' ਦੇ ਅਰਥ 'ਪੀਤਾ' ਹਨ, ਇਸੇ ਤਰ੍ਹਾਂ 'ਪੀਕ' ਤੋਂ 'ਪੀਕੀ' ਪਦ ਦਾ ਰੂਪ ਬਣਨਾ ਸੁਭਾਵਿਕ ਹੈ ਅਤੇ 'ਪੀਕੀ' ਪਦ ਦੇ ਅਰਥ 'ਪੀਤੀ' ਕਰਨੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਕਈ ਪ੍ਰਕਾਰ ਦੀਆਂ ਕਥਾਵਾਂ ਚਲਦੀਆਂ ਰਹਿੰਦੀਆਂ ਹਨ, ਪਰ ਹਰੀ ਦੀ ਨਿਰਾਲੀ ਕਥਾ ਦੇ ਮੁਕਾਬਲੇ ਤੇ ਸਭ ਫਿੱਕੀਆਂ ਹਨ। ਹਰੀ ਦੀ ਕਥਾ ਦੇ ਬੇਅੰਤ ਗੁਣ ਹਨ। ਵਿਸ਼ੇਸ਼ ਕਰਕੇ ਵਿਸ਼ਿਆਂ ਨੂੰ ਮਾਰਨ ਵਾਲੀ, ਤੇ ਅਡੋਲ ਅਵਸਥਾ ਵਿਚ ਅਪੜਾਉਣ ਵਾਲੀ ਹੈ। ਪੰਚਮ ਗੁਰਦੇਵ

ਜੀ ਦੇ ਵਾਕ ਹਨ:-

**ਸਭ ਤੇ ਊਤਮ ਹਰਿ ਕੀ ਕਥਾ ॥ ਨਾਮੁ ਸੁਨਤ ਦਰਦ ਦੁਖ ਲਥਾ ॥** [ਪੰਨਾ ੨੬੫

**ਆਸਾ ਮਹਲਾ ੫ ॥ ਹਮਾਰੀ ਪਿਆਰੀ ਅੰਮ੍ਰਿਤ ਧਾਰੀ, ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ਰਹਾਉ॥ ਦਰਸਨ ਪਰਸਨ ਸਰਸਨ ਹਰਸਨ, ਰੰਗਿ ਰੰਗੀ ਕਰਤਾਰੀ ਰੇ ॥੧॥ ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ, ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥੨॥੫॥੧੩੪॥**

**ਪਦ ਅਰਥ:** ਹਮਾਰੀ ਪਿਆਰੀ=ਸਾਡੀ ਪਿਆਰੀ। ਅੰਮ੍ਰਿਤ ਧਾਰੀ=ਅੰਮ੍ਰਿਤ ਦੀ ਧਾਰਾ। ਟਾਰੀ=ਟਾਲੀ, ਪਰੇ ਕੀਤੀ। ਦਰਸਨ=ਦੀਦਾਰ। ਪਰਸਨ=ਛੁਹ। ਸਰਸਨ=ਖੇੜਾ। ਹਰਸਨ=ਅਨੰਦ। ਰੰਗਿ ਰੰਗੀ ਕਰਤਾਰੀ=ਕਰਤਾ ਪੁਰਖ ਦੇ ਰੰਗ ਵਿਚ ਰੰਗੀ ਹੋਈ। ਰਮ=ਸਿਮਰਨ। ਗਮ=ਪਹੁੰਚ। ਹਰਦਮ=ਸੁਆਸ, ਸੁਆਸ। ਕੰਠਿ=ਗਲੇ ਵਿਚ। ਉਰਿ=ਹਿਰਦੇ ਵਿਚ। ਹਾਰੀ=ਹਾਰ ਵਾਂਗੂੰ।

**ਅਰਥ:** ਹੇ (ਭਾਈ!) ਧੁਰੋਂ ਆਈ ਬਾਣੀ ਸਾਡੀ (ਅਤਿ) ਪਿਆਰੀ (ਵਸਤੂ) ਹੈ, (ਕਿਉਂਕਿ ਇਹ) ਅੰਮ੍ਰਿਤ ਦੀ ਧਾਰਾ ਹੈ। ਗੁਰੂ (ਪਾਤਿਸ਼ਾਹ) ਨੇ ਅੱਖ ਝਮਕਣ ਜਿਤਨੇ ਸਮੇਂ ਲਈ ਵੀ (ਗੁਰਬਾਣੀ, ਆਪਣੇ) ਮਨ ਤੋਂ ਪਰੇ ਨਹੀਂ ਹੋਣ ਦਿੱਤੀ।੧।ਰਹਾਉ।

(ਇਹ ਬਾਣੀ) ਕਰਤਾ ਪੁਰਖ ਦੇ ਰੰਗ (ਪ੍ਰੇਮ) ਵਿਚ ਰੰਗੀ ਹੋਈ ਹੈ। (ਇਸ ਲਈ ਇਸ ਦੁਆਰਾ ਕਰਤਾ ਪੁਰਖ ਦਾ) ਦੀਦਾਰ, ਛੁਹ, ਖੇੜਾ ਅਤੇ ਅਨੰਦ (ਪ੍ਰਾਪਤ ਹੁੰਦਾ ਹੈ)।੧।

(ਹੇ ਭਾਈ! ਜੇ ਇਸ ਬਾਣੀ ਦਾ) ਛਿਨ ਮਾਤਰ ਸਿਮਰਨ ਕਰੀਏ (ਤਾਂ) ਗੁਰੂ ਤਕ ਪਹੁੰਚ ਹੋ ਜਾਂਦੀ ਹੈ। ਜੇ ਸੁਆਸ, ਸੁਆਸ (ਸਿਮਰੀਏ ਤਾਂ) ਜਮ (ਨੇੜੇ) ਨਹੀਂ ਆਉਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ (ਦੀ ਕਥਾ) ਨੂੰ ਗਲੇ ਦੇ ਹਾਰ ਵਾਂਗ (ਆਪਣੇ) ਹਿਰਦੇ ਵਿਚ (ਪਰੋਈ ਰੱਖਣਾ ਚਾਹੀਦਾ ਹੈ)।੨।੫।੧੩੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਬਾਣੀ ਪ੍ਰਤੀ ਅਤਿ ਪਿਆਰ ਦਰਸਾਇਆ ਗਿਆ ਹੈ। 'ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ' ਇਹ ਸਿਧਾਂਤ ਗੁਰਸਿਖਾਂ ਨੂੰ ਸਦਾ ਚੇਤੇ ਰਖਣਾ ਚਾਹੀਦਾ ਹੈ। ਇਹ ਪਿਉ ਦਾਦੇ ਦਾ ਖਜ਼ਾਨਾ ਹਰੇਕ ਨੂੰ ਨਹੀਂ ਮਿਲਦਾ, ਗੁਰਬਾਣੀ ਕੇਵਲ ਉਨ੍ਹਾਂ ਨੂੰ ਚੰਗੀ ਲਗਦੀ ਹੈ ਜਿਨ੍ਹਾਂ ਦੇ ਮਸਤਕ ਤੇ ਧੁਰੋਂ ਭਾਗ ਲਿਖੇ ਹੋਏ ਹੋਣ। ਇਸ ਸਿਧਾਂਤ ਦੀ ਭਾ.ਸ. ਗੁਰਦਾਸ ਸਿੰਘ ਜੀ ਨੇ ਇਉਂ ਪੁਸ਼ਟੀ ਕੀਤੀ ਹੈ:-

**ਗੁਰਬਾਣੀ ਤਿਨ ਭਾਈਆ, ਜਿਨ ਮਸਤਕਿ ਭਾਗੁ ॥** [੪੧-੪

(ਨੋਟ- ਗੁਰਬਾਣੀ ਦੀ ਮਹਿਮਾ, ਸੱਚੀ ਅਤੇ ਕੱਚੀ ਬਾਣੀ ਦੀ ਪਰਖ ਲਈ ਪੜੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ ਅਨੰਦੁ ਪਰਮਾਰਥ')।

**ਆਸਾ ਮਹਲਾ ੫ ॥ ਨੀਕੀ ਸਾਧ ਸੰਗਾਨੀ ॥੧॥ਰਹਾਉ॥ ਪਹਰ ਮੂਰਤ ਪਲ ਗਾਵਤ ਗਾਵਤ, ਗੋਵਿੰਦ ਗੋਵਿੰਦ ਵਖਾਨੀ ॥੧॥ ਚਾਲਤ ਬੈਸਤ ਸੋਵਤ ਹਰਿ ਜਸੁ, ਮਨਿ ਤਨਿ ਚਰਨ ਖਟਾਨੀ ॥੨॥ ਹੰਉ ਹਉਰੋ ਤੂ ਠਾਕੁਰੁ ਗਉਰੋ, ਨਾਨਕ ਸਰਨਿ ਪਛਾਨੀ ॥੩॥੬॥੧੩੫॥**

**ਪਦ ਅਰਥ:** ਨੀਕੀ=ਚੰਗੀ। ਸੰਗਾਨੀ=ਸੰਗਤ। ਖਟਾਨੀ=ਸਮਾਏ ਹੋਏ। ਹਉਰੋ=ਹਉਲਾ, ਤੁੱਛ। ਗਉਰੋ=ਅਤਿ ਭਾਰਾ।

**ਅਰਥ:** (ਹੇ ਭਾਈ!) ਸਾਧ ਸੰਗਤਿ ਬਹੁਤ ਚੰਗੀ ਚੀਜ਼ ਹੈ।੧।ਰਹਾਉ।

(ਹਰ) ਪਹਰ, ਮੂਰਤ ਪਲ (ਭਾਵ ਅਠੇ ਪਹਿਰ ਪ੍ਰਭੂ ਦੇ) ਗੁਣ ਗਾਉਂਦਿਆਂ ਗਾਉਂਦਿਆਂ ਗੋਵਿੰਦ ਗੋਵਿੰਦ ਦੀ (ਬਾਣੀ ਹੀ) ਉਚਾਰਨ ਕੀਤੀ ਜਾਂਦੀ ਹੈ।੧।

(ਸਾਧ ਸੰਗਤਿ ਦੀ ਬਰਕਤ ਨਾਲ) ਚਲਦਿਆਂ, ਬਹਿੰਦਿਆਂ, ਸੌਂਦਿਆਂ ਹਰੀ ਦਾ ਜਸ (ਹੁੰਦਾ ਰਹਿੰਦਾ ਹੈ), ਮਨ ਅਤੇ ਤਨ ਵਿਚ (ਹਰੀ ਦੇ) ਚਰਨ ਸਮਾਏ ਰਹਿੰਦੇ ਹਨ।੨।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਹਰੀ! ਮੈਂ ਹੌਲਾ (ਤੁਛ ਜਿਹਾ) ਹਾਂ, ਤੂੰ ਅਤਿ ਭਾਰਾ ਮਾਲਕ ਹੈਂ (ਇਸ ਲਈ ਮੈਂ) ਤੇਰੀ) ਸ਼ਰਨ ਪਛਾਣ ਲਈ ਹੈ।੩।੬।੧੩੫।

## ਸਾਰੰਸ਼ ਅਤੇ ਸਿਧਾਂਤ

ਸਾਧ ਸੰਗਤਿ ਦੀ ਸ਼ਰਨ ਸਭ ਨਾਲੋਂ ਉਤਮ ਹੈ, ਜਿਸ ਵਿਚ ਬੈਠ ਕੇ ਹਰੀ ਦੇ ਚਰਨਾਂ ਨਾਲ ਲਿਵ ਲਗਦੀ ਹੈ। ਸਾਧ ਸੰਗਤਿ ਨੂੰ ਉਤਮ ਕਹਿਣ ਦਾ ਮਨੋਰਥ ਇਹ ਹੈ ਕਿ ਸਾਧ ਸੰਗਤਿ ਵਿਚ ਸਤਿ ਅਸਤਿ ਦਾ ਨਿਰਨਾ ਹੁੰਦਾ ਹੈ। ਸਤਿ ਵਸਤੂ ਦੀ ਲਖਤਾ ਹੁੰਦੀ ਹੈ। ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਬਚਨ ਹਨ:-

**ਸਤ ਸੰਗਤਿ ਸਾਧ ਪਾਈ ਵਡਭਾਗੀ, ਮਨੁ ਚਲਤੌ ਭਇਓ ਅਰੂੜਾ ॥ [ਪੰਨਾ ੬੯੮**

ਸਾਧ-ਸੰਗਤ ਦੀ ਬਰਕਤ ਨਾਲ ਚੰਚਲ ਮਨ ਵਸ ਵਿਚ ਆ ਜਾਂਦਾ ਹੈ। ਇਸੇ ਤਰ੍ਹਾਂ ਸਤਿਸੰਗ ਦੇ ਮਿਲਣ ਨਾਲ ਨਿਸਚੇ ਵਿਚ ਇਕ ਦ੍ਰਿੜਤਾ ਆਉਂਦੀ ਹੈ ਕਿ ਪਰਮੇਸ਼ਰ ਦਾ ਨਾਮ ਜਪਣ ਨਾਲ ਸੰਸਾਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ:-

**ਸਤਿ ਸੰਗਤਿ ਮਿਲੈ ਤ ਦਿੜਤਾ ਆਵੈ, ਹਰਿ ਰਾਮ ਨਾਮਿ ਨਿਸਤਾਰੇ॥[ਪੰਨਾ ੯੮੧**

ਸਾਧ ਸੰਗਤ ਦੀ ਮਹੱਤਤਾ ਨੂੰ ਭਾ.ਸ. ਗੁਰਦਾਸ ਜੀ ਨੇ ਦਸਵੀਂ ਵਾਰ ਵਿਚ "ਸੁਖ ਰਾਜੇ ਹਰੀ ਚੰਦ ਘਰਿ, ਨਾਰ ਸੁ ਤਾਰਾ ਲੋਚਨ ਰਾਣੀ ॥... ਸਾਧ ਸੰਗਤ ਵਿਟਹੁ ਕੁਰਬਾਣੀ" ਵਿਚ ਨਿਰੂਪਣ ਕੀਤਾ ਹੈ। ਗੁਰੂ ਘਰ ਦਾ ਸਿਧਾਂਤ ਹੈ:-

**ਊਤਮ ਸੰਗਤਿ ਊਤਮੁ ਹੋਵੈ ॥ ਗੁਣ ਕਰਿ ਧਾਵੈ ਅਵਗੁਣ ਧੋਵੈ॥ [ਪੰਨਾ ੪੧੪**

## ਰਾਗੁ ਆਸਾ ਮਹਲਾ ੫ ਘਰੁ ੧੨

ੴ ਸਤਿਗੁਰ ਪ੍ਰਸਾਦਿ ॥ ਤਿਆਗਿ ਸਗਲ ਸਿਆਨਪਾ, ਭਜੁ ਪਾਰਬ੍ਰਹਮ ਨਿਰੰਕਾਰੁ ॥ ਏਕ ਸਾਚੇ ਨਾਮੁ ਬਾਝਹੁ, ਸਗਲ ਦੀਸੈ ਛਾਰੁ ॥੧॥ ਸੋ ਪ੍ਰਭੁ ਜਾਣੀਐ ਸਦ ਸੰਗਿ ॥ ਗੁਰ ਪ੍ਰਸਾਦੀ ਬੂਝੀਐ, ਏਕ ਹਰਿ ਕੈ ਰੰਗਿ ॥੧॥ਰਹਾਉ॥ ਸਰਣਿ ਸਮਰਥ ਏਕ ਕੇਰੀ, ਦੂਜਾ ਨਾਹੀ ਠਾਉ ॥ ਮਹਾ ਭਉਜਲੁ ਲੰਘੀਐ, ਸਦਾ ਹਰਿ ਗੁਣ ਗਾਉ ॥੨॥ ਜਨਮ ਮਰਣੁ ਨਿਵਾਰੀਐ, ਦੁਖੁ ਨ ਜਮਪੁਰਿ ਹੋਇ ॥ ਨਾਮੁ ਨਿਧਾਨੁ ਸੋਈ ਪਾਏ, ਕ੍ਰਿਪਾ ਕਰੇ ਪ੍ਰਭੁ ਸੋਇ ॥੩॥ ਏਕ ਟੇਕ ਅਧਾਰੁ ਏਕੋ, ਏਕ ਕਾ ਮਨਿ ਜੋਰੁ ॥ ਨਾਨਕ, ਜਪੀਐ ਮਿਲਿ ਸਾਧ ਸੰਗਤਿ, ਹਰਿ ਬਿਨੁ ਅਵਰੁ ਨ ਹੋਰੁ ॥੪॥੧॥੧੩੬॥

### ਉਚਾਰਨ ਸੇਧ

**ਬਿੰਦੀ ਸਹਿਤ:** ਬਾਝਹੁੰ, ਠਾਉਂ, ਮਹਾਂ।

**ਪਦ ਅਰਥ:** ਬਾਝਹੁ=ਬਿਨਾਂ। ਛਾਰੁ=ਸੁਆਹ। ਰੰਗਿ=ਰੰਗ (ਪ੍ਰੇਮ) ਵਿਚ। ਸਮਰਥ=ਸ਼ਕਤੀ ਵਾਲੀ। ਨਿਵਾਰੀਐ=ਦੂਰ ਕਰੀਦਾ ਹੈ।

**ਅਰਥ:** (ਹੇ ਭਾਈ!) ਸਾਰੀਆਂ ਸਿਆਣਪਾਂ ਛੱਡ ਕੇ ਪਾਰਬ੍ਰਹਮ (ਨਿਰੰਕਾਰ ਨੂੰ) ਸਿਮਰ। ਇਕ ਸਦਾ ਥਿਰ ਰਹਿਣ ਵਾਲੇ (ਪਰਮਾਤਮਾ ਦੇ) ਨਾਮ ਤੋਂ ਬਿਨਾ (ਜੋ ਕੁਝ) ਦਿਸਦਾ ਹੈ ਸਭ ਸੁਆਹ ਰੂਪ (ਭਾਵ ਨਾਸ਼ਵੰਤ) ਹੈ।੧।

(ਹੇ ਭਾਈ!) ਉਸ ਪ੍ਰਭੂ ਨੂੰ ਸਦਾ ਅੰਗ-ਸੰਗ ਸਮਝਣਾ ਚਾਹੀਦਾ ਹੈ। ਗੁਰੂ ਦੀ ਕਿਰਪਾ ਦੁਆਰਾ ਇਕ ਹਰੀ ਦੇ ਰੰਗ ਵਿਚ (ਰੰਗੀਜ ਕੇ ਹੀ ਉਸ ਪ੍ਰਭੂ ਨੂੰ) ਬੁਝ ਸਕੀਦਾ ਹੈ।੧।ਰਹਾਉ।

(ਹੇ ਭਾਈ!) ਇਕ (ਹਰੀ ਦੀ) ਸ਼ਰਨ ਹੀ ਸ਼ਕਤੀ ਵਾਲੀ ਹੈ, (ਉਸ ਤੋਂ ਬਿਨਾਂ) ਹੋਰ (ਕੋਈ) ਦੂਜਾ ਥਾਂ ਨਹੀਂ ਹੈ। (ਇਸ ਲਈ ਸਦਾ) ਹਰੀ ਦੇ ਗੁਣ ਗਾਉਂਦਾ ਰਹੁ। (ਇਸ ਤਰ੍ਹਾਂ) ਮਹਾਨ ਸਾਗਰ ਤੋਂ (ਪਾਰ) ਲੰਘ ਸਕੀਦਾ ਹੈ।੨।

(ਇਸ ਤਰ੍ਹਾਂ ਗੁਣ ਗਾਉਣ ਨਾਲ) ਜਨਮ ਮਰਨ (ਵਾਲਾ ਦੁਖ) ਦੂਰ ਕਰੀਦਾ ਹੈ, (ਫਿਰ) ਨਾ ਜਮ ਪੁਰੀ ਵਿਚ (ਜਾਈਦਾ ਹੈ ਅਤੇ ਨਾ ਮੌਤ ਦਾ) ਦੁਖ ਹੁੰਦਾ ਹੈ। ਨਾਮ ਰੂਪੀ ਖਜ਼ਾਨਾ ਉਹ (ਜਗਿਆਸੂ ਹੀ) ਪ੍ਰਾਪਤ ਕਰਦਾ ਹੈ (ਜਿਸ ਉਤੇ) ਉਹ ਪ੍ਰਭੂ ਕਿਰਪਾ ਕਰਦਾ ਹੈ।੩।

(ਹੇ ਭਾਈ! ਜਿਸ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ ਉਹ) ਇਕ (ਪ੍ਰਭੂ ਦੀ) ਟੇਕ, ਇਕ ਆਸਰਾ (ਅਤੇ) ਇਕ ਦਾ ਹੀ ਮਨ ਵਿਚ ਜ਼ੋਰ (ਮੰਨਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧ ਸੰਗਤ ਵਿਚ ਮਿਲ ਕੇ (ਇਕੋ ਹਰੀ ਨੂੰ) ਜਪਣਾ ਚਾਹੀਦਾ ਹੈ (ਕਿਉਂਕਿ) ਹਰੀ ਤੋਂ ਬਿਨਾਂ ਹੋਰ ਦੂਜਾ

(ਕੋਈ ਸ਼ਰਨ ਦੇਣ ਦੇ ਸਮਰਥ) ਨਹੀਂ ਹੈ।੪।੧।੧੩੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਨੂੰ ਅੰਗ-ਸੰਗ ਜਾਣਨ ਦੀ ਸਿਖਿਆ ਦਿੱਤੀ ਹੈ ਅਤੇ ਹੋਰ ਚਤੁਰਾਈਆਂ ਛੱਡਣ, ਸਮਝਣ ਦਾ ਆਦੇਸ਼ ਭੀ ਦਿੱਤਾ ਹੈ। ਏਕੇ ਨਾਲ ਜਾਣ-ਪਛਾਣ ਪਾਉਣੀ, ਇਕ ਆਸਰਾ ਲੈਣਾ ਅਤੇ ਇਕ ਨਾਲ ਪ੍ਰੇਮ ਕਰਨਾ ਆਦਿ ਸਭ ਸ੍ਰੇਸ਼ਟ ਕਰਣੀਆਂ ਹਨ ਜੋ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀਆਂ ਹਨ।

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਸਾਧ ਸੰਗਤ ਵਿਚ ਬੈਠ ਕੇ ਸਤਿਸੰਗੀਆਂ ਨਾਲ ਮਿਲ ਕੇ ਪਰਮੇਸ਼ਰ ਦੀ ਸਿਫਤਿ ਸਾਲਾਹ ਕਰਨੀ ਚਾਹੀਦੀ ਹੈ। ਸੰਸਾਰ ਸਾਗਰ ਤੋਂ ਤਰਨ ਲਈ, ਜਨਮ ਮਰਣ ਦੇ ਦੁਖਾਂ ਤੋਂ ਮੁਕਤ ਹੋਣ ਲਈ ਕਰਤਾ ਪੁਰਖ ਜੀ ਦੀ ਕਿਰਪਾ ਦਾ ਪਾਤਰ ਬਣਨਾ, ਅਤੇ ਨਾਮ-ਸਿਮਰਨ ਕਰਨਾ ਅਤਿ ਜ਼ਰੂਰੀ ਹੈ।

**ਆਸਾ ਮਹਲਾ ੫ ॥ ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ, ਦੀਏ ਸਭ ਰਸ ਭੋਗ ॥ ਦੀਨ ਬੰਧਪ ਜੀਅ ਦਾਤਾ, ਸਰਣਿ ਰਾਖਣ ਜੋਗੁ ॥੧॥ ਮੇਰੇ ਮਨ, ਧਿਆਇ ਹਰਿ ਹਰਿ ਨਾਉ ॥ ਹਲਤਿ ਪਲਤਿ ਸਹਾਇ ਸੰਗੇ, ਏਕ ਸਿਉ ਲਿਵ ਲਾਉ ॥੧॥ਰਹਾਉ॥ ਬੇਦ ਸਾਸਤ੍ਰ ਜਨ ਧਿਆਵਹਿ, ਤਰਣ ਕਉ ਸੰਸਾਰੁ ॥ ਕਰਮ ਧਰਮ ਅਨੇਕ ਕਿਰਿਆ, ਸਭ ਊਪਰਿ ਨਾਮੁ ਅਚਾਰੁ ॥੨॥ ਕਾਮੁ ਕ੍ਰੋਧੁ ਅਹੰਕਾਰੁ ਬਿਨਸੈ, ਮਿਲੈ ਸਤਿਗੁਰ ਦੇਵ ॥ ਨਾਮੁ ਦ੍ਰਿੜੁ, ਕਰਿ ਭਗਤਿ ਹਰਿ ਕੀ, ਭਲੀ ਪ੍ਰਭ ਕੀ ਸੇਵ ॥੩॥ ਚਰਣ ਸਰਣ ਦਇਆਲ ਤੇਰੀ, ਤੂੰ ਨਿਮਾਣੇ ਮਾਣੁ ॥ ਜੀਅ ਪ੍ਰਾਣ ਅਧਾਰੁ ਤੇਰਾ, ਨਾਨਕ ਕਾ ਪ੍ਰਭ ਤਾਣੁ ॥੪॥੨॥੧੩੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਸਿਉਂ, ਧਿਆਵਹਿਂ।

**ਪਦ ਅਰਥ:** ਜੀਉ=ਜਿੰਦ। ਦੀਏ=ਦਿੱਤੇ ਹੋਏ। ਦੀਨ ਬੰਧਪ=ਗਰੀਬਾਂ ਦਾ ਰਿਸ਼ਤੇਦਾਰ। ਜੀਅ ਦਾਤਾ=ਜੀਅ ਦਾਨ ਦੇਣ ਵਾਲਾ। ਜੋਗੁ=ਸਮਰਥ। ਹਲਤਿ ਪਲਤਿ=ਲੋਕ ਪਰਲੋਕ। ਲਿਵ=ਸੁਰਤਿ। ਸਹਾਇ=ਸੰਗੀ। ਧਿਆਵਹਿ=ਧਿਆਉਂਦੇ ਹਨ। ਅਚਾਰੁ=ਸ੍ਰੇਸ਼ਟ ਕਰਣੀ। ਦ੍ਰਿੜੁ=ਪੱਕਾ ਕਰ। ਤਰਣ ਕਉ=ਤਰਣ ਲਈ।

**ਅਰਥ:** (ਹੇ ਮਨ! ਇਹ) ਜਿੰਦ, ਮਨ, ਸਰੀਰ (ਅਤੇ) ਪ੍ਰਾਣ ਸਾਰੇ ਸੁਆਦ (ਅਤੇ ਪਦਾਰਥਾਂ ਦੇ) ਭੋਗ ਪ੍ਰਭੂ ਦੇ ਦਿੱਤੇ ਹੋਏ ਹਨ। (ਉਹ ਪ੍ਰਭੂ) ਗਰੀਬਾਂ ਦਾ ਰਿਸ਼ਤੇਦਾਰ ਹੈ, (ਸਭ ਨੂੰ) ਜੀਅ ਦਾਨ ਦੇਣ

ਵਾਲਾ (ਅਤੇ) ਸ਼ਰਨ (ਵਿਚ ਆਇਆਂ ਨੂੰ) ਬਚਾਉਣ ਦੇ ਸਮਰਥ ਹੈ।੧।

ਹੇ ਮੇਰੇ ਮਨ! ਹਰੀ ਦਾ ਨਾਮ ਸਿਮਰ। (ਉਹ ਨਾਮ) ਲੋਕ ਪਰਲੋਕ ਵਿਚ ਸਹਾਈ (ਅਤੇ) ਸਾਥੀ ਹੈ (ਇਸ ਲਈ ਤੂੰ ਉਸ) ਇਕ (ਹਰੀ ਨਾਲ ਆਪਣੀ) ਸੁਰਤਿ ਜੋੜ।੧।ਰਹਾਉ।

(ਹੇ ਮਨ!) ਸੰਸਾਰ ਤੋਂ ਤਰਨ ਲਈ (ਕਈ) ਲੋਕ ਵੇਦਾਂ ਅਤੇ ਸ਼ਾਸਤਰਾਂ ਨੂੰ ਧਿਆਉਂਦੇ ਹਨ। (ਇਸ ਸੰਸਾਰ ਵਿਚ ਕਈ ਪ੍ਰਕਾਰ ਦੇ) ਕਰਮ ਧਰਮ (ਅਤੇ ਹੋਰ) ਅਨੇਕ ਪ੍ਰਕਾਰ ਦੀ (ਧਾਰਮਿਕ) ਕਿਰਿਆ (ਕਰਦੇ ਹਨ, ਪਰ) ਸਭ ਤੋਂ ਉਪਰ ਨਾਮ ਰੂਪੀ ਅਚਾਰ (ਸ੍ਰੇਸ਼ਟ ਕਰਣੀ) ਹੈ।੨।

(ਹੇ ਮਨ!) ਜਦੋਂ ਸਤਿਗੁਰੂ ਦੇਵ ਮਿਲਦਾ ਹੈ ਕਾਮ, ਕ੍ਰੋਧ, ਅਹੰਕਾਰ (ਆਦਿ) ਸਾਰੇ ਨਾਸ਼ ਹੋ ਜਾਂਦੇ ਹਨ (ਇਸ ਲਈ ਤੂੰ ਪਰਮਾਤਮਾ ਦਾ ਨਾਮ) ਪੱਕਾ ਕਰ (ਅਤੇ) ਹਰੀ ਦੀ (ਪ੍ਰੇਮਾ) ਭਗਤੀ ਕਰ। (ਇਹ) ਪ੍ਰਭੂ ਦੀ (ਸਭ ਤੋਂ) ਚੰਗੀ ਸੇਵਾ ਹੈ।੩।

ਹੇ ਦਇਆਲੂ! (ਮੈਂ ਤੇਰੇ) ਚਰਨਾਂ ਦੀ ਸ਼ਰਨ (ਲਈ ਹੈ ਅਤੇ) ਤੂੰ ਨਿਮਾਣੇ ਦਾ ਮਾਣ ਹੈਂ। (ਹੇ ਪ੍ਰਭੂ!) ਜਿੰਦ ਨੂੰ, ਪ੍ਰਾਣਾਂ ਨੂੰ ਤੇਰਾ ਹੀ ਆਸਰਾ ਹੈ ਅਤੇ ਨਾਨਕ ਦਾ (ਤੂੰ ਹੀ) ਆਸਰਾ ਹੈਂ।੪।੨।੧੩੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਦੀ ਮਹਿਮਾ ਦਾ ਵਰਣਨ ਹੈ। ਨਾਮ ਹਲਤ ਪਲਤ ਨਾਲ ਚਲਣ ਵਾਲਾ ਸਾਥੀ ਅਤੇ ਅੰਤ ਸਮੇਂ ਸਹਾਇਤਾ ਕਰਨ ਵਾਲਾ ਹੈ। ਗੁਰਵਾਕ ਹਨ:-

**ਹਰਿ ਹਰਿ ਨਾਮੁ ਨਿਧਾਨੁ ਲੈ, ਗੁਰਮਤਿ ਹਰਿ ਪਤਿ ਪਾਇ ॥**
**ਹਲਤਿ ਪਲਤਿ ਨਾਲਿ ਚਲਦਾ, ਅੰਤੇ ਲਏ ਛਡਾਇ ॥**
**ਜਿਥੈ ਅਵਘਟ ਗਲੀਆ ਭੀੜੀਆ, ਤਿਥੈ ਹਰਿ ਹਰਿ ਮੁਕਤਿ ਕਰਾਇ॥ [ਪੰ. ੮੯੯**

ਨਾਮ, ਵੇਦਾਂ, ਸ਼ਾਸਤਰਾਂ ਅਤੇ ਹੋਰ ਧਾਰਮਿਕ ਕਰਮਕਾਂਡਾਂ ਨਾਲੋਂ ਬਹੁਤ ਹੀ ਉਤਮ ਹੈ। ਪਰ ਲੋੜ ਹੈ ਨਾਮ ਅਭਿਆਸ ਕਮਾਈ ਕਰਨ ਦੀ। ਜਦੋਂ ਗੁਰਦੇਵ ਜੀ ਦਾ ਮਿਲਾਪ ਹੁੰਦਾ ਹੈ, ਨਾਮ ਦੀ ਕਮਾਈ ਦੁਆਰਾ ਪੰਜਾਂ ਦੁਸ਼ਟਾਂ ਦਾ ਨਾਸ਼ ਹੋ ਜਾਂਦਾ ਹੈ।

**ਆਸਾ ਮਹਲਾ ੫ ॥ ਡੋਲਿ ਡੋਲਿ ਮਹਾ ਦੁਖੁ ਪਾਇਆ, ਬਿਨਾ ਸਾਧੂ ਸੰਗ ॥ ਖਾਟਿ ਲਾਭੁ ਗੋਬਿੰਦ ਹਰਿ ਰਸੁ, ਪਾਰਬ੍ਰਹਮ ਇਕ ਰੰਗ ॥੧॥ ਹਰਿ ਕੋ ਨਾਮੁ ਜਪੀਐ ਨੀਤਿ ॥ ਸਾਸਿ ਸਾਸਿ ਧਿਆਇ ਸੋ ਪ੍ਰਭੁ, ਤਿਆਗਿ ਅਵਰ ਪਰੀਤਿ ॥੧॥ਰਹਾਉ॥ ਕਰਣ ਕਾਰਣ ਸਮਰਥ ਸੋ ਪ੍ਰਭੁ, ਜੀਅ ਦਾਤਾ ਆਪਿ ॥ ਤਿਆਗਿ ਸਗਲ ਸਿਆਣਪਾ, ਆਠ ਪਹਰ ਪ੍ਰਭੁ ਜਾਪਿ ॥੨॥ ਮੀਤੁ ਸਖਾ ਸਹਾਇ ਸੰਗੀ, ਊਚ ਅਗਮ ਅਪਾਰੁ ॥ ਚਰਨ ਕਮਲ ਬਸਾਇ ਹਿਰਦੈ, ਜੀਅ ਕੋ ਆਧਾਰੁ ॥੩॥ ਕਰਿ ਕਿਰਪਾ ਪ੍ਰਭ ਪਾਰਬ੍ਰਹਮ, ਗੁਣ ਤੇਰਾ ਜਸੁ ਗਾਉ ॥**

**ਸਰਬ ਸੂਖ ਵਡੀ ਵਡਿਆਈ, ਜਪਿ ਜੀਵੈ ਨਾਨਕੁ ਨਾਉ ॥੪॥੩॥੧੩੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਸਿਆਣਪਾਂ, ਗਾਉਂ, ਨਾਉਂ।

**ਪਦ ਅਰਥ:** ਡੋਲਿ ਡੋਲਿ=ਡਾਵਾਂ ਡੋਲ ਹੋ ਕੇ, ਸ਼ਰਧਾ ਹੀਨ ਹੋ ਕੇ। ਖਾਟਿ=ਖੱਟ ਕੇ। ਨੀਤਿ=ਹਰ ਰੋਜ਼। ਅਵਰ=ਹੋਰ ਦੀ। ਜੀਅ ਕੋ=ਜਿੰਦ ਦਾ। ਅਧਾਰੁ=ਆਸਰਾ। ਗਾਉ=(ਮੈਂ) ਗਾਵਾਂ। ਨਾਉ=ਨਾਮ।

**ਅਰਥ:** (ਹੇ ਭਾਈ! ਤੂੰ) ਸਾਧੂ ਦੇ ਸੰਗ ਤੋਂ ਬਿਨਾਂ ਡੱਕੇ ਡੋਲੇ ਖਾ ਕੇ (ਸ਼ਰਧਾ ਹੀਣ ਹੋ ਕੇ) ਬਹੁਤ ਦੁਖ ਪਾਉਂਦਾ ਰਿਹਾ। (ਇਸ ਮਨੁਖਾ ਜਨਮ ਵਿਚ) ਗੋਬਿੰਦ ਹਰੀ ਦੇ (ਨਾਮ ਦਾ) ਰਸ ਰੂਪੀ ਲਾਹਾ ਖੱਟ ਲੈ ਅਤੇ ਇਕ ਪਾਰਬ੍ਰਹਮ ਦਾ ਪ੍ਰੇਮ (ਪ੍ਰਾਪਤ ਕਰ)।੧।

(ਹੇ ਭਾਈ!) ਹਰ ਰੋਜ਼ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ। ਹੋਰ ਦੀ ਪ੍ਰੀਤ ਛੱਡ ਕੇ ਹਰੇਕ ਸੁਆਸ ਨਾਲ ਉਸ ਪ੍ਰਭੂ ਨੂੰ ਯਾਦ ਕਰ।੧।ਰਹਾਉ।

(ਹੇ ਭਾਈ!) ਉਹ ਪ੍ਰਭੂ ਕਰਣ ਕਾਰਣ ਸਮਰਥ ਹੈ (ਅਤੇ) ਆਪ ਹੀ (ਸਭ ਦਾ) ਜੀਵਨ ਦਾਤਾ ਹੈ। ਸਾਰੀਆਂ ਸਿਆਣਪਾਂ ਛੱਡ ਕੇ (ਤੂੰ) ਅੱਠੇ ਪਹਿਰ (ਉਸ) ਪ੍ਰਭੂ ਦਾ ਸਿਮਰਨ ਕਰ।੨।

(ਹੇ ਭਾਈ! ਉਹ ਪ੍ਰਭੂ ਜੋ) ਉਚਾ ਅਪਹੁੰਚ ਅਤੇ ਬੇਅੰਤ ਹੈ, ਉਹ ਮਿੱਤਰ, ਦੋਸਤ ਅਤੇ ਸੰਗੀ ਸਹਾਈ ਹੈ। (ਤੂੰ ਉਸਦੇ)ਚਰਨ ਕਵਲ(ਆਪਣੇ)ਹਿਰਦੇ ਵਿਚ ਵਸਾ,(ਉਹ ਤੇਰੀ)ਜਿੰਦ ਦਾ ਆਸਰਾ ਹੈ।੩।

ਹੇ ਪਾਰਬ੍ਰਹਮ ਪ੍ਰਭੂ! (ਆਪਣੀ) ਮਿਹਰ ਕਰ (ਤਾਂ ਜੋ ਮੈਂ) ਤੇਰਾ ਜਸ ਗਾਉਂਦਾ ਰਹਾਂ। ਸਾਰੇ ਸੁਖ ਅਤੇ ਵੱਡੀ ਇਜ਼ਤ (ਇਹ ਹੈ ਕਿ) ਨਾਨਕ (ਤੇਰਾ) ਨਾਮ ਜਪ ਕੇ ਜੀਉਂਦਾ ਰਹੇ।੪।੩।੧੩੮।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ਡੀਗਨ ਡੋਲਾ ਤਊ ਲਉ, ਜਉ ਮਨ ਕੇ ਭਰਮਾ ॥**

**ਭ੍ਰਮ ਕਾਟੇ ਗੁਰਿ ਆਪਣੈ, ਪਾਏ ਬਿਸਰਾਮਾ ॥** [ਪੰਨਾ ੪੦੦

ਮਨ ਦੇ ਭਰਮ ਹੀ ਮਨੁੱਖ ਨੂੰ ਭਟਕਣਾ ਵਿਚ ਪਾਉਂਦੇ ਹਨ। ਲੋੜੀਂਦੀ ਵਸਤੂ ਦੀ ਪ੍ਰਾਪਤੀ ਤੋਂ ਪਹਿਲਾਂ ਭਟਕਣਾ ਕਦੇ ਨਹੀਂ ਮੁਕਦੀ। ਜੀਵ ਚੌਰਾਸੀ ਲਖ ਜੂਨਾਂ ਵਿਚ ਭਟਕਦਾ ਭਰਮਦਾ ਆਇਆ ਹੈ। ਇਸ ਲਈ ਜਦੋਂ ਤਕ ਜੀਵ ਝੂਠੀਆਂ ਪ੍ਰੀਤਾਂ ਨੂੰ ਤਿਆਗ ਕੇ ਨਾਮ ਸਿਮਰਨ ਦੀ ਕਮਾਈ ਨਹੀਂ ਕਰਦਾ, ਆਤਮਿਕ ਜਾਗਰਤੀ ਨਹੀਂ ਆ ਸਕਦੀ। ਪਰਮਾਰਥ ਦਾ ਮੰਡਲ ਨਾਮ ਰਸੀਆਂ ਦਾ ਮੰਡਲ ਹੈ। ਇਹ ਸੁਰਤਿਆਂ ਦੀ ਸਭਾ ਹੈ। ਇਸ ਵਿਚ ਸ਼ਬਦ ਪਿਆਰ ਨੂੰ ਜੀਵਨ ਦਾ ਆਧਾਰ ਬਣਾ ਕੇ ਪ੍ਰਭੂ ਅਗੇ ਬੇਨਤੀ ਕਰਨੀ ਚਾਹੀਦੀ ਹੈ:-

**ਕਰਿ ਕਿਰਪਾ ਪ੍ਰਭ ਪਾਰਬ੍ਰਹਮ, ਗੁਣ ਤੇਰਾ ਜਸੁ ਗਾਉ ॥**

ਸਰਬ ਸੁਖ ਵਡੀ ਵਡਿਆਈ, ਜਪਿ ਜੀਵੈ ਨਾਨਕੁ ਨਾਉ ॥

ਆਸਾ ਮਹਲਾ ੫ ॥ ਉਦਮੁ ਕਰਉ ਕਰਾਵਹੁ ਠਾਕੁਰ, ਪੇਖਤ ਸਾਧੂ ਸੰਗਿ ॥ ਹਰਿ ਹਰਿ ਨਾਮੁ ਚਰਾਵਹੁ ਰੰਗਨਿ, ਆਪੇ ਹੀ ਪ੍ਰਭ ਰੰਗਿ ॥੧॥ ਮਨ ਮਹਿ, ਰਾਮ ਨਾਮਾ ਜਾਪਿ ॥ ਕਰਿ ਕਿਰਪਾ ਵਸਹੁ ਮੇਰੈ ਹਿਰਦੈ, ਹੋਇ ਸਹਾਈ ਆਪਿ ॥੧॥ਰਹਾਉ ॥ ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ, ਪ੍ਰਭੁ ਪੇਖਨ ਕਾ ਚਾਉ ॥ ਦਇਆ ਕਰਹੁ ਕਿਰਮ ਅਪੁਨੇ ਕਉ, ਇਹੈ ਮਨੋਰਥੁ ਸੁਆਉ ॥੨॥ ਤਨੁ ਧਨੁ ਤੇਰਾ ਤੂੰ ਪ੍ਰਭ ਮੇਰਾ, ਹਮਰੈ ਵਸੈ ਕਿਛੁ ਨਾਹਿ ॥ ਜਿਉ ਜਿਉ ਰਾਖਹਿ ਤਿਉ ਤਿਉ ਰਹਣਾ, ਤੇਰਾ ਦੀਆ ਖਾਹਿ ॥੩॥ ਜਨਮ ਜਨਮ ਕੇ ਕਿਲਵਿਖ ਕਾਟੈ, ਮਜਨੁ ਹਰਿਜਨ ਧੂਰਿ ॥ ਭਾਇ ਭਗਤਿ ਭਰਮ ਭਉ ਨਾਸੈ, ਹਰਿ ਨਾਨਕ ਸਦਾ ਹਜੂਰਿ ॥੪॥੪॥੧੩੯॥

ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਨਾਹਿਂ, ਜਿਉਂ, ਰਾਖਹਿਂ, ਤਿਉਂ ਤਿਉਂ, ਖਾਹਿਂ।

**ਫੁਟਕਲ:** 'ਕਰਉ' ਦਾ ਉਚਾਰਨ 'ਕਰੋ' ਨਹੀਂ ਕਰਨਾ।

**ਪਦ ਅਰਥ:** ਉਦਮੁ ਕਰਉ=(ਮੈਂ) ਉਦਮ ਕਰਾਂ। ਕਰਾਵਹੁ=(ਤੁਸੀਂ) ਕਰਾਵੋ। ਚਰਾਵਹੁ=ਚਾੜ੍ਹੋ। ਰੰਗਨਿ=ਰੰਗਣ (ਮੱਟਕੀ) ਵਿਚ। ਰੰਗਿ=ਰੰਗ ਵਿਚ, ਮੌਜ ਵਿਚ ਆ ਕੇ। ਜਪਿ=(ਮੈਂ) ਜਪਾਂ। ਪੇਖਨ ਕਾ=ਵੇਖਣ ਦਾ। ਕਿਰਮ=ਕੀੜਾ। ਸੁਆਉ=ਪ੍ਰਯੋਜਨ। ਖਾਹਿ=ਖਾਂਦੇ ਹਾਂ। ਕਿਲਵਿਖ=ਪਾਪ। ਮਜਨੁ=ਇਸ਼ਨਾਨ। ਭਾਇ ਭਗਤਿ=ਪ੍ਰੇਮਾ ਭਗਤੀ ਦੁਆਰਾ।

**ਅਰਥ:** ਹੇ ਮਾਲਕ! ਸਾਧੂ ਦੀ ਸੰਗਤ ਵੇਖਣ ਦਾ ਮੈਂ ਉਦਮ ਕਰਾਂ (ਤੁਸੀਂ ਮੈਥੋਂ ਇਹ) ਉਦਮ (ਆਪ) ਕਰਾਵੋ। ਹਰਿ ਨਾਮ ਰੂਪੀ ਰੰਗਣ ਵਿਚ (ਤੁਸੀਂ ਮੇਰੇ ਮਨ ਤੇ ਰੰਗ) ਚੜ੍ਹਾ ਦਿਉ, ਹੇ ਪ੍ਰਭੂ! ਆਪ ਹੀ (ਮੇਰੇ ਮਨ ਨੂੰ) ਰੰਗੋ।੧।

(ਹੇ ਪ੍ਰਭੂ!) ਕਿਰਪਾ ਕਰੋ ਕਿ (ਮੈਂ) ਮਨ ਵਿਚ ਰਾਮ ਨਾਮ ਦਾ (ਜਾਪ) ਜੱਪਾਂ। (ਤੁਸੀਂ) ਆਪ ਹੀ ਸਹਾਈ ਹੋ ਕੇ ਮੇਰੇ ਹਿਰਦੇ ਵਿਚ ਆ ਵਸੋ।੧।ਰਹਾਉ।

ਹੇ ਪ੍ਰੀਤਮ! ਤੁਹਾਡਾ ਨਾਮ ਸੁਣ ਸੁਣ ਕੇ (ਤੈਂ) ਪ੍ਰਭੂ ਦਾ ਦਰਸ਼ਨ ਵੇਖਣ ਲਈ ਚਾਉ (ਬਣਿਆ ਰਹਿੰਦਾ ਹੈ)। ਆਪਣੇ ਤੁਛ (ਸੇਵਕ ਉਤੇ) ਮਿਹਰ ਕਰੋ (ਆਪਣੇ ਦਾਸ ਦਾ) ਇਹ ਮਨੋਰਥ ਤੇ ਪ੍ਰਯੋਜਨ (ਪੂਰਾ ਕਰੋ ਜੀ)।੨।

(ਹੇ ਪ੍ਰਭੂ! ਇਹ) ਸਰੀਰ ਅਤੇ ਧਨ (ਸਭ) ਤੇਰਾ ਹੈ (ਅਤੇ) ਤੂੰ ਮੇਰਾ ਮਾਲਕ ਹੈਂ, ਸਾਡੇ ਵਸ ਵਿਚ ਕੁਛ ਭੀ ਨਹੀਂ ਹੈ। ਜਿਸ ਜਿਸ ਤਰ੍ਹਾਂ ਤੂੰ (ਜੀਆਂ ਨੂੰ) ਰਖਦਾ ਹੈਂ ਉਸ ਉਸ ਤਰ੍ਹਾਂ ਹੀ (ਉਨ੍ਹਾਂ ਨੇ)

ਵਿਚ ਕੁਛ ਭੀ ਨਹੀਂ ਹੈ। ਜਿਸ ਜਿਸ ਤਰ੍ਹਾਂ ਤੂੰ (ਜੀਆਂ ਨੂੰ) ਰਖਦਾ ਹੈਂ ਉਸ ਉਸ ਤਰ੍ਹਾਂ ਹੀ (ਉਨ੍ਹਾਂ ਨੇ) ਰਹਿਣਾ ਹੈ (ਅਤੇ ਉਹ) ਤੇਰਾ ਦਿੱਤਾ ਹੋਇਆ (ਪਦਾਰਥ) ਖਾਂਦੇ ਹਨ।੩।

ਹਰੀ ਜਨਾਂ ਦੀ (ਚਰਨ) ਧੂੜੀ ਵਿਚ ਕੀਤਾ ਇਸ਼ਨਾਨ, ਜਨਮ ਜਨਮ ਦੇ ਪਾਪਾਂ ਨੂੰ ਕੱਟ ਦਿੰਦਾ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰੇਮਾ ਭਗਤੀ ਦੁਆਰਾ (ਹਰ ਪ੍ਰਕਾਰ ਦਾ) ਭੈ-ਭਰਮ ਨਾਸ਼ ਹੋ ਜਾਂਦਾ ਹੈ (ਅਤੇ ਉਹ) ਹਰੀ ਸਦਾ ਹਾਜ਼ਰ-ਨਾਜ਼ਰ (ਦਿੱਸਣ ਲਗ ਪੈਂਦਾ ਹੈ)।੪।੪।੧੩੯।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਜੋਦੜੀ ਨਾਲ ਭਰਪੂਰ ਹੈ। ਆਪਣੀ ਨਿਬਲਤਾ ਦਸ ਕੇ ਕਿਰਪਾ ਲਈ ਸਹਾਇਤਾ ਮੰਗੀ ਹੈ। ਸੰਸਾਰਕ ਮੰਗ ਕੋਈ ਨਹੀਂ ਮੰਗੀ। ਕੇਵਲ ਪ੍ਰਭੂ ਦਰਸ਼ਨ ਦੀ ਚਾਹ ਨੂੰ ਆਪਣਾ ਪ੍ਰਯੋਜਨ ਦਸਿਆ ਹੈ। ਸਿਧਾਂਤ ਇਹ ਹੈ ਕਿ ਪ੍ਰੇਮਾ-ਭਗਤੀ ਕਰਨ ਵਾਲੇ ਜਗਿਆਸੂ ਦੀ ਇਹੋ ਪ੍ਰਬਲ ਇਛਾ ਹੁੰਦੀ ਹੈ ਕਿ ਉਸ ਨੂੰ ਸਦਾ ਸਾਈਂ ਦੀ ਹਜ਼ੂਰੀ ਪ੍ਰਾਪਤ ਹੋਈ ਰਹੇ।

**ਆਸਾ ਮਹਲਾ ੫ ॥ ਅਗਮ ਅਗੋਚਰੁ ਦਰਸੁ ਤੇਰਾ, ਸੋ ਪਾਏ ਜਿਸੁ ਮਸਤਕਿ ਭਾਗੁ ॥ ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ, ਸਤਿਗੁਰਿ ਬਖਸਿਆ ਹਰਿਨਾਮੁ ॥੧॥ ਕਲਿਜੁਗ ਉਧਾਰਿਆ ਗੁਰਦੇਵ ॥ ਮਲ ਮੂਤ ਮੂੜ ਜਿ ਮੁਘਦ ਹੋਤੇ, ਸਭਿ ਲਗੇ ਤੇਰੀ ਸੇਵ ॥੧॥ਰਹਾਉ॥ ਤੂ ਆਪਿ ਕਰਤਾ, ਸਭਿ ਸ੍ਰਿਸਟਿ ਧਰਤਾ, ਸਭ ਮਹਿ ਰਹਿਆ ਸਮਾਇ ॥ ਧਰਮ ਰਾਜਾ ਬਿਸਮਾਦੁ ਹੋਆ, ਸਭ ਪਈ ਪੈਰੀ ਆਇ ॥੨॥ ਸਤਜੁਗੁ ਤ੍ਰੇਤਾ ਦੁਆਪਰੁ ਭਣੀਐ, ਕਲਿਜੁਗੁ ਊਤਮੋ ਜੁਗਾ ਮਾਹਿ ॥ ਅਹਿ ਕਰੁ ਕਰੇ, ਸੁ ਅਹਿ ਕਰੁ ਪਾਏ, ਕੋਈ ਨ ਪਕੜੀਐ ਕਿਸੈ ਥਾਇ ॥੩॥ ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ, ਏਹੁ ਤੇਰਾ ਬਿਰਦੁ ॥ ਕਰ ਜੋੜਿ ਨਾਨਕ ਦਾਨੁ ਮਾਗੈ, ਅਪਣਿਆ ਸੰਤਾ ਦੇਹਿ ਹਰਿ ਦਰਸੁ ॥੪॥੫॥੧੪੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੈਰੀਂ, ਥਾਇੰ, ਜੁਗਾਂ, ਮਾਹਿੰ, ਕਰਹਿੰ, ਜਾਚਹਿੰ, ਮਾਂਗੈ, ਅਪਣਿਆਂ, ਸੰਤਾਂ।

**ਪਦ ਅਰਥ:** ਅਗਮ ਅਗੋਚਰੁ=ਹੇ ਪਹੁੰਚ ਤੋਂ ਪਰੇ, ਗਿਆਨ ਇੰਦ੍ਰਿਆਂ ਤੋਂ ਪਰੇ (ਪ੍ਰਭੂ)। ਗੁਰਦੇਵ=ਹੇ ਗੁਰਦੇਵ! (ਨੋਟ; ਇਥੇ ਗੁਰਦੇਵ ਦੇ ਅਰਥ 'ਗੁਰਦੇਵ ਨੇ' ਨਹੀਂ ਹੋ ਸਕਦੇ ਕਿਉਂਕਿ ਗੁਰਦੇਵ ਦਾ ਵਾਵਾ ਔਂਖਰ ਮੁਕਤਾ ਹੈ)। ਮਲ ਮੂਤ=ਗੰਦੇ ਮੰਦੇ। ਮੁਘਦ=ਮੂਰਖ, (ਨੋਟ-ਗੁਰਬਾਣੀ ਵਿਚ ਬਹੁਤ ਥਾਵਾਂ ਤੇ 'ਮੁਗਧ' ਸਰੂਪ ਦੇ ਵੀ ਦਰਸ਼ਨ ਹੁੰਦੇ ਹਨ)। ਧਰਤਾ=ਆਸਰਾ ਦੇਣ ਵਾਲਾ। ਪੈਰੀ=ਪੈਰਾਂ (ਚਰਨਾਂ) ਤੇ। ਭਣੀਐ=ਆਖਿਆ ਜਾਦਾ ਹੈ। ਅਹਿ ਕਰੁ=ਇਸ ਹੱਥ। ਕਿਸੈ ਥਾਇ=ਕਿਸੇ (ਦੂਜੇ) ਦੀ ਥਾਂ

ਤੇ। ਕਰਹਿ=(ਤੂੰ) ਕਰਦਾ ਹੈਂ। ਜਾਚਹਿ=ਜਾਚਨਾ ਕਰਦੇ ਹਨ, ਮੰਗਦੇ ਹਨ। ਬਿਰਦੁ=ਮੁਢਲਾ ਸੁਭਾਅ। ਸੰਤਾ=ਸੰਤਾਂ ਦਾ।

**ਅਰਥ:** ਹੇ ਪਹੁੰਚ ਤੋਂ ਪਰੇ! (ਪ੍ਰਭੂ ਤੂੰ ਗਿਆਨ ਇੰਦ੍ਰਿਆਂ ਤੋਂ ਪਰੇ ਹੈਂ (ਅਤੇ) ਤੇਰਾ ਦਰਸ਼ਨ ਉਹ ਪਾ ਸਕਦਾ ਹੈ ਜਿਸ (ਮਨੁੱਖ) ਦੇ ਮੱਥੇ ਉਤੇ (ਸ੍ਰੇਸ਼ਟ) ਭਾਗ ਹੋਣ। (ਹੇ ਭਾਈ! ਜਿਸ ਮਨੁੱਖ ਉਤੇ) ਆਪ ਕਿਰਪਾਲ ਪ੍ਰਭੂ ਨੇ ਕਿਰਪਾ ਕੀਤੀ (ਉਸ ਨੂੰ) ਸਤਿਗੁਰੂ ਨੇ ਹਰੀ ਦਾ ਨਾਮ ਬਖਸ਼ ਦਿੱਤਾ।੧।

ਹੇ ਗੁਰਦੇਵ! (ਗੁਰੂ ਨਾਨਕ ਸਾਹਿਬ ਜੀ! ਤੁਸਾਂ ਸਾਰੇ) ਕਲਜੁਗ ਨੂੰ ਉਧਾਰਿਆ ਭਾਵ ਤਾਰਿਆ ਹੈ। (ਜਿਹੜੇ ਮਨੁੱਖ) ਗੰਦੇ ਮੰਦੇ ਮੂਰਖ ਸਨ (ਉਹ) ਸਾਰੇ ਤੇਰੀ ਸੇਵਾ ਵਿਚ ਲਗ ਗਏ ।੧।ਰਹਾਉ।

(ਹੇ ਪ੍ਰਭੂ!) ਤੂੰ ਆਪ ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਹੈਂ (ਅਤੇ) ਸਾਰਿਆਂ ਵਿਚ ਸਮਾਅ ਰਿਹਾ ਹੈਂ। (ਇਥੋਂ ਤੱਕ ਕਿ) ਧਰਮ ਰਾਜ ਭੀ (ਵੇਖ ਵੇਖ ਕੇ) ਹੈਰਾਨ ਹੋ ਰਿਹਾ ਹੈ (ਕਿ ਸਾਰੀ ਸ੍ਰਿਸ਼ਟੀ) ਆ ਕੇ ਤੇਰੀ ਚਰਨੀ ਲਗ ਰਹੀ ਹੈ।੨।

ਸਤਿਜੁਗ ਤ੍ਰੇਤਾ ਅਤੇ ਦੁਆਪਰ ਨੂੰ (ਚੰਗਾ) ਆਖਿਆ ਜਾਂਦਾ ਹੈ (ਪਰ) ਕਲਜੁਗ ਸਾਰੇ ਜੁਗਾਂ ਵਿਚੋਂ ਉਤਮ (ਸ੍ਰੇਸ਼ਟ) ਹੈ। (ਇਸ ਜੁਗ ਦਾ ਨਿਆਂ ਹੈ ਕਿ ਜਿਹੜਾ) ਇਸ ਹੱਥ ਕਰਦਾ ਹੈ, ਉਹ ਇਸੇ ਹੱਥ (ਉਸ ਦਾ ਫਲ) ਪਾ ਲੈਂਦਾ ਹੈ, ਕੋਈ ਵੀ ਕਿਸੇ (ਦੂਜੇ ਮਨੁੱਖ ਦੀ) ਥਾਂ ਤੇ ਨਹੀਂ ਫੜਿਆ ਜਾਂਦਾ ।੩।

ਹੇ ਹਰੀ ਜੀਉ! (ਤੂੰ) ਉਹੀ (ਕੁਝ) ਕਰਦਾ ਹੈਂ ਜੋ ਕੁਝ ਤੇਰੇ ਭਗਤ ਮੰਗਦੇ ਹਨ (ਅਤੇ) ਇਹ ਤੇਰਾ ਮੁੱਢਲਾ ਸੁਭਾਅ ਹੈ। ਹੱਥ ਜੋੜ ਕੇ ਨਾਨਕ (ਇਹ) ਦਾਨ ਮੰਗਦਾ ਹੈ ਕਿ ਹੇ ਹਰੀ! (ਮੈਨੂੰ) ਆਪਣਿਆਂ ਸੰਤਾਂ ਦਾ ਦਰਸ਼ਨ ਦਿਉ।੪।੫।੧੪੦।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਦਰਸ਼ਨ ਗੁਰੂ ਦੀ ਕਿਰਪਾ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ। ਗੁਰੂ ਬਾਬਾ ਜੀ ਨੇ ਕਲਜੁਗੀ ਜੀਵਾਂ ਦਾ ਉਧਾਰ ਕੀਤਾ ਹੈ। ਜਿਹੜੇ ਲੋਕ ਕਰਮਕਾਂਡਾਂ ਵਿਚ ਫਸੇ ਹੋਏ ਪ੍ਰਭੂ ਨੂੰ ਛੱਡ ਕੇ ਮੜੀਆਂ ਮਸਾਣਾਂ ਦੀ ਪੂਜਾ ਵਿਚ ਲਗੇ ਹੋਏ ਸਨ, ਆਪ ਜੀ ਨੇ ਸਭ ਨੂੰ ਕਰਤਾ-ਪੁਰਖ ਦੀ ਪ੍ਰੇਮਾ-ਭਗਤੀ ਤੇ ਸੇਵਾ ਵਿਚ ਲਾਇਆ।

ਕਲਜੁਗੀ ਜੀਵਾਂ ਦਾ ਸੁਭਾਅ ਵੇਖ ਕੇ ਲੋਕ ਕਲਜੁਗ ਨੂੰ ਬਾਕੀ ਜੁਗਾਂ ਨਾਲੋਂ ਮਾੜਾ ਆਖਦੇ ਹਨ ਪਰ ਗੁਰਦੇਵ ਜੀ ਨੇ ਇਸ ਨੂੰ ਸਾਰੇ ਜੁਗਾਂ ਤੋਂ ਸ੍ਰੇਸ਼ਟ ਦਸਿਆ ਹੈ ਕਿਉਂਕਿ ਇਸ ਜੁਗ ਵਿਚ ਜੁ ਕੁਝ ਕੋਈ ਚੰਗਾ ਜਾਂ ਮੰਦਾ ਕਰਮ ਕਰਦਾ ਹੈ ਉਸ ਦਾ ਫਲ ਉਹ ਆਪ ਹੀ ਪਾਉਂਦਾ ਹੈ।

ਅੰਤ ਵਿਚ ਆਪਣੇ ਆਪ ਨੂੰ ਸੰਤ ਨਹੀਂ ਕਿਹਾ ਸਗੋਂ ਪਰਮੇਸ਼ਰ ਦੇ ਸੰਤਾਂ ਦੇ ਦਰਸ਼ਨ ਲਈ ਜਾਚਨਾ ਕੀਤੀ ਹੈ, ਇਹ ਕਿਤਨੀ ਨਿਮਰਤਾ ਹੈ। ਹਰੇਕ ਗੁਰਸਿੱਖ ਨੂੰ ਪ੍ਰਭੂ ਪਾਸੋਂ ਅਜਿਹਾ ਦਾਨ ਹੀ ਮੰਗਣਾ ਚਾਹੀਦਾ ਹੈ।

## ਰਾਗੁ ਆਸਾ ਮਹਲਾ ੫ ਘਰੁ ੧੩

ੴ ਸਤਿਗੁਰ ਪ੍ਰਸਾਦਿ ॥ ਸਤਿਗੁਰ ਬਚਨ ਤੁਮਾਰੇ ॥ ਨਿਰਗੁਣ ਨਿਸਤਾਰੇ ॥੧॥ਰਹਾਉ॥ ਮਹਾ ਬਿਖਾਦੀ ਦੁਸਟ ਅਪਵਾਦੀ, ਤੇ ਪੁਨੀਤ ਸੰਗਾਰੇ ॥੧॥ ਜਨਮ ਭਵੰਤੇ, ਨਰਕਿ ਪੜੰਤੇ, ਤਿਨ ਕੇ ਕੁਲ ਉਧਾਰੇ ॥੨॥ ਕੋਇ ਨ ਜਾਨੈ ਕੋਇ ਨ ਮਾਨੈ, ਸੇ ਪਰਗਟੁ ਹਰਿ ਦੁਆਰੇ ॥੩॥ ਕਵਨ ਉਪਮਾ ਦੇਉ ਕਵਨ ਵਡਾਈ, ਨਾਨਕ ਖਿਨੁ ਖਿਨੁ ਵਾਰੇ ॥੪॥੧॥੧੪੧॥

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਦੇਉਂ।

**ਪਦ ਅਰਥ:** ਨਿਰਗੁਣ=ਗੁਣਾਂ ਤੋਂ ਖ਼ਾਲੀ। ਮਹਾ ਬਿਖਾਦੀ=ਵੱਡੇ ਝਗੜਾਲੂ। ਅਪਵਾਦੀ= ਝਗੜਾਲੂ, ਖੋਟੇ ਬਚਨ ਬੋਲਣ ਵਾਲੇ। ਸੰਗਾਰੇ=ਸੰਗਤ ਕਰਕੇ। ਦੇਉ=ਮੈਂ ਦਿਆਂ।

**ਅਰਥ:** ਹੇ ਸਤਿਗੁਰੂ ਜੀ! ਤੁਹਾਡੇ ਬਚਨਾਂ ਨੇ ਗੁਣਾਂ ਤੋਂ ਖ਼ਾਲੀ (ਲੋਕ ਸੰਸਾਰ ਸਾਗਰ ਤੋਂ) ਤਾਰ ਦਿੱਤੇ।੧।ਰਹਾਉ।

(ਜੋ) ਵੱਡੇ ਝਗੜਾਲੂ ਖੋਟੇ ਬਚਨ ਬੋਲਣ ਵਾਲੇ ਦੁਸ਼ਟ (ਲੋਕ ਸਨ, ਤੁਹਾਡੀ) ਸੰਗਤ ਕਰਕੇ ਪਵਿੱਤਰ ਹੋ ਗਏ।੧।

(ਜਿਹੜੇ ਲੋਕ ਕਈ) ਜਨਮਾਂ ਵਿਚ ਭੌਂਦੇ ਆ ਰਹੇ ਸਨ (ਅਤੇ) ਨਰਕਾਂ ਵਿਚ ਪੈਂਦੇ ਆ ਰਹੇ ਸਨ, (ਹੇ ਸਤਿਗੁਰ ਜੀਉ! ਆਪ ਜੀ ਨੇ) ਉਨ੍ਹਾਂ ਦੇ (ਕਈ) ਖ਼ਾਨਦਾਨ ਤਾਰ ਦਿੱਤੇ ਹਨ।੨।

(ਹੇ ਸਤਿਗੁਰੂ ਜੀ! ਜਿਨ੍ਹਾਂ ਮਨੁੱਖਾਂ ਨੂੰ ਨਾ) ਕੋਈ ਜਾਣਦਾ ਪਛਾਣਦਾ ਸੀ, ਨਾ ਕੋਈ ਆਦਰ ਦਿੰਦਾ ਸੀ, ਉਹ (ਮਨੁੱਖ ਆਪ ਜੀ ਦੀ ਸੰਗਤ ਕਰਕੇ) ਪ੍ਰਭੂ ਦੇ ਦੁਆਰੇ ਉਤੇ ਪ੍ਰਗਟ ਹੋ ਗਏ ਹਨ।੩।

(ਹੇ ਸਤਿਗੁਰੂ ਜੀ! ਮੈਂ ਆਪ ਜੀ ਨੂੰ ਕਿਸ ਨਾਲ ਤੁਲਨਾ ਕਰਕੇ ਉਪਮਾ ਦਿਆਂ (ਅਤੇ) ਕਿਹੜੀ ਵਡਿਆਈ (ਆਖਾਂ), ਨਾਨਕ (ਤਾਂ ਆਪ ਜੀ ਤੋਂ) ਮੁੜ ਮੁੜ ਕੇ ਸਦਕੇ ਜਾਂਦਾ ਹੈ।੪।੧।੧੪੧।

## ਸਾਰੰਸ਼ ਅਤੇ ਸਿਧਾਂਤ

ਅਨੇਕਾਂ ਦੁਸ਼ਟਾਂ, ਝਗੜਾਲੂਆਂ ਅਤੇ ਜਨਮਾਂ ਜਨਮਾਂ ਤੋਂ ਨਰਕਾਂ ਵਿਚ ਭਟਕਦੇ ਆ ਰਹੇ ਜੀਆਂ ਨੂੰ ਸੰਸਾਰ ਸਾਗਰ ਤੋਂ ਤਾਰਨਾ ਇਹ ਸਤਿਗੁਰੂ ਦੀ ਵੱਡੀ ਵਡਿਆਈ ਹੈ ਜੋ ਬਿਆਨ ਨਹੀਂ ਕੀਤੀ ਜਾ ਸਕਦੀ:-

**ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥**

**ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥** [ਪੰਨਾ ੧੩੨੮

ਮੈਲੇ-ਕੁਚੈਲੇ, ਰੁਲਦੇ-ਖੁਲਦੇ, ਨਿੰਦਕਾਂ-ਦੁਸ਼ਟਾਂ ਨੂੰ ਪਵਿੱਤਰ ਕਰਨ ਵਾਲਾ ਜੀਵਨ ਬਖਸ਼ਣਾ,

ਨਰਕਾਂ ਤੇ ਜੂਨੀਆਂ ਵਿਚ ਜਾਣ ਤੋਂ ਬਚਾਉਣਾ, ਕਉਡਾ ਰਾਖਸ਼, ਸਜਣ ਠੱਗ ਭੂਮੀਆਂ ਚੋਰ ਵਰਗੇ ਅਨੇਕਾਂ ਪਾਪੀਆਂ ਨੂੰ ਸਿਧੇ ਮਾਰਗ ਤੇ ਪਾਉਣਾ ਇਹ ਗੁਰੂ ਬਾਬਾ ਨਾਨਕ ਜੀ ਦੇ ਹਿੱਸੇ ਹੀ ਆਇਆ ਹੈ। ਜਿਹੜੇ ਜੀਵ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ ਪੈ ਗਏ ਉਨ੍ਹਾਂ ਨੇ 'ਅਭੈ ਦਾਨੁ ਸੁਖ ਪਾ ਲਏ'। ਸਤਿਗੁਰੂ ਜੀ ਦੇ ਬਚਨਾਂ ਦੀ ਬਰਕਤ ਨਾਲ ਅਨਗਿਣਤ ਜੀਆਂ ਦਾ ਸੰਸਾਰ ਤੋਂ ਉਧਾਰ ਹੋਇਆ। ਸਾਖੀਆਂ ਦੇ ਵਿਸਥਾਰ ਤੋਂ ਸੰਕੋਚ ਕਰਦੇ ਹੋਏ ਗੁਰੂ ਮਹਿਮਾ ਦੇ ਸੰਦਰਭ ਵਿੱਚ ਭਾ.ਸ. ਗੁਰਦਾਸ ਜੀ ਦੇ ਅਮੋਲਕ ਬਚਨ ਪਾਠਕਾਂ ਦੀ ਗਿਆਤ ਲਈ ਅੰਕਿਤ ਹਨ:-

੧. ਸਤਿਗੁਰ ਗੁਣੀ ਨਿਧਾਨੁ ਹੈ, ਗੁਣ ਕਰਿ ਬਖਸੈ ਅਵਗੁਣਿਆਰੇ॥
ਸਤਿਗੁਰੁ ਪੂਰਾ ਵੈਦੁ ਹੈ, ਪੰਜੇ ਰੋਗ ਅਸਾਧ ਨਿਵਾਰੇ ॥
ਸੁਖ ਸਾਗਰੁ ਗੁਰਦੇਉ ਹੈ, ਸੁਖ ਦੇ ਮੇਲਿ ਲਏ ਦੁਖਿਆਰੇ ॥
ਗੁਰ ਪੂਰਾ ਨਿਰਵੈਰੁ ਹੈ, ਨਿੰਦਕ ਦੋਖੀ ਬੇਮੁਖ ਤਾਰੇ ॥
ਗੁਰੁ ਪੂਰਾ ਨਿਰਭਉ ਸਦਾ, ਜਨਮ ਮਰਣ ਜਮ ਡਰੈ ਉਤਾਰੇ ॥
ਸਤਿਗੁਰੁ ਪੁਰਖੁ ਸੁਜਾਣੁ ਹੈ, ਵਡੇ ਅਜਾਣ ਮੁਗਧ ਨਿਸਤਾਰੇ ॥
ਸਤਿਗੁਰੁ ਆਗੂ ਜਾਣੀਐ, ਬਾਹ ਪਕੜਿ ਅੰਧਲੇ ਉਧਾਰੇ ॥
ਮਾਣੁ ਨਿਮਾਣੇ, ਸਦ ਬਲਿਹਾਰੇ ॥ [ਭਾ.ਗੁ. ਵਾ. ੨੬, ਪਉੜੀ ੧੯

੨. ਸਤਿਗੁਰੁ ਪਾਰਸਿ ਪਰਸਿਐ ਕੰਚਨੁ ਕਰੈ ਮਨੂਰ ਮਲੀਣਾ ॥
ਸਤਿਗੁਰੁ ਬਾਵਨੁ ਚੰਦਨੋ ਵਾਸੁ ਸੁਵਾਸੁ ਕਰੈ ਲਾਖੀਣਾ ॥
ਸਤਿਗੁਰ ਪੂਰਾ ਪਾਰਿਜਾਤੁ, ਸਿੰਮਲੁ ਸਫਲੁ ਕਰੈ ਸੰਗਿ ਲੀਣਾ॥
ਮਾਨ ਸਰੋਵਰੁ ਸਤਿਗੁਰੂ, ਕਾਗਹੁ ਹੰਸੁ ਜਲਹੁ ਦੁਧੁ ਪੀਣਾ ॥
ਗੁਰ ਤੀਰਥੁ ਦਰੀਆਉ ਹੈ, ਪਸੂ ਪਰੇਤ ਕਰੈ ਪਰਬੀਣਾ ॥
ਸਤਿਗੁਰੁ ਬੰਦੀ ਛੋੜੁ ਹੈ, ਜੀਵਣ ਮੁਕਤਿ ਕਰੈ ਉਡੀਣਾ ॥
ਗੁਰਮੁਖਿ ਮਨ ਅਪਤੀਜੁ ਪਤੀਣਾ॥੨੦॥ [ਭਾ.ਗੁ.ਵਾ. ੨੬, ਪਉੜੀ ੨੦

**ਆਸਾ ਮਹਲਾ ੫ ॥ ਬਾਵਰ ਸੋਇ ਰਹੇ ॥੧॥ਰਹਾਉ॥ ਮੋਹ ਕੁਟੰਬ ਬਿਖੈ ਰਸ ਮਾਤੇ, ਮਿਥਿਆ ਗਹਨ ਗਹੇ ॥੧॥ ਮਿਥਨ ਮਨੋਰਥ ਸੁਪਨ ਆਨੰਦ ਉਲਾਸ, ਮਨਿ* ਮੁਖਿ ਸਤਿ ਕਹੇ ॥੨॥ ਅੰਮ੍ਰਿਤੁ ਨਾਮੁ ਪਦਾਰਥੁ ਸੰਗੇ, ਤਿਲੁ ਮਰਮੁ ਨ ਲਹੇ ॥੩॥ ਕਰਿ ਕਿਰਪਾ ਰਾਖੇ ਸਤਿਸੰਗੇ ਨਾਨਕ ਸਰਣਿ ਆਹੇ** ॥੪॥੨॥੧੪੨॥**

*ਬੀੜ ਸੂਚੀ ਨੰਬਰ ੩੮/੧੭੩ 'ਸਰਣਿ ਅਹੇ' ਪਾਠ ਉਪਲਬਧ ਹੈ ਅਤੇ ਕਾਵਿਕ ਪਖ ਤੋਂ ਇਹ ਸ਼ੁੱਧ ਜਾਪਦਾ ਹੈ।

**ਹਥ ਲਿਖਤ ਬੀੜ ਨੰਬਰ ੮/੮ ਅਤੇ ੨੧/੩੪ ਵਿਚ 'ਮਨਿ ਮੁਖਿ' ਦੀ ਥਾਂ ਮਨਮੁਖਿ' ਪਾਠ ਅੰਕਿਤ ਹੈ, ਪਰ ਇਹ ਠੀਕ ਨਹੀਂ ਹੈ। (ਪਾਠ ਭੇਦਾਂ ਦੀ ਸੂਚੀ ਪ੍ਰਕਾਸ਼ਕ, ਸ਼੍ਰੋ.ਗੁ.ਪ੍ਰ.ਕਮੇਟੀ, ਅੰਮ੍ਰਿਤਸਰ

**ਪਦ ਅਰਥ:** ਬਾਵਰ=ਪਾਗਲ, ਕਮਲੇ। ਮਤੇ=ਮਸਤੇ ਹੋਏ। ਮਿਥਿਆ=ਝੂਠੀਆਂ। ਗਹਨ=ਪਕੜਾਂ। ਗਹੇ=ਫੜੇ ਭਾਵ ਫਸ ਰਹੇ। ਮਿਥਨ ਮਨੋਰਥ=ਝੂਠੀਆਂ ਆਸ਼ਾਵਾਂ। ਉਲਾਸ=ਚਾਉ, ਖੇੜਾ। ਮਨਿ=ਮਨ ਕਰਕੇ। ਮੁਖਿ=ਮੂੰਹ (ਭਾਵ ਬਚਨ) ਕਰਕੇ। ਸਤਿ=ਸਦਾ ਥਿਰ ਰਹਿਣ ਵਾਲੇ। ਮਰਮੁ=ਭੇਦ।

**ਅਰਥ:** (ਹੇ ਭਾਈ!) ਕਮਲੇ (ਲੋਕ ਮਾਇਆ ਦੇ ਮੋਹ ਵਿਚ) ਸੁਤੇ ਰਹੇ ॥੧॥ਰਹਾਉ॥

ਪਰਵਾਰ ਦੇ ਮੋਹ (ਅਤੇ) ਵਿਸ਼ਿਆਂ ਦੇ ਰਸ ਵਿਚ ਮਸਤ ਹੋਏ ਝੂਠੀਆਂ (ਮੇਰ-ਤੇਰ ਦੀਆਂ) ਪਕੜਾਂ ਵਿਚ ਫਸੇ ਰਹੇ ।੧।

ਜੋ ਝੂਠੇ ਮਨੋਰਥ, ਖੁਸ਼ੀਆਂ ਅਤੇ ਚਾਉ ਸੁਪਨੇ ਸਮਾਨ ਸਨ ਉਨ੍ਹਾਂ ਨੂੰ (ਕਮਲੇ ਲੋਕ) ਮਨ ਕਰਕੇ ਅਤੇ ਬਚਨ ਕਰਕੇ ਸਦਾ ਥਿਰ ਰਹਿਣ ਵਾਲੇ ਕਹਿੰਦੇ ਰਹੇ ।੨।

(ਜੋ) ਅਮਰ ਕਰਨ ਵਾਲਾ ਨਾਮ ਰੂਪੀ ਪਦਾਰਥ (ਉਨ੍ਹਾਂ ਮਨਮੁਖਾਂ ਦੇ) ਨਾਲ ਹੈ (ਉਸ ਦਾ ਉਹ) ਤਿਲ ਮਾਤਰ ਵੀ ਭੇਦ ਨਹੀਂ ਲਭ ਸਕੇ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ ਪ੍ਰਭੂ ਨੇ) ਕਿਰਪਾ ਕਰਕੇ ਸਤ ਸੰਗਤ ਵਿਚ ਰਖੇ (ਕੇਵਲ ਉਹੀ) ਸ਼ਰਨ ਵਿਚ ਆਏ।੪।੨।੧੪੨।

## ਅਰਥ ਭੇਦ ਅਤੇ ਨਿਰਣੈ

**ਮਿਥਨ ਮਨੋਰਥ ਸੁਪਨ ਆਨੰਦ ਉਲਾਸਿ, ਮਨਿ ਮੁਖਿ ਸਤਿ ਕਹੇ ॥**

ਇਸ ਪੰਕਤੀ ਵਿਚ 'ਮਨਿ ਮੁਖਿ' ਦੋ ਵਖਰੇ ਪਦ ਹਨ ਪਰ 'ਸ਼ਬਦਾਰਥ' ਅਤੇ ਹੋਰ ਟੀਕਾਕਾਰਾਂ ਨੇ 'ਮਨਿਮੁਖਿ' ਪਦ ਜੁੜਤ ਰੂਪ ਵਿਚ ਅੰਕਿਤ ਕੀਤਾ ਹੈ। 'ਸੰਥਯਾ ਪੋਥੀ' ਦੇ ਕਰਤਾ ਨੇ ਤਾਂ ਸਰੂਪ ਹੀ 'ਮਨਮੁਖਿ' ਬਣਾ ਦਿੱਤਾ ਹੈ। 'ਦਰਪਣ' ਵਿਚ 'ਮਨਿ ਮੁਖਿ' ਪਦ ਛੇਦ ਰੂਪ ਵਿਚ ਦਰਜ ਹੈ। ਇਸ ਦੇ ਅਰਥ ਦੋ ਤਰ੍ਹਾਂ ਨਾਲ ਕੀਤੇ ਜਾਂਦੇ ਹਨ:-

੧- ਜੋ ਝੂਠੇ ਆਸ਼ੇ, ਖੁਸ਼ੀਆਂ ਤੇ ਚਾਉ ਸੁਫਨੇ ਵਰਗੇ ਹਨ, ਉਨ੍ਹਾਂ ਨੂੰ ਮਨਮੁਖ ਲੋਕ ਸਚੇ ਆਖਦੇ ਹਨ। [ਸ਼ਬਦਾਰਥ

੨- (ਹੇ ਭਾਈ! ਮਾਇਆ ਦੇ ਮੋਹ ਵਿਚ ਪਾਗਲ ਹੋਏ ਮਨ) ਉਨ੍ਹਾਂ ਪਦਾਰਥਾਂ ਦੀ ਲਾਲਸਾ ਕਰਦੇ ਰਹਿੰਦੇ ਹਨ ਜਿਨ੍ਹਾਂ ਨਾਲ ਸਾਥ ਨਹੀਂ ਨਿਭਣਾ ਜੋ ਸੁਪਨਿਆਂ ਵਿਚ ਪ੍ਰਤੀਤ ਹੋ ਰਹੇ ਮੌਜ ਮੇਲਿਆਂ ਵਾਂਗ ਹਨ (ਅਜੇਹੇ ਬੰਦੇ) ਉਨ੍ਹਾਂ ਪਦਾਰਥਾਂ ਨੂੰ ਆਪਣੇ ਮਨ ਵਿਚ ਸਦਾ ਕਾਇਮ ਰਹਿਣ ਵਾਲੇ ਸਮਝਦੇ ਹਨ ਮੂੰਹੋਂ ਭੀ ਉਨ੍ਹਾਂ ਨੂੰ ਹੀ ਪੱਕੇ ਸਾਥੀ ਆਖਦੇ ਹਨ। [ਦਰਪਣ

**ਨਿਰਣੈ:** ਇਸ ਪੰਕਤੀ ਦੇ ਅਰਥ ਸ਼ਬਦ ਸਰੂਪਾਂ ਉਤੇ ਨਿਰਭਰ ਕਰਦੇ ਹਨ। ਗੁਰਬਾਣੀ ਵਿਚ ਮਨਮੁਖੁ, ਮਨਮੁਖ ਤੇ ਮਨਮੁਖਿ ਤਿੰਨ ਸਰੂਪ ਮਿਲਦੇ ਹਨ ਜੋ ਕਿ ਆਪਣੇ ਮਨ ਦੇ ਮਗਰ ਚਲਣ ਵਾਲੇ ਮਨੁੱਖ ਲਈ ਵਰਤੇ ਗਏ ਹਨ। ਇਸ ਲਈ ਜੇ 'ਮਨਿ ਮੁਖਿ' ਸਰੂਪ ਨੂੰ ਅਰਥਾਂ ਦਾ ਆਧਾਰ ਬਣਾਉਣਾ

ਹੋਵੇ ਤਾਂ ਨੰਬਰ ੧ ਵਾਲੇ ਅਰਥ ਠੀਕ ਨਹੀਂ ਕਹੇ ਜਾ ਸਕਦੇ। ਜਿਥੋਂ ਤੱਕ ਖੋਜ ਦਾ ਸੰਬੰਧ ਹੈ, ਹੱਥ ਲਿਖਤ ਅਤੇ ਛਾਪੇ ਵਾਲੇ ਪਾਵਨ ਸਰੂਪਾਂ ਵਿਚੋਂ ਦੋਵੇਂ ਸਰੂਪ ਮਿਲਦੇ ਹਨ ਪਰ ਸ਼੍ਰੋ. ਗੁ. ਪ੍ਰ. ਕਮੇਟੀ ਵਲੋਂ ਪ੍ਰਕਾਸ਼ਤ ਕਰਵਾਏ ਗਏ ਅਤੇ ਹੋਰ ਪਾਵਨ ਸਰੂਪਾਂ ਵਿਚ 'ਮਨਿ ਮੁਖਿ' ਪਾਠ ਹੈ ਅਤੇ ਇਸ ਨੂੰ ਠੀਕ ਮੰਨਣਾ ਚਾਹੀਦਾ ਹੈ। ਗੁਰਬਾਣੀ ਵਿਚ ਸਾਨੂੰ ਇਸੇ ਸਰੂਪ ਦੀ ਵਰਤੋਂ ਕੀਤੀ ਹੋਈ ਹੋਰ ਕਈ ਥਾਵਾਂ ਤੇ ਵੀ ਮਿਲਦੀ ਹੈ:-

**੧. ਮਨਿ ਮੁਖਿ ਨਾਮੁ ਜਪਹੁ ਜਗ ਜੀਵਨ,**
**ਰਿਦ ਅੰਤਰਿ ਅਲਖੁ ਲਖਾਇਆ॥** [ਪੰਨਾ ੧੦੪੧

**੨. ਮਨਿ ਮੁਖਿ ਜੂਠਿ ਲਹੈ ਭੈ ਮਾਨੰ, ਆਪੇ ਗਿਆਨ ਅਗਾਮੰ ॥** [ਪੰਨਾ ੬੩੫

**੩. ਮਨਿ ਮੁਖਿ ਸਾਚੁ ਭਰਮ ਭਉ ਭੰਜਨੁ, ਗੁਰਮੁਖਿ ਸਾਚੁ ਸਖਾਈ ਹੇ॥**[ਪੰਨਾ ੧੦੨੩

ਸੋ 'ਮਨਿ ਮੁਖਿ' ਦੇ ਅਰਥ ਹਨ 'ਮਨ ਕਰਕੇ, ਮੁਖ ਕਰਕੇ, ਮਨ ਵਿਚ ਅਤੇ ਮੂੰਹ ਵਿਚ' ਹਨ। 'ਮਨਿ ਮੁਖਿ' ਸ਼ਬਦ ਅਧਿਕਰਣ ਕਾਰਕ ਦੇ ਲਖਾਇਕ ਹਨ। ਜੋ ਝੂਠੇ ਮਨੋਰਥ, ਖੁਸ਼ੀਆਂ ਅਤੇ ਚਾਉ ਸੁਪਨੇ (ਸਮਾਨ ਸਨ, ਉਨ੍ਹਾਂ ਨੂੰ ਕਮਲੇ ਲੋਕ) ਮਨ ਅਤੇ ਬਚਨ ਕਰਕੇ ਸਦਾ ਥਿਰ ਰਹਿਣ ਵਾਲੇ ਕਹਿੰਦੇ ਹਨ। ਪਹਿਲੀ ਪੰਕਤੀ ਵਿਚ 'ਬਾਵਰ' ਪਦ ਦੇ ਅਰਥ ਹੀ 'ਕਮਲੇ ਲੋਕ' ਹਨ। ਗੁਰੂ ਸਾਹਿਬ ਨੇ ਮਨਮੁਖ ਨੂੰ ਕਮਲਾ ਕਿਹਾ ਹੈ:-

**ਮਨਮੁਖਿ ਕਮਲਾ ਰਗੜੈ ਲੁਝੈ ॥**
**ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ ॥** [ਪੰਨਾ ੧੪੧੮

ਇਸ ਲਈ 'ਮਨਿ ਮੁਖਿ' ਨੂੰ 'ਮਨਮੁਖਿ' ਬਣਾਉਣਾ ਠੀਕ ਨਹੀਂ, ਕਿਉਂਕਿ 'ਬਾਵਰ' ਪਦ ਦੇ ਅਰਥ ਹੀ ''ਮਨਮੁਖ' ਜਾਂ ਪਾਗਲ ਹਨ। ਸੋ, ਗੁਰਬਾਣੀ ਵਿਆਕਰਣ ਦੇ ਆਧਾਰ ਤੇ ਕੀਤੇ ਗਏ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਕਮਲੇ ਮਨੁੱਖ ਕੁਟੰਬ ਦੇ ਮੋਹ ਅਤੇ ਪਦਾਰਥਾਂ ਦੇ ਰਸਾਂ ਵਿਚ ਫਸੇ ਹੋਏ ਝੂਠੀਆਂ ਟੇਕਾਂ ਪਕੜਦੇ ਹਨ। ਜੋ ਨਾਮ ਪਦਾਰਥ ਉਨ੍ਹਾਂ ਦੇ ਨਾਲ ਹੈ, ਉਸ ਤੋਂ ਉਹ ਅਚੇਤ ਹਨ। ਅਸਲ ਵਿਚ ਸਤਿ ਪਦਾਰਥ ਦਾ ਗਿਆਨ ਸੰਗਤ ਵਿਚ ਬੈਠਿਆਂ ਹੀ ਪ੍ਰਾਪਤ ਹੁੰਦਾ ਹੈ।

ਇਸ ਸ਼ਬਦ ਦੀ ਅੰਤਲੀ ਪੰਕਤੀ ਵਿਚ 'ਸਰਣਿ ਆਹੇ' ਨਾਲੋਂ 'ਸਰਣਿ ਅਹੇ' ਪਾਠ ਠੀਕ ਲਗਦਾ ਹੈ ਪਰ ਅਜਿਹੀ ਤਬਦੀਲੀ ਕਿਸੇ ਵਿਅਕਤੀ ਨੂੰ ਆਪਣੇ ਆਪ ਨਹੀਂ ਕਰਨੀ ਚਾਹੀਦੀ। ਏਦਾਂ ਦੇ ਕਈ ਹੋਰ ਪਾਠ ਵੀ ਹਨ ਜਿਨ੍ਹਾਂ ਬਾਰੇ 'ਪਾਠ ਸੋਧਕ ਕਮੇਟੀ' ਵੀਚਾਰ ਕਰਕੇ ਪੰਥਕ ਪਰਵਾਨਗੀ ਨਾਲ ਕੋਈ ਅੰਤਮ ਫੈਸਲਾ ਲੈ ਸਕਦੀ ਹੈ।

**ਆਸਾ ਮਹਲਾ ੫ ਤਿਪਦੇ ॥ ਓਹਾ ਪ੍ਰੇਮ ਪਿਰੀ ॥੧॥ਰਹਾਉ॥ ਕਨਿਕ ਮਾਣਿਕ, ਗਜ ਮੋਤੀਅਨ ਲਾਲਨ, ਨਹ ਨਾਹ ਨਹੀ ॥੧॥ ਰਾਜਨ ਭਾਗਨ**

**ਹੁਕਮਨ ਸਾਦਨ ॥ ਕਿਛੁ ਕਿਛੁ ਨ ਚਾਹੀ ॥੨॥ ਚਰਨਨ ਸਰਨਨ ਸੰਤਨ ਬੰਦਨ ॥ ਸੁਖੋ ਸੁਖੁ ਪਾਹੀ ॥ ਨਾਨਕ ਤਪਤਿ ਹਰੀ ਮਿਲੇ ਪ੍ਰੇਮ ਪਿਰੀ ॥੩॥੩॥੧੪੩॥**

**ਪਦ ਅਰਥ:** ਪਿਰੀ=ਪਿਆਰੇ ਦਾ। ਕਨਿਕ=ਸੋਨਾ। ਮਾਨਿਕ=ਮੋਤੀ। ਗਜ ਮੋਤੀਅਨ ਲਾਲਨ=ਹਾਥੀ ਦੇ ਸਿਰ ਵਿਚੋਂ ਨਿਕਲੇ ਮੋਤੀ ਅਤੇ ਲਾਲ। ਨਾਹ=ਨਹੀਂ। ਸਾਦਨ=ਸਾਦ। ਨ ਚਾਹੀ=ਨਹੀਂ ਚਾਹੀਦੀ। ਬੰਦਨ=ਨਮਸਕਾਰ। ਹਰੀ=ਦੂਰ ਕਰ ਦਿੱਤੀ ਹੈ।

**ਅਰਥ:** (ਹੇ ਭਾਈ! ਮੈਨੂੰ ਤਾਂ) ਓਹੀ ਪਿਆਰੇ ਦਾ ਪ੍ਰੇਮ (ਚਾਹੀਦਾ ਹੈ)।੧।ਰਹਾਉ।

ਸੋਨਾ, ਰਤਨ (ਕੀਮਤੀ) ਮੋਤੀ, ਲਾਲ ਨਹੀਂ ਨਹੀਂ, (ਬਿਲਕੁਲ) ਨਹੀਂ (ਚਾਹੀਦੇ)।੧।

(ਹੇ ਭਾਈ!) ਰਾਜ, ਭਾਗ, ਹੁਕਮ (ਅਤੇ ਅਨੇਕ ਪਦਾਰਥਾਂ ਦੇ) ਰਸ ਸੁਆਦ (ਆਦਿ, ਇਨ੍ਹਾਂ ਵਿਚੋਂ) ਕੋਈ ਚੀਜ਼ ਭੀ (ਮੈਨੂੰ) ਨਹੀਂ ਚਾਹੀਦੀ।੨।

(ਹੇ ਭਾਈ! ਹਰੀ ਦੇ) ਚਰਨਾਂ ਦੀ ਸ਼ਰਨ (ਅਤੇ) ਸੰਤਾਂ ਨੂੰ ਨਮਸਕਾਰ ਕਰਨਾ, (ਇਸੇ ਵਿਚ ਹੀ ਮੈਂ) ਵੱਡਾ ਸੁਖ ਪਾਉਂਦਾ ਹਾਂ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਭਾਵਨਾ ਅਨੁਸਾਰ ਮੈਨੂੰ) ਪਰਮੇਸ਼ਰ ਪਿਆਰੇ ਮਿਲੇ ਹਨ (ਜਿਨ੍ਹਾਂ ਨੇ ਮੇਰੇ ਮਨ ਦੀ ਸਾਰੀ) ਤਪਸ਼ ਦੂਰ ਕਰ ਦਿੱਤੀ।੩।੩।੧੪੩।

## ਅਰਥ ਭੇਦ ਅਤੇ ਨਿਰਣੈ

**ਰਾਜਨ ਭਾਗਨ ਹੁਕਮਨ ਸਾਦਨ, ਕਿਛੁ ਕਿਛੁ ਨ ਚਾਹੀ ॥**

ਇਸ ਪੰਕਤੀ ਦੇ ਪਹਿਲੇ ਅਧੇ ਭਾਗ ਨੂੰ ਵੱਖ ਵੱਖ ਟੀਕਾਕਾਰਾਂ ਨੇ ਇਉਂ ਪਦ ਛੇਦ ਕੀਤਾ ਹੈ:-

੧- ਰਾਜ ਨ ਭਾਗ ਨ ਹੁਕਮ ਨ ਸਾਦਨ ॥ [ਸ਼ਬਦਾਰਥ, ਸੰ. ਪੋ. ਅਤੇ ਦਰਪਣ

੨- ਰਾਜ ਨ ਭਾਗ ਨ ਹੁਕਮ ਨ ਸਾਦ ਨ। [ਫ਼. ਸ. ਅਤੇ ਪੰ. ਨਰੈਣ ਸਿੰਘ

੩- ਰਾਜਨ ਭਾਗਨ ਹੁਕਮ ਨ ਸਾਦਨ। [ਗੁਰਬਾਣੀ ਪਾਠ ਦਰਸ਼ਨ

ਇਸੇ ਤਰ੍ਹਾਂ 'ਸਾਦਨ' ਤੇ 'ਸਾਦ ਨ' ਦੇ ਅਰਥ ਵੀ ਦੋ ਤਰ੍ਹਾਂ ਕੀਤੇ ਗਏ ਹਨ। ਜਿਵੇਂ:-

੧- ਨਾ ਰਾਜ, ਨਾ ਭਾਗ, ਨ ਹੁਕਮ, ਨ ਸੁਆਦਾਂ (ਵਾਲੇ ਭੋਗ)। [ਸੰ. ਪੋ. ਤੇ ਦਰਪਣ

੨- ਸਾਦਨ-ਸੰ-ਸੰਸਕ੍ਰਿਤ, ਸਾਦਨ, ਘਰ ਮਹੱਲ-ਰਾਜ ਮਾਲ ਸਾਦਨ ਦਰਬਾਰ।

[ਕੋਸ਼ ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ

੩- ਸੰ-ਸੰਗਯਾ-ਬਟਣਾ, ਉਦਵਰਤਨਾ ਭੌਨ ਮੇਂ ਬਸਾਇ ਤਨ ਸਾਦਨ ਮਲਾਇ ਸਭੈ, (ਨਾ. ਪ੍ਰ.)

੨. ਸਾਦਨ-ਵਿ-ਹਾਥੀ ਦਾ ਸਵਾਰ। ੩. ਘੋੜੇ ਦਾ ਸਵਾਰ। ੪. ਰਥ ਦਾ ਸਵਾਰ ਰਾਜ ਨ ਭਾਗ ਨ ਹੁਕਮ ਨ ਸਾਦਨ (ਆਸਾ ਮ. ੫)। ਰਾਜ ਮਾਲ ਸਾਦਨ ਦਰਬਾਰ (ਭੈਰਉ ਮ: ੫)। ੫. ਅ-ਦਰਬਾਨ, ਦ੍ਵਾਰ ਪਾਲ। [ਮਹਾਨ ਕੋਸ਼

**ਨਿਰਣੈ:** ਕਿਉਂਕਿ ਰਾਜਨ ਭਾਗਨ ਹੁਕਮਨ ਸਾਦਨ ਦੇ ਅੰਤਲੇ ਅੱਖਰ ਮੁਕਤੇ ਹਨ, ਇਸ ਲਈ ਗੁਰਬਾਣੀ ਵਿਆਕਰਣ ਦੇ ਆਧਾਰ ਤੇ ਇਹ ਬਹੁ-ਬਚਨੀ ਰੂਪ ਦੇ ਸੂਚਕ ਹਨ। ਪਹਿਲੀ ਪੰਕਤੀ ਵਿਚ ਜਿਵੇਂ 'ਮੋਤੀਅਨ ਲਾਲਨ' ਪਾਠ ਇਕੱਠਾ ਕੀਤਾ ਹੈ, ਤਿਵੇਂ ਕਾਵਿ ਦੇ ਪੱਖੋਂ ਇਨ੍ਹਾਂ ਸ਼ਬਦਾਂ ਨੂੰ 'ਰਾਜਨ ਭਾਗਨ ਹੁਕਮਨ ਸਾਦਨ' ਉਚਾਰਨ ਨਾਲ ਇਕ-ਸਾਰਤਾ ਬਝਦੀ ਹੈ। ਪਹਿਲੇ ਅੱਧੇ ਭਾਗ ਵਿਚ ਉਨ੍ਹਾਂ ਵਸਤਾਂ ਦੇ ਨਾਂ ਅੰਕਿਤ ਕਰਕੇ ਦੂਜੇ ਹਿੱਸੇ ਵਿਚ ਇਹ ਸਪਸ਼ਟ ਕਰ ਦਿੱਤਾ ਹੈ ਕਿ 'ਕਿਛੁ ਕਿਛੁ ਨ ਚਾਹੀ'। ਭਾਵ ਰਾਜ ਭਾਗ, ਹੁਕਮ ਤੇ ਸੁਾਦ (ਰਸ ਆਦਿ) ਕੁਝ ਭੀ ਨਹੀਂ ਚਾਹੀਦੇ। ਹਰੇਕ ਪਦਾਰਥ ਨਾਲ 'ਨ' ਲਾਉਣ ਨਾਲੋਂ ਇਕੋ ਵਾਰ 'ਕਿਛੁ ਕਿਛੁ ਨ ਚਾਹੀ' ਨਾਲ ਲੋੜੀਂਦੀ ਭਾਵਨਾ ਪ੍ਰਗਟ ਹੋ ਜਾਂਦੀ ਹੈ। ਫਿਰ ਤੀਜੇ ਪਦੇ ਵਿਚ 'ਚਰਨਨ ਸਰਨਨ ਸੰਤਨ ਬੰਦਨ' ਦੀ ਸ਼ਬਦਾਵਲੀ ਨਾਲ ਚੰਗਾ ਰੂਪਕ ਸੁਮੇਲ ਬਝਦਾ ਹੈ।

'ਸਦਨ' ਪਦ ਦੇ ਅਰਥ 'ਘਰ' ਹਨ। ਇਸ ਕਰਕੇ ਕਈ ਵੀਰ 'ਸਦਨ' ਤੋਂ 'ਸਾਦਨ' ਬਹੁ ਵਚਨ ਮੰਨ ਕੇ 'ਮਹੱਲ' ਅਰਥ ਕਰਦੇ ਹਨ ਪਰ ਕੋਸ਼ਾਂ ਦੁਆਰਾ ਇਸ ਅਰਥ ਦੀ ਪੁਸ਼ਟੀ ਨਹੀਂ ਹੁੰਦੀ। ਵੈਸੇ ਰਾਜ ਭਾਗ ਵਿਚ ਮਹਲ ਆਪਣੇ ਆਪ ਹੀ ਆ ਜਾਂਦੇ ਹਨ। ਜਿਵੇਂ ਰਾਜਨ ਭਾਗਨ ਹੁਕਮਨ ਦੇ ਅੰਤ 'ਨ' ਹੈ ਇਸੇ ਤਰ੍ਹਾਂ ਮੂਲ ਪਦ 'ਸਾਦ' ਹੈ ਜਿਸ ਤੋਂ 'ਸਾਦਨ' ਬਣਿਆ ਹੈ ਅਤੇ ਅਰਥ ਬਹੁਤੇ 'ਸੁਆਦ' ਕਰਨੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਿਆਰੇ ਪ੍ਰੀਤਮ ਨੂੰ ਮਿਲਣ ਦੀ ਤੀਬਰ ਚਾਹਨਾ ਨੂੰ ਰੂਪਮਾਨ ਕੀਤਾ ਹੈ। ਪ੍ਰਭੂ ਦਾ ਪਿਆਰਾ ਦੁਨਿਆਵੀ ਰਾਜ, ਭਾਗ ਅਤੇ ਪਦਾਰਥਾਂ ਦੀ ਇਛਾ ਨਹੀਂ ਰਖਦਾ। ਉਸਦੇ ਹਿਰਦੇ ਵਿਚ 'ਬਿਨੁ ਹਰਿ ਦਰਸੁ ਸਭੋ ਹੀ ਥੋਰਾ' ਇਕੋ ਇਕ ਭਾਵਨਾ ਹੁੰਦੀ ਹੈ।

**ਆਸਾ ਮਹਲਾ ੫ ॥ ਗੁਰਹਿ ਦਿਖਾਇਓ ਲੋਇਨਾ ॥੧॥ਰਹਾਉ॥ ਈਤਹਿ ਊਤਹਿ ਘਟਿ ਘਟਿ ਘਟਿ ਘਟਿ, ਤੂੰਹੀ ਤੂੰਹੀ ਮੋਹਿਨਾ ॥੧॥ ਕਾਰਨ ਕਰਨਾ ਧਾਰਨ ਧਰਨਾ, ਏਕੈ ਏਕੈ ਸੋਹਿਨਾ ॥੨॥ ਸੰਤਨ ਪਰਸਨ ਬਲਿਹਾਰੀ ਦਰਸਨ, ਨਾਨਕ ਸੁਖਿ ਸੁਖਿ ਸੋਇਨਾ ॥੩॥੪॥੧੪੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਗੁਰਹਿਂ, ਈਤਹਿਂ, ਊਤਹਿਂ।

**ਪਦ ਅਰਥ:** ਗੁਰਹਿ=ਗੁਰੂ ਨੇ। ਲੋਇਨਾ=ਅੱਖਾਂ ਨਾਲ। ਈਤਹਿ=ਇਥੇ, ਇਹ ਲੋਕ। ਊਤਹਿ=ਉਥੇ, ਪਰਲੋਕ। ਮੋਹਿਨਾ=ਹੇ ਮੋਹਨ!। ਕਾਰਨ ਕਰਨਾ=ਕਾਰਣ ਕਰਨ ਵਾਲਾ। ਧਾਰਨ ਧਰਨਾ=ਸ੍ਰਿਸ਼ਟੀ ਨੂੰ ਧਾਰਨ ਵਾਲਾ। ਸੋਹਿਨਾ=ਹੇ ਸੋਹਣੇ! ਪਰਸਨ=ਛੁਹਣਾ। ਸੁਖਿ=ਸੁਖ ਵਿਚ। ਸੋਇਨਾ=ਸੌਂਦਾ, (ਲੀਨ ਹੁੰਦਾ) ਹੈ।

**ਅਰਥ:** (ਹੇ ਪ੍ਰਭੂ!) ਗੁਰੂ ਨੇ (ਮੈਨੂੰ ਇਨ੍ਹਾਂ) ਅੱਖਾਂ ਨਾਲ (ਤੇਰਾ) ਦਰਸ਼ਨ ਕਰਾ ਦਿੱਤਾ ਹੈ।੧।ਰਹਾਉ।

ਹੇ ਮੋਹਨ! ਇਥੇ ਉਥੇ (ਭਾਵ ਲੋਕ ਪਰਲੋਕ ਵਿਚ ਅਤੇ) ਹਰੇਕ ਹਿਰਦੇ ਵਿਚ (ਮੈਨੂੰ) ਤੂੰਹੀ ਤੂੰਹੀ (ਨਜ਼ਰ ਆਉਂਦਾ) ਹੈਂ।੧।

ਹੇ ਸੋਹਣੇ ਪ੍ਰਭੂ! ਇਕੋ ਇਕ (ਤੂੰ ਹੀ ਸਭ) ਕਾਰਣਾਂ ਦੇ ਕਰਨ ਵਾਲਾ (ਅਤੇ) ਸ੍ਰਿਸ਼ਟੀ ਨੂੰ ਧਾਰਨ ਵਾਲਾ ਹੈਂ।੨।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ! ਮੈਂ ਤੇਰੇ) ਸੰਤਾਂ ਦੇ (ਚਰਨ) ਪਰਸਦਾ ਹਾਂ। (ਤੇਰੇ) ਦਰਸ਼ਨ ਤੋਂ ਸਦਕੇ ਜਾਂਦਾ ਹਾਂ (ਅਤੇ ਇਸ ਵੱਡੇ) ਸੁਖ ਵਿਚ ਸੌਂਦਾ ਹਾਂ।੩।੪।੧੪੪।।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਦਰਸ਼ਨ ਗੁਰੂ ਪਾਸੋਂ ਗਿਆਨ ਨੇਤਰ ਮਿਲਣ ਤਾਂ ਹੁੰਦੇ ਹਨ। ਸੋਹਿਨਾ ਤੇ ਮੋਹਿਨਾ ਵਾਲੀ ਮਿੱਠੀ ਤੇ ਪਿਆਰੀ ਸ਼ਬਦਾਵਲੀ ਗੁਰਸਿਖ ਜੀਉੜਿਆਂ ਨੂੰ ਮੋਹ ਲੈਂਦੀ ਹੈ। ਇਹ ਆਤਮਿਕ ਰਹੱਸ ਤੇ ਸੁਖ ਦਾ ਇਕ ਅਨੋਖਾ ਵਰਣਨ ਹੈ।

**ਆਸਾ ਮਹਲਾ ੫ ॥ ਹਰਿ ਹਰਿ ਨਾਮੁ ਅਮੋਲਾ ॥ ਓਹੁ ਸਹਜਿ ਸੁਹੇਲਾ ॥੧॥ਰਹਾਉ॥ ਸੰਗਿ ਸਹਾਈ ਛੋਡਿ ਨ ਜਾਈ, ਓਹੁ ਅਗਹ ਅਤੋਲਾ ॥੧॥ ਪ੍ਰੀਤਮੁ ਭਾਈ ਬਾਪੁ ਮੋਰੋ ਮਾਈ, ਭਗਤਨ ਕਾ ਓਲ੍ਹਾ ॥੨॥ ਅਲਖੁ ਲਖਾਇਆ, ਗੁਰ ਤੇ ਪਾਇਆ, ਨਾਨਕ, ਇਹੁ ਹਰਿ ਕਾ ਚੋਲ੍ਹਾ ॥੩॥੫॥੧੪੫॥**

**ਪਦ ਅਰਥ:** ਅਮੋਲਾ=ਅਮੋਲਕ। ਸੁਹੇਲਾ=ਸੁਖੀ। ਅਗਹ=ਅਥਾਹ। ਅਤੋਲਾ=ਤੋਲ ਤੋਂ ਰਹਿਤ। ਓਲਾ=ਓਟ, ਆਸਰਾ। ਅਲਖ=ਲਖਣਾ ਤੋਂ ਰਹਿਤ, ਸਮਝ ਤੋਂ ਪਰੇ। ਲਖਾਇਆ=ਜਣਾ ਦਿੱਤਾ। ਚੋਲਾ=ਚੋਜ, ਖੁਸ਼ੀ ਦੀ ਖੇਡ, ਮੌਜ ਕੌਤਕ।

**ਅਰਥ:** (ਹੇ ਭਾਈ!) ਹਰੀ ਦਾ ਨਾਮ ਅਮੋਲਕ ਹੈ। (ਜਿਸ ਪਾਸ) ਇਹ (ਨਾਮ ਹੈ) ਉਹ (ਮਨੁੱਖ) ਸਹਜ (ਅਵਸਥਾ) ਵਿਚ ਸੁਖੀ ਰਹਿੰਦਾ ਹੈ।੧।ਰਹਾਉ।

(ਹੇ ਭਾਈ!) ਉਹ (ਪ੍ਰਭੂ) ਅਥਾਹ ਅਤੇ ਅਡੋਲ ਹੈ (ਪਰ ਜਿਸ ਕੋਲ ਨਾਮ ਹੁੰਦਾ ਹੈ, ਉਹ ਨਾਮ ਉਸ ਦਾ) ਸੰਗੀ ਅਤੇ ਸਹਾਇਕ (ਬਣ ਜਾਂਦਾ ਹੈ, ਉਸ ਨੂੰ) ਛੋਡ ਕੇ (ਕਿਤੇ) ਨਹੀਂ ਜਾਂਦਾ।੧।

(ਹੇ ਭਾਈ! ਮੇਰਾ ਪ੍ਰਭੂ) ਭਗਤਾਂ ਦਾ ਆਸਰਾ ਹੈ, (ਮੇਰਾ) ਪ੍ਰੀਤਮ ਹੈ, (ਮੇਰਾ) ਭਰਾ, ਬਾਪੂ (ਅਤੇ) ਮਾਂ (ਰੂਪ) ਹੈ।੨।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ ਜੋ) ਲਖਤਾ ਤੋਂ ਰਹਿਤ ਹੈ, (ਗੁਰੂ ਨੇ) ਮੈਨੂੰ ਲਖਾ ਦਿੱਤਾ ਹੈ, (ਅਤੇ) ਗੁਰੂ ਪਾਸੋਂ (ਮੈਂ) ਉਸ (ਪ੍ਰੀਤਮ) ਨੂੰ ਪਾਇਆ ਹੈ, (ਇਹ ਮਾਨੋ) ਹਰੀ ਦਾ (ਇਕ

ਅਸਚਰਜ ਕੌਤਕ) ਚੋਜ ਹੈ।੩।੫।੧੩੫।

## ਅਰਥ ਭੇਦ ਅਤੇ ਨਿਰਣੈ

**ਅਲਖੁ ਲਖਾਇਆ ਗੁਰ ਤੇ ਪਾਇਆ, ਨਾਨਕ ਇਹੁ ਹਰਿ ਕਾ ਚੋਲਾ ॥**

ਇਸ ਪੰਕਤੀ ਦੇ ਪਿਛਲ ਅਧੇ ਭਾਗ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮਤ-ਭੇਦ ਹਨ:-

੧- ਇਹ ਹਰਿ (ਨਾਮ) ਦਾ ਚੋਲਾ (ਪੁਸ਼ਾਕਾ)। [ਪੰ. ਨਰੈਣ ਸਿੰਘ ਅਤੇ ਸੰ.ਸ.

੨- ਇਹ ਹਰੀ ਦਾ ਨਾਮ ਭਗਤਾਂ ਦਾ ਪਿਆਰਾ ਚੋਲਾ ਭੋਜਨ ਜਾਂ ਨਾਮ ਦਾ ਕਪੜਾ ਹੈ ਜਾਂ ਭੈਣੀ ਪਿੰਡ ਦਾ ਨਾਮ ਹੈ। [ਗਿ. ਬਿਸ਼ਨ ਸਿੰਘ ਅਤੇ ਸੋਢੀ ਤੇਜਾ ਸਿੰਘ

੩- ਹਰੀ ਦਾ ਇਹ ਮੌਜੀ ਕੌਤਕ ਹੈ। [ਸ਼ਬਾਦਰਥ, ਸੰ.ਪੋ. ਅਤੇ ਦਰਪਣ

**ਨਿਰਣੈ:** ਮਹਾਨ ਕੋਸ਼ ਦੇ ਕਰਤਾ ਨੇ ਇਕ ਮਾਈ ਜੋ ਭੈਣੀ ਪਿੰਡ ਵਿਚ ਰਸਦਾਇਕ ਭੋਜਨ (ਚੋਲ੍ਹਾ) ਬਣਾ ਕੇ ਲਿਆਈ ਸੀ ਜਿਸ ਪਰਥਾਇ ਗੁਰੂ ਸਾਹਿਬ ਨੇ 'ਹਰਿ ਨਾਮ ਭੋਜਨ ਇਹੁ ਨਾਨਕ ਕੀਨੋ ਚੋਲਾ' (ਧਨਾ. ੫) ਸ਼ਬਦ ਉਚਾਰਿਆ ਦਾ ਜ਼ਿਕਰ ਕੀਤਾ ਹੈ। ਹੋ ਸਕਦਾ ਹੈ ਕਿ ਕੁਝ ਵਿਦਵਾਨਾਂ ਨੇ ਇਸ ਇਤਿਹਾਸਕ ਸਾਖੀ ਨੂੰ ਮੁਖ ਰੱਖ ਕੇ ਉਪ੍ਰੋਕਤ ਅਰਥ ਕੀਤੇ ਹੋਣ। ਪਰ ਇਸ ਪੰਕਤੀ ਵਿਚ ਇਹ ਅਰਥ ਨਹੀਂ ਢੁਕਦੇ। 'ਚੋਲਾ' ਅਤੇ 'ਚੋਲ੍ਹਾ' ਦੋਹਾਂ ਸ਼ਬਦਾਂ ਦੇ ਸਰੂਪ ਵਿਚ ਬਹੁਤ ਅੰਤਰ ਹੈ। ਗੁਰਬਾਣੀ ਵਿਚ ਚੋਲਾ, ਚੋਲੀ, ਚੋਲੇ, ਚੋਲੀਆਂ ਆਦਿ ਕਈ ਸ਼ਬਦਾਂ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਪਰ ਅਰਥ ਹਰ ਥਾਂ ਤੇ ਪ੍ਰਕਣ ਅਨੁਸਾਰ ਕਰਨੇ ਹੀ ਠੀਕ ਹੁੰਦੇ ਹਨ। ਅਸੰਭਵ ਨੂੰ ਸੰਭਵ ਬਣਾਉਣ ਵਾਲਾ ਭੋਜਨ ਜਾਂ ਬਸਤਰ ਨਾਮ ਹੀ ਹੋ ਸਕਦਾ ਹੈ। ਨਾਮ ਇਕ ਮੌਜੀ ਕੌਤਕ ਹੈ ਜਿਸ ਨੂੰ ਗੁਰਬਾਣੀ ਵਿਚ "ਖੂਬ ਖੂਬ ਖੂਬੁ ਖੂਬੁ ਖੂਬੁ ਤੇਰੋ ਨਾਮੁ" ਕਿਹਾ ਹੈ। ਸੋ ਗੁਰੂ ਤੋਂ ਅਲਖ ਪ੍ਰਭੂ ਦੀ ਪ੍ਰਾਪਤੀ ਹੋਣੀ ਇਹ ਹਰੀ ਦਾ ਇਕ ਵਿਸਮਾਦੀ ਅਥਵਾ ਮੌਜੀ ਕੌਤਕ ਹੈ।

## ਸਾਰੰਸ਼ ਅਤੇ ਸਿਧਾਂਤ

ਹਰੀ ਦਾ ਨਾਮ ਬੇ-ਬਹਾ ਕੀਮਤੀ, ਸੁਖਦਾਇਕ ਅਤੇ ਸਹਾਇਕ ਪਦਾਰਥ ਹੈ। ਇਸ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਦੀ ਪ੍ਰਤੀਕ ਹੈ। ਸੁਖਮਨੀ ਸਾਹਿਬ ਵਿਚ ਹਰ ਰੋਜ਼ ਪੜ੍ਹਦੇ ਹਾਂ:-

**ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**

**ਪੂਜਸਿ ਨਾਹੀ ਹਰਿ ਹਰੇ, ਨਾਨਕ ਨਾਮ ਅਮੋਲ ॥** [ਪੰਨਾ ੨੬੫

ਸਿਧਾਂਤ ਇਹ ਹੈ ਕਿ ਨਾਮ ਨਾਲ ਕਿਸੇ ਪਦਾਰਥ ਨੂੰ ਤੁਲਨਾ ਨਹੀਂ ਦਿੱਤੀ ਜਾ ਸਕਦੀ:-

**ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥**

**ਨਾਨਕ, ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥** [ਪੰਨਾ ੨੬੫

ਇਸ ਲਈ ਆਪਣੇ ਮਨ ਨੂੰ ਸਦਾ ਇਹ ਪ੍ਰੇਰਨਾ ਦੇਣੀ ਚਾਹੀਦੀ ਹੈ:-

**ਮੇਰੇ ਮਨ, ਹਰਿ ਹਰਿ ਨਾਮੁ ਧਿਆਇ ॥**

ਨਾਮੁ ਸਹਾਈ ਸਦਾ ਸੰਗਿ, ਆਗੈ ਲਏ ਛਡਾਇ ॥ [ਪੰਨਾ ੪੫

**ਆਸਾ ਮਹਲਾ ੫ ॥ ਆਪੁਨੀ ਭਗਤਿ ਨਿਬਾਹਿ ॥ ਠਾਕੁਰ! ਆਇਓ ਆਹਿ ॥੧॥ਰਹਾਉ॥ ਨਾਮੁ ਪਦਾਰਥੁ ਹੋਇ ਸਕਾਰਥੁ, ਹਿਰਦੈ ਚਰਨ ਬਸਾਹਿ ॥੧॥ ਏਹ ਮੁਕਤਾ ਏਹ ਜੁਗਤਾ, ਰਾਖਹੁ ਸੰਤ ਸੰਗਾਹਿ ॥੨॥ ਨਾਮੁ ਧਿਆਵਉ ਸਹਜਿ ਸਮਾਵਉ, ਨਾਨਕ ਹਰਿ ਗੁਨ ਗਾਹਿ ॥੩॥੬॥੧੪੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਉਂ, ਸਮਾਵਉਂ।

**ਫੁਟਕਲ:** ਠਾਕੁਰ ਤੋਂ ਬਾਅਦ ਬਿਸਰਾਮ ਦੇਣਾ ਜਰੂਰੀ ਹੈ, ਨਹੀਂ ਤਾਂ ਉਲਟੇ ਅਰਥ ਹੋ ਜਾਣਗੇ।

**ਪਦ ਅਰਥ:** ਆਹਿ=ਚਾਉ ਨਾਲ। ਸਕਾਰਥੁ=ਸਫਲ। ਬਸਾਹਿ=ਵਸਾਉ। ਸੰਗਾਹਿ=ਸੰਗ। ਧਿਆਵਉ=(ਮੈਂ) ਧਿਆਵਾਂ। ਸਹਜਿ=ਅਡੋਲ (ਅਵਸਥਾ ਵਿਚ) ਸਮਾਵਉ=(ਮੈਂ) ਸਮਾਵਾਂ। ਗਾਹਿ=ਗਾਹ ਕੇ, ਵਿਚਾਰ ਕੇ।

**ਅਰਥ:** ਹੇ ਮਾਲਕ ਜੀ! ਆਪਣੀ (ਦਿੱਤੀ ਹੋਈ) ਭਗਤੀ ਨੂੰ ਸਿਰੇ ਲਾਉ (ਮੈਂ ਤੁਹਾਡੇ ਪਾਸ) ਚਾਉ ਕਰਕੇ ਆਇਆ ਹਾਂ।੧।ਰਹਾਉ।

(ਹੇ ਮਾਲਕ ਜੀ! ਆਪਣੇ) ਚਰਨ (ਮੇਰੇ) ਹਿਰਦੇ ਵਿਚ ਵਸਾਉ। (ਮੈਨੂੰ ਆਪਣਾ) ਨਾਮ ਰੂਪੀ ਪਦਾਰਥ (ਦੇਈ ਰਖੋ ਤਾਂ ਜੋ ਮੇਰਾ ਜੀਵਨ) ਸਫਲ ਹੋ ਜਾਵੇ।੧।

(ਹੇ ਮਾਲਕ ਜੀ! ਮੈਨੂੰ ਆਪਣੇ) ਸੰਤਾਂ ਦੀ ਸੰਗਤ ਵਿਚ ਰਖੋ। (ਮੇਰੇ ਲਈ) ਇਹੋ (ਜੀਵਨ) ਮੁਕਤੀ (ਅਤੇ ਇਹੋ ਜੀਵਨ) ਜੁਗਤੀ ਹੈ।੨।

ਨਾਨਕ (ਗੁਰੂ ਜੀ ਮਾਲਕ ਅੱਗੇ ਇਹ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਮੈਂ) ਆਪ ਦੇ ਗੁਣਾਂ ਨੂੰ ਵਿਚਾਰ ਕੇ ਨਾਮ ਸਿਮਰਦਾ ਰਹਾਂ (ਅਤੇ) ਅਡੋਲ ਅਵਸਥਾ ਵਿਚ ਜਾ ਸਮਾਵਾਂ।੩।੬।੧੪੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦਿਲੀ ਭਾਵਨਾ ਨੂੰ ਨਿਮਰਤਾ ਸਹਿਤ ਪ੍ਰਗਟਾਇਆ ਗਿਆ ਹੈ। ਸੰਤਾਂ ਦੀ ਸੰਗਤ ਹਿਰਦੇ ਵਿਚ ਨਾਮ ਸਿਮਰਨ ਅਤੇ ਅਡੋਲ ਅਵਸਥਾ ਵਿਚ ਟਿਕਣ ਲਈ ਬੇਨਤੀ ਕੀਤੀ ਹੈ। ਸਹੀ ਅਰਥਾਂ ਵਿਚ ਅਠੇ ਪਹਿਰ ਪ੍ਰਭੂ ਦਾ ਸਿਮਰਨ ਕਰਨ ਵਾਲੀ ਜੁਗਤੀ ਤੇ ਮੁਕਤੀ ਸੰਤਾਂ ਦੀ ਸੰਗਤ ਵਿਚੋਂ ਸੁੱਤੇ ਹੀ ਪ੍ਰਾਪਤ ਹੋ ਜਾਂਦੀ ਹੈ।

**ਆਸਾ ਮਹਲਾ ੫ ॥ ਠਾਕੁਰ ਚਰਣ ਸੁਹਾਵੇ ॥ ਹਰਿ ਸੰਤਨ ਪਾਵੇ ॥੧॥ਰਹਾਉ॥ ਆਪੁ ਗਵਾਇਆ ਸੇਵ ਕਮਾਇਆ, ਗੁਨ ਰਸਿ ਰਸਿ ਗਾਵੇ ॥੧॥ ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੇ ॥੨॥ ਦਇਆ ਤੁਹਾਰੀ**

**ਕਿਆ ਜੰਤ ਵਿਚਾਰੀ, ਨਾਨਕ ਬਲਿ ਬਲਿ ਜਾਵੇ ॥੩॥੭॥੧੪੭॥**

**ਪਦ ਅਰਥ:** ਸੁਹਾਵੇ=ਸੋਹਣੇ। ਪਾਵੇ=ਪ੍ਰਾਪਤ ਕੀਤੇ ਹਨ। ਪਿਆਸਾ=ਤਾਂਘ।

**ਅਰਥ:** (ਹੇ ਭਾਈ!) ਮਾਲਕ ਦੇ ਚਰਨ (ਬਹੁਤ) ਸੋਹਣੇ ਹਨ (ਪਰ ਉਹ) ਹਰੀ ਦੇ ਸੰਤਾਂ ਨੇ ਪ੍ਰਾਪਤ ਕੀਤੇ ਹਨ।੧।ਰਹਾਉ।

(ਹੇ ਭਾਈ! ਸੰਤਾਂ ਨੇ) ਆਪਾ ਭਾਵ ਦੂਰ ਕੀਤਾ, (ਅਤੇ) ਸੇਵਾ ਨੂੰ ਕਮਾਇਆ (ਨਾਲ ਹੀ ਹਰੀ ਦੇ) ਗੁਣ ਰਸ ਰਸ ਕੇ ਗਾਏ ਹਨ।੨।

(ਹੇ ਭਾਈ! ਉਨ੍ਹਾਂ ਸੰਤਾਂ ਨੂੰ) ਇਕੋ (ਪ੍ਰੀਤਮ) ਦੀ ਆਸਾ ਰਹਿੰਦੀ ਹੈ। (ਉਸ ਦੇ) ਦਰਸ਼ਨ ਦੀ ਤਾਂਘ ਲਗੀ (ਰਹਿੰਦੀ) ਹੈ, (ਇਸ ਤੋਂ ਬਿਨਾਂ ਉਨ੍ਹਾਂ ਨੂੰ) ਹੋਰ (ਕੋਈ ਪਦਾਰਥ) ਚੰਗਾ ਨਹੀਂ ਲਗਦਾ।੧।

(ਹੇ ਪ੍ਰਭੂ! ਇਕ ਆਸ ਅਤੇ ਪਿਆਸ ਜੋ ਲਗੀ ਹੈ ਇਹ) ਤੁਹਾਡੀ ਮਿਹਰ ਹੋਈ ਹੈ (ਨਹੀਂ ਤਾਂ ਇਹ) ਜੀਵ ਵਿਚਾਰਾ ਕੀ ਸੀ? (ਭਾਵ ਕੁਝ ਨਹੀਂ ਸੀ, ਇਸ ਲਈ) ਨਾਨਕ (ਤੁਹਾਥੋਂ) ਸਦਕੇ ਅਤੇ ਕੁਰਬਾਨ ਜਾਂਦਾ ਹੈ।੩।੭।੧੪੭।

ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਰਬੀ ਸੰਤਾਂ ਦੀ ਨਿਰਮਲ ਰਹਿਣੀ ਦਾ ਪ੍ਰਤੀਕ ਹੈ। ਸੰਤ ਪੁਰਸ਼ ਹੰਕਾਰ ਨਹੀਂ ਕਰਦੇ। ਉਨ੍ਹਾਂ ਦੇ ਹਿਰਦੇ ਵਿਚ ਨਿਮਰਤਾ ਦਾ ਨਿਵਾਸ ਹੁੰਦਾ ਹੈ। ਇਸ ਬਾਰੇ ਇਤਿਹਾਸ ਵਿਚੋਂ ਕਈ ਸਾਖੀਆਂ ਉਪਲਬਧ ਹਨ ਪਰ ਵਿਸਥਾਰ ਦੇ ਭੈ ਤੋਂ ਉਨ੍ਹਾਂ ਨੂੰ ਦੇਣ ਤੋਂ ਸੰਕੋਚ ਕੀਤਾ ਹੈ। ਜੇ ਵਰਤਮਾਨ ਸੰਤ ਸਮਾਜ ਵਲ ਨਿਗਾਹ ਮਾਰੀਏ ਤਾਂ ਗੁਰਬਾਣੀ ਰਹਿਤ ਅਨੁਸਾਰ ਕੋਈ ਵਿਰਲਾ ਹੀ ਸੰਤ ਨਜ਼ਰੀਂ ਪਏਗਾ ਜਿਵੇਂ ਗੁਰੂ ਪਾਤਿਸ਼ਾਹ ਜੀ ਦੇ ਪਾਵਨ ਵਾਕ ਹਨ:-

**ਕੋਟਿ ਮਧੇ ਕੋ ਸੰਤੁ ਦਿਖਾਇਆ ॥ ਨਾਨਕ ਤਿਸ ਕੈ ਸੰਗਿ ਤਰਾਇਆ ॥**

ਰਬੀ ਸੰਤ ਵੈਰ ਅਤੇ ਬਦਲੇ ਦੀ ਭਾਵਨਾ ਤੋਂ ਉਪਰ ਹਨ। ਸੰਤ ਜਨ ਕਿਸੇ ਪਾਸੋਂ ਮਾਇਆ ਜਾਂ ਸਿਰੋਪਾ ਲੈਣ ਦੀ ਝਾਕ ਨਹੀਂ ਰਖਦਾ। ਸ੍ਰੀਮਾਨ ਬਾਬਾ ਅਜੀਤ ਸਿੰਘ ਜੀ ਨੱਥਲਪੁਰ ਵਾਲਿਆਂ ਦੇ ਜੀਵਨ ਚੋਂ ਇਕ ਅਜਿਹੀ ਝਾਕੀ ਇਉਂ ਮਿਲਦੀ ਹੈ:-

"ਕੋਈ ਪ੍ਰੇਮੀ ਸੇਵਕ ਦਸਤਾਰ ਲੈ ਕੇ ਬਾਬਾ ਜੀ ਨੂੰ ਭੇਟਾ ਕਰਨ ਆਇਆ, ਬਾਬਾ ਜੀ ਨੇ ਉਸ ਦਸਤਾਰ ਦੀਆਂ ਤਹਿਆਂ ਖੋਲ੍ਹ ਕੇ ਉਸ ਨੂੰ ਛੰਡਣਾ ਸ਼ੁਰੂ ਕਰ ਦਿੱਤਾ। ਇਹ ਵੇਖ ਕੇ ਜਿਤਨੇ ਪ੍ਰੇਮੀ ਉਥੇ ਬੈਠੇ ਸਨ ਸਾਰੇ ਬੜੇ ਹੈਰਾਨ ਹੋਏ ਕਿ ਬਾਬਾ ਜੀ ਇਹ ਕੀ ਕਰ ਰਹੇ ਹਨ। ਬਾਬਾ ਜੀ ਨੇ ਆਪਣੇ ਆਪ ਹੀ ਸੰਗਤ ਨੂੰ ਦਸਿਆ ਕਿ ਅਸੀਂ ਇਸ ਪਗੜੀ ਨੂੰ ਇਸ ਲਈ ਛੰਡਿਆ ਹੈ ਕਿ ਮਤਾਂ ਕਿਸੇ ਨੇ ਇਸ ਵਿਚ ਨਾਗਨੀ (ਮਾਇਆ) ਨਾ ਪਾ ਦਿੱਤੀ ਹੋਵੇ। ਕਈ ਪ੍ਰੇਮੀ ਗੁਪਤ ਤੌਰ ਤੇ ਸਿਰੋਪਾਉ ਕੇਵਲ ਦਸਤਾਰ ਜਾਂ ਛੋਟੀ ਪਗੜੀ ਹੋਣੀ ਚਾਹੀਦੀ ਹੈ। ਮਾਇਆ ਸਿਰਪਾਉ ਦਾ ਅੰਗ ਨਹੀਂ ਹੈ। ਕਈ ਵਾਰੀ ਬਾਬਾ ਜੀ ਦਸਤਾਰ ਨੂੰ ਆਪਣੇ ਸਿਰ ਉਤੇ ਰੱਖ ਕੇ ਉਸੇ ਪ੍ਰੇਮੀ ਨੂੰ ਮੋੜ ਦਿੰਦੇ ਸਨ ਅਤੇ ਕਹਿ ਦਿੰਦੇ ਸਨ ਕਿ ਭਾਈ! ਦਸਤਾਰ ਸਾਨੂੰ ਪਹੁੰਚ ਗਈ ਹੈ।

ਆਪ ਜੀ ਵਿਚ ਇਤਨੀ ਨਿਮਰਤਾ ਸੀ ਕਿ ਆਪ ਆਪਣੇ ਸਿਰ ਤੇ ਖਦਰ ਦਾ ਅੰਗੋਛਾ ਬੰਨ੍ਹੀ ਰਖਦੇ ਸਨ। ਕਈ ਵਾਰੀ ਸਫੈਦ ਮਲਮਲ ਦੀ ਦਸਤਾਰ ਵੀ ਬੰਨ੍ਹ ਲੈਂਦੇ ਸਨ ਪਰ ਆਪ ਜੀ ਨੂੰ ਸਿਰਪਾਉ ਲੈਣ ਦੀ ਕੋਈ ਭੁੱਖ ਨਹੀਂ ਸੀ ਅਤੇ ਨਾ ਹੀ ਉਹ ਅਜੋਕੇ ਅਖੌਤੀ ਸੰਤਾਂ ਵਾਂਗੂੰ ਵਿਸ਼ੇਸ਼ ਸਮਾਗਮ ਕਰਵਾ ਕੇ ਆਪਣੀਆਂ ਰੰਗ-ਬਰੰਗੀਆਂ ਤਸਵੀਰਾਂ ਖਿਚਵਾਉਣ ਵਿਚ ਦਿਲਚਸਪੀ ਰਖਦੇ ਸਨ। ਉਹ ਆਪਣੇ ਆਪ ਨੂੰ ਬਿਲਕੁਲ ਨਹੀਂ ਸਨ ਜਣਾਉਂਦੇ।

ਮਾਇਆ ਨੂੰ ਤਿਆਗਣ ਵਾਲੇ ਤਾਂ ਸੰਸਾਰ ਵਿਚ ਕਈ ਵਿਅਕਤੀ ਮਿਲ ਸਕਦੇ ਹਨ ਪਰ ਮਾਣ ਨੂੰ ਤਿਆਗਣਾ ਬਾਬਾ ਜੀ ਦੇ ਹਿੱਸੇ ਆਇਆ ਸੀ। ਭਗਤ ਕਬੀਰ ਜੀ ਨੇ ਇਸ ਵਿਸ਼ੇ ਤੇ ਸਪਸ਼ਟ ਲਿਖਿਆ ਹੈ:-

**ਕਬੀਰ ਮਾਇਆ ਤਜੀ ਤ ਕਿਆ ਭਇਆ,**
**ਜਉ ਮਾਨੁ ਤਜਿਆ ਨਹੀ ਜਾਇ॥**
**ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ॥** [ਪੰਨਾ ੧੩੭੨

ਆਪ ਜੀ ਛੋਟੇ ਬੱਚੇ ਤੋਂ ਲੈ ਕੇ ਵੱਡੇ ਮਨੁੱਖਾਂ ਤੱਕ ਸਭ ਦੇ ਚਰਨਾਂ ਨੂੰ ਹੱਥ ਲਾ ਦਿੰਦੇ ਸਨ ਅਤੇ ਇਹ ਉਪਦੇਸ਼ ਦਿੰਦੇ ਸਨ "ਭਾਈ! ਜੇ ਕੋਈ ਮਨਮਤੀਆ ਗੁਰਮਤਿ ਦੀ ਗੱਲ ਨਾ ਮੰਨੇ ਤਾਂ ਉਸ ਨਾਲ ਝਗੜਾ ਕਰਨ ਦੀ ਲੋੜ ਨਹੀਂ। ਉਸ ਦੇ ਚਰਨੀਂ ਹੱਥ ਲਾ ਦਿਆ ਕਰੋ।" ਆਪ ਪੜ੍ਹਦੇ ਹੁੰਦੇ ਸਨ:-

**ਫਰੀਦਾ ਜੋ ਤੈ ਮਾਰਨਿ ਮੁਕੀਆ, ਤਿਨ ਨਾ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ, ਪੈਰ ਤਿਨਾ ਦੇ ਚੁੰਮਿ ॥** [ਪੰਨਾ ੧੩੭੮

ਸਭ ਨੂੰ ਕਰਤਾ ਪੁਰਖ ਦਾ ਸਰੂਪ ਸਮਝ ਕੇ ਸਭ ਦੀ ਸੇਵਾ ਕਰਦੇ ਹਨ। ਉਹ ਆਪਣੀ ਭਗਤੀ ਉਤੇ ਮਾਣ ਨਹੀਂ ਕਰਦੇ, ਸਗੋਂ ਇਹ ਆਖਦੇ ਹਨ:-

**ਦਇਆ ਤੁਹਾਰੀ ਕਿਆ ਜੰਤ ਵਿਚਾਰੀ, ਨਾਨਕ ਬਲਿ ਬਲਿ ਜਾਵੇ॥** [ਪੰਨਾ ੪੦੭

**ਆਸਾ ਮਹਲਾ ੫ ॥ ਏਕੁ ਸਿਮਰਿ ਮਨ ਮਾਹੀ ॥੧॥ਰਹਾਉ॥ ਨਾਮੁ ਧਿਆਵਹੁ ਰਿਦੈ ਬਸਾਵਹੁ, ਤਿਸੁ ਬਿਨੁ ਕੋ ਨਾਹੀ ॥੧॥ ਪ੍ਰਭ ਸਰਨੀ ਆਈਐ ਸਰਬ ਫਲ ਪਾਈਐ, ਸਗਲੇ ਦੂਖ ਜਾਹੀ ॥੨॥ ਜੀਅਨ ਕੋ ਦਾਤਾ ਪੁਰਖੁ ਬਿਧਾਤਾ, ਨਾਨਕ ਘਟਿ ਘਟਿ ਆਹੀ ॥੩॥੮॥੧੪੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹੀਂ, ਨਾਹੀਂ, ਜਾਹੀਂ।

**ਪਦ ਅਰਥ:** ਮਾਹੀ=ਮਾਹਿ, ਵਿੱਚ। ਜਾਹੀ=ਜਾਂਦੇ ਹਨ। ਆਹੀ=ਹੈ।

**ਅਰਥ:** (ਹੇ ਭਾਈ! ਆਪਣੇ) ਮਨ ਵਿਚ ਇਕ (ਪ੍ਰਭੂ ਨੂੰ) ਯਾਦ ਕਰੋ।੧।ਰਹਾਉ।

(ਹੇ ਭਾਈ! ਉਸ ਪ੍ਰਭੂ ਦਾ) ਨਾਮ ਧਿਆਉ, (ਉਸ ਨੂੰ) ਹਿਰਦੇ ਵਿਚ ਵਸਾਉ, (ਕਿਉਂਕਿ) ਉਸ

(ਪ੍ਰਭੂ) ਤੋਂ ਬਿਨਾਂ (ਹੋਰ ਦੂਜਾ) ਕੋਈ (ਸਿਮਰਨ ਦੇ ਜੋਗ) ਨਹੀਂ ਹੈ।੧।

(ਹੇ ਭਾਈ! ਜੇ) ਪ੍ਰਭੂ ਦੀ ਸ਼ਰਨ ਵਿਚ ਆ ਜਾਈਏ (ਤਾਂ) ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ (ਅਤੇ) ਸਾਰੇ ਦੁਖ (ਚਲੇ) ਜਾਂਦੇ ਹਨ।੨।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਪ੍ਰਭੂ ਸਾਰੇ ਜੀਆਂ ਦਾ ਦਾਤਾ ਹੈ, ਕਰਮਾਂ ਦਾ ਫਲ ਪਰਦਾਤਾ ਹੈ (ਅਤੇ ਉਹ) ਘਟਾਂ ਘਟਾਂ ਵਿਚ (ਰਵ ਰਿਹਾ) ਹੈ।੩।੮।੧੪੮।

## ਸਾਰੰਸ਼ ਅਤੇ ਸਿਧਾਂਤ

ਆਪਣੇ ਮਨ ਵਿਚ ਕੇਵਲ ਪ੍ਰਭੂ ਨੂੰ ਸਿਮਰਨ ਦਾ ਉਪਦੇਸ਼ ਦਿੱਤਾ ਹੈ। ਗੁਰਬਾਣੀ ਵਿਚ ਨਿਰਾ ਇਕ ਦੇ ਸਿਮਰਨ ਉਤੇ ਹੀ ਜੋਰ ਦਿੱਤਾ ਗਿਆ ਹੈ:-

**੧. ਏਕੋ ਸਿਮਰਹੁ ਭਾਇਰਹੁ, ਤਿਸੁ ਬਿਨੁ ਅਵਰੁ ਨ ਕੋਇ ॥** [ਪੰਨਾ ੧੦੯੨

**੨. ਏਕੋ ਸਿਮਰਿ ਨ ਦੂਜਾ ਭਾਉ ॥ ਸੰਤ ਸੰਗਿ ਜਪਿ ਕੇਵਲ ਨਾਉ॥** [ਪੰਨਾ ੧੯੯

**ਆਸਾ ਮਹਲਾ ੫ ॥ ਹਰਿ ਬਿਸਰਤ, ਸੋ ਮੂਆ ॥੧॥ਰਹਾਉ॥ ਨਾਮੁ ਧਿਆਵੈ ਸਰਬ ਫਲ ਪਾਵੈ, ਸੋ ਜਨੁ ਸੁਖੀਆ ਹੂਆ ॥੧॥ ਰਾਜੁ ਕਹਾਵੈ, ਹਉ ਕਰਮ ਕਮਾਵੈ, ਬਾਧਿਓ ਨਲਿਨੀ ਭ੍ਰਮਿ ਸੂਆ ॥੨॥ ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ, ਸੋ ਜਨੁ ਨਿਹਚਲੁ ਥੀਆ ॥੩॥੯॥੧੪੯॥**

**ਪਦ ਅਰਥ:** ਰਾਜੁ=ਰਾਜਾ। ਹਉ=ਹੰਕਾਰ, ਹੰਗਤਾ। ਨਲਿਨੀ=ਉਹ ਨਲਕੀ ਜਿਸ ਨਾਲ ਤੋਤੇ ਨੂੰ ਫੜਦੇ ਹਨ। ਭ੍ਰਮਿ=ਭਰਮ ਵਿਚ। ਸੂਆ=ਤੋਤਾ। ਨਿਹਚਲੁ=ਅਸਥਿਰ। ਥੀਆ=ਹੋ ਗਿਆ।

**ਅਰਥ:** (ਹੇ ਭਾਈ! ਜਿਸ ਮਨੁੱਖ ਨੂੰ) ਹਰੀ ਵਿਸਰ ਜਾਂਦਾ ਹੈ (ਇਉਂ ਜਾਣੋ ਕਿ) ਉਹ ਮਰ ਗਿਆ ਹੈ।੧।ਰਹਾਉ।

(ਹੇ ਭਾਈ! ਜੋ ਮਨੁੱਖ) ਨਾਮ ਨੂੰ ਧਿਆਉਂਦਾ ਹੈ (ਉਹ) ਸਾਰੇ ਫਲ ਪ੍ਰਾਪਤ ਕਰ ਲੈਂਦਾ ਹੈ (ਇਉਂ ਜਾਣੋ ਕਿ) ਉਹ ਸੇਵਕ ਜਨ ਸੁਖੀ ਹੋ ਗਿਆ ਹੈ।੧।

(ਹੇ ਭਾਈ! ਜੋ ਮਨੁੱਖ ਆਪਣੇ ਆਪ ਨੂੰ) ਰਾਜਾ ਅਖਵਾਉਂਦਾ ਹੈ (ਤੇ) ਹੰਕਾਰ ਵਾਲੇ ਕਰਮ ਕਰਦਾ ਹੈ, (ਉਸ ਨੂੰ ਇਉਂ ਸਮਝੋ ਜਿਵੇਂ) ਤੋਤਾ ਨਲਕੀ ਦੇ ਭਰਮ ਵਿਚ ਫਸਿਆ ਪਿਆ ਹੈ।੨।

ਨਾਨਕ! ਆਖ ਕਿ ਜਿਸ (ਮਨੁੱਖ ਨੂੰ) ਸਤਿਗੁਰੂ ਮਿਲਿਆ ਹੈ ਉਹ ਸੇਵਕ (ਜਨ ਉਤੇ) ਅਸਥਿਰ ਹੋ ਗਿਆ ਹੈ।੩।੯।੧੪੯।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਦਾ ਇਹ ਅਟੱਲ ਸਿਧਾਂਤ ਹੈ:-

**੧. ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ, ਸੋਈ ਗਨਹੁ ਅਭਾਗਾ ॥**
**ਚਰਨ ਕਮਲ ਜਾ ਕਾ ਮਨੁ ਰਾਗਿਓ, ਅਮਿਅ ਸਰੋਵਰ ਪਾਗਾ ॥** [ਪੰਨਾ ੬੮੨

**੨. ਜਿਸ ਨੋ ਕਰਤਾ ਵਿਸਰੈ, ਤਿਸਹਿ ਵਿਛੋੜਾ ਸੋਗੁ ਜੀਉ ॥ [ਪੰਨਾ ੭੬੦**

ਰਬੀ-ਸਿਮਰਨ ਜੀਵਨ ਹੈ ਅਤੇ ਪਰਮਾਤਮਾ ਦਾ ਵਿਸਰਨਾ ਇਕ ਪ੍ਰਕਾਰ ਦੀ ਮੌਤ ਹੈ। ਗੁਰਦੇਵ ਤਾਂ ਸਗੋਂ ਇਹ ਹੈਰਾਨੀ ਪ੍ਰਗਟ ਕਰਦੇ ਹਨ ਕਿ ਨਾਮ ਤੋਂ ਵਿਹੂਣਾ ਮਨੁੱਖ ਆਪਣੇ ਆਪ ਨੂੰ ਸੁਖੀ ਸਮਝ ਕੇ ਕਿਵੇਂ ਅਗਿਆਨ ਦੀ ਨੀਂਦ ਵਿੱਚ ਸੁਤਾ ਰਹਿੰਦਾ ਹੈ। ਸੰਸਾਰ ਵਿਚ ਉਹੀ ਸੁਖੀ ਹੈ ਜਿਸ ਨੂੰ ਸੱਚਾ ਗੁਰੂ ਮਿਲਿਆ ਹੈ, ਬਾਕੀ ਸਭ ਭਟਕਣ ਵਿਚ ਪਏ ਹੋਏ ਹਨ। ਗੁਰੂ ਜੀ ਦੇ ਅੰਮ੍ਰਿਤ ਬਚਨ ਹਨ:-

**ਜਿਉ ਭਾਵੈ ਤਿਉ ਰਾਖਿ ਲੇ ॥ ਸੁਖੁ ਨਾਨਕ ਪੂਰਾ ਗੁਰੁ ਮਿਲੇ ॥ [ਪੰਨਾ ੧੧੮੧**

## ਆਸਾ ਮਹਲਾ ੫ ਘਰੁ ੧੪

**੧ੴ ਸਤਿਗੁਰ ਪ੍ਰਸਾਦਿ ॥ ਓਹੁ ਨੇਹੁ ਨਵੇਲਾ ॥ ਅਪੁਨੇ ਪ੍ਰੀਤਮ ਸਿਉ ਲਾਗਿ ਰਹੈ ॥੧॥ਰਹਾਉ॥ ਜੋ ਪ੍ਰਭ ਭਾਵੈ, ਜਨਮਿ ਨ ਆਵੈ ॥ ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥੧॥ ਪ੍ਰਭ ਸੰਗਿ ਮਿਲੀਜੈ, ਇਹੁ ਮਨੁ ਦੀਜੈ ॥ ਨਾਨਕ, ਨਾਮੁ ਮਿਲੈ, ਅਪਨੀ ਦਇਆ ਕਰਹੁ ॥੨॥੧॥੧੫੦॥**

### ਉਚਾਰਨ ਸੇਧ

**ਫੁਟਕਲ:** 'ਨੇਹੁ ਨਵੇਲਾ' ਜੁੜਤ ਪਦ ਹੈ। ਇਸ ਨੂੰ 'ਨੇਹੁ ਨ ਵੇਲਾ' ਜਾਂ 'ਨੇ ਹੁਨ ਵੇਲਾ' ਪਦ ਛੇਦ ਕਰਨਾ ਅਸ਼ੁੱਧ ਹੈ। 'ਨੇਹੁ' ਨੂੰ 'ਨੇਹੋਂ' ਨਹੀਂ ਪੜ੍ਹਨਾ ਚਾਹੀਦਾ। 'ਹੁ' ਨੂੰ ਲੱਗਾ ਔਂਕੜ ਇਕ ਵਚਨ ਪੁਲਿੰਗ ਨਾਵ ਦਾ ਸੂਚਕ ਹੈ।

**ਪਦ ਅਰਥ:** ਨੇਹੁ=ਪਿਆਰ। ਨਵੇਲਾ=ਨਵਾਂ। ਸਿਉ=ਨਾਲ। ਲਾਗਿ ਰਹੈ=ਲੱਗਾ ਰਹਿੰਦਾ ਹੈ, ਜੁੜਿਆ ਰਹਿੰਦਾ ਹੈ।

**ਅਰਥ:** (ਹੇ ਭਾਈ!) ਉਹ ਪਿਆਰ (ਸਦਾ ਹੀ) ਨਵਾਂ ਹੈ (ਜਿਸ ਦੀ ਬਰਕਤ ਨਾਲ ਜੀਵ) ਆਪਣੇ ਪ੍ਰੀਤਮ (ਪ੍ਰਭੂ) ਨਾਲ ਜੁੜਿਆ ਰਹਿੰਦਾ ਹੈ।੧।ਰਹਾਉ।

(ਹੇ ਭਾਈ!) ਜਿਹੜਾ (ਜੀਵ) ਪ੍ਰਭੂ ਨੂੰ ਚੰਗਾ ਲਗਦਾ ਹੈ (ਉਹ ਮੁੜ ਕੇ) ਜਨਮ ਵਿਚ ਨਹੀਂ ਆਉਂਦਾ। (ਉਹ) ਹਰੀ ਦੀ ਪ੍ਰੇਮਾ-ਭਗਤੀ ਦੁਆਰਾ ਹਰੀ ਦੀ ਪ੍ਰੀਤ ਵਿਚ (ਰਚਿਆ) ਰਹਿੰਦਾ ਹੈ।੧।

(ਹੇ ਭਾਈ!) ਪ੍ਰਭੂ ਨਾਲ (ਤਾਂ ਹੀ) ਮਿਲਿਆ ਜਾਂਦਾ ਹੈ (ਜੇ ਅਸੀਂ) ਇਹ ਮਨ (ਪ੍ਰਭੂ ਦੇ ਅਰਪਨ ਕਰ) ਦੇਈਏ। (ਨਾਲ ਹੀ ਇਹ ਬੇਨਤੀ ਕਰੀਏ ਜਿਵੇਂ) ਨਾਨਕ (ਗੁਰੂ ਜੀ ਸਮਝਾਉਂਦੇ ਹਨ- ਹੇ ਪ੍ਰਭੂ!) ਆਪਣੀ ਮਿਹਰ ਕਰੋ (ਮੈਨੂੰ) ਆਪ ਦਾ ਨਾਮ ਮਿਲ ਜਾਏ (ਅਤੇ ਇਸ ਨਾਮ ਨਾਲ ਮੇਰਾ ਪੱਕਾ ਨੇਹੁ ਬਣਿਆ ਰਹੇ)।੨।੧।੧੫੦।

### ਸਾਰੰਸ਼ ਅਤੇ ਸਿਧਾਂਤ

ਸਾਹਿਬ ਨਿੱਤ ਨਵਾਂ ਹੋਣ ਕਰਕੇ ਉਸ ਨਾਲ ਕੀਤਾ ਨੇਹੁ (ਪ੍ਰੇਮ) ਭੀ ਨਿਤ ਨਵਾਂ ਰੂਪ ਧਾਰਦਾ ਹੈ। ਉਹ ਪਿਆਰ ਨਾ ਘੱਟਦਾ ਹੈ, ਨਾ ਫਿੱਕਾ ਪੈਂਦਾ ਹੈ। ਇਸ ਪ੍ਰੇਮ ਦੀ ਭੇਟਾ ਮਨ ਗੁਰੂ ਦੇ ਹਵਾਲੇ ਕਰਨਾ

ਪੈਂਦਾ ਹੈ। ਨਾਲ ਹੀ ਜਾਚਨਾ ਕਰਨੀ ਹੈ:-

**ਨਾਨਕ ਨਾਮੁ ਮਿਲੈ ਅਪਨੀ ਦਇਆ ਕਰਹੁ ॥**

**ਆਸਾ ਮਹਲਾ ੫ ॥ ਮਿਲੁ ਰਾਮ ਪਿਆਰੇ, ਤੁਮ ਬਿਨੁ ਧੀਰਜੁ ਕੋ ਨ ਕਰੈ ॥੧॥ ਰਹਾਉ ॥ ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ, ਪ੍ਰਭ ਤੁਮਰੇ ਦਰਸ ਬਿਨੁ, ਸੁਖੁ ਨਾਹੀ ॥੧॥ ਵਰਤ ਨੇਮ ਸੰਜਮ ਕਰਿ ਥਾਕੇ, ਨਾਨਕ, ਸਾਧ ਸਰਨਿ ਪ੍ਰਭ ਸੰਗਿ ਵਸੈ ॥੨॥੨॥੧੫੧॥**

**ਪਦ ਅਰਥ:** ਧੀਰਜੁ=ਸਬਰ, ਸ਼ਾਂਤੀ। ਕੋ ਨ=ਕੋਈ ਨਹੀਂ। ਸੰਜਮ=ਇੰਦ੍ਰਿਆਂ ਨੂੰ ਵਸ ਕਰਨ ਦੇ ਸਾਧਨ। ਥਾਕੇ=ਥੱਕ ਗਏ।

**ਅਰਥ:** ਹੇ ਪਿਆਰੇ ਰਾਮ! (ਮੈਨੂੰ) ਮਿਲ। ਤੇਰੇ (ਮਿਲਾਪ) ਬਿਨਾਂ (ਹੋਰ) ਕੋਈ (ਸਾਧਨ ਮੇਰੇ ਮਨ ਨੂੰ) ਸ਼ਾਂਤ ਨਹੀਂ ਕਰ ਸਕਦਾ।੧।ਰਹਾਉ।

(ਹੇ ਪਿਆਰੇ ਰਾਮ!) ਸਿੰਮ੍ਰਿਤਿਆਂ, ਸ਼ਾਸਤਰਾਂ ਦੇ (ਦਸੇ ਹੋਏ ਲੋਕਾਂ ਨੇ) ਬਹੁਤ ਕਰਮ ਕਮਾਏ। (ਪਰ) ਹੇ ਪ੍ਰਭੂ! ਤੁਹਾਡੇ ਦਰਸ਼ਨ ਤੋਂ ਬਿਨਾਂ (ਕਿਸੇ ਨੂੰ ਭੀ ਆਤਮਿਕ) ਸੁਖ (ਪ੍ਰਾਪਤ) ਨਹੀਂ ਹੋਇਆ।੧।

ਵਰਤ, ਨੇਮ ਤੇ ਸੰਜਮ ਕਰ (ਕਰ) ਕੇ (ਲੋਕ) ਥੱਕ ਗਏ (ਪਰ ਇਸ ਤਰ੍ਹਾਂ ਦਰਸ਼ਨ ਦੀ ਪ੍ਰਾਪਤੀ ਕਿਸੇ ਨੂੰ ਨਹੀਂ ਹੋਈ), ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧੂ (ਗੁਰੂ) ਦੀ ਸ਼ਰਨ (ਪਿਆਂ ਹੀ ਜੀਵ) ਪ੍ਰਭੂ ਦੇ ਸੰਗ ਵਿਚ ਵਸਦਾ ਹੈ, (ਹੋਰ ਕੋਈ ਸੰਜਮ ਕਾਰਗਰ ਸਾਬਤ ਨਹੀਂ ਹੁੰਦਾ)।੨।੨।੧੫੧।

## ਸਾਰੰਸ਼ ਅਤੇ ਸਿਧਾਂਤ

ਸਾਧ-ਗੁਰੂ ਦੀ ਸ਼ਰਨ ਤੋਂ ਬਿਨਾਂ ਪ੍ਰਭੂ ਦਾ ਮਿਲਾਪ ਨਹੀਂ ਹੋ ਸਕਦਾ ਅਤੇ ਨਾ ਹੀ ਮਨ ਨੂੰ ਸ਼ਾਂਤੀ ਆ ਸਕਦੀ ਹੈ। ਇਸ ਮਾਰਗ ਵਿਚ ਵਰਤ ਨੇਮ, ਸੰਜਮ ਆਦਿ ਜੀਵ ਦਾ ਕੁਝ ਨਹੀਂ ਸਵਾਰ ਸਕਦੇ। ਗੁਰਬਾਣੀ ਦੇ ਚਾਨਣ ਵਿੱਚ 'ਆਤਮਿਕ ਸੁਖਾਂ ਦਾ ਸੋਮਾਂ 'ਗੁਰੂ ਦੇ ਚਰਨ' ਹਨ। ਗੁਰਵਾਕ ਹਨ:-

੧. **ਜੋ ਸੁਖੁ ਦਰਸਨੁ ਪੇਖਤੇ ਪਿਆਰੇ, ਮੁਖ ਤੇ ਕਹਣੁ ਨ ਜਾਇ।।** [ਪੰਨਾ ੪੩੧

੨. **ਸਰਬ ਸੁਖਾ ਗੁਰ ਚਰਨਾ।।** [ਪੰਨਾ ੫੩੧

## ਆਸਾ ਮਹਲਾ ੫ ਘਰੁ ੧੫ ਪੜਤਾਲ

**੧ਓ ਸਤਿਗੁਰ ਪ੍ਰਸਾਦਿ ॥ ਬਿਕਾਰ ਮਾਇਆ ਮਾਦਿ ਸੋਇਓ, ਸੂਝ ਬੂਝ ਨ ਆਵੈ ॥ ਪਕਰਿ ਕੇਸ ਜਮਿ ਉਠਾਰਿਓ, ਤਦ ਹੀ ਘਰਿ ਜਾਵੈ ॥੧॥ ਲੋਭ ਬਿਖਿਆ ਬਿਖੈ ਲਾਗੇ, ਹਿਰਿ ਵਿਤ, ਚਿਤ ਦੁਖਾਹੀ ॥ ਖਿਨ ਭੰਗੁਨਾ ਕੈ ਮਾਨਿ ਮਾਤੇ, ਅਸੁਰ ਜਾਣਹਿ ਨਾਹੀ ॥੧॥ਰਹਾਉ॥ ਬੇਦ ਸਾਸਤ੍ਰ ਜਨ ਪੁਕਾਰਹਿ, ਸੁਨੈ ਨਾਹੀ ਡੋਰਾ ॥ ਨਿਪਟਿ ਬਾਜੀ ਹਾਰਿ ਮੂਕਾ, ਪਛੁਤਾਇਓ ਮਨਿ ਭੋਰਾ**

**॥੨॥ ਡਾਨੁ ਸਗਲ ਗੈਰ ਵਜਹਿ ਭਰਿਆ, ਦੀਵਾਨ ਲੇਖੈ ਨ ਪਰਿਆ ॥ ਜੇਂਹ ਕਾਰਜਿ ਰਹੈ ਓਲਾ, ਸੋਇ ਕਾਮੁ ਨ ਕਰਿਆ ॥੩॥ ਐਸੋ ਜਗੁ, ਮੋਹਿ ਗੁਰਿ ਦਿਖਾਇਓ, ਤਉ ਏਕ ਕੀਰਤਿ ਗਾਇਆ ॥ ਮਾਨੁ ਤਾਨੁ ਤਜਿ ਸਿਆਨਪ, ਸਰਣਿ ਨਾਨਕੁ ਆਇਆ ॥੪॥੧॥੧੫੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੁਖਾਹੀਂ, ਪੁਕਾਰਹਿਂ।

**ਪਦ ਅਰਥ:** ਪੜਤਾਲ=ਸ਼ਬਦ ਗਾਉਣ ਸਮੇਂ ਤਾਲ ਦਾ ਪਰਤ ਪਰਤ ਕੇ ਆਉਣਾ 'ਪੜਤਾਲ' ਕਹਾਉਂਦਾ ਹੈ। ਮਾਦਿ=ਮਦ (ਨਸ਼ੇ) ਵਿਚ। ਪਕਰਿ=ਫੜ ਕੇ। ਹਿਰਿ=ਚੁਰਾ ਕੇ। ਵਿਤ=ਧਨ, ਦੌਲਤ। ਦੁਖਾਹੀ=ਦੁਖਾਂਦੇ ਹਨ। ਖਿਨ ਭੰਗੁਨਾ=ਖਿਨ ਭੰਗਰ, ਛਿਨ ਵਿਚ ਨਾਸ਼ ਹੋਣ ਵਾਲਾ। ਮਾਨਿ=ਮਾਣ ਵਿਚ। ਅਸੁਰ=ਦੈਂਤ, ਰਾਖਸ਼। ਪੁਕਾਰਹਿ=ਕੂਕਦੇ ਰਹਿੰਦੇ ਹਨ। ਡੋਰਾ=ਬੋਲਾ। ਨਿਪਟਿ=ਉਕਾ ਹੀ। ਹਾਰਿ=ਹਾਰ ਕੇ। ਭੋਰਾ=ਭੋਲਾ, ਮੂਰਖ। ਡਾਨੁ=ਡੰਡ। ਗੈਰ ਵਜਹਿ=ਕਿਸੇ ਕਾਰਨ ਤੋਂ ਬਿਨਾਂ, ਵਿਅਰਥ। ਦੀਵਾਨ=(ਰਬੀ) ਦਰਬਾਰ ਵਿਚ। ਲੇਖੈ ਨ ਪਰਿਆ=ਭਾਵ ਕਿਸੇ ਗਿਣਤੀ ਵਿਚ ਨਾ ਆਇਆ, ਵਿਅਰਥ ਚਲਾ ਗਿਆ। ਨਾਨਕੁ=ਮੈਂ ਨਾਨਕ (ਕਰਮ ਕਾਰਕ)।

**ਅਰਥ:** (ਹੇ ਭਾਈ! ਜਿਹੜਾ ਮਨੁੱਖ) ਵਿਕਾਰਾਂ (ਅਤੇ) ਮਾਇਆ (ਮੋਹ) ਦੇ ਨਸ਼ੇ ਵਿਚ ਸੁਤਾ ਹੋਵੇ (ਉਸ ਨੂੰ ਕੋਈ) ਸੋਚ ਸਮਝ ਨਹੀਂ ਆਉਂਦੀ (ਭਾਵ ਉਸ ਨੂੰ ਹੋਸ਼ ਨਹੀਂ ਹੁੰਦੀ)। (ਜਦੋਂ) ਜਮ ਨੇ ਕੇਸਾਂ ਤੋਂ ਪਕੜ ਕੇ (ਉਸ ਨੂੰ) ਉਠਾਇਆ ਉਦੋਂ ਹੀ (ਉਹ) ਆਪਣੇ ਘਰ ਵਿਚ ਜਾਂਦਾ ਹੈ (ਭਾਵ ਹੋਸ਼ ਵਿਚ ਆ ਕੇ ਪਛਾਣਦਾ ਹੈ ਕਿ ਉਹ ਕਿਥੇ ਆ ਗਿਆ ਹੈ)।੧।

(ਹੇ ਭਾਈ! ਜਿਹੜੇ ਮਨੁੱਖ) ਵਿਸ਼ਿਆਂ ਦੇ ਲੋਭ ਵਿਚ ਲਗੇ ਹੋਏ ਹਨ (ਉਹ ਪਰਾਇਆ) ਧਨ ਚੁਰਾ ਕੇ (ਹੋਰਾਂ ਦੇ) ਦਿਲ ਦੁਖਾਂਦੇ ਹਨ। ਖਿਨ ਵਿਚ ਨਾਸ਼ ਹੋਣ ਵਾਲੇ (ਝੂਠੇ ਪਦਾਰਥਾਂ ਦੇ) ਮਾਣ ਵਿਚ ਮਸਤ ਹੋਏ ਦੈਂਤ (ਸਚ ਨੂੰ) ਸਮਝਦੇ ਹੀ ਨਹੀਂ।੧।ਰਹਾਉ।

ਵੇਦ, ਸ਼ਾਸਤਰ (ਧਾਰਮਿਕ ਗ੍ਰੰਥ ਅਤੇ) ਜਨ ਕੂਕਦੇ ਰਹਿੰਦੇ ਹਨ (ਪਰ) ਬੋਲਾ ਮਨੁੱਖ ਸੁਣਦਾ ਹੀ ਨਹੀਂ। (ਜਦੋਂ ਇਹ ਆਪਣੇ) ਜੀਵਨ ਦੀ ਖੇਡ ਉਕਾ ਹੀ ਹਾਰ ਬਹਿੰਦਾ ਹੈ (ਤਾਂ) ਭੋਲਾ (ਮੂਰਖ ਮਨੁੱਖ) ਮਨ ਵਿਚ ਪਛਤਾਉਂਦਾ ਹੈ।੨।

(ਹੇ ਭਾਈ!) ਬਿਨਾਂ ਕਿਸੇ ਕਾਰਨ ਦੇ (ਇਸ ਮੂਰਖ ਮਨੁੱਖ ਨੇ) ਡੰਡ ਭਰਿਆ (ਤੇ) ਰਬੀ ਦਰਬਾਰ ਦੇ ਲੇਖੇ ਵਿਚ ਨਾ ਪਿਆ (ਭਾਵ ਵਿਅਰਥ ਗਿਆ)। ਜਿਸ ਕੰਮ ਦੇ ਕਰਨ ਨਾਲ (ਇਸ ਦਾ) ਪੜਦਾ ਰਹਿ ਜਾਂਦਾ ਹੈ ਉਹ ਕੰਮ (ਇਸ ਮੂਰਖ ਨੇ ਜੀਵਨ ਭਰ) ਨਹੀਂ ਕੀਤਾ।੩।

(ਹੇ ਭਾਈ! ਜਦ) ਗੁਰੂ ਨੇ ਮੈਨੂੰ ਇਸ ਤਰ੍ਹਾਂ ਦਾ ਜਗਤ ਦਿਖਾਇਆ ਤਾਂ ਮੈਂ ਇਕ (ਵਾਹਿਗੁਰੂ ਦਾ) ਕੀਰਤਨ ਕੀਤਾ। (ਮੈਂ) ਨਾਨਕ (ਆਪਣਾ) ਮਾਣ, ਤਾਣ ਅਤੇ ਸਿਆਣਪ ਛੱਡ ਕੇ (ਉਸ ਵਾਹਿਗੁਰੂ

ਦੀ) ਸ਼ਰਨ ਵਿਚ ਆ ਗਿਆ।੪।੧।੧੫੨।

## ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਨਸ਼ੇ ਵਿਚ ਸੁਤੇ ਹੋਏ ਮਨੁੱਖ ਨੂੰ ਹੋਸ਼ ਕਿਥੋਂ? ਉਹ ਤਾਂ ਵਿਕਾਰਾਂ ਦੀ ਕਾਰ ਕਮਾਉਣ ਵਿਚ ਖਚਿਤ ਰਹਿੰਦਾ ਹੈ। ਪਰਾਇਆ ਧਨ ਖੋਹ ਕੇ ਜੋ ਦੂਜੇ ਦਾ ਦਿਲ ਦੁਖਾਂਦਾ ਹੈ, ਇਹ ਰਾਖਸ਼ਸ਼ ਬ੍ਰਿਤੀ ਹੈ। ਪ੍ਰਸ਼ਨ ਉਠਦਾ ਹੈ ਕੀ ਅਜੇਹੇ ਪਾਪੀਆਂ ਨੂੰ ਬ੍ਰਹਮ ਬੇਤੇ ਅਤੇ ਧਾਰਮਿਕ ਉਪਦੇਸ਼ਟੇ ਸ਼ੁਭ ਕਰਮ ਕਮਾਉਣ ਦਾ ਉਪਦੇਸ਼ ਨਹੀਂ ਦਿੰਦੇ? (ਉਤਰ-) ਧਾਰਮਿਕ ਗ੍ਰੰਥ ਅਤੇ ਗਿਆਨੀ ਪੁਰਸ਼ ਹਰੇਕ ਨੂੰ ਸ੍ਰੇਸ਼ਟ ਕਰਮ ਕਮਾਉਣ ਦਾ ਰਬੀ ਸੰਦੇਸ਼ਾ ਦਿੰਦੇ ਹਨ ਪਰ 'ਮਾਇਆ ਮਦਿ ਮਾਤਾ ਹੋਛੀ ਬਾਤਾ' ਵਾਲਾ ਮਨੁੱਖ ਭਰਮ-ਧੜੇ ਨੂੰ ਛੋੜ ਨਹੀਂ ਸਕਦਾ। ਅਨੇਕ ਪ੍ਰਕਾਰ ਦੀਆਂ ਵਾਸ਼ਨਾ ਦਾ ਬੱਧਾ ਹੋਇਆ ਜੀਵ ਜਦੋਂ ਜਮ-ਪੁਰੀ ਨੂੰ ਜਾਂਦਾ ਹੈ ਤਾਂ ਉਥੇ ਸ਼ਰਮਸਾਰ ਹੋ ਕੇ ਡੰਡ ਭਰਦਾ ਹੈ।

ਹਾਂ, ਜਿਸ ਨੂੰ ਸਤਿਗੁਰੂ ਗਿਆਨ-ਚਖਸ਼ੂ ਬਖਸ਼ ਦਿੰਦੇ ਹਨ ਉਹ ਸਾਰੀਆਂ ਸਿਆਣਪਾਂ ਛੱਡ ਕੇ ਗੁਰੂ ਦੀ ਸ਼ਰਨ ਵਿਚ ਪੈ ਜਾਂਦਾ ਹੈ। ਉਹ ਸਤਿਨਾਮ ਵਾਹਿਗੁਰੂ ਦਾ ਸਿਮਰਨ ਕਰਦਾ ਹੋਇਆ 'ਸਚ ਖੰਡ' ਨੂੰ ਪਧਾਰਦਾ ਹੈ।

**ਆਸਾ ਮਹਲਾ ੫ ॥ ਬਾਪਾਰਿ ਗੋਵਿੰਦ ਨਾਏ ॥ ਸਾਧ ਸੰਤ ਮਨਾਏ, ਪ੍ਰਿਅ ਪਾਏ ਗੁਨ ਗਾਏ, ਪੰਚ ਨਾਦ ਤੂਰ ਬਜਾਏ ॥੧॥ਰਹਾਉ॥ ਕਿਰਪਾ ਪਾਏ, ਸਹਜਾਏ ਦਰਸਾਏ, ਅਬ ਰਾਤਿਆ ਗੋਵਿੰਦ ਸਿਉ ॥ ਸੰਤ ਸੇਵਿ ਪ੍ਰੀਤਿ ਨਾਥ, ਰੰਗੁ ਲਾਲਨ ਲਾਏ ॥੧॥ ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ, ਨਹੀ ਆਏ, ਸਹਜਾਏ ਮਨਿ ਨਿਧਾਨੁ ਪਾਏ ॥ ਸਭ ਤਜੀ ਮਨੈ ਕੀ ਕਾਮ ਕਰਾ ॥ ਚਿਰੁ ਚਿਰੁ ਚਿਰੁ, ਚਿਰੁ ਭਇਆ, ਮਨਿ ਬਹੁਤੁ ਪਿਆਸ ਲਾਗੀ ॥ ਹਰਿ ਦਰਸਨੋ ਦਿਖਾਵਹੁ, ਮੋਹਿ ਤੁਮ ਬਤਾਵਹੁ ॥ ਨਾਨਕ, ਦੀਨ ਸਰਣਿ ਆਏ, ਗਲਿ ਲਾਏ ॥੨॥੨॥੧੫੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਏਂ, ਸਿਉਂ।

**ਪਦ ਅਰਥ:** ਬਾਪਾਰਿ=ਵਾਪਾਰ ਵਿਚ। ਨਾਏ=ਨਾਮ ਦੇ। ਮਨਾਏ=ਪੂਜੇ, ਪ੍ਰਸੰਨ ਕੀਤੇ। ਪੰਚ ਨਾਦ=ਪੰਜ ਕਿਸਮ ਦੇ ਆਤਮਿਕ ਸ਼ਬਦ। ਸਹਜਾਏ=ਸਹਜੇ ਹੀ। ਦਰਸਾਏ=ਦਰਸ਼ਨ ਹੋਏ। ਰੰਗੁ ਲਾਲਨ=ਪਿਆਰੇ (ਪ੍ਰਭੂ ਦਾ) ਪ੍ਰੇਮ। ਰਹਸਾਏ=ਖਿੜਾਉ, ਅਨੰਦ। ਕਾਮ ਕਰਾ=ਕਾਮਨਾ ਵਾਲੀ ਕਾਰ। ਨਿਧਾਨੁ=ਖਜ਼ਾਨਾ।

**ਅਰਥ:** (ਹੇ ਭਾਈ! ਜਦ ਅਸੀਂ) ਗੋਬਿੰਦ ਦੇ ਨਾਮ ਦੇ ਵਾਪਾਰ ਵਿਚ (ਪੈ ਗਏ)। (ਅਸਾਂ ਰਬੀ-)

ਸਾਧ ਸੰਤ ਮਨਾਏ (ਭਾਵ ਸੇਵਾ ਕਰਕੇ ਉਨ੍ਹਾਂ ਦੀ ਪ੍ਰਸੰਨਤਾ ਪ੍ਰਾਪਤ ਕੀਤੀ)। (ਗੋਬਿੰਦ ਦੇ) ਗੁਣ ਗਾਇਨ ਕੀਤੇ। ਪੰਜ ਸ਼ਬਦਾਂ ਦੇ (ਅਨਹਦ) ਨਾਦ ਦੇ ਵਾਜੇ ਵਜਾਏ (ਜਿਸ ਕਰਕੇ) ਪਤੀ-ਪ੍ਰੀਤਮ ਜੀ ਪਾ ਲਏ।੧।ਰਹਾਉ।

(ਹੇ ਭਾਈ! ਅਸੀਂ ਪ੍ਰੀਤਮ ਜੀ ਆਪਣੀ ਕਰਣੀ ਕਰਕੇ ਨਹੀਂ ਗੁਰੂ ਦੀ ਕਿਰਪਾ (ਨਾਲ) ਪਾਏ, ਸਹਜ (ਪਦ ਦੇ ਭਾਗੀ ਬਣੇ, ਫਿਰ) ਦਰਸ਼ਨ ਹੋਏ, ਹੁਣ ਗੋਵਿੰਦ ਦੀ (ਪ੍ਰੀਤਿ) ਨਾਲ ਰਤੇ ਗਏ ਹਾਂ ਸੰਤਾਂ ਦੀ ਸੇਵਾ ਕਰਕੇ ਮਾਲਕ ਦੀ ਪ੍ਰੀਤਿ (ਪ੍ਰਾਪਤ ਹੋਈ, ਤਾਂ) ਪਿਆਰੇ ਪ੍ਰਭੂ ਦਾ ਪ੍ਰੇਮ (ਰੂਪੀ ਰੰਗ ਪ੍ਰਭੂ ਨੇ ਆਪ ਹੀ) ਲਾ ਦਿੱਤਾ ਹੈ।੧।

(ਹੇ ਭਾਈ!) ਗੁਰੂ ਦਾ ਗਿਆਨ ਮਨ ਵਿਚ ਦ੍ਰਿੜ੍ਹਾ ਹੋਣ ਕਰਕੇ ਅਨੰਦ ਪ੍ਰਸੰਨ ਹੋ ਗਏ ਹਾਂ (ਮੁੜ ਕੇ ਉਸ ਦੇ ਪ੍ਰੇਮ ਵਿਚੋਂ ਬਾਹਰ) ਨਹੀਂ ਆਏ, ਸਹਜ (ਅਵਸਥਾ) ਵਿਚ (ਟਿਕ ਗਏ ਹਾਂ), ਮਨ ਵਿਚ (ਨਾਮ ਪਦਾਰਥ ਦੇ) ਖਜ਼ਾਨੇ ਪਾ ਲਏ ਹਨ। (ਹੁਣ ਮਨ ਨੇ ਸਾਰੀ) ਕਾਮਨਾ (ਖ਼ਾਹਿਸ਼ਾਂ) ਵਾਲੀ ਕਾਰ ਛੱਡ ਦਿੱਤੀ ਹੈ।

ਬਹੁਤ ਚਿਰ ਹੋ ਗਿਆ ਸੀ ਮਨ ਵਿਚ ਬਹੁਤ (ਦਰਸ਼ਨ) ਪਿਆਸ (ਲਗੀ) ਹੋਈ ਸੀ। (ਸੰਤ ਜਨਾਂ ਅੱਗੇ ਬੇਨਤੀ ਕਰਦਾ ਰਹਿੰਦਾ ਸਾਂ ਕਿ) ਮੈਨੂੰ (ਪ੍ਰਭੂ ਮਿਲਣ ਦਾ ਮਾਰਗ) ਦਸੋ, (ਹਰੀ ਦਾ) ਦਰਸ਼ਨ ਦਿਖਾਓ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਦੀਨ (ਹੋ ਕੇ) ਸ਼ਰਨ ਵਿਚ ਆਏ (ਤਾਂ ਪ੍ਰਭੂ ਨੇ ਆਪ ਹੀ) ਗਲ ਨਾਲ ਲਾ ਲਏ।੨।੨।੧੫੩।

## ਸਾਰੰਸ਼ ਅਤੇ ਸਿਧਾਂਤ

ਨਾਮ ਵੀ ਇਕ ਵਾਪਾਰ ਹੈ ਪਰ 'ਇਹੁ ਵਾਪਾਰੁ ਵਿਰਲਾ ਵਾਪਾਰੈ' (ਪੰਨਾ ੨੯੩) ਹੈ। ਇਸ ਵਾਪਾਰ ਵਿਚ ਸਚ ਆਚਾਰ ਦੀ ਲੋੜ ਹੈ। ਸੰਤਾਂ ਦੀ ਸੰਗਤ, ਸਤਿਗੁਰੂ ਦੀ ਸੇਵਾ ਅਤੇ ਹਰੀ ਦੇ ਗੁਣ ਗਾਉਣ ਦੀ ਜਾਚ ਸਿਖਣੀ ਹੈ। ਗੁਰੂ ਗਿਆਨ ਦੀ ਦ੍ਰਿੜ੍ਹਤਾ ਨਾਲ, ਅਡੋਲ ਅਵਸਥਾ ਪ੍ਰਾਪਤ ਹੁੰਦੀ ਹੈ।

ਦਰਸ਼ਨ ਦੀ ਪ੍ਰਾਪਤੀ ਲਈ ਸਾਧਨਾ ਕੀਤੀ ਜਾਂਦੀ ਹੈ ਪਰ ਸਭ ਤੋਂ ਵੱਡੀ ਸਾਧਨਾ ਦੀਨ ਹੋ ਕੇ, ਪ੍ਰੇਮ ਸਹਿਤ ਪ੍ਰਭੂ ਦੀ ਸ਼ਰਨ ਵਿਚ ਡਿਗਣਾ ਹੈ। ਵੇਖੋ ਫਿਰ ਕਿਵੇਂ ਨੇੜਤਾ ਅਤੇ ਉਸ ਨਦਰੀ ਦੀ ਪ੍ਰਸੰਨਤਾ ਹੁੰਦੀ ਹੈ।

**ਆਸਾ ਮਹਲਾ ੫ ॥ ਕੋਊ, ਬਿਖਮ ਗਾਰ ਤੋਰੈ ॥ ਆਸ ਪਿਆਸ ਧੋਹ ਮੋਹ, ਭਰਮ ਹੀ ਤੇ ਹੋਰੈ ॥੧॥ਰਹਾਉ॥ ਕਾਮ ਕ੍ਰੋਧ ਲੋਭ ਮਾਨ, ਇਹ ਬਿਆਧਿ ਛੋਰੈ ॥੧॥ ਸੰਤ ਸੰਗਿ ਨਾਮ ਰੰਗਿ, ਗੁਨ ਗੋਵਿੰਦ ਗਾਵਉ ॥ ਅਨਦਿਨੋ ਪ੍ਰਭ ਧਿਆਵਉ ॥ ਭ੍ਰਮ ਭੀਤਿ ਜੀਤਿ, ਮਿਟਾਵਉ ॥ ਨਿਧਿ ਨਾਮੁ ਨਾਨਕ ਮੋਰੈ ॥੨॥੩॥੧੫੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਉਂ, ਧਿਆਵਉਂ, ਮਿਟਾਵਉਂ।

**ਪਦ ਅਰਥ:** ਗਾਰ=ਹਉਮੈ ਦੀ ਗੰਢ। ਤੋਰੈ=ਤੋੜ। ਧੋਹ=ਠੱਗੀ, ਧੋਖਾ। ਹੋਰੈ=ਹੋੜ, ਮੰਨ੍ਹਾ ਕਰਦਾ ਹੈ। ਬਿਆਧਿ=ਬੀਮਾਰੀਆਂ ਤੋਂ। ਛੋਰੈ=ਛੱਡ ਦੇਵੇ। ਗਾਵਉ=(ਮੈਂ) ਗਾਉਂਦਾ ਹਾਂ। ਧਿਆਵਉ=(ਮੈਂ) ਸਿਮਰਦਾ ਹਾਂ। ਭੀਤਿ=ਕੰਧ। ਜੀਤਿ=ਜਿਤ ਕੇ। ਮਿਟਾਵਉ=(ਮੈਂ) ਮਿਟਾਉਂਦਾ ਹਾਂ। ਮੋਰੈ=ਮੇਰੇ ਲਈ।

**ਅਰਥ:** (ਹੇ ਭਾਈ!) ਕੋਈ (ਐਸਾ ਪਰਉਪਕਾਰੀ ਜੀਉੜਾ ਹੈ ਜੋ ਮੈਂ-ਮੇਰੀ ਹੰਗਤਾ ਅਤੇ ਮੋਹ-ਮਮਤਾ ਦੀ) ਕਠਨ (ਸਖ਼ਤ) ਗੰਢ ਤੋੜਦਾ ਹੈ। (ਅਜਿਹਾ ਮਨੁੱਖ ਜੀਵਨ) ਆਸਾ, (ਪਦਾਰਥਾਂ ਦੀ) ਪਿਆਸ (ਭਾਵ) ਤ੍ਰਿਸ਼ਨਾ ਠੱਗੀ, (ਮਾਇਆ ਦਾ) ਮੋਹ (ਅਤੇ) ਭਰਮ (ਭਟਕਣਾ) ਤੋਂ (ਮਨ ਨੂੰ) ਹੋੜਦਾ ਭਾਵ ਰੋਕਦਾ ਹੈ ।੧ਰਹਾਉ।

(ਕੋਈ ਵਿਰਲਾ ਮਨੁੱਖ) ਕਾਮ, ਕ੍ਰੋਧ, ਲੋਭ (ਮੈਨੂੰ ਅਹੰਕਾਰ (ਆਦਿ) ਇਹ ਬੀਮਾਰੀਆਂ (ਨੂੰ) ਛੱਡਦਾ ਹੈ।੧।

(ਹੇ ਭਾਈ! ਇਹਨਾਂ ਬਿਮਾਰੀਆਂ ਨੂੰ ਦੂਰ ਕਰਨ ਹਿਤ ਮੈਂ ਇਉਂ ਅਭਿਆਸ ਕਰਦਾ ਹਾਂ) ਸੰਤ ਦੇ ਸੰਗ ਵਿਚ (ਰਹਿ ਕੇ) ਨਾਮ ਦੇ ਰੰਗ ਵਿਚ ਪ੍ਰਭੂ ਦੇ ਗੁਣ ਗਾਉਂਦਾ ਹਾਂ। ਦਿਨ ਰਾਤ ਪ੍ਰਭੂ ਦਾ (ਨਾਮ) ਸਿਮਰਦਾ ਹਾਂ (ਇਸ ਤਰ੍ਹਾਂ ਮੈਂ) ਭਰਮ ਦੀ ਕੰਧ (ਢਾਹ ਕੇ ਭਾਵ) ਜਿਤ ਕੇ (ਧੋਹ ਮੋਹ ਆਦਿ) ਮਿਟਾਂਦਾ (ਮੁਕਾਂਦਾ) ਹਾਂ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੇਰੇ ਪਾਸ ਨਾਮ ਰੂਪ ਨਿਧੀਆਂ ਦਾ ਖਜ਼ਾਨਾ ਹੈ (ਜੋ ਮੈਨੂੰ ਵਿਸ਼ੇ ਵਿਕਾਰਾਂ ਤੋਂ ਬਚਾਈ ਰਖਦਾ ਹੈ)।੨।੩।੧੫੪।

## ਅਰਥ ਭੇਦ ਅਤੇ ਨਿਰਣਾਂ

**ਕੋਊ ਬਿਖਮ ਗਾਰ ਤੋਰੈ ॥**

੧- ਐਸਾ ਕੋਈ ਪੁਰਖ ਹੈ ਜੋ ਬਿਕਾਰੋਂ ਰੂਪੀ (ਬਿਖਮ) ਕਠਨ (ਗਾਰ) ਜਿਲਣ ਸੇ (ਤੋਰੈ) ਤੁੜਾਵੈ ਬਾਹਰ ਨਿਕਾਸੇ। [ਫ. ਸ.

੨- ਕੋਈ (ਸੰਤ ਹੋਵੇ ਜੋ ਮੇਰੀ) ਕਠਨ ਗ੍ਰੰਥੀ ਤੋੜ ਦੇਵੇ। [ਸਿੰ. ਪੋ.

੩- (ਹੇ ਭਾਈ! ਜਗਤ ਵਿਚ) ਕੋਈ ਵਿਰਲਾ ਮਨੁੱਖ ਹੈ, ਜਿਹੜਾ ਸਖਤ ਕਿਲੇ ਨੂੰ ਤੋੜਦਾ ਹੈ। [ਦਰਪਣ, ਸ਼ਬਦਾਰਥ, ਅਤੇ ਸੰ. ਸ.

੪- ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਕੋਸ਼ ਵਿਚ 'ਗਾਰ' ਪਦ ਦੇ ਅਰਥ ਇਸ ਤਰ੍ਹਾਂ ਦਰਜ ਹਨ। ਸੰ. ਹਿੰਦੀ, ਗਾਠ* ਦਾ ਗਾਰ ਗੰਢ। ਯਥਾ 'ਕੋਊ ਬਿਖਮ ਗਾਰ ਤੋਰੈ' ਕੋਈ ਕਰੜੀ ਗੰਢ (ਚਿਦ ਜੜ ਗ੍ਰੰਥਿ) ਨੂੰ ਤੋੜ ਦੇਵੇ।

---

*ਹਿੰਦੀ ਦੇ ਕਈ ਕੋਸ਼ ਵੇਖੇ ਗਏ ਪਰ ਕਿਸੇ ਵਿਚੋਂ ਭੀ 'ਗਾਠ ਦਾ ਗਾਰ' ਗੰਢ ਵਾਲੀ ਗੱਲ ਤਸਦੀਕ ਨਹੀਂ ਹੋਈ।

੫- ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਨੇ 'ਗਾਰ' ਪਦ ਦੇ ਅਰਥ 'ਗੰਢ' ਨਹੀਂ ਗੜ੍ਹ, ਕਿਲ੍ਹਾ ਆਦਿ ਕੀਤੇ ਹਨ।

**ਨਿਰਣੈ:** ਗੁਰਬਾਣੀ ਅੰਦਰ 'ਗਾਰ' ਪਦ ਗੰਦ-ਮੰਦ, ਜਿਲਣ ਅਤੇ ਗੰਦਾ ਟੋਆ ਦੇ ਅਰਥਾਂ ਵਿਚ ਵਰਤਿਆ ਹੋਇਆ ਮਿਲਦਾ ਹੈ। ਜਿਵੇਂ:-

**੧. ... ਮਨ ਮਹਿ ਧਰਤੇ ਗਾਰ ॥ (ਗੰਦ-ਮੰਦ) [ਪੰਨਾ ੫੩੪**

**੨. ਸੈਸਾਰ ਗਾਰ ਬਿਕਾਰ ਸਾਗਰ... ॥ (ਵਿਕਾਰਾਂ ਦੀ ਜਿਲਣ) [ਪੰਨਾ ੧੩੦੬**

**੩. ਬਿਖਮ ਗਾਰੁ ਕਰੁ ਪਹੁਚੈ ਨਾਹੀ, ਸੰਤ ਸਾਨਥ, ਭਏ ਲੂਟਾ॥(ਟੋਆ) [ਪੰਨਾ ੧੨੧੦**

ਫ਼ਾਰਸੀ ਬੋਲੀ ਵਿਚ 'ਗਾਰ' ਦੀ ਥਾਂ 'ਗ਼ਾਰ' ਪਦ ਹੈ ਜਿਸ ਦੇ ਅਰਥ ਹਨ- ਕੰਦਰਾ, ਗੁਫਾ, ਟੋਆ ਆਦਿ ਜੋ ਇਥੇ ਪ੍ਰਸੰਗਕ ਨਹੀਂ।

ਪੰਜਾਬੀ ਵਿਚ 'ਰ' ਤੇ 'ਲ' ਬਦਲਵੇਂ ਰੂਪ ਵਿਚ ਕਈ ਵਾਰ ਵਰਤੇ ਜਾਂਦੇ ਹਨ ਪਰ ਇਥੇ 'ਗਾਰ' ਦੀ ਥਾਂ ਜੇ 'ਗਾਲ' ਹੋਵੇ ਤਾਂ ਭੀ ਅਰਥ ਠੀਕ ਨਹੀਂ ਬਣਦੇ। ਗੁਰਬਾਣੀ ਵਿਚ ਜਦੋਂ ਇਹ ਪਦ ਗਾਲੀ ਦੇ ਅਰਥ ਵਿਚ ਆਵੇ ਤਾਂ ਇਸ ਦਾ ਸਰੂਪ 'ਗਾਰਿ' ਹੁੰਦਾ ਹੈ।

ਜੇ ਗਾਰ ਤੋਂ 'ਗਾਰੇ' ਜਾਂ ਜਿਲਣ ਦੇ ਅਰਥ ਲਈਏ ਜਿਵੇਂ ਉਤੇ ਨੰਬਰ ੧ ਦੇ ਸਾਹਮਣੇ ਦਰਜ ਹਨ ਤਾਂ 'ਜਿਲਣ ਜਾਂ ਗਾਰ' ਨੂੰ ਤੋੜਨ ਦੀ ਗੱਲ ਅਢੁਕਵੀਂ ਹੈ। 'ਗਾਰ' ਤੋਂ 'ਗੜ੍ਹ' ਜਾਂ (ਕਿਲਾ' ਦੇ ਅਰਥ ਵੀ ਤਾਂ ਬਣ ਸਕਦੇ ਹਨ ਜੇ 'ਗਾਰ' ਪਦ ਦੇ 'ਰਾਰੇ' ਨੂੰ ਅੱਧਾ 'ਹ' ਹੁੰਦਾ ਗਾਰੁ ਅਥਵਾ 'ਗੜ੍ਹ' ਪਦ ਸਮਝਿਆ ਜਾਂਦਾ। ਗਾਰ ਦੇ ਅਰਥਾਂ ਲਈ ਕਈ ਕੋਸ਼ ਵੇਖਣ ਦਾ ਉਪਰਾਲਾ ਭੀ ਕੀਤਾ ਗਿਆ ਪਰ ਕਿਸੇ ਕੋਸ਼ ਵਿਚੋਂ 'ਗਾਂਠ' ਜਾਂ 'ਗੰਢ' ਦੇ ਅਰਥ ਵੀ ਨਹੀਂ ਮਿਲੇ। ਪ੍ਰਿਯਾਵਾਂ 'ਚ 'ਗਾਰ' ਪਦ ਦੇ ਅਰਥ 'ਗੰਢ' ਹੀ ਕੀਤੇ ਹੋਏ ਮਿਲਦੇ ਹਨ ਚਿਦਜੜ ਗ੍ਰੰਥਿ-ਚੇਤਨ ਅਤੇ ਜੜ੍ਹ ਦੀ ਗੰਠ ਨੂੰ ਹੀ ਕਹਿੰਦੇ ਹਨ। 'ਹਉਮੈਂ' ਦੀ ਗਾਂਠ ਤੋੜਨੀ ਭੀ ਕਠਨ ਹੈ।

ਗੁਰਬਾਣੀ ਵਿਚ ਅੰਕਿਤ ਹੇਠ ਲਿਖੀ ਪੰਕਤੀ ਦੇ ਪ੍ਰਭਾਵ ਹੇਠਾਂ 'ਗਾਰ' ਦੇ ਅਰਥ 'ਗੰਠ' ਕਰਨਾ ਹੀ ਠੀਕ ਹੈ:-

**ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥**

**ਨਾਨਕ ਇਕ ਸ੍ਰੀ ਧਰ ਨਾਥ, ਜਿ ਟੂਟੇ ਲਏ ਸਾਂਠਿ॥ [ਪੰਨਾ ੧੩੬੩**

ਗੰਢ ਜਦੋਂ ਬਹੁਤ ਪੀਡੀ ਪੈ ਜਾਂਦੀ ਹੈ ਤਾਂ ਕਈ ਵਾਰੀ ਉਹ ਹੱਥਾਂ ਨਾਲ ਨਹੀਂ ਖੁਲ੍ਹਦੀ, ਮੂੰਹ ਨਾਲ ਤੋੜਨੀ ਪੈਂਦੀ ਹੈ। ਸੋ ਕੋਈ ਵਿਰਲਾ ਮਨੁੱਖ ਹੈ ਜਿਹੜਾ ਹੰਗਤਾ ਅਤੇ ਮੋਹ-ਮਮਤਾ ਦੀ ਕਠਨ ਗੰਢ ਨੂੰ ਤੋੜਦਾ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਅਜਿਹਾ ਕੋਈ ਵਿਰਲਾ ਵਡਭਾਗੀ ਪੁਰਖ ਹੋਵੇਗਾ ਜੋ ਮਾਇਆ ਦੀ ਹੰਗਤਾ ਅਤੇ ਮੋਹ-ਮਮਤਾ ਨੂੰ ਸਾੜ ਕੇ ਨਾਮ ਰੂਪੀ ਖਜ਼ਾਨਾ ਇਕਠਾ ਕਰਦਾ ਹੈ। ਗ੍ਰਿਹਸਤੀ ਜੀਵਨ ਵਿਚ ਅਨੇਕ ਪ੍ਰਕਾਰ ਦੀਆਂ ਗੰਢਾਂ ਹਨ ਪਰ ਇਨ੍ਹਾਂ ਨੂੰ ਕੋਈ ਬਲੀ ਮਨੁੱਖ ਹੀ ਤੋੜਦਾ ਹੈ। ਸਾਰੇ ਗੰਢਾਂ ਪਾਉਣ ਨੂੰ

ਤਕੜੇ ਹਨ ਪਰ ਉਹ ਦੁਨਿਆਵੀ ਗੰਢਾਂ ਹਨ। ਜਿਵੇਂ: 'ਪੂਤੀਂ ਗੰਢੁ ਪਵੈ ਸੰਸਾਰਿ॥' (ਪੰਨਾ ੧੪੩) ਵਾਲੇ ਸ਼ਬਦ ਵਿਚ ਗੰਢਾਂ ਦਾ ਵਿਸਥਾਰ ਪੂਰਵਕ ਵਰਣਨ ਹੈ। ਇਹ ਗੱਲ ਵੀ ਵੇਖਣ ਵਿਚ ਆਉਂਦੀ ਹੈ ਕਿ ਕਈ ਭੈਣਾਂ ਅਤੇ ਵੀਰ ਚੁੰਨੀ ਜਾਂ ਰੁਮਾਲ ਨੂੰ ਗੰਢ ਪਾ ਦਿੰਦੇ ਹਨ ਤਾਂ ਜੋ ਜਿਹੜੀ ਗੱਲ ਜਾਂ ਸੁਨੇਹਾ ਦੇਣਾ ਹੈ ਉਹ ਯਾਦ ਰਹੇ, ਭੁਲੇ ਨਾ। ਪਰ ਜਿਸ ਗੰਢ ਦਾ ਜ਼ਿਕਰ ਗੁਰੂ ਜੀ ਨੇ ਕੀਤਾ ਹੈ, ਉਹ ਉਪਦੇਸ਼ ਚੇਤੇ ਹੀ ਨਹੀਂ ਰਖਦੇ:-

**ਜਗਿ ਜੀਵਨੁ ਐਸਾ ਸੁਪਨੇ ਜੈਸਾ, ਜੀਵਨੁ ਸੁਪਨ ਸਮਾਨੰ ॥**
**ਸਾਚੁ ਕਰਿ ਹਮ ਗਾਠਿ ਦੀਨੀ, ਛੋਡਿ ਪਰਮ ਨਿਧਾਨੰ ॥** [ਪੰਨਾ ੪੯੨

**ਆਸਾ ਮਹਲਾ ੫ ॥ ਕਾਮੁ ਕ੍ਰੋਧੁ ਲੋਭੁ ਤਿਆਗੁ ॥ ਮਨਿ ਸਿਮਰਿ ਗੋਬਿੰਦ ਨਾਮ ॥ ਹਰਿ ਭਜਨ, ਸਫਲ ਕਾਮ ॥੧॥ਰਹਾਉ॥ ਤਜਿ ਮਾਨ ਮੋਹ ਵਿਕਾਰ ਮਿਥਿਆ, ਜਪਿ ਰਾਮ ਰਾਮ ਰਾਮ ॥ ਮਨ, ਸੰਤਨਾ ਕੇ ਚਰਨਿ ਲਾਗੁ ॥੧॥ ਪ੍ਰਭ ਗੋਪਾਲ ਦੀਨ ਦਇਆਲ, ਪਤਿਤ ਪਾਵਨ ਪਾਰਬ੍ਰਹਮ, ਹਰਿ ਚਰਣ ਸਿਮਰਿ ਜਾਗੁ ॥ ਕਰਿ ਭਗਤਿ ਨਾਨਕ ਪੂਰਨ ਭਾਗੁ ॥੨॥੪॥੧੫੫॥**

**ਪਦ ਅਰਥ:** ਮਿਥਿਆ=ਝੂਠ। ਕਾਮ=ਕੰਮ (ਇਸ ਦੇ ਅਰਥ 'ਕਾਮਨਾ' ਕਰਨੇ ਠੀਕ ਨਹੀਂ ਜਿਵੇਂ ਕਿ ਸੰਪਰਦਾਈ ਸਟੀਕ ਵਿਚ ਦਰਜ ਹਨ)। ਗੋਪਾਲ=ਪ੍ਰਿਥਵੀ ਦਾ ਪਾਲਣਹਾਰ। ਪਤਿਤ ਪਾਵਨ=ਡਿੱਗਿਆਂ ਨੂੰ ਪਵਿਤਰ ਕਰਨ ਵਾਲਾ।

**ਅਰਥ:** (ਹੇ ਭਾਈ!) ਕਾਮ, ਕ੍ਰੋਧ, ਲੋਭ ਨੂੰ ਛੱਡ ਕੇ (ਆਪਣੇ) ਮਨ ਵਿਚ ਗੋਵਿੰਦ (ਪ੍ਰਭੂ) ਦਾ ਨਾਮ ਸਿਮਰ। ਹਰੀ ਦਾ ਭਜਨ (ਸਾਰੇ) ਕੰਮ ਸਫਲ (ਕਰ ਦਿੰਦਾ ਹੈ)।੧।ਰਹਾਉ।

(ਹੇ ਭਾਈ!) ਮੋਹ ਦਾ ਮਾਣ (ਵਿਸ਼ੇ) ਵਿਕਾਰ (ਅਤੇ) ਝੂਠ (ਆਦਿ ਸਭ) ਛੱਡ ਦੇਹ (ਅਤੇ) ਰਾਮ ਨਾਮ ਦਾ ਸਿਮਰਨ ਕਰ। ਹੇ ਮਨ! (ਤੂੰ) ਸੰਤ ਜਨਾਂ ਦੇ ਚਰਨਾਂ ਨਾਲ ਲਗ।੨।

(ਹੇ ਭਾਈ! ਉਹ) ਪ੍ਰਭੂ ਪ੍ਰਿਥਵੀ ਦਾ ਪਾਲਣਹਾਰ ਹੈ, ਦੀਨਾਂ ਉਤੇ ਦਇਆ ਕਰਨ ਵਾਲਾ ਹੈ ਅਤੇ ਡਿਗਿਆਂ ਨੂੰ ਪਵਿਤਰ ਕਰਨ ਵਾਲਾ ਹੈ, (ਤੂੰ ਉਸ) ਹਰੀ ਦੇ ਚਰਨਾਂ ਨੂੰ ਸਿਮਰ ਕੇ (ਮਾਇਆ ਮੋਹ ਦੀ ਨੀਂਦ ਵਿਚੋਂ) ਜਾਗ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ! ਤੂੰ) ਭਗਤੀ ਕਰ (ਤਾਂ ਜੋ ਤੇਰਾ) ਭਾਗ ਪੂਰਨ (ਹੋ ਜਾਵੇ)।੨।੪।੧੫੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਵਿਸ਼ੇ ਵਿਕਾਰਾਂ ਤੋਂ ਬਚਾਉਣ ਦਾ ਉਪਦੇਸ਼ ਦਿੱਤਾ ਹੈ। ਨਾਲ ਹੀ ਇਹ ਵੀ ਦੱਸਿਆ ਹੈ ਕਿ ਸੰਤਾਂ ਦੀ ਸੰਗਤ ਵਿਚ ਬੈਠ ਕੇ ਨਾਮ ਜਪਣ ਅਤੇ ਭਗਤੀ ਕਰਨ ਨਾਲ ਸਾਰੇ ਕਾਰਜ ਰਾਸ ਹੋ ਜਾਂਦੇ ਹਨ।

ਮਾਨ ਤੇ ਮੋਹ ਨੂੰ ਤਿਆਗਣਾ ਬਹੁਤ ਔਖਾ ਹੈ। ਜਦੋਂ ਤੱਕ ਮਨੁੱਖ ਇਹ ਵਿਕਾਰ ਨਹੀਂ ਛੱਡਦਾ, ਭਗਤੀ ਮਾਰਗ ਵਿਚ ਸਫਲ ਨਹੀਂ ਹੋ ਸਕਦਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਾਵਨ ਬਚਨ ਹਨ:-

**ਮਾਨ ਮੋਹ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ ॥**

**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ, ਜੀਵਨ ਮੁਕਤਿ ਕਹਾਵੈ ॥** [ਪੰਨਾ ੮੩੧

**ਆਸਾ ਮਹਲਾ ੫ ॥ ਹਰਖ ਸੋਗ ਬੈਰਾਗ ਅਨੰਦੀ ਖੇਲੁ ਰੀ ਦਿਖਾਇਓ ॥੧॥ਰਹਾਉ॥ ਖਿਨਹੂੰ ਭੈ, ਨਿਰਭੈ ਖਿਨਹੂੰ, ਖਿਨਹੂੰ ਉਠਿ ਧਾਇਓ ॥ ਖਿਨਹੂੰ ਰਸ, ਭੋਗਨ ਖਿਨਹੂੰ, ਖਿਨਹੂ ਤਜਿ ਜਾਇਓ ॥੧॥ ਖਿਨਹੂੰ ਜੋਗ ਤਾਪ ਬਹੁ ਪੂਜਾ, ਖਿਨਹੂੰ ਭਰਮਾਇਓ ॥ ਖਿਨਹੂੰ ਕਿਰਪਾ ਸਾਧ ਸੰਗ, ਨਾਨਕ, ਹਰਿ ਰੰਗੁ ਲਾਇਓ ॥੨॥੫॥੧੫੬॥**

**ਪਦ ਅਰਥ:** ਹਰਖ=ਖੁਸ਼ੀ। ਸੋਗ=ਗ਼ਮੀ। ਬੈਰਾਗ=ਉਦਾਸੀਨਤਾ। ਅਨੰਦੀ ਖੇਲੁ=ਅਨੰਦ ਵਾਲਾ ਖੇਲ। ਖਿਨਹੂੰ=ਇਕ ਖਿਨ ਵਿਚ ਭਾਵ ਤੁਰੰਤ । ਰਸ ਭੋਗਨ=ਰਸਾਂ ਨੂੰ ਮਾਣਦਾ ਹੈ। ਤਾਪ=ਤਪ, ਧੂਣੀਆਂ ਰੰਗੁ=ਪ੍ਰੇਮ।

**ਅਰਥ:** ਹੇ (ਸਖੀ! ਉਸ ਅਨੰਦੀ ਸਾਹਿਬ ਨੇ ਇਹ ਜਗਤ ਇਕ) ਅਨੰਦ ਵਾਲਾ ਤਮਾਸ਼ਾ ਵਿਖਾਇਆ ਹੈ (ਜੋ) ਖੁਸ਼ੀ, ਗ਼ਮੀ (ਅਤੇ) ਉਪਰਾਮਤਾ (ਨਾਲ ਭਰਪੂਰ ਹੈ)।੧ਰਹਾਉ।

(ਹੇ ਸਖੀ! ਇਕ) ਛਿਨ ਵਿਚ ਡਰ ਵਾਲਾ (ਅਤੇ ਦੂਜੇ) ਛਿਨ ਵਿਚ ਡਰ ਤੋਂ ਰਹਿਤ (ਅਤੇ ਉਸ ਤੋਂ ਅਗਲੀ) ਛਿਨ ਵਿਚ (ਜੀਵ ਕਿਸੇ ਹੋਰ ਪਾਸੇ) ਉਠ ਕੇ ਦੌੜ ਪੈਂਦਾ ਹੈ (ਭਾਵ ਸਥਿਰ ਨਹੀਂ ਰਹਿੰਦਾ)। (ਇਕ) ਛਿਨ ਵਿਚ ਰਸ (ਇਕੱਠੇ ਕਰਦਾ ਹੈ, ਦੂਜੇ) ਛਿਨ ਵਿਚ (ਪਦਾਰਥਾਂ ਨੂੰ) ਭੋਗਦਾ ਹੈ (ਅਤੇ ਤੀਜੇ) ਛਿਨ ਵਿਚ (ਇਨ੍ਹਾਂ ਨੂੰ) ਤਿਆਗ ਕੇ (ਬੈਰਾਗੀ) ਬਣ ਜਾਂਦਾ ਹੈ।੧।

(ਹੇ ਸਖੀ! ਇਕ) ਛਿਨ ਵਿਚ ਜੋਗ, ਤਪ (ਅਤੇ) ਅਨੇਕ ਪ੍ਰਕਾਰ ਦੀ ਪੂਜਾ (ਕਰਦਾ ਹੈ, ਪਰ ਦੂਜੀ) ਛਿਨ ਵਿਚ (ਮਾਇਆ ਦੀ) ਭਟਕਣਾ ਵਿਚ (ਪੈ ਜਾਂਦਾ ਹੈ)। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਛਿਨ ਵਿਚ ਹਰੀ ਦੀ ਕਿਰਪਾ (ਸਦਕਾ) ਸਾਧ ਸੰਗਤ ਦਾ ਮਿਲਾਪ (ਹੋ ਜਾਂਦਾ ਹੈ ਅਤੇ) ਹਰੀ (ਆਪਣਾ) ਪ੍ਰੇਮ ਲਾ ਦਿੰਦਾ ਹੈ।੨।੫।੧੫੬।

## ਸਾਰੰਸ਼ ਅਤੇ ਸਿਧਾਂਤ

ਇਹ ਜਗਤ ਪ੍ਰਭੂ ਦਾ ਇਕ ਅਸਚਰਜ ਖੇਲ ਹੈ। ਜੀਵਨ 'ਚ ਕਈ ਪ੍ਰਕਾਰ ਦੇ ਉਤਰਾਅ ਚੜ੍ਹਾਅ ਆਉਂਦੇ ਹਨ ਕਦੇ ਖੁਸ਼ੀ, ਕਦੇ ਗ਼ਮੀ, ਕਦੇ ਘਾਟਾ ਅਤੇ ਕਦੇ ਵਾਧਾ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੁਖਮਨੀ ਬਾਣੀ ਵਿਚ ਅੰਮ੍ਰਿਤ ਬਚਨ ਹਨ:-

**ਕਬਹੂ ਊਚ ਨੀਚ ਮਹਿ ਬਸੈ॥ ਕਬਹੂ ਸੋਗ ਹਰਖ ਰੰਗਿ ਹਸੈ ॥**

**ਕਬਹੂ ਨਿੰਦ ਚਿੰਦ ਬਿਉਹਾਰ॥ ਕਬਹੂ ਊਭ ਅਕਾਸ ਪਇਆਲ ॥**

**ਕਬਹੂ ਬੇਤਾ ਬ੍ਰਹਮ ਬੀਚਾਰ॥ ਨਾਨਕ, ਆਪਿ ਮਿਲਾਵਣਹਾਰ॥** [ਪੰਨਾ ੨੭੭

ਸੋ, ਜੀਵ ਆਗਿਆਕਾਰੀ ਬਣ ਕੇ ਇਸ ਜਗਤ ਨੂੰ ਉਸ 'ਸਦਾ ਅਨੰਦੁ ਅਨੰਦੀ ਸਾਹਿਬ' ਦਾ ਖੇਲ ਹੀ ਸਮਝੇ। ਜੀਵ ਦਾ ਆਪਨਾ ਮੁਖ ਪ੍ਰਯੋਜਨ ਪ੍ਰਭੂ ਦਾ ਪ੍ਰੇਮ ਪ੍ਰਾਪਤ ਕਰਨਾ ਹੋਵੇ ਤਾਂ ਹੀ ਜੀਵਨ ਸਫਲ ਹੋ ਸਕਦਾ ਹੈ।

## ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ

**ੴ ਸਤਿਗੁਰ ਪ੍ਰਸਾਦਿ ॥ ਗੋਬਿੰਦ ਗੋਬਿੰਦ ਕਰਿ, ਹਾਂ॥ ਹਰਿ ਹਰਿ ਮਨਿ ਪਿਆਰਿ, ਹਾਂ ॥ ਗੁਰਿ ਕਹਿਆ, ਸੁ ਚਿਤਿ ਧਰਿ, ਹਾਂ॥ ਅਨ ਸਿਉ ਤੋਰਿ ਫੇਰਿ, ਹਾਂ ॥ ਐਸੇ ਲਾਲਨੁ ਪਾਇਓ, ਰੀ ਸਖੀ ॥੧॥ਰਹਾਉ॥ ਪੰਕਜ ਮੋਹ ਸਰਿ, ਹਾਂ ॥ ਪਗੁ ਨਹੀ ਚਲੈ ਹਰਿ, ਹਾਂ ॥ ਗਹਡਿਓ ਮੂੜ ਨਰਿ, ਹਾਂ॥ ਅਨਿਨ ਉਪਾਵ ਕਰਿ, ਹਾਂ॥ ਤਉ ਨਿਕਸੈ ਸਰਨਿ ਪੈ, ਰੀ ਸਖੀ ॥੧॥ ਥਿਰ ਥਿਰ ਚਿਤ ਥਿਰ, ਹਾਂ ॥ ਬਨੁ ਗ੍ਰਿਹੁ ਸਮਸਰਿ, ਹਾਂ ॥ ਅੰਤਰਿ ਏਕ ਪਿਰ, ਹਾਂ ॥ ਬਾਹਰਿ ਅਨੇਕ ਧਰਿ, ਹਾਂ॥ ਰਾਜਨ ਜੋਗੁ ਕਰਿ, ਹਾਂ ॥ ਕਹੁ ਨਾਨਕ, ਲੋਗ ਅਲੋਗੀ ਰੀ ਸਖੀ ॥੩॥੧॥੧੫੭॥**

ਆਸਾਵਰੀ= ਇਹ ਰਾਗਣੀ ਦਾ ਨਾਮ ਹੈ ਜੋ ਰਾਗ ਆਸਾ ਨਾਲ ਰਲਾ ਕੇ ਲਿਖੀ ਗਈ ਹੈ। ਵਿਆਖਿਆ ਲਈ ਵੇਖੋ ਇਸ ਪੋਥੀ ਦੇ ਮੁਢਲੇ ਪੰਨੇ।

**ਪਦ ਅਰਥ:** ਕਰਿ=(ਤੂੰ) ਕਰ, ਆਖ। ਹਾਂ=ਲੈ ਪੂਰਤੀ ਦਾ ਬੋਧਿਕ ਹੈ। ਹਰ ਪੰਕਤੀ ਦੇ ਅੰਤ ਵਿਚ ਛੋਟਾ ਜਿਹਾ ਬਿਸਰਾਮ ਦਿਉ। ਜਿਵੇਂ ਉਪ੍ਰੋਕਤ ਪੰਕਤੀਆਂ ਵਿਚ ਨਮੂਨੇ ਮਾਤਰ ਦਿੱਤਾ ਗਿਆ ਹੈ। ਪਿਆਰਿ=ਪਿਆਰ ਕਰ। ਧਰਿ=ਰੱਖ। ਅਨ ਸਿਉ=ਹੋਰ ਨਾਲ। ਤੋਰਿ=ਤੋੜ ਦੇ। ਫੇਰਿ=ਮੋੜ। ਲਾਲਨੁ=ਪਿਆਰਾ (ਪ੍ਰਭੂ)। ਰੀ ਸਖੀ=ਹੇ ਸਹੇਲੀ!। ਪੰਕਜ=ਚਿਕੜ। ਸਰਿ=ਸਰੋਵਰ ਵਿਚ। ਪਗੁ=ਪੈਰ। ਗਹਡਿਓ=ਗਡਿਆ ਹੋਇਆ ਹੈ। ਮੂੜ ਨਰਿ=ਮੂਰਖ ਮਨੁੱਖ ਨੇ। ਅਨਿਨ=ਅਨੇਕ (ਕਈ ਪਾਵਨ ਸਰੂਪਾਂ ਵਿਚ ਪਾਠ 'ਅਨਿਕ' ਹੈ)। ਥਿਰ=ਪੱਕਾ, ਅਡੋਲ। ਬਨੁ=ਜੰਗਲ। ਗ੍ਰਿਹੁ=ਘਰ। ਸਮਸਰਿ=ਬਰਾਬਰ। ਲੋਗ=ਲੋਕ। ਅਲੋਗੀ=ਲੋਕਾਂ ਤੋਂ ਵੱਖਰੀ, ਅਸਚਰਜ।

**ਅਰਥ:** ਹਾਂ, (ਹੇ ਸਹੇਲੀ! ਤੂੰ) ਗੋਬਿੰਦ ਗੋਬਿੰਦ ਦਾ (ਜਾਪ) ਕਰ। (ਆਪਣੇ) ਮਨ ਵਿਚ ਹਰੀ ਨਾਲ ਪਿਆਰ ਕਰ। ਗੁਰੂ ਨੇ (ਜੋ ਕੁਛ) ਆਖਿਆ ਹੈ ਉਸ ਨੂੰ (ਆਪਣੇ) ਚਿਤ ਵਿਚ ਰੱਖ। (ਪਰਮਾਤਮਾ ਤੋਂ ਬਿਨਾਂ) ਹੋਰ ਨਾਲ (ਪ੍ਰੀਤ ਤੋਂ ਆਪਣਾ ਮੂੰਹ) ਮੋੜ ਲੈ। ਹੇ ਸਖੀ! (ਜਿਸ ਕਿਸੇ ਨੇ ਪਾਇਆ ਹੈ) ਇਸ ਤਰ੍ਹਾਂ ਪਿਆਰੇ ਪ੍ਰਭੂ ਨੂੰ ਪਾਇਆ ਹੈ।੧।ਰਹਾਉ।

ਹਾਂ, (ਹੇ ਸਹੇਲੀ! ਸੰਸਾਰ ਰੂਪੀ) ਸਰੋਵਰ ਵਿਚ ਮੋਹ ਦਾ ਚਿਕੜ ਹੈ। (ਇਸ ਚਿਕੜ ਵਿਚ ਜਿਸਦਾ ਪੈਰ ਫਸ ਗਿਆ ਹੈ ਉਸ ਦਾ) ਪੈਰ ਹਰੀ ਵਲ ਨਹੀਂ ਚਲ ਸਕਦਾ। ਮੂਰਖ ਮਨੁੱਖ ਨੇ (ਆਪਣਾ ਪੈਰ ਇਸ ਮੋਹ ਵਿਚ) ਗਡਿਆ ਹੋਇਆ ਹੈ। ਆਪਣੇ ਵਲੋਂ (ਇਹ ਬੇਸ਼ਕ) ਅਨੇਕਾਂ ਉਪਾਅ ਪਿਆ ਕਰੇ, ਹੇ ਸਖੀ! (ਇਸ ਦਾ ਪੈਰ) ਉਦੋਂ ਹੀ (ਮੋਹ ਰੂਪੀ ਚਿਕੜ ਚੋਂ ਬਾਹਰ) ਨਿਕਲਦਾ ਹੈ ਜਦੋਂ (ਮਾਲਕ) ਦੀ ਸ਼ਰਣੀ ਪੈ ਜਾਂਦਾ ਹੈ।੧।

ਹਾਂ, (ਹੇ ਸਹੇਲੀ! ਆਪਣਾ) ਚਿਤ (ਮਾਇਆ ਮੋਹ ਵਲੋਂ) ਅਡੋਲ ਰੱਖ। ਜੰਗਲ ਅਤੇ ਘਰ ਨੂੰ ਬਰਾਬਰ (ਸਮਝ)। (ਆਪਣੇ ਹਿਰਦੇ) ਅੰਦਰ ਇਕ ਪਤੀ ਦੀ (ਯਾਦ ਬਣਾਈ ਰਖ)। ਹੋਰ ਅਨੇਕ (ਪ੍ਰਕਾਰ ਦੇ ਸੰਕਲਪ ਮਨ ਚੋਂ) ਬਾਹਰ (ਕੱਢ ਕੇ) ਰੱਖ। (ਫਿਰ) ਰਾਜ ਜੋਗ ਕਰ, (ਭਾਵ ਗ੍ਰਿਹਸਤੀ ਜੀਵਨ ਵਿਚ ਪ੍ਰਭੂ ਨਾਲ ਜੁੜੀ ਰਹੁ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਸਖੀ! (ਇਹ) ਲੋਕਾਂ ਤੋਂ ਨਿਰਾਲਾ (ਅਤੇ ਅਸਚਰਜ) ਮਾਰਗ ਹੈ।੨।੧।੧੫੭।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਸਾਧਨ ਵਾਹਿਗੁਰੂ ਜੀ ਦਾ ਸਿਮਰਨ ਹੈ। ਮਾਇਆ ਦੇ ਮੋਹ ਰੂਪੀ ਚਿਕੜ ਵਿਚੋਂ ਨਿਕਲ ਕੇ ਘਰ ਅਤੇ ਜੰਗਲ ਨੂੰ ਬਰਾਬਰ ਜਾਣਨਾ ਮਨ ਨੂੰ ਪ੍ਰਭੂ ਦੇ ਚਰਨਾਂ ਨਾਲ ਟਿਕਾਉਣਾ ਅਤੇ ਗੁਰੂ ਦਾ ਉਪਦੇਸ਼ ਕਮਾਉਣਾ ਹੀ ਪ੍ਰਭੂ ਦੀ ਸ਼ਰਨ ਵਿਚ ਰਹਿਣਾ ਹੈ।

**ਆਸਾਵਰੀ ਮਹਲਾ ੫ ॥ ਮਨਸਾ ਏਕ ਮਾਨਿ, ਹਾਂ॥ ਗੁਰਿ ਸਿਉ ਨੇਤ ਧਿਆਨਿ, ਹਾਂ ॥ ਦ੍ਰਿੜੁ ਸੰਤ ਮੰਤ ਗਿਆਨਿ, ਹਾਂ ॥ ਸੇਵਾ ਗੁਰ ਚਰਾਨਿ, ਹਾਂ ॥ ਤਉ ਮਿਲੀਐ ਗੁਰ ਕ੍ਰਿਪਾਨਿ, ਮੇਰੇ ਮਨਾ ॥੧॥ਰਹਾਉ॥ ਟੂਟੇ ਅਨ ਭਰਾਨਿ, ਹਾਂ ॥ ਰਵਿਓ ਸਰਬ ਥਾਨਿ, ਹਾਂ ॥ ਲਹਿਓ ਜਮ ਭਇਆਨਿ, ਹਾਂ॥ ਪਾਇਓ ਪੇਡ ਥਾਨਿ, ਹਾਂ॥ ਤਉ ਚੂਕੀ ਸਗਲ ਕਾਨਿ ॥੧॥ ਲਹਨੋ ਜਿਸੁ ਮਥਾਨਿ, ਹਾਂ ॥ ਭੈ ਪਾਵਕ ਪਾਰਿ ਪਰਾਨਿ, ਹਾਂ॥ ਨਿਜਘਰਿ ਤਿਸਹਿ ਥਾਨਿ, ਹਾਂ ॥ ਹਰਿ ਰਸ ਰਸਹਿ ਮਾਨਿ, ਹਾਂ ॥ ਲਾਥੀ ਤਿਸ ਭੁਖਾਨਿ, ਹਾਂ ॥ ਨਾਨਕ ਸਹਜਿ ਸਮਾਇਓ, ਰੇ ਮਨਾ ॥੨॥੨॥੧੫੮॥**

**ਪਦ ਅਰਥ:** ਮਨਸਾ=ਇਛਾ। ਮਾਨਿ=ਮੰਨ, ਧਾਰਨ ਕਰ। ਨੇਤ=ਨਿੱਤ। ਦ੍ਰਿੜੁ=ਪੱਕਾ। ਚਰਾਨਿ=ਚਰਨਾਂ ਵਿਚ। ਕ੍ਰਿਪਾਨਿ=ਕਿਰਪਾ ਨਾਲ। ਅਨ=ਹੋਰ। ਭਰਾਨਿ=ਭਰਮ, ਭਰਾਂਤੀ। ਰਮਿਓ=ਰਮਿਆ ਹੋਇਆ, ਵਿਆਪਕ ਹੋਇਆ। ਲਹਿਓ=ਲਹਿ ਜਾਂਦਾ ਹੈ, ਛੱਡ ਜਾਂਦਾ ਹੈ। ਭਇਆਨਿ=ਭਿਆਨਕ, ਡਰਾਉਣਾ। ਪੇਡ ਥਾਨਿ=ਮੂਲ ਅਸਥਾਨ 'ਚ। ਕਾਨਿ=ਮੁਥਾਜੀ। ਲਹਿਨੋ=ਲਹਿਣਾ। ਮਥਾਨਿ=ਮੱਥੇ ਤੇ। ਭੈ ਪਾਵਕ=ਡਰ ਦੀ ਅਗਨੀ। ਪਾਰ ਪਰਾਨਿ=ਪਾਰ ਪੈ ਜਾਂਦਾ ਹੈ।

ਨਿਜ ਘਰਿ=ਆਪਣੇ (ਅਸਲੀ) ਘਰ ਵਿਚ। ਰਸਹਿ=ਰਸ ਨੂੰ। ਮਾਨਿ=ਮਾਣਦਾ ਹੈ। ਤਿਸ=ਤ੍ਰੇਹ (ਪਿਆਸ)। ਭੁਖਾਨਿ=ਭੁਖ। ਸਹਜਿ=ਅਡੋਲ ਅਵਸਥਾ ਵਿਚ।

**ਅਰਥ:** (ਹੇ ਮੇਰੇ ਮਨ!) ਇਕ (ਵਾਹਿਗੁਰੂ ਨੂੰ ਮਿਲਣ ਦੀ) ਇੱਛਾ ਧਾਰਨ ਕਰ। ਗੁਰੂ ਨਾਲ (ਮਿਲ ਕੇ ਹਿਰਦੇ ਵਿਚ ਹਰੀ ਦੇ ਚਰਨਾਂ ਦਾ) ਧਿਆਨ ਧਰ। ਸੰਤਾਂ ਦੇ (ਦਿੱਤੇ ਹੋਏ) ਮੰਤਰ ਅਤੇ ਗਿਆਨ ਵਿਚ ਪੱਕਾ (ਰਹੁ)। ਤਦ ਗੁਰੂ ਦੀ ਕਿਰਪਾ ਨਾਲ (ਪ੍ਰਭੂ ਨੂੰ) ਮਿਲ ਸਕੀਦਾ ਹੈ।੧।ਰਹਾਉ।

(ਹੇ ਮੇਰੇ ਮਨ! ਜਦ) ਹੋਰ ਭਰਮ (ਭੁਲੇਖੇ) ਦੂਰ ਹੋ ਗਏ (ਤਾਂ ਪ੍ਰਭੂ) ਸਭ ਥਾਵਾਂ ਤੇ ਰਮਿਆ ਹੋਇਆ ਦਿਸ ਪਿਆ। (ਫਿਰ) ਭਿਆਨਕ ਜਮ ਦਾ (ਡਰ) ਲਹਿ ਗਿਆ। (ਜਦ) ਮੂਲ ਅਸਥਾਨ 'ਚ (ਪ੍ਰਭੂ ਦਾ ਟਿਕਾਣਾ) ਪਾ ਲਿਆ ਤਦ ਸਾਰੀ ਮੁਥਾਜੀ ਦੂਰ ਹੋ ਗਈ।੧।

(ਹੇ ਮੇਰੇ ਮਨ!) ਜਿਸ ਦੇ ਮੱਥੇ ਉਤੇ ਲਹਿਣਾ (ਲਿਖਿਆ ਹੁੰਦਾ ਹੈ)। (ਉਹ) ਭੈ ਦੀ ਅਗਨੀ ਤੋਂ ਪਾਰ ਹੋ ਜਾਂਦਾ ਹੈ। (ਉਸ ਨੂੰ) ਆਪਣੇ ਅਸਲੀ ਘਰ (ਵਾਹਿਗੁਰੂ ਦੇ ਚਰਨਾਂ) ਵਿਚ ਟਿਕਾਣਾ (ਮਿਲ ਜਾਂਦਾ ਹੈ)। (ਉਹ) ਰਸਾਂ ਵਿਚੋਂ ਸ੍ਰੇਸ਼ਟ ਹਰੀ ਦੇ (ਪ੍ਰੇਮ) ਰਸ ਨੂੰ ਮਾਣਦਾ ਹੈ। (ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੀ ਤ੍ਰਿਸ਼ਨਾ ਰੂਪੀ) ਪਿਆਸ ਅਤੇ ਭੁਖ ਲਹਿ ਜਾਂਦੀ ਹੈ, ਹੇ ਮਨ! (ਉਹ ਜੀਵ) ਅਡੋਲ ਅਵਸਥਾ ਵਿਚ ਸਮਾਅ ਜਾਂਦਾ ਹੈ।੨।੨।੧੫੮।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੂੰ ਮਿਲਣ ਦੀ ਇੱਛਾ ਧਾਰਨੀ ਜਗਿਆਸੂ ਦੇ ਜੀਵਨ ਦਾ ਪਹਿਲਾ ਪੜਾਅ ਹੈ। ਗੁਰੂ ਦੇ ਗਿਆਨ ਦੁਆਰਾ '੧ਓਂ' ਦਾ ਧਿਆਨ ਪਕਾਉਣ ਵਾਲਾ ਉਪਦੇਸ਼ ਜੀਵਨ ਨੂੰ ਸਫਲਾਉਣ ਲਈ ਉਪਯੋਗੀ ਹੈ। ਰਬੀ-ਸੰਤ ਦੀ ਸੰਗਤਿ ਲਈ ਕਿਰਪਾ ਦਾ ਪਾਤਰ ਬਣਨਾ ਸਫਲ ਜੀਵਨ ਦੀ ਨਿਸ਼ਾਨੀ ਹੈ। ਪ੍ਰਭੂ ਦੇ ਮਿਲਾਪ ਵਿਚ ਸਭ ਤੋਂ ਵੱਡੀ ਰੁਕਾਵਟ ਭਰਮ ਹੈ। ਜਦੋਂ ਇਹ ਦੂਰ ਹੋ ਜਾਂਦਾ ਹੈ ਤਾਂ ਸਭ ਪਾਸੇ ਪਰਮਾਤਮਾ ਦੇ ਦਰਸ਼ਨ ਹੋ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਸਿਮਰਨ ਅਤੇ ਗਿਆਨ ਵਿਚ ਦ੍ਰਿੜਤਾ ਹੀ ਮਨੁੱਖ ਨੂੰ ਚਟਾਨ ਵਾਂਗ ਮਜ਼ਬੂਤ ਬਣਾ ਸਕਦੀ ਹੈ ਜਿਸ ਦੇ ਫਲਸਰੂਪ ਜੀਵ ਦੀ ਪ੍ਰਭੂ ਵਿਚ ਸਮਾਈ ਹੋ ਜਾਂਦੀ ਹੈ।

**ਆਸਾਵਰੀ ਮਹਲਾ ੫ ॥ ਹਰਿ ਹਰਿ ਹਰਿ ਗੁਨੀ, ਹਾਂ ॥ ਜਪੀਐ ਸਹਜ ਧੁਨੀ, ਹਾਂ ॥ ਸਾਧੂ ਰਸਨ ਭਨੀ, ਹਾਂ ॥ ਛੂਟਨ ਬਿਧਿ ਸੁਨੀ, ਹਾਂ ॥ ਪਾਈਐ ਵਡ ਪੁਨੀ, ਮੇਰੇ ਮਨਾ ॥੧॥ ਰਹਾਉ ॥ ਖੋਜਹਿ ਜਨ ਮੁਨੀ, ਹਾਂ ॥ ਸ੍ਰਬ ਕਾ ਪ੍ਰਭ ਧਨੀ, ਹਾਂ ॥ ਦੁਲਭ ਕਲਿ ਦੁਨੀ, ਹਾਂ ॥ ਦੂਖ ਬਿਨਾਸਨੀ, ਹਾਂ ॥ ਪ੍ਰਭ ਪੂਰਨ ਆਸਨੀ, ਮੇਰੇ ਮਨਾ ॥੧॥ ਮਨ! ਸੋ ਸੇਵੀਐ, ਹਾਂ ॥ ਅਲਖ ਅਭੇਵੀਐ, ਹਾਂ ॥ ਤਾਂ ਸਿਉ ਪ੍ਰੀਤਿ ਕਰਿ, ਹਾਂ ॥ ਬਿਨਸਿ ਨ ਜਾਇ ਮਰਿ, ਹਾਂ**

**॥ ਗੁਰ ਤੇ ਜਾਨਿਆ, ਹਾਂ ॥ ਨਾਨਕ, ਮਨੁ ਮਾਨਿਆ, ਮੇਰੇ ਮਨਾ ॥੨॥੩॥੧੫੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਖੋਜਹਿੰ। ਨਾਸਕੀ ਉਚਾਰਨ- ਜਾਨਿਆ, ਅਨਿਆ।

**ਪਦ ਅਰਥ:** ਗੁਨੀ=ਗੁਣਾਂ ਵਾਲਾ (ਮਾਲਕ)। ਸਹਜ ਧੁਨੀ=ਇਕ ਰਸ ਧੁਨੀ ਦੁਆਰਾ 'ਗ ਰਸਨਾ=ਰਸਨ (ਨਾਲ)। ਭਨੀ=ਭਣ, ਉਚਾਰ। ਸੁਨੀ=(ਤੂੰ) ਸੁਣ। ਵਡਪੁਨੀ=ਵੱਡੇ ਪੁੰਨ ਕਰਮ ਕਰਕੇ, ਭਾਗਾਂ ਨਾਲ। ਖੋਜਹਿ=ਖੋਜਦੇ, ਲੱਭਦੇ ਹਨ। ਜਨ ਮੁਨੀ=ਮੁਨੀ (ਰਿਸ਼ੀ) ਜਨ। ਸ੍ਰਬ ਕਾ=ਸਭ ਦਾ ਧਨੀ=ਧਣੀ, ਮਾਲਕ। ਦੁਲਭ=ਔਖਾ ਲੱਭਣ ਵਾਲਾ। ਕਲਿ=ਕਲਜੁਗ ਵਿਚ। ਬਿਨਾਸਨੀ=ਨਾਸ਼ ਕਰਨ ਵਾਲਾ। ਪੂਰਨ ਆਸਨੀ=ਆਸਾ ਪੂਰੀਆਂ ਕਰਨ ਵਾਲਾ। ਅਲਖ=ਲਖਤਾ ਤੋਂ ਰਹਿਤ। ਅਭੇਵੀਐ=ਭੇਦ ਰਹਿਤ। ਮਾਨਿਆ=ਮੰਨਿਆ, ਪਤੀਜਿਆ।

**ਅਰਥ:** ਹਾਂ, ਹੇ ਮੇਰੇ ਮਨ! ਪਰਮਾਤਮਾ (ਜੋ ਸਾਰੇ) ਗੁਣਾਂ ਦਾ ਮਾਲਕ ਹੈ (ਉਸ ਦਾ ਨਾਮ) ਇਕ ਰਸ ਧੁਨੀ ਦੁਆਰਾ ਜਪਣਾ ਚਾਹੀਦਾ ਹੈ। ਸਾਧੂ-ਜਨ ਰਸਨਾ ਦੁਆਰਾ (ਮੋਹ ਮਾਇਆ ਤੋਂ) ਛੁਟਣ ਦੀ (ਜੋ) ਬਿਧੀ ਦਸਦੇ ਹਨ, (ਉਹ ਅਸਾਂ) ਸੁਣੀ ਹੈ, (ਪਰ ਅਜਿਹੀ ਬਿਧੀ) ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ।੧।ਰਹਾਉ।

ਹਾਂ, ਹੇ ਮੇਰੇ ਮਨ! (ਉਹ) ਪਰਮਾਤਮਾ ਜੋ ਸਭ ਦਾ ਮਾਲਕ ਹੈ (ਉਸ ਨੂੰ ਸਾਰੇ) ਮੁਨੀ (ਰਿਸ਼ੀ) ਜਨ ਖੋਜਦੇ ਹਨ। ਕਲਜੁਗ ਦੀ (ਦੁਨੀਆ ਅੰਦਰ) ਪਰਮਾਤਮਾ ਦਾ ਨਾਮ (ਪ੍ਰਾਪਤ ਕਰਨਾ) ਬਹੁਤ ਔਖਾ ਹੈ (ਜੋ ਸਾਰੇ) ਦੁੱਖਾਂ ਨੂੰ ਨਾਸ਼ ਕਰਨ ਵਾਲਾ ਹੈ। (ਉਹ) ਪ੍ਰਭੂ (ਸਭ ਦੀ) ਆਸਾ ਪੂਰਨ ਕਰਨ ਵਾਲਾ ਹੈ।੧।

ਹਾਂ, ਹੇ ਮੇਰੇ ਮਨ! ਉਸ (ਪ੍ਰਭੂ) ਦੀ ਸੇਵਾ ਕਰਨੀ ਚਾਹੀਦੀ ਹੈ, (ਜੋ) ਲਖਤਾ ਤੋਂ ਰਹਿਤ (ਅਤੇ) ਭੇਦ ਤੋਂ ਰਹਿਤ ਹੈ। (ਤੂੰ) ਉਸ (ਪਰਮਾਤਮਾ) ਨਾਲ ਪ੍ਰੀਤ ਕਰ (ਜੋ ਕਦੇ) ਨਾਸ਼ ਨਹੀਂ ਹੁੰਦਾ, ਨਾ ਜੰਮਦਾ ਤੇ ਮਰਦਾ ਹੈ। (ਉਹ) ਪ੍ਰਭੂ ਗੁਰੂ ਦੁਆਰਾ ਜਾਣਿਆ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦੁਆਰਾ ਮੇਰਾ) ਮਨ (ਸਾਈਂ ਨਾਲ) ਪਤੀਜ ਗਿਆ ਹੈ।੨।੩।੧੫੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਉਪਦੇਸ਼ ਦਿੱਤਾ ਹੈ ਕਿ ਸਹਜ ਧੁਨੀ ਦੁਆਰਾ ਪ੍ਰਭੂ ਦੇ ਗੁਣ ਰਸ ਰਸ ਕੇ ਗਾਇਨ ਕਰ। ਜੋ ਵਿਧੀ ਗੁਰੂ ਦਸਦਾ ਹੈ ਉਸ ਵਿਧੀ ਅਨੁਸਾਰ ਨਾਮ ਜਪਿਆ ਹੀ ਸਫਲ ਹੁੰਦਾ ਹੈ। ਕਲਜੁਗ ਵਿੱਚ ਮਨੁੱਖਾ ਦੇਹੀ ਮਿਲਣੀ ਦੁਰਲਭ ਹੈ। ਇਸ ਲਈ ਪ੍ਰਭੂ ਨਾਲ ਪ੍ਰੀਤ ਕਰਨੀ ਚਾਹੀਦੀ ਹੈ। ਜਿਸ ਕਾਰਣ ਇਸ ਸੰਸਾਰ ਸਾਗਰ ਤੋਂ ਛੁਟਕਾਰਾ ਮਿਲ ਜਾਂਦਾ ਹੈ:-

ੳ- **ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥**

**ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ ॥**

ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥ [ਪੰਨਾ ੭੪੬

ਅ- ਪ੍ਰਭ ਕੀ ਪ੍ਰੀਤਿ ਸਦਾ ਸਦਾ ਸੁਖੁ ਹੋਇ ॥

ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥

ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ ॥

ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ ॥ [ਪੰਨਾ ੩੯੧

ਆਸਾਵਰੀ ਮਹਲਾ ੫ ॥ ਏਕਾ ਓਟ ਗਹੁ, ਹਾਂ ॥ ਗੁਰ ਕਾ ਸਬਦੁ ਕਹੁ, ਹਾਂ॥ ਆਗਿਆ ਸਤਿ ਸਹੁ, ਹਾਂ ॥ ਮਨਹਿ ਨਿਧਾਨੁ ਲਹੁ, ਹਾਂ॥ ਸੁਖਹਿ ਸਮਾਈਐ, ਮੇਰੇ ਮਨਾ ॥੧॥ਰਹਾਉ॥ ਜੀਵਤ ਜੋ ਮਰੈ, ਹਾਂ ॥ ਦੁਤਰੁ ਸੋ ਤਰੈ, ਹਾਂ ॥ ਸਭ ਕੀ ਰੇਨੁ ਹੋਇ, ਹਾਂ ॥ ਨਿਰਭਉ ਕਹਉ ਸੋਇ, ਹਾਂ ॥ ਮਿਟੇ ਅੰਦੇਸਿਆ, ਹਾਂ ॥ ਸੰਤ ਉਪਦੇਸਿਆ, ਮੇਰੇ ਮਨਾ ॥ ੧ ॥ ਜਿਸੁ ਜਨ ਨਾਮ ਸੁਖੁ, ਹਾਂ ॥ ਤਿਸੁ ਨਿਕਟਿ ਨ ਕਦੇ ਦੁਖੁ, ਹਾਂ ॥ ਜੋ ਹਰਿ ਹਰਿ ਜਸੁ ਸੁਨੇ, ਹਾਂ ॥ ਸਭੁ ਕੋ ਤਿਸੁ ਮੰਨੇ, ਹਾਂ ॥ ਸਫਲੁ ਸੁ ਆਇਆ, ਹਾਂ ॥ ਨਾਨਕ ਪ੍ਰਭ ਭਾਇਆ, ਮੇਰੇ ਮਨਾ ॥੨॥੪॥੧੬੦॥

**ਪਦ ਅਰਥ:** ਗਹੁ=ਫੜ। ਸਤਿ=ਸਤ ਕਰਕੇ। ਸਹੁ=ਸਹਾਰ ਭਾਵ ਮੰਨ। ਮਨਹਿ=ਮਨ ਵਿਚ। ਨਿਧਾਨੁ=ਖਜ਼ਾਨਾ। ਲਹੁ=ਲੈ, ਪ੍ਰਾਪਤ ਕਰ। ਸੁਖਹਿ=(ਆਤਮਿਕ) ਸੁਖ ਵਿਚ। ਸਮਾਈਐ=ਸਮਾਈਦਾ ਹੈ। ਦੁਤਰੁ=ਔਖਾ ਤਰਿਆ ਜਾਣ ਵਾਲਾ। ਰੇਨੁ=ਧੂੜੀ। ਕਹਉ=(ਮੈਂ) ਕਹਿੰਦਾ ਹਾਂ। ਅੰਦੇਸਿਆ=ਫਿਕਰ, ਚਿੰਤਾ। ਭਾਇਆ=ਚੰਗਾ ਲਗ ਗਿਆ ਹੈ।

**ਅਰਥ:** ਹਾਂ, (ਹੇ ਮੇਰੇ ਮਨ! ਤੂੰ) ਇਕ (ਪ੍ਰਭੂ) ਦੀ ਓਟ ਫੜ। ਗੁਰੂ ਦਾ ਸ਼ਬਦ ਉਚਾਰਦਾ ਰਹੁ। (ਗੁਰੂ ਦੀ) ਆਗਿਆ ਸਤਿ ਕਰਕੇ ਮੰਨ। (ਫਿਰ ਆਪਣੇ) ਮਨ ਵਿਚ ਹੀ (ਨਾਮ ਦਾ) ਖਜ਼ਾਨਾ ਪ੍ਰਾਪਤ ਕਰ ਲੈ। (ਇਸ ਤਰ੍ਹਾਂ) ਮੇਰੇ ਮਨ! (ਆਤਮਿਕ) ਸੁਖ ਵਿਚ ਸਮਾਈਦਾ ਹੈ।੧।ਰਹਾਉ।

ਹਾਂ, ਜਿਹੜਾ (ਮਨੁੱਖ) ਜੀਵਤ (ਭਾਵ ਤੋਂ) ਮਰਦਾ ਹੈ। ਉਹ (ਮਨੁੱਖ) ਔਖੇ ਤਰੇ ਜਾਣ ਵਾਲੇ (ਸੰਸਾਰ ਸਮੁੰਦਰ ਤੋਂ) ਪਾਰ ਹੋ ਜਾਂਦਾ ਹੈ। (ਉਹ) ਸਭ ਦੀ (ਚਰਨ) ਧੂੜੀ ਹੋਇਆ ਰਹਿੰਦਾ ਹੈ। (ਮੈਂ) ਕਹਿੰਦਾ ਹਾਂ ਕਿ ਉਹ ਡਰ ਤੋਂ ਰਹਿਤ ਹੋ ਜਾਂਦਾ ਹੈ। ਹੇ ਮੇਰੇ ਮਨ! (ਜਿਸ ਨੂੰ) ਸੰਤਾਂ (ਗੁਰੂਆਂ ਨੇ) ਉਪਦੇਸ਼ਿਆ ਹੈ (ਉਸ ਦੇ ਸਾਰੇ) ਅੰਦੇਸ਼ੇ (ਫ਼ਿਕਰ) ਮਿਟ ਗਏ ਹਨ।੧।

ਹਾਂ, ਜਿਸ ਜਨ ਦੇ (ਪਾਸ) ਨਾਮ ਦਾ ਸੁਖ ਹੈ ਉਸ ਦੇ ਨੇੜੇ ਕਦੇ ਭੀ (ਕੋਈ) ਦੁਖ ਨਹੀਂ ਆਉਂਦਾ। (ਜਿਹੜਾ ਜੀਵ) ਹਰੀ ਦਾ (ਕੀਰਤਨ) ਸੁਣਦਾ ਹੈ। ਸਭ ਕੋਈ ਉਸ ਨੂੰ ਮੰਨਦਾ ਹੈ (ਭਾਵ ਉਸ ਦਾ ਸਤਿਕਾਰ ਕਰਦਾ ਹੈ)। ਹੇ ਮੇਰੇ ਮਨ! ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਸ ਸੰਸਾਰ ਤੇ)

ਉਹੀ (ਮਨੁੱਖ) ਆਇਆ ਸਫਲ ਹੈ (ਜਿਹੜਾ) ਪ੍ਰਭੂ ਦੇ (ਮਨ ਨੂੰ) ਚੰਗਾ ਲਗ ਗਿਆ ਹੈ।੨।੪।੧੬੦।

## ਅਰਥ ਭੇਦ ਅਤੇ ਨਿਰਣੈ

**ਸਭ ਕੀ ਰੇਨੁ ਹੋਇ, ਹਾਂ ॥ ਨਿਰਭਉ ਕਹਉ ਸੋਇ, ਹਾਂ ॥**

ਪਹਿਲੇ ਅੱਧੇ ਹਿੱਸੇ ਦੇ ਅਰਥਾਂ ਵਿਚ ਸਭ ਟੀਕਾਕਾਰਾਂ ਦੀ ਸਹਿਮਤੀ ਹੈ, ਪਰ ਪਿਛਲੇ ਭਾਗ ਦੇ ਅਰਥ ਇਉਂ ਕੀਤੇ ਹਨ:-

੧- ਓਹੋ (ਫੇਰ) ਭੈ ਰਹਤਿ ਹੋਣੇ ਕਹੀਦੇ ਹਨ। [ਸ੍ਰਿ.ਪੋ.

੨- ਮੈਂ ਭੀ ਉਸ ਨਿਰਭਉ ਪਰਮਾਤਮਾ ਦੀ ਸਿਫਤਿ ਸਲਾਹ ਕਰਦਾ ਰਹਾਂ। [ਦਰਪਣ

**ਨਿਰਣੈ:** ਰਹਾਉ ਤੋਂ ਪਹਿਲਾਂ ਉਪਦੇਸ਼ ਹੁਕਮੀ ਕ੍ਰਿਆ ਵਿਚ ਹੈ। ਰਹਾਉ ਤੋਂ ਮਗਰੋਂ ਕਰਣੀ ਵਾਲੇ ਮਨੁੱਖ ਨੂੰ ਸਾਹਮਣੇ ਰਖਿਆ ਹੈ ਕਿ ਗੁਰੂ ਦੀ ਓਟ ਅਤੇ ਸ਼ਬਦ ਕਮਾਈ ਨਾਲ ਕਿਹੋ ਜਿਹਾ ਜੀਵਨ ਬਣਦਾ ਹੈ। ਇਥੇ 'ਸੋਈ' ਪਦ ਪ੍ਰਭੂ ਨਾਲ ਸੰਬੰਧਤ ਕਰਨਾ ਠੀਕ ਨਹੀਂ। ਜਿਹੜਾ ਸਾਰਿਆਂ ਦੀ ਚਰਨ ਧੂੜੀ ਬਣਦਾ ਹੈ। ਉਸ ਦੇ ਅੰਦਰ ਗੁਰੂ ਦਾ ਭੈ ਹੁੰਦਾ ਹੈ। ਇਸ ਲਈ ਉਹ ਨਿਰਭਉ ਬਣ ਜਾਂਦਾ ਹੈ:- **ਸੋ ਨਿਰਭਉ ਜਿਨ ਭਉ ਪਇਆ ॥** [ਪੰਨਾ ੧੧੯੦

## ਸਾਰੰਸ਼ ਅਤੇ ਸਿਧਾਂਤ

ਮਨ ਨੂੰ ਸਾਹਮਣੇ ਰਖ ਕੇ ਜਗਿਆਸੂਆਂ ਨੂੰ ਉਪਦੇਸ਼ ਦਿਤਾ ਹੈ ਕਿ ਪ੍ਰਭੂ ਦੀ ਟੇਕ ਰਖੋ, ਸਦਾ ਅਭਿਆਸ ਕਰਦੇ ਰਹੋ ਅਤੇ ਉਸ ਦਾ ਹੁਕਮ ਖਿੜੇ ਮੱਥੇ ਮੰਨਦੇ ਰਹੋ। ਜੀਵਤ ਭਾਵ ਤੋਂ ਮਰਨ ਨਾਲ ਹੀ ਪ੍ਰਭੂ ਦੇ ਦਰ ਉਤੇ ਪਰਵਾਨ ਹੋਈਦਾ ਹੈ:-

**ਹੁਕਮਿ ਮੰਨਿਐ ਹੋਵੈ ਪਰਵਾਣੁ,**
**ਤਾ ਖਸਮੈ ਕਾ ਮਹਲੁ ਪਾਇਸੀ ॥** [ਪੰਨਾ ੪੭੧

**ਆਸਾਵਰੀ ਮਹਲਾ ੫ ॥ ਮਿਲਿ ਹਰਿ ਜਸੁ ਗਾਈਐ, ਹਾਂ ॥ ਪਰਮ ਪਦੁ ਪਾਈਐ, ਹਾਂ॥ ਉਆ ਰਸ ਜੋ ਬਿਧੇ, ਹਾਂ ॥ ਤਾ ਕਉ ਸਗਲ ਸਿਧੇ, ਹਾਂ ॥ ਅਨਦਿਨੁ ਜਾਗਿਆ, ਹਾਂ ॥ ਨਾਨਕ, ਬਡ ਭਾਗਿਆ, ਮੇਰੇ ਮਨਾ ॥੧॥ਰਹਾਉ॥ ਸੰਤ ਪਗ ਧੋਈਐ, ਹਾਂ ॥ ਦੁਰਮਤਿ ਖੋਈਐ, ਹਾਂ ॥ ਦਾਸਹ ਰੇਨੁ ਹੋਇ, ਹਾਂ ॥ ਬਿਆਪੈ ਦੁਖੁ ਨ ਕੋਇ, ਹਾਂ ॥ ਭਗਤਾਂ ਸਰਨਿ ਪਰੁ, ਹਾਂ ॥ ਜਨਮਿ ਨ ਕਦੇ ਮਰੁ, ਹਾਂ ॥ ਅਸਥਿਰੁ ਸੇ ਭਏ, ਹਾਂ ॥ ਹਰਿ ਹਰਿ ਜਿਨ੍ਹ ਜਪਿ ਲਏ, ਮੇਰੇ ਮਨਾ ॥੧॥ ਸਾਜਨੁ ਮੀਤੁ ਤੂੰ, ਹਾਂ ॥ ਨਾਮੁ ਦ੍ਰਿੜਾਇ ਮੂੰ, ਹਾਂ ॥ ਤਿਸੁ ਬਿਨੁ ਨਾਹੀ ਕੋਇ, ਹਾਂ ॥ ਮਨਹਿ ਅਰਾਧਿ ਸੋਇ, ਹਾਂ ॥ ਨਿਮਖ ਨ**

**ਵੀਸਰੈ, ਹਾਂ ॥ ਤਿਸੁ ਬਿਨੁ ਕਿਉ ਸਰੈ, ਹਾਂ ॥ ਗੁਰ ਕਉ ਕੁਰਬਾਨੁ ਜਾਉ, ਹਾਂ ॥ ਨਾਨਕੁ ਜਪੇ ਨਾਉ, ਮੇਰੇ ਮਨਾ ॥੨॥੫॥੧੬੧॥**

ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਦਾਸਹੰ, ਨਾਹਿੰ, ਮਨਹਿੰ, ਜਾਉਂ, ਨਾਉਂ।

**ਫੁਟਕਲ:** 'ਜਨਮਿ ਨ ਕਦੇ ਮਰਿ ਹਾਂ' ਪੰਕਤੀ ਵਿਚ ਬਿਸਰਾਮ ਨਹੀਂ ਦੇਣਾ ਚਾਹੀਦਾ ਕਿਉਂਕਿ ਇਥੇ 'ਨ' ਅੱਖਰ ਦੇਹੁਰੀ ਦੀਪਕ ਦਾ ਸੂਚਕ ਹੈ।

**ਪਦ ਅਰਥ:** ਮਿਲਿ=ਮਿਲ ਕੇ। ਪਰਮ ਪਦੁ=ਵੱਡਾ ਆਤਮਿਕ ਦਰਜਾ। ਉਆ ਰਸ=ਉਸ ਰਸ ਵਿਚ। ਬਿਧੇ=ਵਿੰਨ੍ਹੇ ਗਏ, ਤਦਾਕਾਰ ਹੋ ਗਏ। ਸਿਧ=ਸਿਧੀਆਂ, ਸਫਲਤਾਵਾਂ। ਪਗ=ਪੈਰ, ਚਰਨ। ਦੁਰਮਤਿ=ਖੋਟੀ ਮਤਿ। ਖੋਈਐ=ਨਾਸ਼ ਹੋ ਜਾਂਦੀ ਹੈ। ਦਾਸਹ ਰੇਨ=ਦਾਸਾਂ ਦੀ ਚਰਨ ਧੂੜ। ਬਿਆਪੈ=ਵਿਆਪਦਾ ਲਗ ਸਕਦਾ ਹੈ। ਸਰਨਿ ਪਰੁ=ਸ਼ਰਨੀ ਪੈ। ਅਸਥਿਰੁ=ਅਡੋਲ। ਮੂੰ=ਮੈਨੂੰ। ਜਨਮਿ=ਜਨਮ ਵਿਚ। ਨ ਮਰੁ=ਨਹੀਂ ਮਰੇਗਾ। ਸੋਇ=ਉਹ (ਵਾਹਿਗੁਰੂ)। ਕਿਉ ਸਰੈ=ਕਿਵੇਂ ਸਰ (ਨਿਭ) ਸਕਦੀ ਹੈ?। ਜਾਉ=ਜਾਂਦਾ ਹਾਂ।

**ਅਰਥ:** ਹਾਂ, ਹੇ ਮੇਰੇ ਮਨ! (ਗੁਰੂ ਨਾਲ) ਮਿਲ ਕੇ ਹਰੀ ਦਾ ਜਸ ਗਾਉਣਾ ਚਾਹੀਦਾ ਹੈ। (ਇਸ ਤਰ੍ਹਾਂ) ਵੱਡਾ ਆਤਮਿਕ ਦਰਜਾ ਪ੍ਰਾਪਤ ਹੋ ਜਾਂਦਾ ਹੈ। ਉਸ (ਨਾਮ) ਰਸ (ਅਤੇ ਜਸ) ਵਿਚ ਜੋ ਵਿੰਨ੍ਹੇ ਗਏ ਹਨ ਉਨ੍ਹਾਂ ਨੂੰ ਸਾਰੀਆਂ ਸਿਧੀਆਂ (ਸਫਲਤਾਵਾਂ) ਪ੍ਰਾਪਤ ਹੋ ਗਈਆਂ ਹਨ। (ਇਸ ਤਰ੍ਹਾਂ ਜੋ) ਦਿਨ ਰਾਤ (ਭਾਵ ਹਰ ਸਮੇਂ ਹਰੀ ਦੇ ਜਸ ਵਿਚ) ਜਾਗਦੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਵੱਡੇ ਭਾਗਾਂ ਵਾਲੇ (ਜੀਵ) ਹਨ।੧।ਰਹਾਉ।

ਹਾਂ, ਹੇ ਮੇਰੇ ਮਨ! ਸੰਤ (ਗੁਰਾਂ) ਦੇ ਚਰਨ ਧੋਣੇ ਚਾਹੀਦੇ ਹਨ। (ਇਸ ਤਰ੍ਹਾਂ) ਖੋਟੀ ਮਤਿ ਨਾਸ਼ ਹੋ ਜਾਂਦੀ ਹੈ। (ਪ੍ਰਭੂ ਦੇ) ਦਾਸਾਂ ਦੀ ਚਰਨ ਧੂੜ ਹੋਣਾ ਚਾਹੀਦਾ ਹੈ। (ਇਸ ਤਰ੍ਹਾਂ) ਕੋਈ ਦੁਖ ਨਹੀਂ ਵਿਆਪ ਸਕਦਾ। (ਹੇ ਮਨ!) ਭਗਤਾਂ ਦੀ ਸ਼ਰਨੀ ਪੈ ਜਾ। (ਫਿਰ) ਕਦੇ ਵੀ ਜਨਮ ਵਿਚ ਨਹੀਂ ਆਵੇਂਗਾ, (ਨਾ ਹੀ) ਮਰੇਂਗਾ। ਜਿਨ੍ਹਾਂ ਨੇ ਹਰੀ ਹਰੀ ਦਾ (ਨਾਮ) ਜਪ ਲਿਆ ਹੈ, ਉਹ (ਮਨੁੱਖ) ਨਿਹਚਲ ਹੋ ਗਏ ਹਨ।੧।

ਹਾਂ, (ਹੇ ਗੁਰੂ!) ਤੂੰ ਹੀ ਮੇਰਾ ਮਿਤਰ ਅਤੇ ਸੱਜਣ ਹੈਂ। ਮੈਨੂੰ (ਪਰਮਾਤਮਾ) ਦਾ ਨਾਮ (ਹਿਰਦੇ ਵਿਚ) ਦ੍ਰਿੜ (ਪੱਕਾ) ਕਰਾ ਦੇ। (ਹੇ ਮੇਰੇ ਮਨ!) ਉਸ (ਪ੍ਰਭੂ ਤੋਂ) ਬਿਨਾਂ ਕੋਈ (ਸੱਜਣ ਅਤੇ ਮਿੱਤਰ) ਨਹੀਂ ਹੈ। (ਇਸ ਲਈ ਆਪਣੇ) ਮਨ ਵਿਚ ਉਸ (ਪ੍ਰਭੂ) ਨੂੰ ਸਿਮਰਦਾ ਰਹੁ। (ਉਹ ਪ੍ਰਭੂ) ਅੱਖ ਦੇ ਝਮਕਣ ਜਿਤਨੇ ਸਮੇਂ ਲਈ ਭੀ ਭੁਲਣਾ ਨਹੀਂ ਚਾਹੀਦਾ (ਕਿਉਂਕਿ) ਉਸ ਤੋਂ ਬਿਨਾ ਸੰਸਾਰ ਵਿਚ (ਸਾਡੀ) ਕਿਵੇਂ ਨਿਭ ਸਕਦੀ ਹੈ? (ਭਾਵ ਪੂਰੀ ਨਹੀਂ ਪੈ ਸਕਦੀ)। ਹੇ ਮੇਰੇ ਮਨ! (ਮੈਂ) ਗੁਰੂ ਤੋਂ ਕੁਰਬਾਨ ਜਾਂਦਾ ਹਾਂ (ਕਿਉਂਕਿ ਮੈਂ) ਨਾਨਕ (ਉਸ ਪ੍ਰਭੂ ਦਾ) ਨਾਮ ਜਪ ਰਿਹਾ ਹਾਂ।੨।੨।੧੬੧।

## ਅਰਥ ਭੇਦ ਅਤੇ ਨਿਰਣੈ

**ਉਆ ਰਸ ਜੋ ਬਿਧੇ ਹਾਂ ॥ ਤਾ ਕਉ ਸਗਲ ਸਿਧੇ ਹਾਂ॥**

'ਬਿਧੇ' ਪਦ ਦੇ ਅਰਥਾਂ ਵਿਚ ਸਭ ਟੀਕਾਕਾਰਾਂ ਦੀ ਸਹਿਮਤੀ ਹੈ, ਪਰ 'ਸਿਧੇ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:-

੧- ਉਨ੍ਹਾਂ ਦੇ ਸਾਰੇ (ਕਾਰਜ) ਸਿਧ ਹੋਏ ਹਨ। [ਸ੍ਰੀ.ਪੋ.

੨- ਉਸ ਨੂੰ (ਮਾਨੋ) ਸਾਰੀਆਂ ਸਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ। [ਦਰਪਣ, ਸ਼ਬਦਾਰਥ

**ਨਿਰਣੈ:** ਇਸ ਸ਼ਬਦ ਵਿਚ 'ਕਾਰਜ' ਪਦ ਦੀ ਵਰਤੋਂ ਕਿਸੇ ਪੰਕਤੀ ਅੰਦਰ ਨਹੀਂ ਆਈ ਜਿਸ ਤੋਂ ਇਹ ਅਨੁਮਾਨ ਲਾਇਆ ਜਾ ਸਕੇ ਕਿ ਕਾਰਜ ਸਿਧ ਹੋ ਗਏ ਹਨ ਜਾਂ 'ਅਪੁਠੇ' ਕੰਮ ਸਿਧੇ ਹੋ ਗਏ ਹਨ। ਸੋ 'ਸਿਧੇ' ਤੋਂ ਭਾਵ ਸਾਰੀਆਂ ਸਿਧੀਆਂ (ਸ਼ਕਤੀਆਂ) ਦੀ ਪ੍ਰਾਪਤੀ ਹੋਣੀ ਹੀ ਠੀਕ ਹੈ, ਕਿਉਂਕਿ ਗੁਰਬਾਣੀ ਵਿਚ 'ਸਰਬ ਸਿਧ' ਦੀ ਵਰਤੋਂ ਹੋਰ ਕਈ ਥਾਵਾਂ ਤੇ ਵੀ ਮਿਲਦੀ ਹੈ ਜੋ ਕਿ ਭਾਵਕ ਹੈ:-

੧. **ਬੁਧਿ ਗਿਆਨੁ ਸਰਬ ਤਹ ਸਿਧਿ ॥** [ਪੰਨਾ ੨੯੫

੨. **ਸਰਬ ਸਿਧਿ ਹਰਿ ਗਾਈਐ, ਸਭਿ ਭਲਾ ਮਨਾਵਹਿ ॥** [ਪੰਨਾ ੮੧੮

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਨਾਲ ਮਿਲ ਕੇ ਜੋ ਹਰੀ ਜਸ ਕੀਤਾ ਜਾਂਦਾ ਹੈ, ਉਸ ਦੇ ਰਸ ਨਾਲ ਜਗਿਆਸੂ ਵਿੰਨ੍ਹਿਆ ਜਾਂਦਾ ਹੈ। ਫਿਰ ਉਸ ਦੇ ਅੰਦਰ ਭਰੋਸਾ ਬੱਝ ਜਾਂਦਾ ਹੈ ਕਿ ਗੁਰੂ ਤੋਂ ਬਿਨਾਂ ਉਸ ਦਾ ਕੋਈ ਰਖਵਾਲਾ ਨਹੀਂ ਹੈ। ਇਸ ਲਈ ਉਹ ਆਪਣੇ ਗੁਰੂ ਤੋ ਸਦਾ ਸਦਕੇ ਅਤੇ ਕੁਰਬਾਨ ਜਾਂਦਾ ਹੈ।

**ਆਸਾਵਰੀ ਮਹਲਾ ੫ ॥ ਕਾਰਨ ਕਰਨ ਤੂੰ, ਹਾਂ ॥ ਅਵਰੁ ਨ ਸੁਝੈ ਮੂੰ, ਹਾਂ ॥ ਕਰਹਿ ਸੁ ਹੋਈਐ, ਹਾਂ ॥ ਸਹਜਿ ਸੁਖਿ ਸੋਈਐ, ਹਾਂ ॥ ਧੀਰਜ ਮਨਿ ਭਏ, ਹਾਂ ॥ ਪ੍ਰਭ ਕੈ ਦਰਿ ਪਏ, ਮੇਰੇ ਮਨਾ ॥੧॥ਰਹਾਉ॥ ਸਾਧੂ ਸੰਗਮੇ, ਹਾਂ ॥ ਪੂਰਨ ਸੰਜਮੇ, ਹਾਂ ॥ ਜਬ ਤੇ ਛੂਟੇ ਆਪ, ਹਾਂ ॥ ਤਬ ਤੇ ਮਿਟੇ ਤਾਪ, ਹਾਂ ॥ ਕਿਰਪਾ ਧਾਰੀਆ, ਹਾਂ ॥ ਪਤਿ ਰਖੁ ਬਨਵਾਰੀਆ, ਮੇਰੇ ਮਨਾ ॥੧॥ ਇਹੁ ਸੁਖੁ ਜਾਨੀਐ, ਹਾਂ ॥ ਹਰਿ ਕਰੇ ਸੋ ਮਾਨੀਐ, ਹਾਂ ॥ ਮੰਦਾ ਨਾਹਿ ਕੋਇ, ਹਾਂ ॥ ਸੰਤ ਕੀ ਰੇਨ ਹੋਇ, ਹਾਂ ॥ ਆਪੇ ਜਿਸੁ ਰਖੈ, ਹਾਂ ॥ ਹਰਿ ਅੰਮ੍ਰਿਤੁ ਸੋ ਚਖੈ, ਮੇਰੇ ਮਨਾ ॥੨॥ ਜਿਸ ਕਾ ਨਾਹਿ ਕੋਇ ਹਾਂ ॥ ਤਿਸ ਕਾ ਪ੍ਰਭੁ ਸੋਇ, ਹਾਂ ॥ ਅੰਤਰਗਤਿ ਬੁਝੈ, ਹਾਂ ॥ ਸਭੁ ਕਿਛੁ ਤਿਸੁ ਸੁਝੈ, ਹਾਂ ॥ ਪਤਿਤ ਉਧਾਰਿ ਲੇਹੁ, ਹਾਂ ॥ ਨਾਨਕ, ਅਰਦਾਸਿ ਏਹੁ, ਮੇਰੇ ਮਨਾ ॥੩॥੬॥੧੬੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਨਾਹਿੰ।

**ਫੁਟਕਲ:** ਅੰਤਰਗਤਿ' ਨੂੰ ਨਖੇੜ ਕੇ ਨਹੀਂ ਪੜ੍ਹਨਾ। 'ਏਹੁ' ਨੂੰ 'ਏਹੋ' ਨਹੀਂ ਉਚਾਰਨਾ।

**ਪਦ ਅਰਥ:** ਸੰਗਮੇ=ਮੇਲ ਵਿਚ। ਸੰਜਮੇ=ਸੰਜਮ ਵਿਚ। ਆਪ=ਆਪਾ ਭਾਵ, ਹੰਕਾਰ। ਤਾਪ=ਦੁਖ ਕਲੇਸ਼। ਧਾਰੀਆ=ਧਾਰਿ, ਕਰ। ਪਤਿ=ਇਜ਼ਤ। ਬਨਵਾਰੀਆ=ਹੇ ਬਨਵਾਰੀ!, ਜਗਤ ਦੇ ਮਾਲਕ!। ਰੇਨੁ=ਚਰਨ ਧੂੜ। ਅੰਤਰਗਤਿ=ਅੰਦਰ ਦੀ ਗੁਪਤ ਅਵਸਥਾ। ਪਤਿਤ=ਵਿਕਾਰਾਂ ਵਿਚ ਡੁਬੇ ਹੋਏ ਨੂੰ।

**ਅਰਥ:** ਹਾਂ, ਹੇ ਮੇਰੇ ਮਨ! ਪ੍ਰਭੂ ਦੇ ਦਰ ਤੇ ਪੈ ਕੇ (ਇਉਂ ਆਖ ਕਿ ਹੇ ਪ੍ਰਭੂ!) ਤੂੰ ਕਾਰਨਾਂ ਦੇ ਕਰਨ ਵਾਲਾ ਹੈਂ (ਤੈਥੋਂ ਬਿਨਾਂ) ਮੈਨੂੰ ਹੋਰ (ਕੋਈ ਦੂਜਾ) ਨਹੀਂ ਸੁਝਦਾ (ਭਾਵ ਨਜ਼ਰ ਨਹੀਂ ਆਉਂਦਾ)। (ਜੋ ਤੂੰ) ਕਰਦਾ ਹੈਂ, ਉਹੋ (ਕੁਝ) ਹੁੰਦਾ ਹੈ। (ਇਸ ਤਰ੍ਹਾਂ ਨਿਸ਼ਚਿੰਤ ਹੋ ਕੇ) ਸਹਜ ਤੇ ਸੁਖ ਵਿਚ ਵਸੀਂਦਾ ਹੈ। (ਇਸ ਤਰ੍ਹਾਂ ਅਸੀਂ) ਮਨ ਵਿਚ ਧੀਰਜ (ਵਾਲੇ) ਹੋਏ ਹਾਂ।੧।ਰਹਾਉ।

ਹਾਂ, ਹੇ ਮੇਰੇ ਮਨ! ਸਾਧੂ ਦੇ ਮੇਲ ਵਿਚ (ਅਸੀਂ ਰਹਿੰਦੇ ਹਾਂ, ਇਸ ਲਈ) ਪੂਰੇ ਸੰਜਮ ਵਿਚ ਹਾਂ, (ਭਾਵ ਇੰਦ੍ਰਿਆਂ ਨੂੰ ਵਸ ਕਰ ਲਿਆ ਹੈ)। ਜਦ ਤੋਂ ਆਪਾ (ਭਾਵ ਹੰਕਾਰ ਤੋਂ) ਛੁਟੇ ਹਾਂ, ਉਦੋਂ ਤੋਂ ਦੁਖ ਕਲੇਸ਼ (ਸਭ) ਮਿੱਟ ਗਏ ਹਨ। ਹੇ ਜਗਤ ਦੇ ਮਾਲਕ! (ਮੇਰੇ ਉਤੇ) ਕਿਰਪਾ ਧਾਰ, (ਮੇਰੀ) ਇਜ਼ਤ ਰਖ ਲੈ।੧।

ਹਾਂ, ਹੇ ਮੇਰੇ ਮਨ! (ਜੋ ਹਰੀ ਕਰੇ ਉਸ ਨੂੰ ਮਿੱਠਾ ਕਰਕੇ) ਮੰਨਣਾ ਚਾਹੀਦਾ ਹੈ (ਅਤੇ) ਇਸ ਸੁਖ ਨੂੰ (ਅਸਲੀ ਸੁਖ) ਜਾਣਨਾ ਚਾਹੀਦਾ ਹੈ। (ਫਿਰ ਇਹੋ ਜਿਹੀ ਦ੍ਰਿਸ਼ਟੀ ਬਣਾ ਕਿ) ਕੋਈ (ਮਨੁੱਖ) ਮਾੜਾ ਨਹੀਂ ਹੈ। ਸੰਤ ਜਨਾਂ ਦੀ ਚਰਨ ਧੂੜ ਬਣ ਜਾ। ਜਿਸ (ਮਨੁੱਖ) ਨੂੰ ਆਪ (ਪ੍ਰਭੂ) ਰਖਦਾ ਹੈ ਉਹ ਅੰਮ੍ਰਿਤ (ਨਾਮ) ਚੱਖਦਾ ਹੈ।੨।

ਹਾਂ, ਜਿਸ (ਜੀਵ) ਦਾ ਕੋਈ (ਰਖਿਅਕ) ਨਹੀਂ ਹੈ। ਉਸ ਦਾ (ਰਾਖਾ) ਉਹ ਪ੍ਰਭੂ (ਆਪ) ਹੈ। ਜਿਸ ਨੂੰ ਅੰਦਰ ਦੀ ਗੁਪਤ ਅਵਸਥਾ ਦਾ ਗਿਆਨ ਹੋ ਜਾਂਦਾ ਹੈ। ਉਸ ਨੂੰ ਸਭ ਕੁਝ ਦਿਸਣ ਲਗ ਪੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮੇਰੇ ਮਨ! (ਪ੍ਰਭੂ ਦੇ ਦਰ ਉਤੇ) ਇਹ ਅਰਦਾਸਿ ਕਰਨੀ ਚਾਹੀਦੀ ਹੈ ਕਿ ਹੇ ਪ੍ਰਭੂ! ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ (ਸੰਸਾਰ ਸਾਗਰ ਵਿਚੋਂ) ਤਾਰ ਲਵੋ ਜੀ।੩।੬।੧੬੨।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੀ ਨੂੰ ਕਰਣ ਕਾਰਣ ਸਮਰਥ ਸਮਝ ਕੇ ਉਸ ਦੀ ਰਜ਼ਾ ਵਿਚ ਟੁਰਨ ਨਾਲ ਸਹਜ ਅਵਸਥਾ ਵਾਲਾ ਸੁਖ ਪ੍ਰਾਪਤ ਹੁੰਦਾ ਹੈ। ਸੰਤ ਜਨਾਂ ਦੀ ਰੇਣ ਦਾ ਭਾਵ ਉਨ੍ਹਾਂ ਦਾ ਸਤਿਕਾਰ ਕਰਨਾ ਅਤੇ ਉਨ੍ਹਾਂ ਦੀ ਦਸੀ ਹੋਈ ਕਾਰ ਨੂੰ ਕਰਨਾ ਹੈ। ਜਦੋਂ ਤੱਕ ਮਨੁੱਖ ਨੂੰ ਆਤਮਿਕ ਲਖਤਾ ਪ੍ਰਾਪਤ ਨਹੀਂ ਹੁੰਦੀ ਉਦੋਂ ਤੱਕ ਇਹ ਸੱਖਣਾ ਹੀ ਰਹਿੰਦਾ ਹੈ। ਅੰਤਲੀ ਪੰਕਤੀ 'ਪਤਿਤ ਉਧਾਰਿ ਲੇਹੁ, ਹਾਂ ॥ ਨਾਨਕ,

ਅਰਦਾਸਿ ਏਹੁ ਮੇਰੇ ਮਨਾ ॥' ਹਰੇਕ ਸਿੱਖ ਦੇ ਹਿਰਦੇ ਵਿਚ ਇਹ ਭਾਵਨਾ ਦ੍ਰਿੜ ਹੋਣੀ ਚਾਹੀਦੀ ਹੈ। ਗੁਰਬਾਣੀ ਵਿਚ 'ਅਰਦਾਸਿ' ਪਦ ਨਾਲ ਜਿਥੇ ਵੀ 'ਇਹ' ਪੜਨਾਂਵ ਆਇਆ 'ਹੁ' ਮੁਕਤੇ ਨਾਲ ਹੀ ਆਇਆ ਹੈ ਕਿਉਂਕਿ ਇਹ ਇਸਤ੍ਰੀ ਵਾਚਕ ਸ਼ਬਦ ਹੈ। ਇਸ ਸ਼ਬਦ ਵਿਚ 'ਅਰਦਾਸਿ ਏਹੁ' ਸਰੂਪ ਅੰਕਿਤ ਹੈ ਜੋ ਵੀਚਾਰਨ ਜੋਗ ਨੁਕਤਾ ਹੈ।

**ਆਸਾਵਰੀ ਮਹਲਾ ੫ ਇਕਤੁਕਾ ॥ ਓਇ ਪਰਦੇਸੀਆ, ਹਾਂ ॥ ਸੁਨਤ ਸੰਦੇਸਿਆ, ਹਾਂ ॥੧॥ਰਹਾਉ॥ ਜਾ ਸਿਉ ਰਚਿ ਰਹੇ, ਹਾਂ ॥ ਸਭ ਕਉ ਤਜਿ ਗਏ, ਹਾਂ ॥ ਸੁਪਨਾ ਜਿਉ ਭਏ, ਹਾਂ ॥ ਹਰਿਨਾਮੁ ਜਿਨਿ, ਲਏ ॥੧॥ ਹਰਿ ਤਜਿ,ਅਨ ਲਗੇ, ਹਾਂ ॥ ਜਨਮਹਿ ਮਰਿ ਭਗੇ, ਹਾਂ ॥ ਹਰਿ ਹਰਿ ਜਨਿ ਲਹੇ, ਹਾਂ ॥ ਜੀਵਤ ਸੇ ਰਹੇ, ਹਾਂ ॥ ਜਿਸਹਿ ਕ੍ਰਿਪਾਲੁ ਹੋਇ, ਹਾਂ ॥ ਨਾਨਕ, ਭਗਤੁ ਸੋਇ ॥੨॥੭॥੧੬੩॥੨੩੨॥**

### ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਜਨਮਹਿਂ, ਭਗਹਿਂ।

**ਪਦ ਅਰਥ:** ਓਇ ਪਰਦੇਸੀਆ=ਹੇ ਪਰਦੇਸੀ (ਮਨ!)। ਜਾ ਸਿਉ=ਜਿਸ (ਮਾਇਆ) ਨਾਲ। ਰਚਿ ਰਹੇ=ਖੁਭੇ ਰਹੇ। ਸਭ ਕਉ=ਸਭ ਕੋਈ, ਸਾਰੇ। ਤਜਿ ਗਏ=(ਇਸ ਮਾਇਆ ਨੂੰ) ਛੱਡ ਕੇ ਚਲੇ ਗਏ। ਅਨ=ਹੋਰ। ਜਨਮਹਿ=ਜੰਮਦੇ ਹਨ। ਮਰਿ=ਮਰ ਕੇ। ਭਗਹਿ=ਭੱਜਦੇ ਹਨ (ਭਾਵ ਆਵਾਗਉਣ ਵਿਚ ਪਏ ਰਹਿੰਦੇ) ਹਨ। ਜਿਨਿ=ਜਿਸ ਨੇ।

**ਅਰਥ:** ਹਾਂ, ਹੇ ਪਰਦੇਸੀ (ਮਨ! ਨਿਤ ਮੌਤ ਦੇ) ਸਦੜੇ ਸੁਣਦਿਆਂ (ਤੈਨੂੰ ਅਜੇ ਹੋਸ਼ ਨਹੀਂ ਆਈ ਕਿ)।੧।ਰਹਾਉ।

ਜਿਸ (ਮਾਇਆ) ਨਾਲ (ਸੰਸਾਰ ਦੇ ਲੋਕ) ਲਗ ਰਹੇ ਹਨ (ਉਸ ਮਾਇਆ ਨੂੰ) ਸਾਰੇ (ਇਥੇ ਹੀ) ਛੋੜ ਕੇ (ਪਰਲੋਕ) ਚਲੇ ਗਏ ਹਨ। (ਉਹ ਮਨੁੱਖ ਅਤੇ ਮਾਇਆ) ਜਿਵੇਂ ਸੁਪਨਾ ਹੁੰਦਾ ਹੈ (ਉਸ ਤਰ੍ਹਾਂ ਆ ਕੇ ਅਲੋਪ) ਹੋ ਗਏ ਹਨ। (ਪਰ) ਜਿਸ ਨੇ ਪਰਮੇਸ਼ੁਰ ਦਾ ਨਾਮ ਜਪਿਆ ਹੈ (ਉਹ ਮਾਇਆ ਵਿਚ ਨਹੀਂ ਖੁਭਿਆ)।੧।

(ਹੇ ਪਰਦੇਸੀ ਮਨ! ਜਿਹੜੇ ਜੀਵ) ਹਰੀ (ਨਾਮ ਨੂੰ) ਛੱਡ ਕੇ ਹੋਰ (ਧੰਧਿਆਂ ਨਾਲ) ਲਗੇ ਹੋਏ ਹਨ, (ਉਹ) ਜਨਮਦੇ ਹਨ, ਮਰ ਕੇ (ਫਿਰ ਚੌਰਾਸੀ ਲੱਖ ਜੂਨਾਂ ਵਿਚ) ਭਜਦੇ (ਭਟਕਦੇ) ਰਹਿੰਦੇ ਹਨ। ਇਸ ਦੇ ਉਲਟ ਜਿਸ (ਜਿਸ ਪ੍ਰਾਣੀ) ਨੇ ਹਰੀ ਦਾ ਨਾਮ ਪ੍ਰਾਪਤ ਕੀਤਾ ਹੈ ਉਹ (ਸਹੀ ਅਰਥਾਂ ਵਿਚ ਸਦਾ ਲਈ ਜੀਉਂਦੇ ਹਨ (ਭਾਵ ਅਮਰ ਹੋ ਗਏ ਹਨ)। ਜਿਸ (ਜੀਵ) ਉਤੇ ਪ੍ਰਭੂ ਕਿਰਪਾਲ ਹੋਇਆ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ) ਉਹੀ (ਰਬੀ) ਭਗਤ ਹੈ।੨।੭।੧੬੩।੨੩੨।

## ਅਰਥ ਭੇਦ ਅਤੇ ਨਿਰਣੈ

**ੳ) ਓਇ ਪਰਦੇਸੀਆ, ਹਾਂ ॥ ਸੁਨਤ ਸੰਦੇਸਿਆ, ਹਾਂ ॥**

ਵਖ ਵਖ ਅਰਥ:

੧- ਓਹ ਸੰਤ ਜਨ ਜੋ ਹੈਨ ਪਰਦੇਸੀ, ਉਨ ਪਾਸ ਹਰਿ ਕਾ ਸੰਦੇਸਾ ਸੁਨਤੇ ਹਾਂ। [ਭਾ. ਸ਼ਾਮ ਸਿੰਘ

੨- (ਓਹ ਪਰਦੇਸੀਆ) ਹੇ ਮਨੁੱਖ! ਹੇ ਪ੍ਰਾਣੀ! ਸੁਣਦਾ ਹੈਂ ਸੁਨੇਹੇ ਨੂੰ? (ਭਾਵ ਸੁਨੇਹਾ ਧਿਆਨ ਨਾਲ ਸੁਣ)। [ਸ਼ਬਦਾਰਥ

੩- ਓਇ (ਜੀਵ ਤੂੰ) ਪਰਦੇਸੀ ਹੈਂ। (ਇਸ ਪ੍ਰਕਾਰ ਦੇ) ਸੁਨੇਹੇ (ਤੈਨੂੰ ਰੋਜ) ਸੁਣੀਦੇ ਹਨ। [ਸੰ. ਪੋ.

**ਨਿਰਣੈ:** 'ਓਇ' ਪਦ 'ਉਹ' ਦਾ ਬਹੁ ਵਚਨ ਵੀ ਹੈ ਅਤੇ ਸੰਬੋਧਨੀ ਪਦ ਭੀ ਹੈ। 'ਸੁਨਤ' ਪਦ ਦੇ ਅਰਥ ਗੁਰਬਾਣੀ ਲਗ-ਮਾਤਰੀ ਨੇਮਾਂ ਅਨੁਸਾਰ 'ਤੂੰ ਸੁਣ' ਨਹੀਂ ਹੋ ਸਕਦੇ ਕਿਉਂਕਿ ਜਦੋਂ ਤੂੰ ਸੁਣ' ਦੇ ਅਰਥ ਹੁੰਦੇ ਹਨ ਤਾਂ 'ਸੁਣਿ ਜਾਂ ਸੁਨਿ' ਪਦ ਨਨੇ ਦੀ ਸਿਹਾਰੀ ਸਹਿਤ ਹੁੰਦਾ ਹੈ ਜਿਵੇ:-

**ਤੂ ਸੁਣਿ ਕਿਰਤ ਕਰੰਮਾ, ਪੁਰਬਿ ਕਮਾਇਆ॥** [ਪੰਨਾ ੧੧੦

'ਸੁਨਤ' ਪਦ ਕਾਰਦੰਤਕ ਹੈ ਅਤੇ ਇਸ ਦੇ ਅਰਥ ਵਿਚ ਅੰਤ ਕਿਰਿਆ +'ਦਿਆਂ' ਦਾ ਪ੍ਰਯੋਗ ਕੀਤਾ ਜਾਂਦਾ ਹੈ। ਜਿਵੇਂ:-

੧. **ਸੁਨਤ ਪੇਖਤ ਸੰਗਿ ਸਭ ਕੈ ... ॥** (ਸੁਣਦਿਆਂ, ਵੇਖਦਿਆਂ) [ਪੰਨਾ ੫੪੭

੨. **ਹਸਤ ਖੇਲਤ ਤੇਰੇ ਦੇਹੁਰੇ ਆਇਆ॥** (ਹਸਦਿਆਂ ਖੇਡਦਿਆਂ) [ਪੰਨਾ ੧੧੬੪

ਇਸੇ ਤਰ੍ਹਾਂ 'ਸੰਦੇਸਿਆ' ਤੋਂ ਭਾਵ 'ਸਦੜੇ' ਹੈ। ਜਿਵੇਂ:-

**ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ ॥** [ਪੰਨਾ ੧੨

ਮਨੁੱਖ ਨੂੰ ਮਾਇਆ ਦੀ ਨੀਂਦ ਵਿਚੋਂ ਜਗਾਉਣ ਲਈ ਹਲੂਣਾ ਦਿੱਤਾ ਹੈ। ਸੰਦੇਸਾ ਪਦ ਤੋਂ ਸੰਦੇਸੇ ਅਤੇ ਸੰਦੇਸਿਆਂ ਬਹੁ ਵਚਨੀ ਰੂਪ ਹਨ। ਜਿਵੇਂ:- 'ਸਦਾ' ਤੋਂ 'ਸਦੜੇ' ਹੈ।

**ਅ) ਜਾ ਸਿਉ ਰਚਿ ਰਹੇ, ਹਾਂ ॥ ਸਭ ਕਉ ਤਜਿ ਗਏ, ਹਾਂ ॥**

ਫਰੀਦਕੋਟ ਸਟੀਕ ਅਤੇ ਹੋਰ ਟੀਕਾਕਾਰਾਂ ਨੇ ਪਹਿਲੀ ਪੰਕਤੀ ਦੇ ਅਰਥ ਕੀਤੇ ਹਨ; 'ਜਿਨ ਪਦਾਰਥੋ ਕੇ ਸਾਥ ਜੀਵ ਰਚ ਰਹੇ ਹੈਂ ਸੋ ਪਦਾਰਥ ਸਭ ਕੋ ਤਯਾਗ ਜਾਤੇ ਭਏ ਹੈਂ।'

ਗੁਰਬਾਣੀ ਵਿਆਕਰਣ ਅਨੁਸਾਰ 'ਜਾ ਸਿਉ' ਸ਼ਬਦ ਬਹੁ-ਵਚਨੀ ਨਾਵ ਨਾਲ ਨਹੀਂ ਵਰਤੇ ਜਾਂਦੇ ਇਹ ਇਕ ਵਚਨ ਨਾਵ ਨਾਲ ਜੁੜਦੇ ਹਨ। ਜਿਵੇਂ:-

**ਜਾ ਸਿਉ ਰਾਚਿ ਮਾਚਿ ਤੁਮ ਲਾਗੇ, ਓਹ ਮੋਹਨੀ ਮੋਹਾਵਤ ਹੇ ॥** [ਪੰਨਾ ੮੨੧

ਸੋ ਇਥੇ 'ਜਾ ਸਿਉ' ਦਾ ਭਾਵ 'ਮਾਇਆ ਹੈ, ਪਦਾਰਥ ਨਹੀਂ ਹਨ। 'ਸਭ ਕਉ' ਦਾ ਭਾਵ 'ਸਾਰੇ' ਹਨ। 'ਕਉ' ਸੰਬੰਧਕੀ ਪਦ ਹੈ ਜਿਸ ਕਾਰਣ 'ਸਭੁ' ਪੜਨਾਵ ਦੇ ਭੱਭੇ ਦਾ ਔਂਕੜ ਲਹਿ ਗਿਆ ਹੈ।

**ੲ) ਹਰਿ ਨਾਮੁ ਜਿਨਿ ਲਏ ॥**

ਵਖ ਵਖ ਅਰਥ:

੧- ਜਿਨ੍ਹਾਂ ਨੇ ਹਰੀ ਨਾਮ ਲਿਆ ਹੈ। [ਸਿੰ. ਪੋ., ਫ.ਸ. ਅਤੇ ਬਾਕੀ ਸੰਪ੍ਰਦਾਈ ਟੀਕਾਕਾਰ

੨- ਨਹੀਂ ਲੈਂਦੇ। [ਸ਼ਬਦਾਰਥ

੩- (ਫਿਰ)ਤੂੰ (ਮਾਇਆ ਦਾ ਮੋਹ ਛੱਡ ਕੇ) ਪਰਮਾਤਮਾ ਦਾ ਨਾਮ ਵੀ ਨਹੀਂ ਯਾਦ ਕਰਦਾ।[ਦਰਪਣ

**ਨਿਰਣੈ:** ਗੁਰਬਾਣੀ ਪਦ ਦੇ ਲਗ-ਮਾਤਰੀ ਨੇਮਾਂ ਅਨੁਸਾਰ 'ਜਿਸੁ' ਪਦ ਇਕ ਵਚਨ ਪੜਨਾਵ ਅਤੇ 'ਜਿਨ' ਬਹੁਵਚਨੀ ਪੜਨਾਵ ਦਾ ਸੂਚਕ ਹੈ। ਜਦੋਂ 'ਜਿਨਿ' ਪਦ ਸਿਹਾਰੀ ਸਹਿਤ ਹੋਵੇ ਤਾਂ ਇਹ ਵੀ ਇਕ ਵਚਨ ਪੁਲਿੰਗ ਨਾਵ ਦੀ ਥਾਂ 'ਜਿਸ ਨੇ' ਦੇ ਅਰਥ ਦਿੰਦਾ ਹੈ। ਪਰ 'ਜਿਨ' ਪਦ ਸਦਾ ਹੀ 'ਜਿਨ੍ਹਾਂ ਨੇਂ' ਬਹੁ ਵਚਨੀ ਪੜਨਾਵ ਦਾ ਸੂਚਕ ਹੀ ਰਹਿੰਦਾ ਹੈ। ਹਾਂ, ਕੁਝ ਥਾਵਾਂ ਤੇ ਜਿਥੇ 'ਜਿਨਿ ਜਿਨਿ' ਪਦ ਦੋ ਵਾਰੀ ਇਕਠਾ ਆਇਆ ਹੈ, ਉਥੇ ਇਹ ਭੀ ਬਹੁ ਵਚਨੀ ਪੜਨਾਵ ਦੇ ਰੂਪ ਵਿਚ ਹੀ ਅਰਥਾਇਆ ਗਿਆ ਹੈ। ਦੋਹਾਂ ਰੂਪਾਂ ਵਿਚ ਵਰਤੋਂ ਦੇ ਨਮੂਨੇ ਇਸ ਤਰ੍ਹਾਂ ਮਿਲਦੇ ਹਨ:-

**੧. ਜਿਨਿ ਉਪਾਈ ਮੇਦਨੀ.... ॥ ਜਿਸ (ਪ੍ਰਭੂ) ਨੇ [ਪੰਨਾ ੭੨੪**

**੨. ਜਿਨਿ ਆਤਮ ਤਤੁ ਨ ਚੀਨਿਆ ॥ ਜਿਸ (ਪ੍ਰਾਣੀ) ਨੇ [ਪੰਨਾ ੧੩੫੧**

**੩. ਜਿਨਿ ਜਿਨਿ ਨਾਮੁ ਧਿਆਇਆ, ਤਿਨ ਕੇ ਕਾਜ ਸਰੇ॥(ਜਿਸ ਜਿਸ ਨੇ)[ਪੰ. ੧੩੬**

ਹਾਂ, 'ਜਿਨੁ' ਔਂਕੜ ਨਾਲ ਸਾਰੀ ਗੁਰਬਾਣੀ ਵਿਚ ਕਿਤੇ ਭੀ ਨਹੀਂ ਆਇਆ।

ਗੁਰਬਾਣੀ ਵਿਆਕਰਣ (ਰਚਿਤ ਪ੍ਰੋ. ਸਾਹਿਬ ਸਿੰਘ) ਅਨੁਸਾਰ ਸ਼ਬਦ 'ਜਿਨਿ' ਭੀ ਸ਼ਬਦ 'ਮਤਿ' ਦੇ ਅਰਥ ਵਿਚ ਕਿਰਿਆ ਵਿਸ਼ੇਸ਼ਣ ਦੇ ਤੌਰ ਤੇ ਵਰਤਿਆ ਜਾਂਦਾ ਹੈ:-

(ੳ) ਕਿਸੇ ਕੰਮ ਤੋਂ ਰੋਕਣ ਵਾਸਤੇ, 'ਹੁਕਮੀ ਭਵਿਖਤ ਕਾਲ' ਦੇ ਨਾਲ -ਧਨ ਦਾਰਾ ਸੰਪਤਿ ਸਗਲ 'ਜਿਨਿ ਅਪੁਨੀ ਕਰਿ' ਮਾਨਿ॥ ਜਿਨਿ ਮਾਨਿ-ਨਾ ਮੰਨ।

(ਅ) ਕਿਸੇ ਅਨਿੱਛਿਤ ਕੰਮ ਦੇ ਹੋਣ ਦਾ ਡਰ ਪ੍ਰਗਟ ਕਰਨ ਵਾਸਤੇ ਸੰਭਾਵ ਭਵਿੱਖਤ ਕਾਲ ਦੇ ਨਾਲ।

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥**

ਜਿਨਿ ਘਟੈ = ਕਿਤੇ ਘਟ ਨ ਜਾਏ ॥

**ਉਨ ਕੀ ਗੈਲਿ ਤੋਹਿ 'ਜਿਨਿ' ਲਾਗੈ ॥੧॥੩੪॥**

ਜਿਨਿ ਲਾਗੈ= ਕਿਤੇ ਲੱਗ ਨਾ ਜਾਏਂ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਮਤ ੧੮੪੪ ਦੇ ਹੱਥ ਲਿਖਤੀ ਸਰੂਪ ਵਿਚ ਇਹ ਪੰਕਤੀ ਇਉਂ ਦਰਜ ਹੈ:-

**ਹਰਿ ਨਾਮੁ ਨ ਜਿਨਿ ਲਏ ਹਾਂ ॥**

ਇਕ ਹੋਰ ਹੱਥ ਲਿਖਤ ਸਰੂਪ ਵਿਚ ਸਾਰੀਆਂ ਪੰਕਤੀਆਂ ਨਾਲ 'ਹਾਂ' ਪਦ ਅੰਕਿਤ ਹੈ। ਇਉਂ ਜਾਪਦਾ ਹੈ ਕਿ ਉਤਾਰਾ ਕਰਨ ਵਾਲੇ ਲਿਖਾਰੀਆਂ ਨੇ ਆਪਣੇ ਵਲੋਂ ਇਹ ਸੁਧਾਈ ਕੀਤੀ ਹੈ। ਪਰ ਜਦੋਂ

ਗਹੁ ਨਾਲ ਇਸ ਆਸਾਵਰੀ ਨੂੰ ਵੇਖੀਏ ਤਾਂ ਜਿਵੇਂ ਪਹਿਲੇ ਅੰਕ ਵਿਚ ਪੰਜ ਵਾਰੀ 'ਹਾਂ' ਪਦ ਦੀ ਵਰਤੋਂ ਹੈ ਤਿਵੇਂ ਦੂਜੇ ਅੰਕ ਵਿਚ ਭੀ 'ਹਾਂ' ਪੰਜ ਵਾਰੀ ਦਰਜ ਹੈ। ਜੋ ਕਿ ਲੈਅ ਪੂਰਤੀ ਅਨੁਸਾਰ ਠੀਕ ਹੈ। ਸੋ ਇਸ ਤਰ੍ਹਾਂ ਮੂਲ ਪਾਠ ਦੂਜੇ ਅੰਕ ਵਿਚ 'ਹਰਿ ਹਰਿ ਜਨਿ ਲਏ ਹਾਂ' ਪੰਕਤੀ ਦਾ ਪੁਰਾਤਨ ਸਰੂਪ 'ਹਰਿ ਹਰਿ ਜਨ ਲਏ ਹਾਂ' ਵੀ ਉਪਲਬਧ ਹੈ। ਗੁਰਬਾਣੀ ਵਿਆਕਰਣ ਅਨੁਸਾਰ ਇਹ ਸਰੂਪ ਠੀਕ ਹੈ ਕਿਉਂਕਿ ਅਗਲੀ ਪੰਕਤੀ ਵਿਚ 'ਸੇ' ਪਦ ਅੰਕਿਤ ਹੈ ਜੋ ਬਹੁ-ਵਚਨੀ ਪੜਨਾਵ ਦਾ ਸੂਚਕ ਹੈ। ਸਤਿਗੁਰੂ ਗੁਰਸਿੱਖ ਪੁਤਰਾਂ ਨੂੰ ਸੁਮਤਿ ਬਖਸ਼ਣ ਤਾਂ ਜੋ ਉਹ ਪਿਉ ਦਾਦੇ ਦੇ ਇਸ ਖਜ਼ਾਨੇ ਨੂੰ ਸ਼ੁੱਧ ਰੂਪ ਵਿਚ ਸੁਰਖਿਅਤ ਰਖਣ ਲਈ ਉਦਮਸ਼ੀਲ ਹੋਣ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਪਰਦੇਸੀ ਨੂੰ ਹਲੂਣਾ ਦਿੱਤਾ ਹੈ ਕਿ ਤੂੰ ਮਾਇਆ ਵਿਚ ਨਾ ਖੁਭ। ਤੇਰੇ ਤੋਂ ਪਹਿਲਾਂ ਵੱਡੇ ਵੱਡੇ ਰਾਜੇ ਮਹਾਰਾਜੇ ਜਿਨ੍ਹਾਂ ਕੋਲ ਚਪਲ-ਘੋੜੇ, ਹਾਥੀ, ਸੋਨਾ, ਚਾਂਦੀ ਅਤੇ ਸ਼ਾਹੀ ਸਾਜ਼ੋ ਸਾਮਾਨ ਸੀ, ਇਕਠਾ ਕਰ ਕਰ ਕੇ ਅੰਤ ਨੂੰ ਇਥੇ ਹੀ ਛੱਡ ਗਏ। ਫਿਰ ਮਾਇਆ ਵਿਚ ਭਟਕਣਾ ਤੋਂ ਸਿਵਾਏ ਕੁਝ ਵੀ ਨਹੀਂ ਹੈ। ਨਾਮ ਸਿਮਰਨ ਵਾਲਿਆਂ ਨੂੰ ਉਪਰੋਕਤ ਉਪਦੇਸ਼ ਨਾਲ ਦ੍ਰਿੜਤਾ ਹੋ ਜਾਂਦੀ ਹੈ। ਇਸ ਲਈ ਉਹ ਨਾਮ ਜਪ ਕੇ ਮਨੁਖਾ ਜੀਵਨ ਦੀ ਬਾਜ਼ੀ ਜਿੱਤ ਲੈਂਦੇ ਹਨ ਤੇ ਪ੍ਰਭੂ ਦੇ ਦਰਬਾਰ ਅੰਦਰ ਸਹੀ ਅਰਥਾਂ ਵਿੱਚ ਅਜਿਹੇ ਸਿੱਖ ਹੀ ਸੱਚਾ ਮਾਣ ਪ੍ਰਾਪਤ ਕਰਦੇ ਹਨ।

**੧ਓ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੯ ॥ ਬਿਰਥਾ ਕਹਉ ਕਉਨ ਸਿਉ ਮਨ ਕੀ ॥ ਲੋਭਿ ਗ੍ਰਸਿਓ ਦਸਹੂ ਦਿਸ ਧਾਵਤ, ਆਸਾ ਲਾਗਿਓ ਧਨ ਕੀ ॥੧॥ਰਹਾਉ॥ ਸੁਖ ਕੈ ਹੇਤਿ ਬਹੁਤ ਦੁਖੁ ਪਾਵਤ, ਸੇਵਕ ਕਰਤ ਜਨ ਜਨ ਕੀ ॥ ਦੁਆਰਹਿ ਦੁਆਰਿ ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ ॥੧॥ ਮਾਨਸ ਜਨਮੁ ਅਕਾਰਥ ਖੋਵਤ, ਲਾਜ ਨ ਲੋਕ ਹਸਨ ਕੀ ॥ ਨਾਨਕ, ਹਰਿ ਜਸੁ ਕਿਉ ਨਹੀ ਗਾਵਤ, ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਉਂ, ਸਿਉਂ, ਦੁਆਰਹਿੰ, ਦਸਹੂੰ, ਜਿਉਂ, ਕਿਉਂ।

**ਪਦ ਅਰਥ:** ਬਿਰਥਾ=ਦੁਖਦਾਈ ਹਾਲਤ, ਪੀੜਾ। ਕਹਉ=(ਮੈਂ) ਕਹਾਂ, ਆਖਾਂ ਮੈਂ ਦੱਸਾਂ। ਲੋਭਿ=ਲਾਲਚ ਵਿਚ। ਗ੍ਰਸਿਓ=ਫਸਿਆ ਹੋਇਆ। ਦਸਹੂ ਦਿਸ=ਦਸਾਂ ਪਾਸੇ। ਆਸਾ=ਇੱਛਾ, ਤਾਂਘ। ਹੇਤਿ=ਲਈ, ਵਾਸਤੇ। ਧਾਵਤ=ਦੌੜਦਾ, ਭੱਜਦਾ ਹੈ। ਧਨ ਕੀ=ਦੌਲਤ (ਇਕੱਠੀ ਕਰਨ) ਦੀ। ਜਨ ਜਨ ਕੀ=ਹਰੇਕ ਮਨੁੱਖ ਦੀ, ਜਣੇ ਖਣੇ ਦੀ। ਦੁਆਰਹਿ ਦੁਆਰਿ=ਦਰ ਦਰ ਤੇ, ਹਰੇਕ ਦੇ ਦਰਵਾਜ਼ੇ ਅਗੇ।

ਸੁਆਨ=ਕੁੱਤਾ। ਡੋਲਤ=ਡੋਲਦਾ, ਭਟਕਦਾ ਰਹਿੰਦਾ ਹੈ। ਸੁਧ=ਖ਼ਬਰ, ਭਾਵ ਹੋਸ਼। ਅਕਾਰਥ=ਵਿਅਰਥ। ਖੋਵਤ=ਖੋਂਹਦਾ ਹੈ ਭਾਵ ਗਵਾਂਦਾ ਹੈ। ਲਾਜ=ਲਜਿਆ, ਸ਼ਰਮ। ਹਸਨ ਕੀ=ਹੱਸਣ ਦੀ ਭਾਵ ਮਖੌਲ ਉਡਾਉਣ ਦੀ। ਕੁਮਤਿ=ਖੋਟੀ ਮਤਿ। ਤਨ ਕੀ=ਸਰੀਰ ਦੀ, ਤਨ ਸੰਬੰਧੀ।

**ਅਰਥ:** (ਹੇ ਭਾਈ! ਮੈਂ ਇਸ) ਮਨ ਦੀ ਦੁਖਦਾਈ ਹਾਲਤ ਕਿਸ ਅੱਗੇ ਆਖਾਂ? (ਭਾਵ ਕਿਸ ਨੂੰ ਸੁਣਾਵਾਂ? ਕਿਉਂਕਿ ਇਹ ਮਨ) ਲਾਲਚ ਵਿਚ ਫਸਿਆ ਹੋਇਆ ਦਸਾਂ ਪਾਸੇ ਦੌੜਦਾ ਫਿਰਦਾ ਹੈ (ਅਤੇ ਹਰ ਵੇਲੇ ਇਸ ਨੂੰ) ਦੌਲਤ (ਇਕੱਠੀ ਕਰਨ) ਦੀ ਤਾਂਘ ਲਗੀ ਰਹਿੰਦੀ ਹੈ।੧।ਰਹਾਉ।

(ਹੇ ਭਾਈ! ਇਹ ਮਨ ਸਰੀਰਕ) ਸੁਖ ਦੀ ਪ੍ਰਾਪਤੀ ਲਈ ਬਹੁਤ ਦੁਖ ਪਾਉਂਦਾ ਹੈ (ਕਿਉਂਕਿ) ਹਰੇਕ (ਜਣੇ ਖਣੇ) ਦੀ ਸੇਵਾ ਕਰਦਾ ਰਹਿੰਦਾ ਹੈ। ਜਿਸ ਤਰ੍ਹਾਂ ਕੁੱਤਾ ਦਰ ਦਰ ਤੇ (ਪੇਟ ਭਰਨ ਲਈ) ਭਟਕਦਾ ਰਹਿੰਦਾ ਹੈ (ਉਸੇ ਤਰ੍ਹਾਂ, ਇਹ ਧਨ ਦੀ ਖ਼ਾਤਰ) ਹਰੇਕ ਦਰਵਾਜ਼ੇ ਅੱਗੇ ਲਿਲਕੜੀਆਂ ਕੱਢਦਾ ਰਹਿੰਦਾ ਹੈ ਪਰ ਇਸ ਨੂੰ) ਵਾਹਿਗੁਰੂ ਜੀ ਦੇ ਭਜਨ (ਸਿਮਰਨ) ਦੀ ਕੋਈ ਹੋਸ਼ ਨਹੀਂ ਹੈ।੧।

(ਅਜੇਹੀ ਹਾਲਤ ਵਿਚ ਇਹ) ਮਨੁਖਾ ਜਨਮ ਵਿਅਰਥ ਗਵਾਂਦਾ ਹੈ, (ਲੋਕਾਂ ਦੇ ਹਾਸੇ-ਮਖੌਲ ਦੀ ਭੀ ਇਸ ਨੂੰ ਰਤੀ ਭਰ) ਸ਼ਰਮ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮੂਰਖ ਮਨ! ਤੂੰ) ਹਰੀ ਦਾ ਜਸ (ਭਾਵ ਗੁਣ) ਕਿਉਂ ਨਹੀਂ ਗਾਉਂਦਾ ਹੈਂ (ਜਿਸ ਦੀ ਬਰਕਤ ਨਾਲ ਤੇਰੇ) ਸਰੀਰ ਦੀ ਖੋਟੀ ਮਤਿ (ਜੋ ਮਨ ਵਿੱਚ ਪਰਵੇਸ਼ ਹੋ ਚੁਕੀ ਹੈ) ਦੂਰ ਹੋ ਜਾਵੇ।੨।੧।੨੩੩।

## ਅਰਥ ਭੇਦ ਅਤੇ ਨਿਰਣੈ

**ਨਾਨਕ, ਹਰਿ ਜਸੁ ਕਿਉ ਨਹੀ ਗਾਵਤ, ਕੁਮਤਿ ਬਿਨਾਸੈ ਤਨ ਕੀ ॥**

ਇਸ ਪੰਕਤੀ ਦੇ ਪਹਿਲੇ ਅੱਧੇ ਹਿੱਸੇ ਦੇ ਅਰਥ ਸਰਲ ਅਤੇ ਸੌਖੇ ਹਨ ਪਰ ਪਿਛਲੇ ਅੱਧੇ ਹਿੱਸੇ ਵਿਚ 'ਤਨ ਕੀ' ਦੀ ਥਾਂ 'ਤਨਕੀ' ਇਕਠਾ ਪਾਠ ਕਰਨ ਦੀ ਗੱਲ ਸਿੰਘ ਸਭਾ ਸ਼ਤਾਬਦੀ ਵਲੋਂ ਕੀਤੇ ਗਏ ਪਾਠ ਬੋਧ ਸਮਾਗਮ ਸਮੇਂ ਹੋਂਦ ਵਿਚ ਆਈ ਅਤੇ ਅਰਥ 'ਤਨਕ ਮਾਤਰ ਵਿਚ' ਕੀਤੇ ਗਏ। ਦਲੀਲ ਇਹ ਦਿੱਤੀ ਗਈ ਸੀ ਕਿ 'ਕੁਮਤਿ ਮਨ ਦੀ ਹੁੰਦੀ ਹੈ, ਤਨ ਦੀ ਨਹੀਂ ਹੁੰਦੀ।'

ਕੁਝ ਪ੍ਰਚਲਤ ਅਰਥਾਂ ਦੇ ਨਮੂਨੇ ਇਉਂ ਹਨ:-

੧- ਤਨ ਕੀ ਕੁਮਤਿ- ਦੇਹ ਅਭਿਮਾਨ। [ਪ੍ਰਿਯਾ ਭਾ. ਸ਼ਾਮ ਸਿੰਘ

੨- ਤਨ ਕੀ-ਇਸ ਮਨੁੱਖ ਦੀ। [ਸ਼ਬਦਾਰਥ

੩- (ਤੇਰੇ) ਵਜੂਦ ਦੀ ਖੋਟੀ ਮਤਿ ਦੂਰ ਹੋ ਜਾਵੇ। [ਸ੍ਰਿ. ਪੋ.

੪- ਤੇਰੀ ਇਹ ਖੋਟੀ ਮਤਿ ਦੂਰ ਹੋ ਸਕੇਗੀ। [ਦਰਪਣ ਅਤੇ ਫ. ਸ.

**ਨਿਰਣੈ:** ਜੇ ਸਾਰੇ ਸ਼ਬਦ ਦੀ ਚਾਲ ਨੂੰ ਮੁਖ ਰਖੀਏ ਤਾਂ 'ਤਨ ਕੀ' ਵਖਰਾ ਪਾਠ ਹੀ ਠੀਕ ਹੈ ਕਿਉਂਕਿ ਮਨ ਕੀ, ਧਨ ਕੀ, ਭਜਨ ਕੀ, ਹਸਨ ਕੀ, ਦੇ ਨਾਲ 'ਤਨ ਕੀ' ਦਾ ਸੁਮੇਲ ਹੈ, 'ਤਨਕੀ' ਦਾ ਨਹੀਂ ਹੈ। ਹਿੰਦੀ ਵਿਚ 'ਤਨਿਕ' ਸ਼ਬਦ ਦੇ ਅਰਥ ਹਨ ਥੋੜਾ ਜਿਹਾ। ਇਸ ਸ਼ਬਦ ਨੂੰ ਮੁਖ ਰਖ ਕੇ ਕਿਸੇ ਵਿਦਵਾਨ ਨੇ 'ਤਨਕ' ਤੋਂ 'ਤਨਕੀ' ਸ਼ਬਦ ਬਣਾ ਕੇ ਇਹ ਵੀਚਾਰ ਰੱਖੇ ਹਨ ਕਿ 'ਹੇ ਮਨੁੱਖ! ਤੂੰ ਹਰੀ ਦਾ

ਜਸ ਕਿਉਂ ਨਹੀਂ ਗਾਉਂਦਾ, ਤੇਰੀ ਖੋਟੀ ਮਤਿ ਤਨਕ ਮਾਤਰ ਵਿਚ ਦੂਰ ਹੋ ਜਾਵੇ।' ਹਿੰਦੀ ਜਾ ਕਿਸੇ ਹੋਰ ਭਾਸ਼ਾ ਵਿਚ 'ਤਨਕੀ' ਕੋਈ ਜੁੜਤ ਸ਼ਬਦ ਨਹੀਂ ਹੈ। ਇਕ ਚੁਟਕੀ ਵਿਚ ਕੁਮਤਿ ਦਾ ਦੂਰ ਹੋਣਾ ਕਿਵੇਂ ਸੰਭਵ ਹੈ? ਇਹ ਕੋਈ ਜਾਦੂਗਰੀ ਨਹੀਂ। ਜੇ ਮਨ ਦੀ ਕੁਮਤਿ ਇਕ ਚੁਟਕੀ ਵਿਚ ਦੂਰ ਹੋ ਸਕਦੀ ਹੁੰਦੀ ਤਾਂ ਲੋਕਾਂ ਨੂੰ ਕਿਸੇ ਪ੍ਰਕਾਰ ਦੀ ਸਾਧਨਾ ਕਰਨ ਦੀ ਲੋੜ ਨਹੀਂ ਸੀ ਪੈਣੀ।

ਗੁਰਬਾਣੀ ਦਾ ਅਧਿਐਨ ਕੀਤਿਆਂ ਸਾਡੇ ਸਾਹਮਣੇ ਸਭ ਤੋਂ ਵੱਡਾ ਤੱਥ 'ਮਨਿ ਮੈਲੈ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ' (ਪੰਨਾ ੫੫੮) ਰੂਪਮਾਨ ਹੁੰਦਾ ਹੈ। ਇਹ ਠੀਕ ਹੈ ਕਿ ਮਨ ਇਸ ਤਨ ਦਾ ਰਾਜਾ ਹੈ। ਪਰ ਹਰੇਕ ਕੰਮ ਰਾਜਾ ਆਪ ਨਹੀਂ ਕਰਦਾ, ਉਸ ਦੇ ਅਧੀਨ ਰਹਿਣ ਵਾਲੀ ਰਈਅਤ ਵੀ ਕਰਦੀ ਹੈ। ਤਨ ਤੇ ਮਨ ਦੀਆਂ ਲੋੜਾਂ ਵੱਖੋ ਵਖਰੀਆਂ ਹੁੰਦੀਆਂ ਹਨ। ਮਨ ਦੀਆਂ ਮੌਜਾਂ ਦਾ ਕੋਈ ਹੱਦ ਬੰਨਾਂ ਨਹੀਂ ਹੁੰਦਾ। ਤਨ ਕੀ ਕੁਮਤਿ ਕਿਹੜੀ ਹੈ? ਤਨ ਦੀ ਭੁਖ। ਤਨ ਦੀ ਭੁਖ ਕੀ ਹੈ? ਤਨ ਦੇ ਸੁਖ। ਤਨ ਦੇ ਸੁਖਾਂ ਦਾ ਮੂਲ ਕੀ ਹੈ? ਮਾਇਆ। ਸੋ ਇਹ ਸਾਰੀ ਕੁਮਤਿ ਹਰੀ ਦਾ ਜਸ ਗਾਉਣ ਨਾਲ ਨਾਸ਼ ਹੋ ਜਾਂਦੀ ਹੈ।

ਕੁਮਤਿ ਕੇਵਲ ਮਨ ਦੀ ਹੁੰਦੀ ਹੈ, ਤਨ ਦੀ ਨਹੀਂ ਹੁੰਦੀ, ਇਹ ਵਿਦਿਅਕ ਭੁਲੇਖਾ ਹੈ। ਜੇ ਤਨ ਨਾਲ ਕੁਮਤਿ ਦਾ ਸੰਬੰਧ ਨਾ ਹੁੰਦਾ ਤਾਂ ਸ੍ਰੀ ਗੁਰੂ ਅਮਰਦਾਸ ਜੀ ਸਰੀਰ ਨੂੰ ਸੰਬੋਧਿਤ ਕਰਦੇ ਹੋਏ ਇਉਂ ਨਾ ਆਖਦੇ:- **ਏ ਸਰੀਰਾ ਮੇਰਿਆ, ਇਸ ਜਗ ਮਹਿ ਆਇ ਕੈ,**

**ਕਿਆ ਤੁਧੁ ਕਰਮ ਕਮਾਇਆ।।** [ਪੰਨਾ ੯੨੧

ਸੋ ਕੰਮ ਕਰਨ ਵਾਲੇ ਸਰੀਰ ਵਿਚ ਕੁਮਤਿ ਅਤੇ ਸੁਮਤਿ ਦੋਵੇਂ ਅੰਸ਼ ਹੀ ਹੁੰਦੇ ਹਨ। ਸਰੀਰ ਉਦੋਂ ਮਿੱਟੀ ਹੈ ਜਦੋਂ ਇਸ ਵਿਚ ਜੋਤਿ ਨਹੀਂ ਹੁੰਦੀ, ਜਦੋਂ ਜੋਤਿ ਹੁੰਦੀ ਹੈ ਤਾਂ ਇਹ ਸਭ ਕੁਝ ਕਰਨ ਦੇ ਯੋਗ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਅੰਮ੍ਰਿਤ ਬਚਨ ਹਨ:-

**ਸਾਧੋ ਇਹੁ ਮਨੁ ਗਹਿਓ ਨ ਜਾਈ ।।**

**ਚੰਚਲ ਤ੍ਰਿਸਨਾ ਸੰਗਿ ਬਸਤੁ ਹੈ, ਯਾ ਤੇ ਥਿਰੁ ਨ ਰਹਾਈ।।** [ਪੰਨਾ ੨੧੯

ਤਿਵੇਂ ਇਸ ਸ਼ਬਦ ਵਿਚ ਅਮੋੜ ਮਨ ਦੀ ਦਰਦ ਭਰੀ ਦਸ਼ਾ ਨੂੰ 'ਲੋਭ ਲਹਰਿ ਅਤਿ ਨੀਝਰ ਬਾਜੈ।।' (ਪੰਨਾ ੧੧੯੬) ਦੇ ਰੂਪ ਵਿਚ ਪ੍ਰਗਟਾਇਆ ਹੈ। ਇਸ ਸ਼ਬਦ ਵਿਚ ਵਰਣਨ ਕੀਤੀ ਅਵਸਥਾ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਆਪਣੇ ਮਨ ਦੀ ਨਹੀਂ, ਇਹ ਉਪਦੇਸ਼ ਕਰਨ ਦੀ ਇਕ ਪ੍ਰਮਾਣਿਕ ਜੁਗਤੀ ਹੈ। ਗੁਰੂ ਘਰ ਵਿਚ 'ਆਪਸ ਕਉ ਦੀਰਘੁ ਕਰਿ ਜਾਨੈ, ਅਉਰਨ ਕਉ ਲਗ ਮਾਤ।।' ਵਾਲਾ ਵਰਤਾਰਾ ਨਹੀਂ ਹੈ। ਇਥੇ ਤਾਂ 'ਨਾਨਕ ਮੂਰਖੁ ਏਕੁ ਹੈ, ਅਵਰੁ ਭਲਾ ਸੈਸਾਰੁ।। ਜਿਤੁ ਤਨਿ ਨਾਮੁ ਨ ਊਪਜੈ, ਸੇ ਤਨੁ ਹੋਹਿ ਖੁਆਰ।।' (ਪੰਨਾ ੧੩੨੮) ਦੀ ਵਿਲਖਣ ਰਹੁਰੀਤੀ ਨੂੰ ਉਸਾਰਿਆ ਅਤੇ ਪਰਚਾਰਿਆ ਹੈ।

ਸਰੀਰ ਦੇ ਭੋਗਾਂ ਨੂੰ ਭੋਗਣ ਵਾਲੀ ਬਿਰਤੀ ਹੀ ਇਸ ਸ਼ਬਦ ਵਿਚ 'ਤਨ ਕੀ ਕੁਮਤਿ' ਦੀ ਪ੍ਰਤੀਕ ਹੈ ਅਤੇ ਇਸੇ ਕੁਮਤਿ ਨੂੰ ਹਰਿ ਜਸ ਰਾਹੀਂ ਦੂਰ ਕਰਨ ਲਈ ਸਤਿਗੁਰੂ ਜੀ ਪ੍ਰੇਰ ਰਹੇ ਹਨ।

## ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਉਤਰਿ ਅਵਘਟਿ ਸਰਵਰਿ ਨਾਵੈ ॥ ਬਕੈ ਨ ਬੋਲੈ ਹਰਿਗੁਣ ਗਾਵੈ ॥ ਜਲੁ ਆਕਾਸੀ, ਸੁੰਨਿ ਸਮਾਵੈ ॥ ਰਸੁ ਸਤੁ ਝੋਲਿ, ਮਹਾ ਰਸੁ ਪਾਵੈ ॥੧॥ ਐਸਾ ਗਿਆਨੁ ਸੁਨਹੁ ਅਭ ਮੋਰੇ ॥ ਭਰਿਪੁਰਿ ਧਾਰਿ ਰਹਿਆ ਸਭ ਠਉਰੇ ॥੧॥ਰਹਾਉ॥ ਸਚੁ ਬ੍ਰਤੁ ਨੇਮੁ, ਨ ਕਾਲੁ ਸੰਤਾਵੈ ॥ ਸਤਿਗੁਰ ਸਬਦਿ, ਕਰੋਧੁ ਜਲਾਵੈ ॥ ਗਗਨਿ ਨਿਵਾਸਿ ਸਮਾਧਿ ਲਗਾਵੈ ॥ ਪਾਰਸੁ ਪਰਸਿ ਪਰਮ ਪਦੁ ਪਾਵੈ ॥੨॥ ਸਚੁ ਮਨ ਕਾਰਣਿ ਤਤੁ ਬਿਲੋਵੈ ॥ ਸੁਭਰ ਸਰਵਰਿ, ਮੈਲੁ ਨ ਧੋਵੈ ॥ ਜੈ ਸਿਉ ਰਾਤਾ, ਤੈਸੋ ਹੋਵੈ ॥ ਆਪੇ ਕਰਤਾ ਕਰੇ ਸੁ ਹੋਵੈ ॥੩॥ ਗੁਰ ਹਿਵ ਸੀਤਲੁ, ਅਗਨਿ ਬੁਝਾਵੈ ॥ ਸੇਵਾ ਸੁਰਤਿ ਬਿਭੂਤ ਚੜਾਵੈ ॥ ਦਰਸਨੁ, ਆਪਿ ਸਹਜ ਘਰਿ ਆਵੈ ॥ ਨਿਰਮਲ ਬਾਣੀ ਨਾਦੁ ਵਜਾਵੈ ॥੪॥ ਅੰਤਰਿ ਗਿਆਨੁ, ਮਹਾ ਰਸੁ ਸਾਰਾ ॥ ਤੀਰਥੁ ਮਜਨੁ, ਗੁਰ ਵੀਚਾਰਾ ॥ ਅੰਤਰਿ ਪੂਜਾ ਥਾਨੁ ਮੁਰਾਰਾ ॥ ਜੋਤੀ ਜੋਤਿ ਮਿਲਾਵਣਹਾਰਾ ॥੫॥ ਰਸਿ ਰਸਿਆ, ਮਤਿ ਏਕੈ ਭਾਇ ॥ ਤਖਤ ਨਿਵਾਸੀ, ਪੰਚ ਸਮਾਇ ॥ ਕਾਰ ਕਮਾਈ ਖਸਮ ਰਜਾਇ ॥ ਅਵਿਗਤ ਨਾਥੁ, ਨ ਲਖਿਆ ਜਾਇ ॥੬॥ ਜਲ ਮਹਿ ਉਪਜੈ, ਜਲ ਤੇ ਦੂਰਿ ॥ ਜਲ ਮਹਿ ਜੋਤਿ, ਰਹਿਆ ਭਰਪੂਰਿ ॥ ਕਿਸੁ ਨੇੜੈ, ਕਿਸੁ ਆਖਾ ਦੂਰਿ ॥ ਨਿਧਿ ਗੁਣ ਗਾਵਾ ਦੇਖਿ ਹਦੂਰਿ ॥੭॥ ਅੰਤਰਿ ਬਾਹਰਿ ਅਵਰੁ ਨ ਕੋਇ ॥ ਜੋ ਤਿਸੁ ਭਾਵੈ, ਸੋ ਫੁਨਿ ਹੋਇ ॥ ਸੁਣਿ ਭਰਥਿਰ, ਨਾਨਕੁ ਕਹੈ ਬੀਚਾਰੁ ॥ ਨਿਰਮਲ ਨਾਮੁ, ਮੇਰਾ ਆਧਾਰੁ ॥੮॥੧॥**

**ਪਦ ਅਰਥ:** ਉਤਰਿ=ਉਤਰ ਕੇ, ਹੇਠਾਂ ਲਹਿ ਕੇ (ਸੰ. ਪੋ. ਦੇ ਕਰਤਾ ਨੇ ਇਸ ਪਦ ਦੇ ਅਰਥ 'ਉਤਰ ਦਿਸ਼ਾ' ਕੀਤੇ ਹਨ)। ਅਵਘਟਿ=ਔਖੀ ਘਾਟੀ ਤੋਂ। ਸਰਵਰਿ=ਸਰੋਵਰ ਵਿਚ। ਨਾਵੈ=ਨਹਾਉਂਦਾ, (ਇਸ਼ਨਾਨ ਕਰਦਾ) ਹੈ। ਬਕੈ ਨ ਬੋਲੈ=ਫਜ਼ੂਲ ਨਹੀਂ ਬੋਲਦਾ, ਬਕਬਾਦ ਨਹੀਂ ਕਰਦਾ। ਸੁੰਨਿ=ਅਫੁਰ ਅਵਸਥਾ ਵਿਚ। ਸਮਾਵੈ=ਸਮਾਅ (ਟਿਕ) ਜਾਂਦਾ ਹੈ, ਲੀਨ ਰਹਿੰਦਾ ਹੈ। ਅਕਾਸੀ=ਆਕਾਸ਼ ਵਿਚ। ਰਸੁ ਸਤੁ=ਸ਼ਾਂਤ ਰਸ। ਝੋਲਿ=ਹਿਲਾ ਕੇ, ਵਿਰੋਲ ਕੇ। ਅਭ ਮੋਰੇ=ਮੇਰੇ ਹਿਰਦੇ ਦਾ। ਭਰਪੂਰਿ=ਭਰਪੂਰ ਹੋ ਕੇ।

ਧਾਰਿ ਰਹਿਆ=ਆਸਰਾ ਦੇ ਰਿਹਾ ਹੈ। ਸਭ ਠਉਰੇ=ਸਭ ਥਾਵਾਂ ਤੇ। ਬ੍ਰਤੁ ਨੇਮੁ=ਬਿਨਾਂ ਅਹਾਰ ਰਹਿਣ ਦੇ ਨੇਮ। ਗਗਨਿ=ਦਸਮ ਦੁਆਰ ਵਿਚ। ਪਾਰਸੁ=(ਗੁਰੂ ਰੂਪ) ਪਾਰਸ। ਪਰਸਿ=ਛੁਹ (ਭੇਟ) ਕੇ। ਕਾਰਣਿ=ਲਈ, ਵਾਸਤੇ। ਬਿਲੋਵੈ=ਰਿੜਕਦਾ ਹੈ। ਸੁਭਰ=ਨੱਕਾ ਨੱਕ ਭਰਿਆ ਹੋਇਆ। ਹਿਵ=ਹਿਮ, ਬਰਫ। ਬਿਭੂਤ=ਸੁਆਹ। ਚੜ੍ਹਾਵੈ=(ਸਰੀਰ ਤੇ) ਮਲਦਾ ਹੈ। ਨਾਦੁ=ਵਾਜਾ, ਸ਼ਬਦ। ਸਾਰਾ=ਸਾਰ, ਸ੍ਰੇਸ਼ਟ। ਮੁਰਾਰਾ=ਮੁਰਾਰੀ (ਵਾਹਿਗੁਰੂ) ਦਾ। ਰਸਿਆ=(ਨਾਮ ਅੰਮ੍ਰਿਤ ਦੇ) ਰਸ ਵਿਚ ਰਸਿਆ ਹੋਇਆ ਹੈ। ਏਕੈ ਭਾਇ=ਇਕ ਦੇ ਪ੍ਰੇਮ ਵਿਚ। ਪੰਚ=ਪੰਜ (ਚੋਰ ਕਾਮ, ਕ੍ਰੋਧ ਆਦਿ)। ਅਵਿਗਤ=ਅਵਿਅਕਤ, ਅਦ੍ਰਿਸ਼ਟ ਪ੍ਰਭੂ। ਉਪਜੈ=ਪੈਦਾ ਹੁੰਦਾ ਹੈ। ਨਿਧਿ ਗੁਣ=ਗੁਣਾਂ ਦਾ ਖਜ਼ਾਨਾ, ਪ੍ਰਭੂ। ਭਰਥਰਿ=ਹੇ ਭਰਥਰੀ!। ਆਧਾਰੁ=ਆਸਰਾ।

**ਅਰਥ:** (ਹੇ ਭਰਥਰਿ ਜੋਗੀ! ਜਿਹੜਾ ਮਨੁੱਖ ਸੰਸਾਰ ਦੀ ਔਖੀ ਘਾਟੀ ਭਾਵ ਹੰਕਾਰ ਤੋਂ) ਉਤਰ ਕੇ (ਸਤਿ ਸੰਗ ਰੂਪੀ) ਸਰੋਵਰ ਵਿਚ ਇਸ਼ਨਾਨ ਕਰਦਾ ਹੈ, (ਉਹ) ਬਕਬਾਦ ਨਹੀਂ ਕਰਦਾ, (ਸਗੋਂ ਹਰੀ) ਪ੍ਰਭੂ ਦੇ ਗੁਣ ਗਾਉਂਦਾ ਹੈ। (ਜਿਵੇਂ) ਜਲ ਅਕਾਸ਼ ਵਿਚ (ਟਿਕਿਆ ਰਹਿੰਦਾ ਹੈ, (ਉਹ) ਅਫੁਰ ਅਵਸਥਾ ਵਿਚ ਟਿਕ ਜਾਂਦਾ ਹੈ (ਅਤੇ)ਸਤ ਰਸ ਨੂੰ ਝੋਲ ਕੇ ਵੱਡਾ(ਆਤਮਿਕ)ਰਸ ਪ੍ਰਾਪਤ ਕਰਦਾ ਹੈ।੧।

(ਹੇ ਜੋਗੀ !) ਮੇਰੇ ਹਿਰਦੇ ਦਾ ਇਹੋ ਜਿਹਾ ਗਿਆਨ ਹੈ (ਇਸ ਨੂੰ ਤੁਸੀਂ) ਸੁਣੋ। ਪਰਮਾਤਮਾ ਭਰਪੂਰ (ਵਿਆਪਕ) ਹੋ ਕੇ ਸਭ ਥਾਵਾਂ ਨੂੰ ਆਸਰਾ ਦੇ ਰਿਹਾ ਹੈ ॥੧॥ਰਹਾਉ॥

(ਹੇ ਜੋਗੀ ! ਜਿਸ ਮਨੁਖ ਦਾ) ਵਰਤ ਤੇ ਨੇਮ (ਨਿਰੋਲ) ਸੱਚ ਹੈ (ਉਸਨੂੰ) ਕਾਲ ਨਹੀਂ ਸਤਾਉਂਦਾ (ਉਹ) ਸਤਿਗੁਰੂ ਦੇ ਸ਼ਬਦ ਦੁਆਰਾ ਕ੍ਰੋਧ ਨੂੰ ਸਾੜ ਦੇਂਦਾ ਹੈ। (ਉਹ) ਗਗਨ (ਭਾਵ ਦਸਮ ਦੁਆਰ) ਵਿਚ ਨਿਵਾਸ ਕਰਕੇ ਸਮਾਧੀ ਲਾਉਂਦਾ ਹੈ। (ਉਹ) ਪਾਰਸ ਰੂਪ (ਗੁਰੂ) ਨੂੰ ਛੁਹ (ਭੇਟ) ਕੇ ਪਰਮ ਪਦ ਪ੍ਰਾਪਤ ਕਰਦਾ ਹੈ ॥੨॥

(ਉਹ ਮਨੁਖ) ਮਨ ਦੀ ਖ਼ਾਤਰ (ਝੂਠ ਅਤੇ) ਸੱਚ ਰੂਪ (ਅਸਲੀਅਤ) ਨੂੰ ਰਿੜਕਦਾ (ਭਾਵ ਵਿਰੋਲਦਾ ਹੈ)। (ਫਰ ਨਾਮ ਅੰਮ੍ਰਿਤ ਨਾਲ) ਨੱਕੋ-ਨੱਕ ਭਰੇ ਸਰੋਵਰ ਵਿਚ (ਜਿਥੇ ਵਿਸ਼ੇ ਵਿਕਾਰਾਂ ਤੇ ਪਾਪਾਂ ਦੀ) ਮੈਲ ਨਹੀਂ ਹੁੰਦੀ, (ਉਸ ਵਿਚ ਆਪਣਾ ਆਪਾ) ਧੋਂਦਾ ਹੈ। ਜਿਸ (ਪ੍ਰਭੂ) ਨਾਲ (ਉਹ) ਲੀਨ ਹੋਇਆ ਹੁੰਦਾ ਹੈ, ਉਹ ਉਸ ਤਰ੍ਹਾਂ ਦਾ ਬਣ ਜਾਂਦਾ ਹੈ। (ਫਿਰ ਉਸ ਨੂੰ ਦ੍ਰਿੜਤਾ ਹੋ ਜਾਂਦੀ ਹੈ ਕਿ ਉਹ ਪ੍ਰਭੂ) ਆਪ ਹੀ (ਸਭ ਕੁਝ) ਕਰਨ ਵਾਲਾ ਹੈ, (ਜੋ ਕੁਝ ਉਹ) ਕਰਦਾ ਹੈ, ਉਹੀ ਹੁੰਦਾ ਹੈ ॥੩॥

ਗੁਰੂ ਪਰਮੇਸ਼ਰ ਬਰਫ਼ (ਨਾਲੋਂ ਬਹੁਤ ਹੀ) ਠੰਢਾ ਹੈ (ਅਤੇ ਜੀਵ ਦੇ ਮਨ ਦੀ ਤ੍ਰਿਸ਼ਨਾ ਰੂਪੀ) ਅੱਗ ਬੁਝਾ ਦਿੰਦਾ ਹੈ। (ਜਿਹੜਾ ਜੀਵ ਰੂਪ ਜੋਗੀ) ਸੁਰਤਿ ਨਾਲ (ਗੁਰੂ ਦੀ) ਸੇਵਾ ਕਰਦਾ ਹੈ (ਇਹ ਮਾਨੋ ਉਹ ਆਪਣੇ ਸਰੀਰ ਉਤੇ) ਸੁਆਹ ਮਲਦਾ ਹੈ। ਜਦੋਂ (ਜਗਿਆਸੂ) ਸਹਜ ਅਵਸਥਾ ਵਿਚ ਟਿਕ ਜਾਂਦਾ ਹੈ। (ਉਸ ਵਿਚ ਜੋਗ ਦਾ) ਦਰਸ਼ਨ ਆਪਣੇ ਆਪ ਹੀ ਆ ਜਾਂਦਾ ਹੈ। (ਉਹ) ਨਿਰਮਲ ਬਾਣੀ ਦਾ ਨਾਦ ਵਜਾਉਂਦਾ ਹੈ।੪।

ਜਿਸ ਦੇ (ਹਿਰਦੇ) ਅੰਦਰ (ਗੁਰੂ ਦਾ) ਗਿਆਨ ਹੈ (ਉਹ ਮਾਨੋ) ਵੱਡਾ ਸ੍ਰੇਸ਼ਟ ਰਸ (ਪੀ ਰਿਹਾ

ਹੈ)। ਗੁਰੂ (ਬਾਣੀ ਦੀ) ਵੀਚਾਰ ਦਾ (ਧਾਰਨਾ ਮਾਨੋ ਉਸ ਦਾ) ਤੀਰਥ ਇਸ਼ਨਾਨ (ਹੋ ਰਿਹਾ ਹੈ) । (ਜਿਸ ਨੇ ਆਪਣੇ ਹਿਰਦੇ) ਅੰਦਰ ਪਰਮੇਸ਼ਰ ਦੀ ਪੂਜਾ ਦਾ ਥਾਨ (ਲੱਭ ਲਿਆ ਹੈ), (ਉਹ ਮਾਨੋ ਆਪਣੀ ਜੀਵ) ਜੋਤਿ ਨੂੰ (ਪਰਮਾਤਮਾ ਦੀ) ਜੋਤਿ ਵਿਚ ਮਿਲਾਵਣ ਵਾਲਾ (ਬਣ ਗਿਆ ਹੈ) ॥੫॥

(ਜਿਸ ਜਗਿਆਸੂ ਦਾ ਮਨ ਹਰੀ ਦੇ ਨਾਮ) ਰਸ ਵਿਚ ਭਿੱਜ ਗਿਆ ਹੈ, (ਜਿਸ ਦੀ) ਮਤਿ ਇਕ (ਪ੍ਰਭੂ ਦੇ) ਪ੍ਰੇਮ ਵਿਚ (ਰੰਗੀ ਗਈ ਹੈ), ਉਹ ਤਖਤ ਨਿਵਾਸੀ (ਬਣ ਗਿਆ ਹੈ, ਉਸ ਦੇ) ਪੰਜ (ਗਿਆਨ ਇੰਦਰੇ ਵੀ ਪ੍ਰਭੂ ਵਿਚ) ਲੀਨ ਹੋ ਗਏ ਹਨ । (ਉਸ ਨੇ ਜਿਤਨੀ) ਕਾਰ ਕਮਾਈ ਹੈ (ਉਹ) ਮਾਲਕ ਦੀ ਰਜਾ ਅੰਦਰ (ਕਮਾਈ ਹੈ)। (ਉਹ)ਅਵਿਅਕਤ ਨਾਥ ਹੈ, (ਉਸ ਦਾ ਭੇਦ) ਲਖਿਆ ਨਹੀਂ ਜਾ ਸਕਦਾ॥੬॥

(ਕੌਲ ਫੁੱਲ) ਪਾਣੀ ਤੋਂ ਪੈਦਾ ਹੁੰਦਾ ਹੈ (ਪਰ) ਪਾਣੀ (ਦੇ ਅਸਰ) ਤੋਂ ਦੂਰ (ਭਾਵ ਨਿਰਲੇਪ) ਰਹਿੰਦਾ ਹੈ । (ਉਹ ਮੇਰਾ ਪ੍ਰਭੂ) ਜਲ (ਰੂਪੀ ਜਗਤ ਵਿਚ ਆਪਣੀ) ਜੋਤਿ ਦੁਆਰਾ ਭਰਪੂਰ ਹੋ ਰਿਹਾ ਹੈ । (ਹੁਣ ਮੈਂ) ਕਿਸ ਨੂੰ ਨੇੜੇ ਅਤੇ ਕਿਸ ਨੂੰ ਦੂਰ ਆਖਾਂ । (ਮੈਂ ਤਾਂ ਉਸ ਸਰਬ ਵਿਆਪਕ ਪ੍ਰਭੂ ਜੋ) ਗੁਣਾਂ ਦਾ ਖਜ਼ਾਨਾ ਹੈ, ਉਸ ਨੂੰ ਹਾਜ਼ਰ ਨਾਜ਼ਰ ਵੇਖ ਕੇ (ਉਸ ਦੇ) ਗੁਣ ਗਾਉਂਦਾ ਹਾਂ ॥੭॥

(ਹੇ ਜੋਗੀ ! ਮੈਨੂੰ) ਅੰਦਰ ਅਤੇ ਬਾਹਰ (ਪ੍ਰਭੂ ਤੋਂ ਬਿਨਾਂ) ਹੋਰ ਕੋਈ (ਨਜ਼ਰ ਨਹੀਂ ਆਉਂਦਾ) । ਜੋ ਉਸ ਪ੍ਰਭੂ ਨੂੰ ਭਾਉਂਦਾ ਹੈ ਉਹੀ ਕੁਝ ਹੁੰਦਾ ਹੈ। ਹੇ ਭਰਥਰਿ ਜੋਗੀ! ਨਾਨਕ (ਜੋ) ਵੀਚਾਰ ਕਹਿੰਦਾ ਹੈ (ਉਹ) ਸੁਣ, ਮੇਰਾ (ਜੀਵਨ) ਆਧਾਰ (ਤਾਂ ਕੇਵਲ ਪ੍ਰਭੂ ਦਾ) ਨਿਰਮਲ ਨਾਮ ਹੈ ॥੮॥੧॥

## ਅਰਥ ਭੇਦ ਅਤੇ ਨਿਰਣੈ

**ਉਤਰਿ ਅਵਘਟਿ ਸਰਵਰਿ ਨਾਵੈ ॥**

ਦੋ ਤਰ੍ਹਾਂ ਦੇ ਅਰਥ :

੧. ਉਤਰ (ਦਿਸ਼ਾ) ਵਿਚ ਜੋ ਸਰੋਵਰ (ਹੈ, ਜਿਸ ਦਾ) ਰਾਹ ਬਹੁਤ ਔਖਾ ਹੈ (ਉਸ ਵਿਚ ਇਸ਼ਨਾਨ ਕਰੇ) । [ਸੰ. ਪੋ.

੨. ਔਖੀ ਘਾਟੀ (ਵਿਸ਼ਿਆਂ ਦੀ) ਤੋਂ ਉਤਰ ਕੇ ਸਤ-ਸੰਗ ਦੇ ਸਰੋਵਰ ਵਿਚ ਨਹਾਵੇ । [ਦਰਪਣ

**ਨਿਰਣੈ:** ਸੰ. ਪੋ. ਦੇ ਕਰਤਾ ਦੇ ਇਹ ਵੀਚਾਰ ਕਿ 'ਜੋਗੀ ਲੋਕਾਂ ਦੀ ਵੱਡੀ ਯਾਤਰਾ ਕੈਲਾਸ਼ ਅਤੇ ਮਾਨ ਸਰੋਵਰ ਅੱਪੜ ਕੇ ਇਸ਼ਨਾਨ ਕਰਨਾ ਹੁੰਦਾ ਹੈ । ਉਧਰ ਇਸ਼ਾਰਾ ਕਰਕੇ ਅੰਕ ੧ ਵਿਚ ਫੁਰਮਾਉਂਦੇ ਹਨ ਕਿ 'ਡਾਢੇ ਔਖੇ ਰਸਤੇ ਵਾਲਾ ਸਰੋਵਰ ਜੋ ਉਤਰ ਦਿਸ਼ਾ ਵਲ ਮੰਨਦੇ ਹੋ ---' ਨੂੰ ਮੁਖ ਰਖਿਆ ਹੈ। ਵਿਆਕਰਣ ਤੌਰ ਤੇ 'ਉਤਰਿ' ਪਦ ਦੇ ਅਰਥ 'ਉਤਰ ਕੇ, ਲਹਿ ਕੇ' ਹੀ ਬਣਦੇ ਹਨ ਅਤੇ ਉਤਰ ਦਿਸ਼ਾ ਵਾਲੇ ਭੀ । ਪਰ ਇਥੇ ਉਤਰ ਕੇ, ਲਹਿ ਕੇ, ਪ੍ਰਵੇਸ਼ ਕਰਨ ਦੇ ਅਰਥ ਹੀ ਢੁਕਵੇਂ ਹਨ । ਸੰਪ੍ਰਦਾਈ ਵਿਦਵਾਨਾਂ ਦੀ ਬਹੁ-ਗਿਣਤੀ ਨੇ 'ਔਖੀ ਘਾਟੀ ਤੋਂ ਉਤਰ ਕੇ' ਸਤਿ-ਸੰਗ ਸਰੋਵਰ ਵਿਚ ਨਹਾਵੇ ਹੀ ਅਰਥ ਕੀਤੇ ਹਨ।

**ਸੁਭਰਿ ਸਰਵਰਿ ਮੈਲੁ ਨ ਧੋਵੈ ॥**

ਪੁਰਾਤਨ ਟੀਕਾਕਾਰਾਂ ਨੇ 'ਮੈਲੁ ਨ' ਨੂੰ 'ਮੈਲੁਨ' ਜੁੜਵਾਂ ਪਦ ਬਣਾ ਕੇ ਇਉਂ ਅਰਥ ਕੀਤੇ ਹਨ:

੧. ਲਬਾ ਲਬ ਭਾਵ ਸੁਭ ਗੁਨੋ ਕਰ ਪੂਰਨ ਸਤ ਸੰਗ ਜੋ ਸਰੋਵਰ ਹੈ ਤਿਸ ਮੋ ਰਾਗ ਦ੍ਵੈਖ ਆਦਿਕ ਮਲੋ ਕੋ ਧੋਇ ਡਾਲੇ। [ਫ਼.ਸ. ਅਤੇ ਹੋਰ ਸੰਪ੍ਰਦਾਈ ਟੀਕੇ

**ਨਿਰਣੈ:** ਗੁਰਬਾਣੀ ਵਿਚ ਮੈਲੁ ਪਦ ਇਸਤ੍ਰੀ ਲਿੰਗ ਰੂਪ ਵਿਚ ਲੱਲੇ ਨੂੰ ਔਂਕੜ ਸਹਿਤ ਅਨ-ਗਿਣਤ ਥਾਵਾਂ ਤੇ ਵਰਤਿਆ ਗਿਆ ਹੈ। ਇਸ ਦੇ ਅਰਥ ਹਨ ਮਲੀਨਤਾ। ਪਰ ਸੰਪ੍ਰਦਾਈ ਵਿਦਵਾਨ ਜਿਵੇਂ 'ਮਗੁ ਨ' ਨੂੰ ਮਗੁਨ, 'ਬੰਧੁ ਨ' ਨੂੰ 'ਬੰਧੁਨ' ਜੁੜਤ ਪਦ ਬਣਾ ਕੇ ਅਰਥ ਕਰਦੇ ਹਨ, ਇਸੇ ਤਰ੍ਹਾਂ ਇਥੇ ਵੀ ਮੈਲੁ ਨ' ਨੂੰ 'ਮੈਲੁਨ' ਬਣਾ ਦਿੱਤਾ ਹੈ ਜੋ ਕਿ ਲਗ-ਮਾਤਰੀ ਨੇਮਾਂ ਦੇ ਪ੍ਰਤਿਕੂਲ ਹੈ। ਗੁਰਬਾਣੀ ਵਿਚ 'ਮੈਲੁਨ' ਸ਼ਬਦ ਕਿਤੇ ਵੀ ਨਹੀਂ ਵਰਤਿਆ ਗਿਆ। 'ਮੈਲੁ' ਤਤਸਮ ਸ਼ਬਦ ਹੈ ਇਸ ਦੇ ਲਲੇ ਨੂੰ ਮੂਲਿਕ ਔਂਕੜ ਹੈ।

ਸ਼ਬਦਾਰਥ , ਸੰ. ਪੋ. ਅਤੇ ਦਰਪਣ ਵਿਚ ਇਸ ਦਾ ਸਰੂਪ 'ਮੈਲੁ ਨ' ਹੀ ਠੀਕ ਹੈ। ਅਰਥ ਪਿਛੇ ਕਰ ਦਿੱਤੇ ਹਨ। ਅਜਿਹੀਆਂ ਪੰਕਤੀਆਂ ਦੇ ਕਈ ਵਾਰ ਅਨਵੇ ਰੂਪ ਵਿਚ ਅਰਥ ਕੀਤੇ ਜਾਂਦੇ ਹਨ ਤਾਂ ਠੀਕ ਬੈਠਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਦੀ ਅੰਤਲੀ ਪੰਕਤੀ ਵਿਚ 'ਸੁਣਿ ਭਰਥਰਿ' ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਇਸ ਵਿਚ ਦਿੱਤਾ ਉਪਦੇਸ਼ ਭਰਥਰੀ ਜੋਗੀ ਹਿਤ ਹੈ, ਜਿਸ ਨੇ ਕਈ ਪ੍ਰਕਾਰ ਦੇ ਪ੍ਰਸ਼ਨ ਪੁਛੇ ਸਨ। ਜੋਗੀਆਂ ਦੀ ਸ਼ਬਦਾਵਲੀ ਵਿਚ ਹੀ ਗੁਰੂ ਬਾਬਾ ਜੀ ਨੇ ਆਤਮਿਕ ਇਸ਼ਨਾਨ ਅਤੇ ਹਰੀ ਦੇ ਰੰਗ ਰਸ ਮਾਣਨ ਦੀ ਜੁਗਤੀ ਨਿਰੂਪਣ ਕੀਤੀ ਹੈ।

ਸੰਸਾਰ ਨੂੰ ਤਿਆਗਣ ਦੀ ਲੋੜ ਨਹੀਂ, ਹੰਕਾਰ ਨੂੰ ਤਿਆਗਣ ਦੀ ਲੋੜ ਹੈ। ਗੁਰੂ ਨਾਨਕ ਦੇਵ ਜੀ ਦਾ ਧਰਮ ਕਰਮ-ਕਾਂਡੀ ਧਰਮ ਨਹੀਂ, ਸਰਬ ਵਿਆਪੀ ਧਰਮ ਹੈ। ਪੰਡਤਾਂ ਨੇ ਦੁਨੀਆਂ ਨੂੰ ਭਰਮ ਭੁਲੇਖੇ ਵਿਚ ਪਾ ਕੇ ਆਪਣੇ ਮਗਰ ਲਾਇਆ, ਪਰ ਗੁਰੂ ਨਾਨਕ ਦੇਵ ਜੀ ਨੇ ਪਰਵਾਰ ਅਤੇ ਪਰ-ਕਿਰਤੀ ਨੂੰ ਛੋੜਨ ਦਾ ਉਪਦੇਸ਼ ਨਹੀਂ ਦਿੱਤਾ। ਗ੍ਰਿਹਸਤੀ ਜੀਵਨ ਵਿਚ ਹੀ ਨਿਰਲੇਪਤਾ ਵਾਲਾ ਜੀਵਨ ਜੀਉਣ ਦੀ ਜਾਚ ਸਿਖਾਈ।

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵਸਾਗਰੁ ਤਰੀਐ, ਨਾਨਕ ਨਾਮੁ ਵਖਾਣੈ॥** [ਪੰਨਾ ੯੩੮

ਜਿਹੜਾ ਪਰਮੇਸ਼ਰ ਤਨ ਅਤੇ ਮਨ ਵਿਚ ਹੈ, ਉਹੋ ਹੀ ਬਨ ਵਿਚ ਹੈ, ਉਸ ਤੋਂ ਬਿਨਾਂ ਹੋਰ ਦੂਜਾ ਕੋਈ ਪਰਮੇਸ਼ਰ ਨਹੀਂ ਹੈ। ਸਤਿਗੁਰੂ ਦਾ ਗਿਆਨ ਵਿਚਾਰਨਾ ਇਹੋ ਹੀ ਅੰਤਰਿ-ਗਤਿ ਤੀਰਥ ਉਤੇ ਇਸ਼ਨਾਨ ਕਰਨਾ ਹੈ ਪੂਜਾ ਦਾ ਥਾਨ ਵੀ ਅੰਦਰ ਹੀ ਹੈ। ਅਨ ਛੋੜ ਕੇ ਕੰਦ ਮੂਲ਼ ਦਾ ਅਹਾਰ ਕਰਨ ਨਾਲ ਮਨ ਦੀ ਭੁਖ ਨਹੀਂ ਮਿਟਦੀ। ਤੱਤ ਇਹ ਹੈ ਕਿ ਜਗਿਆਸੂ ਦੀ ਸੁਰਤਿ ਸਦਾ ਸਾਈਂ ਦੇ ਸ਼ਬਦ ਨਾਲ ਜੁੜੀ ਰਹੇ। ਨਾਮ ਭੋਜਨ ਉਸ ਦਾ ਆਧਾਰ ਹੋਵੇ, ਅਜਿਹੇ ਭੋਜਨ ਨਾਲ ਭੁਖ ਅਤੇ ਦੁਖ ਦੂਰ ਹੋ ਜਾਂਦੇ ਹਨ। ਮਨ ਅਤੇ ਤਨ ਦੀ ਸਦਾ ਲਈ ਤ੍ਰਿਪਤੀ ਹੋ ਜਾਂਦੀ ਹੈ।

ਆਸਾ ਮਹਲਾ ੧ ॥ ਸਭਿ ਜਪ ਸਭਿ ਤਪ ਸਭ ਚਤੁਰਾਈ ॥ ਊਝੜਿ ਭਰਮੈ, ਰਾਹਿ ਨ ਪਾਈ ॥ ਬਿਨੁ ਬੂਝੈ, ਕੋ ਥਾਇ ਨ ਪਾਈ ॥ ਨਾਮ ਬਿਹੂਣੈ, ਮਾਥੇ ਛਾਈ ॥੧॥ ਸਾਚ ਧਣੀ ਜਗੁ ਆਇ ਬਿਨਾਸਾ ॥ ਛੂਟਸਿ ਪ੍ਰਾਣੀ ਗੁਰਮੁਖਿ ਦਾਸਾ ॥੧॥ ਰਹਾਉ ॥ ਜਗੁ ਮੋਹਿ ਬਾਧਾ ਬਹੁਤੀ ਆਸਾ ॥ ਗੁਰਮਤੀ, ਇਕਿ ਭਏ ਉਦਾਸਾ ॥ ਅੰਤਰਿ ਨਾਮੁ ਕਮਲੁ ਪਰਗਾਸਾ ॥ ਤਿਨ ਕਉ ਨਾਹੀ ਜਮ ਕੀ ਤ੍ਰਾਸਾ॥੨॥ ਜਗੁ ਤ੍ਰਿਅ ਜਿਤੁ, ਕਾਮਣਿ ਹਿਤਕਾਰੀ ॥ ਪੁਤ੍ਰ ਕਲਤ੍ਰ ਲਗਿ, ਨਾਮੁ ਵਿਸਾਰੀ ॥ ਬਿਰਥਾ ਜਨਮੁ ਗਵਾਇਆ,ਬਾਜੀ ਹਾਰੀ ॥ ਸਤਿਗੁਰੁ ਸੇਵੇ, ਕਰਣੀ ਸਾਰੀ ॥੩॥ ਬਾਹਰਹੁ ਹਉਮੈ ਕਹੈ ਕਹਾਏ ॥ ਅੰਦਰਹੁ ਮੁਕਤੁ, ਲੇਪੁ ਕਦੇ ਨ ਲਾਏ ॥ ਮਾਇਆ ਮੋਹੁ, ਗੁਰ ਸਬਦਿ ਜਲਾਏ ॥ ਨਿਰਮਲ ਨਾਮੁ, ਸਦ ਹਿਰਦੈ ਧਿਆਏ॥੪॥ ਧਾਵਤੁ ਰਾਖੈ, ਠਾਕਿ ਰਹਾਏ ॥ ਸਿਖ ਸੰਗਤਿ ਕਰਮਿ ਮਿਲਾਏ ॥ ਗੁਰ ਬਿਨੁ ਭੂਲੋ ਆਵੈ ਜਾਏ ॥ ਨਦਰਿ ਕਰੇ ਸੰਜੋਗਿ ਮਿਲਾਏ ॥੫॥ ਰੂੜੋ ਕਹਉ, ਨ ਕਹਿਆ ਜਾਈ ॥ ਅਕਥ ਕਥਉ, ਨਹ ਕੀਮਤਿ ਪਾਈ ॥ ਸਭ ਦੂਖ, ਤੇਰੇ ਸੂਖ ਰਜਾਈ ॥ ਸਭਿ ਦੂਖ ਮੇਟੇ ਸਾਚੈ ਨਾਈ ॥੬॥ ਕਰ ਬਿਨੁ ਵਾਜਾ, ਪਗ ਬਿਨੁ ਤਾਲਾ ॥ ਜੇ ਸਬਦੁ ਬੁਝੈ, ਤਾ ਸਚੁ ਨਿਹਾਲਾ ॥ ਅੰਤਰਿ ਸਾਚੁ, ਸਭੇ ਸੁਖ ਨਾਲਾ ॥ ਨਦਰਿ ਕਰੇ, ਰਾਖੈ ਰਖਵਾਲਾ ॥੭॥ ਤ੍ਰਿਭਵਣ ਸੂਝੈ,ਆਪੁ ਗਵਾਵੈ ॥ ਬਾਣੀ ਬੂਝੈ ਸਚਿ ਸਮਾਵੈ ॥ਸਬਦੁ ਵੀਚਾਰੇ ਏਕ ਲਿਵਤਾਰਾ ॥ ਨਾਨਕ, ਧੰਨੁ ਸਵਾਰਣਹਾਰਾ ॥੮॥੨॥

ਉਚਾਰਨ ਸੇਧ

**ਬਿੰਦੀ ਸਹਿਤ** : ਥਾਇਂ, ਬਾਹਰਹੁਂ, ਹਉਮੈਂ, ਅੰਦਰਹੁਂ, ਕਹਉਂ ਅਤੇ ਕਥਉਂ ।

**ਪਦ ਅਰਥ** : ਊਝੜਿ-ਔਝੜ ਵਿਚ, ਕੁਰਾਹੇ ਤੇ । ਰਾਹਿ-(ਠੀਕ) ਰਸਤੇ ਉਤੇ । ਬਿਹੂਣੇ-ਸਖਣੇ । ਮਾਥੇ-ਮੱਥੇ (ਭਾਵ ਸਿਰ) ਉਤੇ । ਛਾਈ-ਸੁਆਹ । ਧਣੀ-ਮਾਲਕ । ਗੁਰਮੁਖਿ-ਗੁਰੂ ਦੁਆਰਾ । ਮੋਹਿ-ਮੋਹ (ਮਮਤਾ) ਵਿਚ । ਇਕਿ-ਕਈ । ਤ੍ਰਾਸਾ-ਡਰ । ਤ੍ਰਿਅ ਜਿਤੁ-ਇਸਤ੍ਰੀ ਦਾ ਜਿੱਤਿਆ ਹੋਇਆ। ਹਿਤਕਾਰੀ-ਹਿਤ ਕਰਨ ਵਾਲਾ। ਲਗਿ-ਲਗਕੇ, ਫਸਕੇ । ਕਲਤ੍ਰ-ਇਸਤ੍ਰੀ । ਕਰਣੀ-ਨਿੱਤ ਦਾ ਆਚਰਨ । ਸਾਰੀ-ਸ੍ਰੇਸ਼ਟ । ਕਹੇ ਕਹਾਏ-ਕਹਿੰਦਾ ਕਹਾਉਂਦਾ ਹੈ। ਮੁਕਤ-(ਮੈਂ ਮੇਰੀ ਤੋਂ) ਮੁਕਤ । ਲੇਖਾ-ਪੋਚਾ । ਜਲਾਏ-ਸਾੜੇ

। ਧਾਵਤੁ-ਦੌੜ ਦੇ (ਮਨ) ਨੂੰ । ਠਾਕਿ-ਰੋਕ ਕੇ । ਕਰਮਿ-ਮਿਹਰ ਨਾਲ । ਸੰਜੋਗਿ-ਸੰਜੋਗ ਅਨੁਸਾਰ । ਰੂੜੋ-ਸੁੰਦਰ (ਵਾਹਿਗੁਰੂ) ਕਹਉ-(ਮੈਂ) ਆਖਾਂ । ਕਥਉ-(ਮੈਂ) ਕਥਾਂ, ਬਿਆਨ ਕਰਾਂ । ਰਜਾਈ-ਰਜ਼ਾ ਅਨੁਸਾਰ । ਨਾਈ-ਨਾਮ ਦੁਆਰਾ । ਕਰ-ਹੱਥ । ਪਗ-ਪੈਰ । ਤਾਲਾ-ਤਾਲ । ਨਿਹਾਲਾ-ਵੇਖਦਾ(ਦੀਦਾਰ) ਕਰ ਲੈਂਦਾ ਹੈ। ਆਪੁ-ਹਉਮੈ, ਹੰਕਾਰ।

**ਅਰਥ** : (ਜੇ ਕੋਈ ਮਨੁਖ) ਸਾਰੇ ਜਗ, ਸਾਰੇ ਤਪ (ਸਾਧਦਾ ਹੈ), ਸਭ ਤਰ੍ਹਾਂ ਦੀ ਚੁਤਰਾਈ (ਵਿਖਾਉਂਦਾ ਹੈ ਤਾਂ ਇਉਂ ਜਾਣੋ ਕਿ ਉਹ) ਔਝੜ ਵਿਚ ਭਟਕਦਾ ਫਿਰਦਾ ਹੈ । (ਜੀਵਨ ਦੇ ਠੀਕ) ਰਸਤੇ ਉਤੇ ਨਹੀਂ ਪਿਆ । (ਜੀਵਨ ਜਾਚ) ਸਮਝੇ (ਅਤੇ ਕਮਾਏ) ਬਿਨਾ (ਕੋਈ ਵੀ ਰੱਬੀ ਦਰਗਾਹ ਵਿਚ) ਪਰਵਾਨ ਨਹੀਂ ਹੁੰਦਾ । ਨਾਮ ਤੋਂ ਸਖਣੇ (ਮਨੁਖ ਦੇ) ਸਿਰ ਉਤੇ ਸੁਆਹ ਹੀ ਪੈਂਦੀ ਹੈ (ਭਾਵ ਉਸ ਦੇ ਸਾਰੇ ਜਪ ਤਪ ਆਦਿ ਕਰਮ ਵਿਅਰਥ ਹੀ ਜਾਂਦੇ ਹਨ) ॥੧॥

(ਹੇ ਭਾਈ ! ਜਗਤ ਦਾ) ਮਾਲਕ ਸਦਾ ਥਿਰ ਰਹਿਣ ਵਾਲਾ ਹੈ (ਪਰ) ਜਗਤ (ਪਸਾਰਾ) ਬਣਦਾ (ਤੇ) ਕੇ ਨਾਸ਼ ਹੁੰਦਾ ਰਹਿੰਦਾ ਹੈ । (ਜਿਹੜਾ) ਪ੍ਰਾਣੀ ਗੁਰੂ ਦੁਆਰਾ (ਪ੍ਰਭੂ ਦਾ) ਦਾਸ (ਬਣ ਜਾਂਦਾ ਹੈ, ਉਹ ਆਵਾਗਵਨ ਤੋਂ) ਛੁਟ ਜਾਂਦਾ ਹੈ ॥੧॥ ਰਹਾਉ ॥

(ਸਾਰਾ) ਸੰਸਾਰ (ਮਾਇਆ ਦੇ) ਮੋਹ ਵਿਚ ਬਹੁਤੀਆਂ ਆਸਾਂ (ਧਾਰ ਕੇ) ਬੱਧਾ ਪਿਆ ਹੈ । ਕਈ ਇਕ (ਅਜਿਹੇ ਵੀ ਹਨ ਜੋ) ਗੁਰੂ ਦੀ ਮਤਿ ਲੈਕੇ (ਮੋਹ ਮਾਇਆ ਵਾਲੇ ਜਗਤ ਤੋਂ) ਉਦਾਸ (ਉਪਰਾਮ) ਹੋ ਗਏ ਹਨ। ਉਨ੍ਹਾਂ ਦੇ ਅੰਦਰ ਨਾਮ (ਵਸ ਗਿਆ ਹੈ ਅਤੇ ਹਿਰਦਾ ਰੂਪੀ) ਕਮਲ ਖਿੜ ਪਿਆਹੈ। (ਸੋ ਅਜਿਹੇ ਜਗਿਆਸੂਆਂ ਨੂੰ) ਜਮ ਦੀ ਤ੍ਰਾਸ ਨਹੀਂ ਰਹੀ (ਭਾਵ ਉਹ ਨਿਰਭਉ ਹੋ ਗਏ ਹਨ) ॥੨॥

ਜਗਤ, ਇਸਤ੍ਰੀ ਤੋਂ ਜਿਤਿਆ ਗਿਆ ਹੈ (ਕਿਉਂਕਿ ਇਹ) ਇਸਤ੍ਰੀ ਨੂੰ ਹਿਤ ਕਰਨ ਵਾਲਾ ਹੈ। ਇਸਤ੍ਰੀ ਪੁਤਰ (ਦੇ ਮੋਹ) ਵਿਚ ਲਗ ਕੇ (ਇਸ ਨੇ) ਨਾਮ ਨੂੰ ਵਿਸਾਰ ਦਿੱਤਾ ਹੈ । (ਇਉਂ ਜੀਵ ਨੇ ਆਪਣਾ ਰਤਨ) ਜਨਮ ਵਿਅਰਥ ਗੁਆ ਲਿਆ ਹੈ (ਅਤੇ ਜੀਵਨ) ਬਾਜ਼ੀ ਹਾਰ ਬੈਠਾ ਹੈ। (ਹਾਂ, ਜਿਹੜਾ ਮਨੁਖ) ਸਤਿਗੁਰੂ ਨੂੰ ਸੇਵੇ (ਸੇਵਾ ਦੀ ਬਰਕਤ ਨਾਲ ਉਸ ਦੀ) ਕਰਣੀ ਸ੍ਰੇਸ਼ਟ (ਹੋ ਸਕਦੀ ਹੈ) ॥੩॥

(ਸ੍ਰੇਸ਼ਟ ਕਰਣੀ ਵਾਲਾ ਮਨੁਖ) ਬਾਹਰ ਤੋਂ ਹੀ ਹਉਮੈਂ ਦੀ (ਗੱਲ) ਕਹਿੰਦਾ ਕਹਾਉਂਦਾ ਹੈ (ਪਰ ਹਿਰਦੇ) ਵਿਚੋਂ (ਉਹ ਹਉਮੈ ਤੋਂ) ਮੁਕਤ ਹੁੰਦਾ ਹੈ, (ਅਤੇ ਆਪਣੇ ਮਨ ਨੂੰ ਹਉਮੈ ਦਾ) ਲੇਪ ਨਹੀਂ ਲਾਉਂਦਾ । (ਉਹ) ਮਾਇਆ ਦਾ ਮੋਹ ਗੁਰੂ ਦੇ ਸ਼ਬਦ ਨਾਲ ਸਾੜ ਦਿੰਦਾ ਹੈ (ਅਤੇ) ਨਿਰਮਲ ਨਾਮ ਸਦਾ (ਹਿਰਦੇ ਵਿਚ ਸਿਮਰਦਾ ਰਹਿੰਦਾ ਹੈ) ॥੪॥

(ਜਿਸ ਜਗਿਆਸੂ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ ਉਹ) ਦੌੜਦੇ (ਮਨ) ਨੂੰ (ਵਿਸ਼ੇ ਵਿਕਾਰਾਂ ਵਲੋਂ) ਰੋਕ ਕੇ ਰੱਖਦਾ ਹੈ (ਅਤੇ ਨਿਜ ਸਰੂਪ ਵਿਚ) ਰਹਿੰਦਾ ਹੈ । (ਸਤਿਗੁਰੂ ਆਪਣੇ) ਸਿੱਖਾਂ ਦੀ ਸੰਗਤ (ਆਪਣੀ) ਮੇਹਰ ਨਾਲ ਮਿਲਾਉਂਦਾ ਹੈ । ਗੁਰੂ ਤੋਂ ਬਿਨਾਂ (ਮਨੁਖ) ਭੁਲਾ ਹੋਇਆ ਜੰਮਦਾ, ਮਰਦਾ ਰਹਿੰਦਾ ਹੈ । (ਉਹ ਪ੍ਰਭੂ ਆਪਣੀ) ਨਦਰਿ ਕਰੇ ਤਾਂ ਸੰਜੋਗ ਦੇ (ਨੇਮ) ਅਨੁਸਾਰ (ਸੰਗਤ ਨਾਲ ਮਿਲਾ ਕੇ ਆਪਣੇ ਨਾਲ ਮੇਲ) ਮਿਲਾਉਂਦਾ ਹੈ ॥੫॥

(ਹੇ ਪ੍ਰਭੂ! ਤੂੰ ਅਤੀ) ਸੁੰਦਰ ਹੈਂ (ਜੇ ਮੈਂ) ਆਖਾਂ (ਤਾਂ ਮੈਥੋਂ) ਕਿਹਾ ਨਹੀਂ ਜਾ ਸਕਦਾ। (ਤੂੰ) ਕਥਨ ਤੋਂ ਰਹਿਤ ਹੈਂ (ਜੇ ਮੈਂ ਤੇਰੀ ਸੁੰਦਰਤਾ ਬਾਰੇ) ਬਿਆਨ ਕਰਾਂ (ਤਾਂ ਵੀ ਤੇਰੇ) ਗੁਣਾਂ ਦੀ ਕੀਮਤਿ ਨਹੀਂ ਪਾਈ ਜਾ ਸਕਦੀ। (ਤੇਰੇ ਭੁਲਿਆਂ) ਸਾਰੇ ਦੁਖ (ਆ ਵਿਆਪਦੇ ਹਨ ਜਦੋਂ ਕਿ ਤੇਰੀ) ਰਜ਼ਾ ਵਿਚ ਚਲਿਆਂ ਸਾਰੇ ਦੁਖ ਸੁਖ (ਰੂਪ ਬਣ ਜਾਂਦੇ ਹਨ) ਸੱਚੇ ਨਾਮ ਦੁਆਰਾ ਸਾਰੇ ਦੁਖ ਦੂਰ ਹੋ ਜਾਂਦੇ ਹਨ ॥੬॥

(ਜਿਵੇਂ) ਹੱਥਾਂ ਤੋਂ ਬਿਨਾਂ ਵਾਜਾ (ਨਹੀਂ ਵਜਦਾ), ਪੈਰਾਂ ਤੋਂ ਬਿਨਾਂ ਤਾਲ ਨਹੀਂ (ਪੂਰੇ ਜਾ ਸਕਦੇ) (ਇਸੇ ਤਰ੍ਹਾਂ) ਜੋ (ਮਨੁਖ) ਸ਼ਬਦ ਨੂੰ ਬੁਝ ਲਵੇ ਤਾਂ ਸੱਚ ਨੂੰ ਵੇਖ ਲੈਂਦਾ ਹੈ। (ਜਦੋਂ ਹਿਰਦੇ) ਅੰਦਰ ਸੱਚ (ਆ ਜਾਵੇ ਤਾਂ) ਸਾਰੇ ਸੁਖ (ਉਸ ਸੱਚ ਦੇ) ਨਾਲ ਹੀ (ਆ ਜਾਂਦੇ ਹਨ)। (ਜਿਸ ਉਤੇ ਪ੍ਰਭੂ ਆਪਣੀ) ਮੇਹਰ ਦੀ ਨਜ਼ਰ ਕਰਦਾ ਹੈ (ਫਿਰ ਆਪ ਹੀ) ਰਖਵਾਲਾ ਬਣ ਕੇ (ਉਸ ਦੀ) ਰਖਿਆ ਕਰਦਾ ਹੈ ॥੭॥

(ਜਿਹੜਾ ਮਨੁਖ ਪ੍ਰਭੂ ਦਾ ਦਾਸ ਬਣ ਕੇ) ਆਪਾ-ਭਾਵ ਦੂਰ ਕਰ ਲੈਂਦਾ ਹੈ (ਉਹ ਗੁਰੂ ਦੀ) ਬਾਣੀ ਦੁਆਰਾ (ਅਸਲੀਅਤ ਨੂੰ) ਬੁਝ ਲੈਂਦਾ ਹੈ (ਤੇ) ਸਦਾ ਥਿਰ ਪ੍ਰਭੂ ਵਿਚ ਸਮਾਅ ਜਾਂਦਾ ਹੈ (ਭਾਵ ਲੀਨ ਹੋ) ਜਾਂਦਾ ਹੈ। (ਉਹ ਕੇਵਲ ਇਕ) ਸ਼ਬਦ ਨੂੰ ਵੀਚਾਰਦਾ ਹੈ (ਅਤੇ) ਇਕ (ਸ਼ਬਦ ਵਿਚ) ਲਿਵ ਲਾਈ (ਰੱਖਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਆਂ ਨੂੰ) ਸਵਾਰਨ ਵਾਲਾ (ਸੱਚਾ ਸਾਹਿਬ) ਧੰਨ ਹੈ ॥੮॥੨॥

## ਅਰਥ ਭੇਦ ਅਤੇ ਨਿਰਣੈ

**ੳ) ਸਭ ਦੁਖ ਤੇਰੇ ਸੁਖ ਰਜਾਈ।**

ਵਖ ਵਖ ਅਰਥ :

੧. ਤਾਂ ਤੇ ਇਸ ਪ੍ਰਕਾਰ ਨਿਸਚਯ ਕਰ ਕਿ ਤੇਰੇ ਕੋ ਸਭ ਸੁਖ ਸਭ ਦੁਖ ਉਸ ਰਜਾਈ ਦੀ ਆਗਯਾ ਮੇਂ ਹੈਂ। [ਫ. ਸ.

੨. ਸਾਰੇ ਦੁੱਖ ਤੇਰੀ ਰਜ਼ਾ ਮੰਨਣ ਕਰਕੇ ਸੁਖ ਹੋ ਗਏ। [ਸ਼ਬਦਾਰਥ ਤੇ ਦਰਪਣ

੩. ਸਾਰੇ ਦੁਖ (ਹੇ ਪ੍ਰਭੂ) ਤੇਰੇ (ਘੱਲੇ ਹੋਏ) ਹਨ (ਤੇ ਸਾਰੇ) ਸੁਖ (ਤੇਰੀ) ਰਜ਼ਾ ਦੁਆਰਾ ਮਿਲਦੇ ਹਨ। [ਸੰ. ਪੋ.

**ਨਿਰਣੈ** : ਪ੍ਰਿਯਾਵਾਂ ਅਤੇ ਸੰਪ੍ਰਦਾਈ ਟੀਕਿਆਂ ਵਿਚ 'ਰਜਾਈ' ਪਦ ਨੂੰ 'ਹੇ ਰਜਾਈ !' ਦੇ ਰੂਪ ਵਿਚ ਅਰਥਾਇਆ ਗਿਆ ਹੈ ਅਤੇ ਪੰਕਤੀ ਦੇ ਅਰਥ ਇਉਂ ਕੀਤੇ ਹਨ ਕਿ 'ਹੇ ਰਜਾਈ ! ਸਭ ਦੁਖ ਸੁਖ ਤੇਰੇ ਭਾਣੇ ਵਿਚ ਹੀ ਹੈਨ'। ਇਸ ਵਿਚ ਸੰਦੇਹ ਨਹੀਂ ਕਿ ਦੁਖਾਂ ਅਤੇ ਸੁਖਾਂ ਦਾ ਦਾਤਾ ਅਕਾਲ ਪੁਰਖ ਆਪ ਹੈ, ਦੁਖ ਸੁਖ ਸਾਰੇ ਉਸ ਦੀ ਆਗਿਆ ਵਿਚ ਹਨ, ਪਰ ਇਸ ਪੰਕਤੀ ਦਾ ਭਾਵ 'ਭਾਣੇ ਵਿਚਿ ਵਡੀ ਵਡਿਆਈ' ਨੂੰ ਨਿਰੂਪਣ ਕਰਨਾ ਹੈ। ਸੋ ਸਿਧਾਂਤ ਇਹ ਹੈ ਕਿ ਪ੍ਰਭੂ ਨੂੰ ਭੁਲਣ ਨਾਲ ਸਾਰੇ ਦੁਖ ਆ ਘੇਰਦੇ ਹਨ ਅਤੇ ਰਜ਼ਾ ਵਿਚ ਚੱਲਣ ਨਾਲ ਸਾਰੇ ਦੁਖ, ਸੁਖ ਵਿਚ ਬਦਲ ਜਾਂਦੇ ਹਨ, ਇਹ ਢੁਕਵੇਂ ਅਰਥ ਹਨ।

ਅ) **ਨਾਨਕ ਧੰਨੁ ਸਵਾਰਣਹਾਰਾ ॥**

ਵਖ ਵਖ ਅਰਥ :

੧. ਹੇ ਨਾਨਕ ! ਧੰਨ ਹੈ ਉਹ ਨਿਰੰਕਾਰ ਜੋ ਜੀਵਾਂ ਨੂੰ) ਸੰਵਾਰਣੇ ਵਾਲਾ ਹੈ। [ਸੰ. ਪੋ.

੨. ਹੇ ਨਾਨਕ ! ਉਸ ਮਨੁਖ ਦਾ ਮਨੁਖ਼ਾ ਜਨਮ ਮੁਬਾਰਿਕ ਹੈ ਉਹ ਹੋਰਨਾਂ ਦਾ ਜੀਵਨ ਭੀ ਸੋਹਣਾ ਬਣਾ ਦੇਂਦਾ ਹੈ। [ਦਰਪਣ

**ਨਿਰਣੈ** : ਗੁਰਬਾਣੀ ਵਿਚ 'ਸਵਾਰਣਹਾਰ' ਅਤੇ 'ਸਵਾਰਣਹਾਰਾ' ਸ਼ਬਦ ਪਰਮਾਤਮਾ ਲਈ ਹੀ ਵਰਤੇ ਗਏ ਹਨ। ਜਿਵੇਂ :

**੧. ਨਾਨਕ ਸਚੁ ਸਵਾਰਣਹਾਰਾ ॥** [ਪੰਨਾ ੩੪੯

**੨. ਐਸੋ ਹੈ ਰੇ ਖਸਮੁ ਹਮਾਰਾ ॥**
**ਖਿਨ ਮਹਿ ਸਾਜਿ ਸਵਾਰਣਹਾਰਾ ॥** [ਪੰਨਾ ੨੧੩

ਜਿਵੇਂ ਕਰਨਹਾਰਾ ਰਾਖਣਹਾਰਾ ਆਦਿ ਕਈ ਸ਼ਬਦ ਪ੍ਰਭੂ ਦੇ ਵਿਸ਼ੇਸ਼ ਗੁਣਾਂ ਨੂੰ ਨਿਰੂਪਣ ਕਰਦੇ ਹਨ, ਉਸੇ ਤਰ੍ਹਾਂ 'ਸਵਾਰਣਹਾਰਾ' ਸ਼ਬਦ ਭੀ ਪ੍ਰਭੂ ਦਾ ਵਿਸ਼ੇਸ਼ਣ ਹੈ। ਸੰਸਾਰ ਵਿਚ ਸੀਂਗਾਰਨ ਅਤੇ ਸਵਾਰਨਹਾਰ ਪ੍ਰਭ ਤੋਂ ਬਿਨਾਂ ਹੋਰ ਕੋਈ ਨਹੀਂ, ਜਿਵੇਂ ਕਿ ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ :

**ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥** [ਪੰਨਾ ੩੮੪

ਸੋ, ਨੰ. ੨ ਵਾਲੇ ਅਰਥ ਮੂਲਿਕ ਸਿਧਾਂਤ ਦੇ ਅਨੁਕੂਲ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਅਧਿਆਤਮਿਕ ਮੰਡਲ ਵਿਚ ਕਾਮ, ਕ੍ਰੋਧ, ਲੋਭ ਅਤੇ ਮੋਹ ਆਦਿ ਬਿਬਰਜਿਤ ਹਨ। ਇਸ ਲਈ ਇਸ ਨੂੰ 'ਖੰਡੇ ਧਾਰ' ਮਾਰਗ ਆਖਿਆ ਜਾਂਦਾ ਹੈ। ਸੰਸਾਰ ਦੀਆਂ ਸਿਆਣਪਾਂ ਤੇ ਚਤੁਰਾਈਆਂ ਜਗਿਆਸੂ ਨੂੰ ਭੰਬਲ ਭੂਸੇ ਵਿਚ ਪਾਉਂਦੀਆਂ ਹਨ। ਸੰਸਾਰ ਦੇ ਜੀਵ ਇਸਤ੍ਰੀ, ਧੀਆਂ, ਪੁਤਰਾਂ ਤੇ ਹੋਰ ਪਰਵਾਰ ਦੇ ਮੋਹ ਵਿਚ ਖਚਿਤ ਹੋ ਕੇ ਪ੍ਰਭੂ ਦਾ ਨਾਮ ਭੁਲਾਈ ਬੈਠੇ ਹਨ, ਜਿਸ ਕਰਕੇ ਉਨ੍ਹਾਂ ਦਾ ਮਨੁੱਖਾ ਜੀਵਨ ਵਿਅਰਥ ਜਾ ਰਿਹਾ ਹੈ।

ਗੁਰਦੇਵ ਜੀ ਦੇ ਰਹਾਉ ਵਾਲੀ ਪੰਕਤੀ ਵਿਚ ਇਕੋ ਹੀ ਸਿਰੇ ਦੀ ਗੱਲ ਕਰ ਦਿੱਤੀ ਹੈ ਕਿ ਜਗਤ ਅਤੇ ਜਗਤ ਦਾ ਐਸ਼ਵਰਜ ਨਾਸ਼ਮਾਨ ਹਨ। ਜੋ ਕੋਈ ਥਿਰ ਰਹਿਣ ਵਾਲਾ ਹੈ ਤਾਂ ਉਹ ਕੇਵਲ ਪਰਮੇਸ਼ਰ ਹੈ। ਇਸ ਬਿਖ ਸੰਸਾਰ ਤੋਂ ਛੁਟਕਾਰਾ ਪਾਉਣ ਦੀ ਜੁਗਤੀ ਨਾਮ ਸਿਮਰਨ ਹੈ ਪਰ ਉਹ ਨਾਮ ਗੁਰੂ ਦਾ ਦਾਸ ਬਣ ਕੇ ਹੀ ਜਪਿਆ ਜਾ ਸਕਦਾ ਹੈ। ਨਾਮੀ ਪੁਰਸ਼ ਵਿਚੋਂ ਜੇ ਕਿਸੇ ਵੇਲੇ ਹਉਮੈ ਦੀ ਅੰਸ਼ ਪ੍ਰਗਟ ਹੋਵੇ ਤਾਂ ਇਉਂ ਸਮਝੋ ਕਿ ਉਹ ਇਹ ਕਿਰਿਆ ਉਪਰੋਂ-੨ ਕਰ ਰਿਹਾ ਹੈ, ਅੰਦਰੋਂ ਨਿਰਲੇਪ ਹੈ। 'ਜੇ ਬਾਹਰਹੁ ਭੁਲ ਚੁਕ ਬੋਲਦੇ, ਭੀ ਖਰੇ ਹਰਿ ਭਾਣੇ' ਦਾ ਸੰਕਤੇ ਅਜਿਹੇ ਗੁਰੂ-ਪਿਆਰਿਆਂ ਵਾਸਤੇ ਹੀ ਹੈ। ਅਜਿਹੇ ਗੁਰਮੁਖਾ ਦੀ ਸੰਗਤ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਨਾਲ ਹੀ ਪ੍ਰਾਪਤ ਹੁੰਦੀ ਹੈ। ਪ੍ਰਭੂ ਰਜ਼ਾ ਵਿਚ ਟੁਰਨ ਵਾਲੇ ਸਾਰੇ ਦੁਖ, ਸੁਖ ਦਾ ਰੂਪ ਧਾਰਨ ਕਰ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਜੀਵ ਗੁਰੂ ਦੀ ਬਾਣੀ ਸਮਝ ਕੇ ਉਸ ਅਨੁਸਾਰ ਅਮਲੀ ਜੀਵਨ ਬਿਤਾਏ, ਨਾਮ ਧਿਆਏ, ਸਵਾਰਣਹਾਰੇ ਵਾਹਿਗੁਰੂ ਜੀ ਦੀਆਂ ਸਿਫਤਾਂ ਅਤੇ ਸ਼ੁਕਰਾਨਾ ਕਰਕੇ ਆਪਣਾ ਰਤਨ ਜਨਮ ਜਿੱਤ ਲਵੇ। ਇਹ ਜਗਤ ਸਦਾ ਜੰਮਦਾ ਤੇ ਮਰਦਾ ਰਹਿੰਦਾ ਹੈ, ਪਰ ਗੁਰੂ ਦੀ ਚਰਨੀ ਲਗ ਕੇ ਜੀਵ ਅਸਥਿਰ ਹੋ ਸਕਦਾ ਹੈ। ਗੁਰਵਾਕ ਹਨ:-

**ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ,**
**ਲਗਿ ਗੁਰਮੁਖਿ ਅਸਥਿਰੁ ਹੋਇ ਜੀਉ॥**
**ਗੁਰੁ ਮੰਤ੍ਰੁ ਦ੍ਰਿੜਾਏ ਹਰਿ ਰਸਕਿ ਰਸਾਏ,**
**ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ॥** [ਪੰਨਾ ੪੪੭

**ਆਸਾ ਮਹਲਾ ੧ ॥ ਲੇਖ ਅਸੰਖ, ਲਿਖਿ ਲਿਖਿ ਮਾਨੁ ॥ ਮਨਿ ਮਾਨਿਐ ਸਚੁ ਸੁਰਤਿ ਵਖਾਨੁ ॥ ਕਥਨੀ ਬਦਨੀ, ਪੜਿ ਪੜਿ ਭਾਰੁ ॥ ਲੇਖ ਅਸੰਖ ਅਲੇਖੁ ਅਪਾਰੁ ॥੧॥ ਐਸਾ ਸਾਚਾ, ਤੂੰ ਏਕੋ ਜਾਣੁ॥ ਜੰਮਣੁ ਮਰਣਾ ਹੁਕਮੁ ਪਛਾਣੁ॥੧॥ਰਹਾਉ॥ ਮਾਇਆ ਮੋਹਿ ਜਗੁ ਬਾਧਾ ਜਮਕਾਲਿ ॥ ਬਾਂਧਾ ਛੂਟੈ ਨਾਮੁ ਸਮ੍ਹ੍ਹਾਲਿ ॥ ਗੁਰੁ ਸੁਖ ਦਾਤਾ ਅਵਰੁ ਨ ਭਾਲਿ ॥ ਹਲਤਿ ਪਲਤਿ ਨਿਬਹੀ ਤੁਧੁ ਨਾਲਿ ॥੨॥ ਸਬਦੁ ਮਰੈ ਤਾਂ ਏਕ ਲਿਵ ਲਾਏ ॥ ਅਚਰੁ ਚਰੈ, ਤਾਂ ਭਰਮੁ ਚੁਕਾਏ ॥ ਜੀਵਨ ਮੁਕਤੁ, ਮਨਿ ਨਾਮੁ ਵਸਾਏ ॥ ਗੁਰਮੁਖਿ ਹੋਇ ਤ ਸਚਿ ਸਮਾਏ ॥੩॥ ਜਿਨਿ ਧਰ ਸਾਜੀ ਗਗਨ ਅਕਾਸੁ ॥ ਜਿਨਿ ਸਭ ਥਾਪੀ, ਥਾਪਿ ਉਥਾਪਿ ॥ ਸਰਬ ਨਿਰੰਤਰਿ ਆਪੇ ਆਪਿ ॥ ਕਿਸੈ ਨ ਪੂਛੇ, ਬਖਸੇ ਆਪਿ ॥੪॥ ਤੂ ਪੁਰੁ ਸਾਗਰੁ ਮਾਣਕ ਹੀਰੁ ॥ ਤੂ ਨਿਰਮਲੁ ਸਚੁ ਗੁਣੀ ਗਹੀਰੁ ॥ ਸੁਖੁ ਮਾਨੈ ਭੇਟੈ ਗੁਰ ਪੀਰੁ ॥ ਏਕੋ ਸਾਹਿਬੁ ਏਕੁ ਵਜੀਰੁ ॥੫॥ ਜਗੁ ਬੰਦੀ, ਮੁਕਤੇ ਹਉ ਮਾਰੀ ॥ ਜਗਿ ਗਿਆਨੀ, ਵਿਰਲਾ ਆਚਾਰੀ ॥ ਜਗਿ ਪੰਡਿਤੁ, ਵਿਰਲਾ ਵੀਚਾਰੀ॥ ਬਿਨੁ ਸਤਿਗੁਰੁ ਭੇਟੇ, ਸਭ ਫਿਰੈ ਅਹੰਕਾਰੀ॥੬॥ ਜਗੁ ਦੁਖੀਆ, ਸੁਖੀਆ ਜਨੁ ਕੋਇ ॥ ਜਗੁ ਰੋਗੀ ਭੋਗੀ, ਗੁਣ ਰੋਇ ॥ ਜਗੁ ਉਪਜੈ ਬਿਨਸੈ ਪਤਿ ਖੋਇ ॥ ਗੁਰਮੁਖਿ ਹੋਵੈ ਬੂਝੈ ਸੋਇ ॥੭॥ ਮਹਘੋ ਮੋਲਿ ਭਾਰਿ ਅਫਾਰੁ ॥ ਅਟਲ ਅਛਲੁ ਗੁਰਮਤੀ ਧਾਰੁ ॥ ਭਾਇ ਮਿਲੈ, ਭਾਵੈ ਭਇਕਾਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥੮॥੩॥**

**ਪਦ ਅਰਥ** : ਅਸੰਖ-ਅਨਗਿਣਤ । ਮਾਨੁ-ਹੰਕਾਰ ॥ ਵਖਾਨੁ-ਵਖਿਆਨ । ਕਥਨੀ ਬਦਨੀ-ਮੂੰਹ ਜ਼ਬਾਨੀ ਜਮ੍ਹਾਂ ਖ਼ਰਚ ਕਰਨ ਨਾਲ । ਭਾਰੁ-ਬੋਝ । ਲੇਖ-ਬਿਆਨ । ਅਲੇਖੁ-(ਹਿਸਾਬ) ਲੇਖੇ ਤੋਂ ਰਹਿਤ । ਅਪਾਰੁ-ਬੇਅੰਤ (ਪ੍ਰਭੂ) । ਜਮ ਕਾਲਿ-ਜਮ ਕਾਲ ਨੇ । ਸਮਾਲਿ-ਯਾਦ ਕਰਕੇ । ਅਵਰੁ-ਹੋਰ । ਹਲਤਿ ਪਲਤਿ-ਇਸ ਲੋਕ ਅਤੇ ਪ੍ਰਲੋਕ ਵਿਚ । ਨਿਬਹੀ-ਨਿਭ੍ਰੇਗਾ ਭਾਵ ਸਾਥ ਦੇਵੇਗਾ । ਸਬਦਿ-ਸ਼ਬਦ ਦੁਆਰਾ ਅਚਰੁ-ਜੋ (ਵਸਤੂ) ਖਾਧੀ ਨਾ ਜਾ ਸਕੇ । ਧਰ-ਧਰਤੀ । ਗਗਨੁ-ਆਕਾਸ਼ । ਜਿਨਿ-ਜਿਸ (ਪ੍ਰਭੂ) ਨੇ । ਥਾਧੀ-ਰਚੀ । ਥਾਪਿ ਉਥਾਪਿ-ਰਚ ਕੇ ਨਾਸ਼ ਕਰਕੇ । ਨਿਰੰਤਰ-ਇਕ ਰਸ ਵਿਆਪਕ । ਪੂਰ-ਭਰਿਆ ਹੋਇਆ । ਗੁਣੀ ਗਹੀਰੁ-ਗੁਣਾਂ ਦਾ ਅਥਾਹ ਸਾਗਰ । ਬੰਦੀ-ਕੈਦ ਵਿਚ । ਮੁਕਤੇ-ਅਜ਼ਾਦ । ਹਉ-ਮੈਂ ਮੇਰੀ । ਜਗਿ-ਜਗਤ ਵਿਚ । ਆਚਾਰੀ-ਸੱਚੀ ਰਹਿਣੀ ਰਹਿਤ ਵਾਲਾ, ਸੁਧ ਕਰਣੀ ਵਾਲਾ । ਗੁਣ ਰੋਇ-ਗੁਣਾਂ ਨੂੰ ਰੋਂਦਾ ਹੈ । ਪਤਿ-ਇੱਜ਼ਤ । ਖੋਇ-ਨਾਸ਼ ਕਰ ਲੈਂਦਾ ਹੈ । ਮਹਘੋ ਮੋਲਿ-ਮਹਿੰਗੇ ਮੂਲ ਨਾਲ । ਭਾਰਿ-ਤੋਲ ਵਿਚ । ਅਫਾਰੁ-ਬਹੁਤ ਜ਼ਿਆਦਾ ਵੱਡਾ । ਧਾਰੁ-ਧਰ । ਭਾਇ-ਪ੍ਰੇਮ ਦੁਆਰਾ । ਭਇਕਾਰੁ-ਭਉ 'ਚ ਕਾਰ ਕਰਨ ਵਾਲਾ ।

**ਅਰਥ** : (ਪ੍ਰਭੂ ਦੇ ਰੂਪ ਵਿਚ ਲਿਖਾਰੀਆਂ ਨੇ) ਅਨ-ਗਿਣਤ ਲੇਖ ਲਿਖ ਲਿਖ ਕੇ (ਆਪਣੇ ਮਨ ਵਿਚ ਵਿਦਿਆ ਦਾ) ਹੰਕਾਰ (ਹੀ ਪੱਕਾ ਕੀਤਾ ਹੈ) । (ਅਸਲੀ) ਵਖਿਆਨ (ਇਹ ਹੈ ਕਿ) ਮਨ ਮੰਨਣ (ਪਤੀਜਣ) ਨਾਲ ਸੱਚ (ਸਰੂਪ ਵਾਹਿਗੁਰੂ) ਸੁਰਤਿ ਵਿਚ (ਆ ਕੇ ਵੱਸਦਾ ਹੈ) । ਕਥਨੀ ਨਾਲ, ਮੂੰਹ ਜ਼ਬਾਨੀ (ਗੱਲਾਂ ਕਰਨ ਅਤੇ) ਪੜ੍ਹ ੨ ਕੇ ਅੰਦਾਜ਼ਾ ਲਾਉਣ ਨਾਲ (ਸਿਰ ਉਤੇ) ਭਾਰ (ਹੀ ਚੜ੍ਹਦਾ ਹੈ) । (ਵਾਹਿਗੁਰੂ ਜੀ ਬਾਰੇ) ਅਨ ਗਿਣਤ ਲੇਖ ਹਨ (ਪਰ ਉਹ ਪ੍ਰਭੂ) ਲੇਖਾਂ ਤੋਂ ਰਹਿਤ ਹੈ, (ਉਹ) ਬੇਅੰਤ ਹੈ ॥੧॥

(ਹੇ ਭਾਈ !) ਇਹੋ ਜਿਹਾ ਸਦਾ ਥਿਰ ਰਹਿਣ ਵਾਲਾ (ਪ੍ਰਭੂ ਜੋ ਅਲੇਖ ਅਤੇ ਬੇਅੰਤ ਹੈ, ਤੂੰ) ਇਕੋ (ਉਸ ਨੂੰ ਹੀ) ਜਾਣ । (ਬਾਕੀ ਜਿਤਨਾ ਜਗਤ ਹੈ ਉਸ ਲਈ) ਜੰਮਣਾ ਮਰਣਾਂ (ਅਵੱਸ਼ ਹੈ, ਤੂੰ ਉਸ ਪ੍ਰਭੂ ਦਾ) ਹੁਕਮ ਪਛਾਣ (ਬੁੱਝ) ॥੧॥ ਰਹਾਉ ॥

(ਸਾਰਾ) ਜਗਤ ਮਾਇਆ ਦੇ ਮੋਹ ਵਿਚ ਹੈ, ਜਮ ਕਾਲ ਨੇ (ਸਾਰੇ ਜਗਤ ਨੂੰ) ਬੰਨ੍ਹ ਰਖਿਆ ਹੈ। (ਪਰ ਇਹ ਜਗਤ) ਨਾਮ ਨੂੰ ਯਾਦ ਕਰਕੇ ਛੁਟ ਸਕਦਾ ਹੈ । ਗੁਰੂ (ਸਭ) ਸੁਖਾਂ ਦਾ ਦਾਤਾ ਹੈ (ਇਸ ਲਈ ਹੇ ਜੀਵ! ਤੂੰ ਕੋਈ) ਹੋਰ (ਦਾਤਾ) ਨਾ ਲੱਭਦਾ ਫਿਰ । (ਗੁਰੂ) ਲੋਕ ਪ੍ਰਲੋਕ ਵਿਚ ਵੀ ਤੇਰੇ ਨਾਲ ਨਿਭ੍ਰੇਗਾ ॥੨॥

(ਜੋ ਜੀਵ ਗੁਰੂ ਦੇ) ਸ਼ਬਦ ਦੁਆਰਾ (ਜੀਵਤ ਭਾਵ ਤੋਂ ਮਰੇਗਾ ਤਾਂ (ਉਹ ਪ੍ਰਭੂ ਨਾਲ ਆਪਣੀ) ਸੁਰਤਿ ਜੋੜ ਲਏਗਾ (ਅਤੇ) ਨਾ ਚਰੇ ਜਾਣ ਵਾਲੇ (ਪੰਜਾਂ ਵਿਕਾਰਾਂ ਨੂੰ ਜਦੋਂ) ਸਾਧ ਲਵੇਗਾ ਤਾਂ (ਮਾਇਆ ਦਾ) ਭਰਮ ਦੂਰ ਕਰ ਲਵੇਗਾ । (ਜਿਹੜਾ ਜੀਵ) ਮਨ ਵਿਚ ਨਾਮ ਵਸਾ ਲਵੇਗਾ (ਉਹ) ਜੀਵਨ ਮੁਕਤ ਹੋ ਜਾਵੇਗਾ । (ਜੋ ਜੀਵ) ਗੁਰੂ ਅਨੁਸਾਰੀ ਹੋਵੇਗਾ ਤਾਂ ਸੱਚ (ਭਾਵ ਸਦਾ ਥਿਰ ਪ੍ਰਭੂ) ਵਿਚ ਸਮਾ ਜਾਵੇਗਾ ॥੩॥

ਜਿਸ (ਪ੍ਰਭੂ) ਨੇ ਧਰਤੀ ਅਤੇ ਅਕਾਸ਼ ਰਚੇ ਹਨ। ਜਿਸ (ਪ੍ਰਭੂ) ਨੇ ਸ੍ਰਿਸ਼ਟੀ ਬਣਾਈ ਹੈ, (ਉਹ) ਬਣਾ ਕੇ ਨਾਸ਼ ਭੀ (ਕਰ ਦਿੰਦਾ ਹੈ)। (ਫਿਰ ਉਹ) ਆਪ ਹੀ ਸਭ ਦੇ ਅੰਦਰ ਇਕ ਰਸ (ਹੋ ਕੇ ਵਿਆਪ ਰਿਹਾ ਹੈ)। ਕਿਸੇ ਪਾਸੋਂ (ਸਲਾਹ) ਨਹੀਂ ਪੁਛਦਾ, (ਸਭ ਜੀਵਾਂ ਨੂੰ) ਆਪ ਹੀ ਬਖਸ਼ਣ ਵਾਲਾ ਹੈ ॥੪॥

(ਹੇ ਪ੍ਰਭੂ !) ਤੂੰ ਆਪ ਹੀ ਭਰਿਆ ਹੋਇਆ (ਸੰਸਾਰ ਰੂਪ) ਸਮੁੰਦਰ ਹੈ (ਅਤੇ ਆਪ ਹੀ ਸਮੁੰਦਰ ਵਿਚ) ਲਾਲ ਅਤੇ ਹੀਰਾ ਹੈਂ। ਤੂੰ ਪਵਿੱਤਰ ਹੈਂ (ਤੇ) ਸਚ ਸਰੂਪ ਗੁਣਾਂ ਦਾ ਅਥਾਹ (ਸਾਗਰ) ਹੈਂ। (ਹੇ ਪ੍ਰਭੂ! ਜਿਸ ਨੂੰ) ਗੁਰੂ ਪੀਰ ਮਿਲ ਜਾਂਦਾ ਹੈ (ਉਹ ਜੀਵ ਆਤਮਿਕ) ਸੁਖ ਮਾਣਦਾ ਹੈ। (ਫਿਰ ਉਸ ਨੂੰ ਨਜ਼ਰ ਆਉਂਦਾ ਹੈ ਕਿ) ਤੂੰ ਹੀ ਇਕੋ ਮਾਲਕ ਹੈਂ (ਅਤੇ) ਇਕੋ (ਆਪ ਹੀ) ਵਜ਼ੀਰ ਹੈਂ ॥੫॥

(ਸਾਰਾ ਜਗਤ ਹਉਮੈ ਦੀ) ਬੰਦੀ (ਕੈਦ) ਵਿਚ ਹੈ (ਜਿਨ੍ਹਾਂ ਨੇ ਆਪਣੀ) ਹਉਮੈ ਮਾਰੀ ਹੈ (ਉਹ ਹੀ ਅਸਲ ਵਿਚ) ਮੁਕਤੇ ਹਨ। ਜਗ ਵਿਚ (ਅਖੌਤੀ) ਗਿਆਨੀ (ਬਹੁਤ ਹਨ ਪਰ) ਸਚੀ ਰਹਿਤ ਰਹਿਣੀ ਵਾਲਾ (ਕੋਈ) ਵਿਰਲਾ (ਗਿਆਨੀ) ਹੈ। ਜਗਤ ਵਿਚ ਪੰਡਿਤ (ਵਿਦਵਾਨ ਤਾਂ ਕੋਈ ਨ ਕੋਈ ਮਿਲ ਹੀ ਜਾਂਦਾ ਹੈ ਪਰ) ਵੀਚਾਰਵਾਨ ਕੋਈ ਵਿਰਲਾ ਹੀ ਹੈ। ਸਤਿਗੁਰੂ ਤੋਂ ਮਿਲੇ ਬਿਨਾਂ ਸਾਰੀ (ਸ੍ਰਿਸ਼ਟੀ) ਹੰਕਾਰੀ ਹੋਈ (ਭਟਕਦੀ) ਫਿਰਦੀ ਹੈ ॥੬॥

(ਸਾਰਾ) ਜਗਤ ਦੁਖੀ ਹੈ (ਅਤੇ) ਕੋਈ (ਵਿਰਲਾ) ਜਨ ਹੀ ਸੁਖੀ ਹੈ। (ਸਾਰਾ) ਸੰਸਾਰ (ਵਿਕਾਰਾ) ਭੋਗਾਂ ਵਿਚ ਪਰਵਿਰਤ ਹੋਣ ਕਰਕੇ (ਸ਼ੁਭ) ਗੁਣਾਂ (ਤੋਂ ਖਾਲੀ ਹੋਣ ਕਰਕੇ) ਰੋਗੀ ਹੈ ਅਤੇ ਰੋਂਦਾ (ਫਿਰਦਾ) ਹੈ। (ਵਿਕਾਰਾਂ ਵਾਲਾ ਜੀਵ ਆਪਣੀ) ਇੱਜ਼ਤ ਗੁਆ ਕੇ ਜਗਤ ਵਿਚ ਜੰਮਦਾ ਮਰਦਾ (ਰਹਿੰਦਾ ਹੈ)। (ਜਿਹੜਾ ਮਨੁਖ) ਗੁਰਮੁਖ ਬਣ ਜਾਵੇ ਉਹ (ਇਸ ਭੇਦ ਨੂੰ) ਸਮਝ ਲੈਂਦਾ ਹੈ।੭।

(ਪ੍ਰਭੂ ਬਹੁਤ) ਮਹਿੰਗੇ ਮੁਲ ਨਾਲ (ਭਾਵ ਪਹਿਲਾਂ ਮਰਣ ਕਬੂਲ ਵਾਲੀ ਸੁਰਤ ਕਬੂਲ ਕਰਨ ਨਾਲ ਮਿਲਦਾ ਹੈ)। (ਉਹ) ਤੋਲ ਵਿਚ ਬਹੁਤ ਵੱਡਾ ਹੈ (ਭਾਵ ਉਸ ਦੇ ਬਰਾਬਰ ਦਾ ਹੋਰ ਕੋਈ ਭੀ ਨਹੀਂ ਹੈ)। (ਹੇ ਭਾਈ ! ਉਹ ਪ੍ਰਭੂ ਸਦਾ) ਪੱਕਾ ਰਹਿਣ ਵਾਲਾ, ਨ ਛਲੇ ਜਾਣ ਵਾਲਾ ਹੈ। (ਉਸ ਪ੍ਰਭੂ ਨੂੰ) ਗੁਰੂ ਦੀ ਮਤਿ ਦੁਆਰਾ (ਆਪਣੇ ਹਿਰਦੇ ਵਿਚ) ਧਾਰ। ਨਾਨਕ ਨਿਮਾਣਾ (ਇਹ) ਵਿਚਾਰ ਦੱਸਦਾ ਹੈ (ਕਿ ਉਹ ਪ੍ਰਭੂ) ਪ੍ਰੇਮ ਦੇ (ਨੇਮ) ਨਾਲ ਮਿਲਦਾ ਹੈ (ਅਤੇ) ਭੈ-ਅਦਬ ਵਿਚ ਕਾਰ ਕਰਨ ਵਾਲਾ (ਪ੍ਰਾਣੀ ਹੀ ਉਸ ਪ੍ਰਭੂ ਨੂੰ) ਚੰਗਾ ਲੱਗਦਾ ਹੈ ॥੮॥੩॥

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੀ ਬਾਰੇ ਅਨ-ਗਿਣਤ ਲਿਖਾਰੀ ਆਪੋ ਆਪਣੀ ਬੁਧੀ ਅਨੁਸਾਰ ਅਨੇਕ ਪ੍ਰਕਾਰ ਦੇ ਲੇਖ ਲਿਖਦੇ ਹਨ। ਵੀਚਾਰਾਂ ਦਾ ਲਿਖਣਾ ਕੋਈ ਮਾੜੀ ਗੱਲ ਨਹੀਂ ਪਰ ਇਸ ਉਤੇ ਮਾਣ (ਹੰਕਾਰ) ਕਰਨਾ ਮਾੜਾ ਹੈ ਕਿਉਂਕਿ ਗਰਬ ਕਰਕੇ ਮਨੁਖ ਦੇ ਗੁਣ ਗਲ ਜਾਂਦੇ ਹਨ। ਫੋਕਟ ਲੇਖਣੀ, ਹਉਮੈ ਦੀ ਕਥਨੀ ਬਦਨੀ ਨਾਲ ਭਰੀ ਹੋਈ ਹੁੰਦੀ ਹੈ। ਇਸ ਵਾਸਤੇ ਗੁਰਦੇਵ ਜੀ ਦੇ ਅੰਮ੍ਰਿਤ ਵਾਕ ਹਨ :-

**ਕਥਨੈ ਕਹਣਿ ਨ ਛੁਟੀਐ, ਨਾ ਪੜਿ ਪੁਸਤਕ ਭਾਰ ॥** [ਪੰਨਾ ੫੯

'ਪੜਿ ਪੜਿ ਗਡੀ ਲਦੀਅਹਿ ........ ' ਵਾਲੇ ਸਲੋਕ ਦੇ ਅੰਤ ਵਿਚ ਗੁਰੂ ਜੀ ਨੇ ਇਹੋ ਤੱਤ ਕਢਿਆ ਹੈ- 'ਨਾਨਕ ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ ।' ਗੁਰੂ ਬਾਬਾ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ ਹਰਿ ਨਾਮ ਦੇ ਲੇਖ ਤੋਂ ਬਿਨਾਂ 'ਪੜਣਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰੁ ॥ ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ ॥' ਦਾ ਪ੍ਰਤੀਕ ਹੈ ।

ਹਾਂ, ਜਦੋਂ ਗੁਰੂ ਦੇ ਸ਼ਬਦ ਦੁਆਰਾ ਹਿਰਦਾ ਦ੍ਰਵ ਜਾਏ, ਸੁਰਤਿ ਵਿਚ ਵਾਹਿਗੁਰੂ ਜੀ ਦਾ ਸ਼ਬਦ ਵਸ ਜਾਏ ਤਾਂ ਉਸ ਭਿੱਜੇ ਹੋਏ ਹਿਰਦੇ ਵਿਚੋਂ ਉਠਿਆ ਨਾਦ, ਲੇਖ, ਵਖਿਆਨ, ਨਿਰੋਲ ਸੱਚ ਹੋਵੇਗਾ । ਜਿਥੇ ਉਸ ਦਾ ਆਪਣਾ ਹਿਰਦਾ ਹਰਿ ਪੜੁ, ਹਰਿ ਲਿਖੁ, ਹਰਿ ਜਪਿ, ਹਰਿ ਗਾਉ, ਹਰਿ ਭਉਜਲੁ ਪਾਰਿ ਉਤਾਰੀ ॥(ਪੰ. ੬੬੯) ਨਾਲ ਠੰਡਾ ਠਾਰ ਹੋਵੇਗ ਉਥੇ ਹੋਰ ਸਰੋਤਿਆਂ ਨੂੰ ਵੀ ਉਹ ਨਾਮ ਦੀ ਠੰਢ ਪਹੁਚਾਏਗਾ । ਲਿਖਣਾ ਅਤੇ ਬੋਲਣਾ ਮਤਿ ਤੀਕ ਸੀਮਤ ਹੁੰਦਾ ਹੈ, ਪਰ ਪ੍ਰਭੂ ਅਲੇਖ ਅਤੇ ਅਸੀਮ ਹੈ । ਜੇ ਸੰਸਾਰ ਵਲ ਨਿਗਾਹ ਮਾਰੀਏ ਤਾਂ ਸਾਰਾ ਜਗਤ ਹੀ ਹਉਮੈ ਦੀ ਕੈਦ ਵਿਚ ਹੈ । ਸੰਸਾਰ ਵਿਚ ਗਿਆਨੀਆਂ ਦੀ ਕੋਈ ਕਮੀ ਨਹੀਂ ਪਰ ਖਲਕਤ ਵਿਚੋਂ ਹੰਕਾਰ ਤੋਂ ਰਹਿਤ ਵਿਦਵਾਨ ਕੋਈ ਵਿਰਲਾ ਹੋਵੇਗਾ ।

ਸਿਧਾਂਤ ਇਹ ਹੈ ਕਿ ਨਿਰੀ ਕਥਨੀ ਬਦਨੀ ਭਾਵ ਜ਼ੁਬਾਨੀ ਜਮ੍ਹਾ ਖ਼ਰਚ ਕਰਨ ਨਾਲ ਜੀਵਨ ਦਾ ਕੁਝ ਨਹੀਂ ਸੰਵਰਦਾ ਜਦੋਂ ਤਕ ਕਿ ਜਗਿਆਸੂ ਗੁਰਮਤਿ ਦੁਆਰਾ ਪ੍ਰੇਮਾ-ਭਗਤੀ ਦਾ ਧਾਰਨੀ ਨਹੀਂ ਬਣਦਾ । ਇਸ ਅਸ਼ਟਪਦੀ ਵਿਚ ਸੰਸਾਰੀ ਵਿਦਿਆ ਜੋ ਮਨੁੱਖ ਨੂੰ ਹੰਕਾਰੀ ਬਣਾਉਂਦੀ ਹੈ, ਲੋਕਾਂ ਨੂੰ ਕੁਰਾਹੇ ਪਾਉਂਦੀ ਹੈ, ਪਰਮੇਸ਼ੁਰ ਤੋਂ ਦੂਰ ਰਖਦੀ ਹੈ ਦਾ ਜ਼ਿਕਰ ਕਰਕੇ ਕਰਮ ਕਾਂਡੀਆਂ ਤੇ ਨਿਰਾ ਕਥਨੀ-ਬਦਨੀ ਕਰਨ ਵਾਲਿਆਂ ਨੂੰ ਸੋਧਿਆ ਹੈ।

**ਆਸਾ ਮਹਲਾ ੧ ॥ ਏਕੁ ਮਰੈ, ਪੰਚੈ ਮਿਲਿ ਰੋਵਹਿ ॥ ਹਉਮੈ ਜਾਇ, ਸਬਦਿ ਮਲੁ ਧੋਵਹਿ ॥ ਸਮਝਿ ਸੂਝਿ ਸਹਜ ਘਰ ਹੋਵਹਿ ॥ ਬਿਨੁ ਬੂਝੇ ਸਗਲੀ ਪਤਿ ਖੋਵਹਿ ॥੧॥ ਕਉਣੁ ਮਰੈ, ਕਉਣੁ ਰੋਵੈ ਓਹੀ ॥ ਕਰਣ ਕਾਰਣ, ਸਭਸੈ ਸਿਰਿ ਤੋਹੀ ॥੧॥ ਰਹਾਉ ॥ ਮੂਏ ਕਉ ਰੋਵੈ ਦੁਖੁ ਕੋਇ ॥ ਸੋ ਰੋਵੈ, ਜਿਸੁ ਬੇਦਨ ਹੋਇ ॥ ਜਿਸੁ ਬੀਤੀ, ਜਾਣੈ ਪ੍ਰਭ ਸੋਇ ॥ ਆਪੇ ਕਰਤਾ ਕਰੇ ਸੁ ਹੋਇ ॥੨॥ ਜੀਵਤ ਮਰਣਾ, ਤਾਰੇ ਤਰਣਾ ॥ ਜੈ ਜਗਦੀਸ, ਪਰਮ ਗਤਿ ਸਰਣਾ ॥ ਹਉ ਬਲਿਹਾਰੀ, ਸਤਿਗੁਰ ਚਰਣਾ ॥ ਗੁਰੁ ਬੋਹਿਥੁ, ਸਬਦਿ ਭੈ ਤਰਣਾ ॥੩॥ ਨਿਰਭਉ ਆਪਿ ਨਿਰੰਤਰਿ ਜੋਤਿ ॥ ਬਿਨੁ ਨਾਵੈ ਸੂਤਕੁ ਜਗਿ ਛੋਤਿ ॥ ਦੁਰਮਤਿ ਬਿਨਸੈ, ਕਿਆ ਕਹਿ ਰੋਤਿ॥ ਜਨਮਿ ਮੂਏ, ਬਿਨੁ ਭਗਤਿ ਸਰੋਤਿ॥੪॥ ਮੂਏ ਕਉ, ਸਚੁ ਰੋਵਹਿ ਮੀਤ ॥ ਤ੍ਰੈ ਗੁਣ ਰੋਵਹਿ, ਨੀਤਾ**

ਨੀਤ ॥ ਦੂਖੁ ਸੂਖੁ ਪਰਹਰਿ, ਸਹਜਿ ਸੁਚੀਤ ॥ ਤਨੁ ਮਨੁ ਸਉਪਉ, ਕਿਸਨ ਪਰੀਤਿ ॥ ੫ ॥ ਭੀਤਰਿ ਏਕੁ, ਅਨੇਕ ਅਸੰਖ ॥ ਕਰਮ ਧਰਮ ਬਹੁ ਸੰਖ ਅਸੰਖ ॥ ਬਿਨੁ ਭੈ ਭਗਤੀ, ਜਨਮੁ ਬਿਰੰਥ ॥ ਹਰਿ ਗੁਣ ਗਾਵਹਿ, ਮਿਲਿ ਪਰਮਾਰੰਥ ॥ ੬ ॥ ਆਪਿ ਮਰੈ, ਮਾਰੇ ਭੀ ਆਪਿ ॥ ਆਪ ਉਪਾਏ, ਥਾਪਿ ਉਥਾਪਿ ॥ ਸ੍ਰਿਸਟਿ ਉਪਾਈ, ਜੋਤੀ ਤੂ ਜਾਤਿ ॥ ਸਬਦੁ ਵੀਚਾਰਿ, ਮਿਲਣੁ ਨਹੀ ਭ੍ਰਾਤਿ ॥ ੭ ॥ ਸੂਤਕੁ, ਅਗਨਿ ਭਖੈ ਜਗੁ ਖਾਇ ॥ ਸੂਤਕੁ, ਜਲਿ ਥਲਿ ਸਭ ਹੀ ਥਾਇ ॥ ਨਾਨਕ, ਸੂਤਕਿ ਜਨਮਿ ਮਰੀਜੈ ॥ ਗੁਰਪਰਸਾਦੀ, ਹਰਿ ਰਸੁ ਪੀਜੈ ॥ ੮ ॥ ੪ ॥

## ਉਚਾਰਨ ਸੇਧ

**ਬਿੰਦੀ ਸਹਿਤ :** ਰੋਵਹਿਂ, ਧੋਵਹਿਂ, ਹੋਵਹਿਂ, ਖੋਵਹਿਂ, ਗਾਵਹਿਂ, ਭ੍ਰਾਂਤਿ ਅਤੇ ਥਾਇਂ ।

**ਪਦ ਅਰਥ :** ਪੰਚੇ-(ਮਾਤਾ, ਪਿਤਾ, ਭਾਈ, ਇਸਤ੍ਰੀ ਅਤੇ ਪੁਤਰ ਆਦਿ) ਸਾਕ ਸਬੰਧੀ । ਸਹਜ ਘਰਿ-ਸਹਿਜ ਦੀ ਅਵਸਥਾ ਵਿਚ । ਖੋਵਹਿ-ਗੁਆ ਲੈਂਦੇ ਹਨ । ਓਹੀ-ਉਸ ਨੂੰ । ਸਭਸੈ ਸਿਰਿ-ਹਰੇਕ ਦੇ ਸਿਰ ਉਤੇ । ਕੋਇ-ਕੋਈ । ਬੇਦਨ-ਪੀੜ, ਦੁਖ । ਜਿਸ ਬੀਤੀ-ਜਿਸ ਦੇ (ਸਿਰ ਉਤੇ) ਬੀਤੀ । ਭਗਤਿ ਸਰੋਤਿ-ਭਗਤੀ ਦੀ ਅਵਾਜ਼ । ਪਰਹਰਿ-ਤਿਆਗ ਕੇ । ਸੁਚੀਤ-ਸੁਚੇਤ । ਸਉਪਉ-ਸਮਰਪਣ ਕਰਦਾ ਹੈ । ਕ੍ਰਿਸ਼ਨ-ਵਾਹਿਗੁਰੂ, ਪਰਮੇਸ਼ਰ । ਭੀਤਰਿ-ਅੰਦਰ । ਅਸੰਖ-ਅਨ ਗਿਣਤ । ਬਿਰੰਥ-ਵਿਅਰਥ । ਉਪਾਏ-ਪੈਦਾ ਕੀਤੇ । ਪਰਮਾਰੰਥ-(ਜੀਵਨ ਦਾ) ਵਡਾ ਮਨੋਰਥ । ਥਾਪਿ ਉਥਾਪਿ-ਬਣਾਂ ਕੇ ਨਾਸ਼ ਕਰਦਾ ਹੈ । ਜੋਤੀ-ਹੇ ਜੋਤਿ (ਰੂਪ) ਪ੍ਰਭੂ ! ਭ੍ਰਾਤਿ ਭਟਕਣਾ, ਭਰਮਣਾ । ਸੂਤਕੁ-ਜੰਮਣ ਮਰਨ ਸਮੇਂ ਦੀ ਅਖੌਤੀ ਭਿਟ । ਸੂਤਕਿ-ਭਿਟ ਕਰ ਕੇ । ਪੀਜੈ-ਪੀਣਾ ਚਾਹੀਦਾ ਹੈ ।

**ਅਰਥ :** (ਜਦ) ਇਕ (ਮਨੁਖੰ) ਮਰਦਾ ਹੈ (ਤਾਂ ਉਸ ਦੇ) ਪੰਜ (ਸਾਕ ਭਾਵ ਵਿਸ਼ੇਸ਼ ਸਬੰਧੀ) ਮਿਲ ਕੇ (ਉਸ ਨੂੰ) ਰੋਂਦੇ ਹਨ । (ਪਰ ਉਹ ਮਨੁੱਖ ਜਿਨ੍ਹਾਂ ਦੀ) ਹਉਮੈ (ਨਾਸ਼ ਹੋ ਜਾਂਦੀ ਹੈ ਗੁਰੂ ਦੇ) ਸ਼ਬਦ ਦੁਆਰਾ (ਪਾਪਾਂ ਵਿਕਾਰਾਂ ਦੀ) ਮੈਲ ਧੋ ਲੈਂਦੇ ਹਨ, । (ਇਸ ਤਰ੍ਹਾਂ ਦੀ) ਸੋਝੀ ਦੁਆਰਾ (ਤੱਤ ਵਸਤੂ ਨੂੰ) ਸਮਝ ਕੇ ਸਹਜ ਦੇ ਘਰ ਵਿਚ (ਭਾਵ ਅਡੋਲ ਅਵਸਥਾ ਵਿਚ) ਜਾ ਟਿਕਦੇ ਹਨ । (ਪਰ ਕਈ ਮਨੁਖ) ਗੁਰੂ ਉਪਦੇਸ਼ ਸਮਝੇ ਬਿਨਾਂ (ਰੋਂਦੇ ਰਹਿੰਦੇ ਹਨ ਅਤੇ ਆਪਣੀ) ਸਾਰੀ ਇੱਜ਼ਤ ਗੁਆ ਲੈਂਦੇ ਹਨ ।੧।

(ਹੇ ਮਨ ! ਮੈਂ ਤੈਨੂੰ ਆਖਦਾ ਹਾਂ ਕਿ) ਉਹ ਕਰਣ ਕਾਰਣ (ਸਮਰਥ ਪਰਮੇਸ਼ੁਰ) ਹਰੇਕ ਦੇ ਸਿਰ ਉਤੇ ਹੈ, (ਅਤੇ) ਤੇਰੇ (ਸਿਰ ਤੇ ਵੀ ਖੜ੍ਹਾ ਵੇਖਦਾ ਹੈ) । ਕੌਣ ਮਰਦਾ ਹੈ (ਤੇ) ਕੌਣ ਮੋਏ ਹੋਏ ਨੂੰ (ਓਇ ਓਇ ਕਰਕੇ) ਰੋਂਦਾ ਹੈ ? (ਭਾਵ ਸਭ ਕੁਝ ਉਹ ਆਪ ਹੀ ਆਪ ਹੈ 'ਨਹ ਕਿਛੁ ਜਨਮੈ, ਨਹ ਕਿਛੁ ਮਰੈ

॥ ਆਪਨ ਚਲਿਤ ਆਪਿ ਹੀ ਕਰੈ ॥੧॥ ਰਹਾਉ ॥

(ਹੇ ਭਾਈ!) ਮਰੇ ਹੋਏ (ਆਦਮੀ ਦੇ) ਦੁਖ ਨੂੰ ਕੋਈ (ਨਹੀਂ) ਰੋਂਦਾ। (ਅਸਲ ਵਿਚ) ਉਹੀ (ਮਰੇ ਹੋਏ ਨੂੰ) ਰੋਂਦਾ ਹੈ (ਜਿਸ ਨੂੰ) ਆਪਣੀ (ਕੋਈ) ਪੀੜਾ ਹੁੰਦੀ ਹੈ। ਜਿਸ (ਜੀਵ ਦੇ ਸਿਰ ਉਤੇ) ਵਾਪਰਦੀ ਹੈ ਉਹ ਪ੍ਰਭੂ ਦੀ (ਰਜ਼ਾ) ਸਮਝਦਾ ਹੋਇਆ (ਇਹ ਆਖਦਾ ਹੈ ਕਿ ਉਹ) ਆਪ ਕਰਤਾ (ਪੁਰਖ ਜੋ) ਕਰਦਾ ਹੈ ਉਹੀ ਹੁੰਦਾ ਹੈ (ਭਾਵ ਰੋਣ ਵਾਲੇ ਦੀ ਕੋਈ ਪੇਸ਼ ਨਹੀਂ ਜਾਂਦੀ) ॥੨॥

(ਹੇ ਭਾਈ!) ਜੀਵਤ (ਭਾਵ ਤੋਂ) ਮਰਨਾ ਹੀ (ਅਸਲੀ ਮਰਨਾ ਹੈ, ਉਹ ਪ੍ਰਭੂ) ਤਾਰੇ (ਤਾਂ ਸੰਸਾਰ ਸਾਗਰ ਤੋਂ) ਤਰਨਾ ਹੁੰਦਾ ਹੈ। (ਇਸ ਲਈ ਇਹ ਆਖਣਾ ਹੀ ਉਚਿਤ ਹੋਵੇਗਾ-) ਹੇ ਜਗਦੀਸ਼! (ਤੇਰੀ) ਜੈ ਹੋਵੇ (ਤੇਰੀ) ਸ਼ਰਣ ਪਿਆਂ ਹੀ ਪਰਮ-ਗਤੀ (ਮਿਲਦੀ ਹੈ) ਮੈਂ ਸਤਿਗੁਰੂ ਦੇ ਚਰਨਾਂ ਤੋਂ ਸਦਕੇ ਜਾਂਦਾ ਹਾਂ। ਗੁਰੂ ਜਹਾਜ ਰੂਪ ਹੈ (ਤੇ ਉਸ ਦੇ) ਸ਼ਬਦ ਦੁਆਰਾ ਭੈ (ਸਾਗਰ) ਤੋਂ ਤਰਣਾ ਹੁੰਦਾ ਹੈ ॥੩॥

(ਹੇ ਭਾਈ! ਪਰਮਾਤਮਾ) ਆਪ ਡਰ ਤੋਂ ਰਹਿਤ ਹੈ (ਉਸ ਦੀ) ਜੋਤਿ (ਹਰੇਕ ਜੀਵ ਦੇ ਅੰਦਰ) ਇਕ ਰਸ (ਹੋ ਕੇ ਵਿਆਪ ਰਹੀ ਹੈ)। (ਉਸ ਦੇ) ਨਾਮ ਤੋਂ ਬਿਨਾਂ ਸੰਸਾਰ ਵਿਚ ਸੂਤਕ (ਇਕ ਭਰਮ ਭਰੀ) ਭਿੱਟ ਹੈ। ਖੋਟੀ ਮਤਿ ਕਰ ਕੇ (ਜਗਤ) ਨਾਸ਼ ਹੋ ਰਿਹਾ ਹੈ, (ਕੋਈ ਕਿਸੇ ਨੂੰ) ਕੀ ਆਖ ਕੇ ਰੋਵੇ ? (ਅਸਲ ਵਿੱਚ) ਭਗਤੀ ਦੀ ਸਰੋਤ ਤੋਂ ਬਿਨਾਂ (ਜੀਵ) ਜਨਮ ਵਿਚ (ਪੈ ਕੇ) ਮਰਦੇ ਰਹਿੰਦੇ ਹਨ।੪।

(ਹੇ ਭਾਈ! ਅਜਿਹੇ) ਮੋਏ ਹੋਏ ਨੂੰ ਸਚ-ਮੁਚ (ਉਸਦੇ ਦੁਨਿਆਵੀ) ਮਿੱਤਰ ਰੋਂਦੇ ਹਨ। (ਉਹ ਹਨ) ਤ੍ਰੈ ਗੁਣ (ਜੋ ਵਿਛੋੜੇ ਵਿਚ) ਨਿੱਤ ਰੋਂਦੇ ਹਨ (ਕਿਉਂਕਿ ਜੀਵ ਇਨ੍ਹਾਂ ਦਾ ਸਾਥ ਛੱਡ ਜਾਂਦਾ ਹੈ)। (ਜੋ ਜੀਵ) ਦੁੱਖ ਸੁੱਖ ਤਿਆਗ ਕੇ ਅਡੋਲ ਅਵਸਥਾ ਵਿਚ ਸੁਚੇਤ (ਹੋ ਕੇ ਟਿਕ ਜਾਂਦਾ ਹੈ), (ਉਹ ਆਪਣਾ) ਤਨ ਮਨ ਵਾਹਿਗੁਰੂ ਦੀ ਪ੍ਰੀਤ ਵਿਚ ਸਮਰਪਣ ਕਰ ਦਿੰਦਾ ਹੈ।੫।

(ਹੇ ਭਾਈ! ਸ੍ਰਿਸ਼ਟੀ ਦੇ) ਅਨੇਕ ਅਤੇ ਅਨ-ਗਿਣਤ ਰੂਪਾਂ ਵਿਚ (ਵਿਆਪਕ) ਇਕੋ ਹਰੀ ਹੈ। (ਇਸੇ ਤਰ੍ਹਾਂ ਸੰਸਾਰ ਵਿਚ) ਕਰਮ ਧਰਮ ਵੀ ਬੇਸ਼ੁਮਾਰ ਹਨ। (ਪਰਮਾਤਮਾ ਦੇ) ਭੈ ਅਤੇ ਭਗਤੀ ਤੋਂ ਬਿਨਾਂ (ਮਨੁਖਾ) ਜਨਮ ਵਿਅਰਥ ਚਲਾ ਜਾਂਦਾ ਹੈ। (ਹਾਂ, ਜਿਹੜੇ ਗੁਰੂ ਨਾਲ) ਮਿਲ ਕੇ (ਪ੍ਰਭੂ ਦੇ) ਗੁਣ ਗਾਉਂਦੇ ਹਨ (ਉਹ ਜੀਵਨ ਦਾ) ਵੱਡਾ ਮਨੋਰਥ (ਪ੍ਰਾਪਤ ਕਰ ਲੈਂਦੇ ਹਨ) ॥੬॥

(ਉਹ ਪ੍ਰਭੂ ਜੀਵ ਰੂਪ ਵਿਚ) ਆਪ ਹੀ ਮਰਦਾ ਹੈ (ਤੇ) ਮਾਰਦਾ ਭੀ ਆਪ ਹੈ। (ਉਸ ਨੇ) ਆਪ ਹੀ (ਜੀਵ) ਪੈਦਾ ਕੀਤੇ ਹਨ (ਤੇ) ਆਪ ਹੀ (ਜੀਵ) ਬਣਾ ਕੇ ਨਾਸ਼ ਕਰਦਾ ਹੈ। (ਹੇ ਪ੍ਰਭੂ!) ਤੂੰ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ (ਅਤੇ ਤੇਰੀ) ਜੋਤਿ ਤੋਂ (ਅਨੇਕਾਂ) ਜਾਤੀਆਂ (ਪ੍ਰਗਟ ਹੋਈਆਂ ਹਨ)। ਸ਼ਬਦ ਨੂੰ ਵਿਚਾਰ ਕੇ (ਪ੍ਰਭੂ ਨੂੰ) ਮਿਲਣ (ਲਈ ਕੋਈ) ਭਰਮ-ਭਟਕਣਾ ਨਹੀਂ ਰਹਿੰਦੀ।੭।

ਅੱਗ ਵਿਚ ਸੂਤਕ ਹੈ (ਜੋ ਸਾਰੇ) ਜਗਤ ਨੂੰ (ਸਾੜਦੀ) ਖਾਂਦੀ ਹੈ। ਸੂਤਕ ਪਾਣੀਆਂ ਵਿਚ ਖ਼ੁਸ਼ਕ ਥਾਂਵਾਂ ਤੇ ਹਰ ਥਾਂ ਤੇ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੂਤਕ (ਦੇ ਭਰਮ) ਵਿਚ (ਪੈ ਕੇ ਜੀਵ) ਜਨਮ ਮਰਨ ਦੇ (ਗੇੜ ਵਿਚ ਪਿਆ ਰਹਿੰਦਾ ਹੈ)। (ਇਸ ਸੂਤਕ ਤੋਂ ਛੁਟਕਾਰੇ ਦਾ ਇਕੋ ਰਸਤਾ ਹੈ ਕਿ ਜੀਵ) ਗੁਰੂ ਦੀ ਕਿਰਪਾ ਨਾਲ ਹਰੀ (ਨਾਮ ਦਾ) ਅੰਮ੍ਰਿਤ ਰਸ ਪੀਂਦਾ ਰਹੇ ॥੮॥੪॥

## ਸਾਰੰਸ਼ ਅਤੇ ਸਿਧਾਂਤ

ਮੌਤ ਬਾਰੇ ਸੋਝੀ ਨਾ ਹੋਣ ਕਾਰਣ ਮਨਮੁਖ ਲੋਕ ਸਨਬੰਧੀ ਦੇ ਮਰਨ ਮਗਰੋਂ ਰੋਂਦੇ, ਪਿਟਦੇ ਅਤੇ ਸਿਆਪਾ ਕਰਦੇ ਹਨ। ਪਰ ਗੁਰਮੁਖ ਜੀਉੜੇ ਮੌਤ ਨੂੰ ਪ੍ਰਭੂ ਦਾ ਅਟਲ ਹੁਕਮ ਮੰਨਦੇ ਹੋਏ ਭਾਣੇ ਵਿਚ ਰਾਜ਼ੀ ਰਹਿੰਦੇ ਹਨ। ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਸਹਜ ਦੇ ਘਰ ਵਿਚ ਟਿਕਦੇ ਹਨ। ਗੁਰੂ ਬਾਬਾ ਜੀ ਦੇ ਇਹ ਪਵਿੱਤਰ ਵਾਕ 'ਮੁਏ ਕਉ ਰੋਵੈ ਦੁਖੁ ਕੋਇ ॥ ਸੋ ਰੋਵੈ ਜਿਸੁ ਬੇਦਨ ਹੋਇ ॥' ਅਗਿਆਨੀ ਪੁਰਸ਼ਾ ਤੇ ਮਾਨੋ ਇਕ ਕਟਾਖਸ਼ ਹੈ। ਮਰੇ ਹੋਏ ਮਨੁਖ ਦੇ ਦੁਖ ਨੂੰ ਵੇਖਕੇ ਕੋਈ ਨਹੀਂ ਰੋਂਦਾ। ਉਸ ਬਾਰੇ ਤਾਂ ਕਿਸੇ ਨੂੰ ਗਿਆਨ ਹੀ ਨਹੀਂ ਹੁੰਦਾ ਕਿ ਉਸਦੇ ਸਿਰ ਤੇ ਰੱਬੀ ਦਰਗਾਹ ਵਿਚ ਕੀ ਬੀਤੀ ਹੈ ? ਮੋਏ ਹੋਇ ਦੀ ਅਣਹੋਂਦ 'ਚ ਅਥਵਾ ਵਰਤਮਾਨ ਜੀਵਨ ਵਿਚ ਜੋ ਵਿਗੋਚੇ, ਇਸਤ੍ਰੀ, ਪੁਤਰਾਂ ਦੇ ਜਾਂ ਸਨਬੰਧੀਆਂ ਨੂੰ ਵਾਪਰਦੇ ਹਨ ਉਸਨੂੰ ਮੁੱਖ ਰੱਖ ਕੇ ਸਬੰਧੀ ਵਿਰਲਾਪ ਕਰਦੇ ਹਨ। ਗੁਰੂ ਨਾਨਕ ਦੇਵ ਜੀ ਦੇ ਬਚਨ ਅਨੁਸਾਰ ਮਰੇ ਦੇ ਪਿਛੋਂ ਰੋਣਾ ਨਿਸਫਲ ਹੈ :

**੧. ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ ॥** [ਪੰਨਾ ੧੫

**੨. ਧੰਧਾ ਪਿਟਿਹੁ ਭਾਈ ਹੋ ਤੁਮ ਕੂੜੁ ਕਮਾਵਹੁ ॥**
**ਓਹੁ ਨ ਸੁਣਈ ਕਤਹੀ, ਤੁਮ ਲੋਕ ਸੁਣਾਵਹੁ ॥** [ਪੰਨਾ ੪੧੮

'ਸਦੁ' ਬਾਣੀ ਰਾਹੀਂ ਬਾਬਾ ਸੁੰਦਰ ਜੀ ਨੇ ਗੁਰੂ ਅਮਰ ਦਾਸ ਜੀ ਦਾ ਹੁਕਮ ਸੁਣਾਇਆ ਹੈ :

**ਮਤ, ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ ॥** [ਪੰਨਾ ੯੨੩

**'ਅੰਤੇ ਸਤਿਗੁਰੁ ਬੋਲਿਆ, ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥'**

ਦੇ ਪਵਿੱਤਰ ਵਾਕ ਉਤੇ ਅਮਲ ਕਰਨ ਦੀ ਲੋੜ ਹੈ। ਨਾਮ ਜਪਣ ਵਾਲਾ ਗੁਰਮੁਖ ਮੌਤ ਤੋਂ ਚਿੰਤਤ ਨਹੀਂ ਹੁੰਦਾ, ਨਾ ਹੀ ਜੀਵਣ ਦੀ ਆਸ ਰੱਖਦਾ ਹੈ ਕਿਉਂਕਿ ਉਸ ਨੂੰ ਗੁਰੂ ਦਾ ਗਿਆਨ ਦ੍ਰਿੜ ਹੁੰਦਾ ਹੈ।

ਇਸ ਅਸ਼ਟਪਦੀ ਦੇ ਅੰਤਲੇ ਪਦੇ ਵਿਚ 'ਸੂਤਕ' ਦਾ ਸੰਕੇਤ ਹੈ। ਇਸ ਬਾਰੇ ਆਸਾ ਕੀ ਵਾਰ ਵਿਚ 'ਜੇ ਕਰਿ ਸੂਤਕੁ ਮੰਨੀਐ, ਸਭ ਤੈ ਸੂਤਕ ਹੋਇ ॥' ਵਾਲੇ ਸਲੋਕ ਦਾ ਨਚੋੜ ਸਾਡੇ ਸਾਹਮਣੇ ਹੈ :

**ਸਭੋ ਸੂਤਕੁ ਭਰਮੁ ਹੈ, ਦੂਜੈ ਲਗੈ ਜਾਇ ॥**
**ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ ॥** [ਪੰਨਾ ੪੭੨

ਸੋ, ਗੁਰੂ ਦੀ ਕਿਰਪਾ ਦਾ ਪਾਤਰ ਬਣਨ ਲਈ ਨਾਮ ਜਪਣਾ ਰੱਬੀ ਡਰ ਤੇ ਪ੍ਰੇਮਾ-ਭਗਤੀ ਦਾ ਧਾਰਨੀ ਬਣਨਾ ਹੀ ਗੁਰਮਤਿ ਦਾ ਮੂਲਿਕ ਸਿਧਾਂਤ ਹੈ।

ਰਾਗੁ ਆਸਾ ਮਹਲਾ ੧ ॥ ਆਪੁ ਵੀਚਾਰੈ, ਸੁ ਪਰਖੇ ਹੀਰਾ ॥ ਏਕ ਦ੍ਰਿਸਟਿ ਤਾਰੇ, ਗੁਰ ਪੂਰਾ ॥ ਗੁਰੁ ਮਾਨੈ, ਮਨ ਤੇ ਮਨੁ ਧੀਰਾ ॥੧॥ ਐਸਾ ਸਾਹੁ, ਸਰਾਫੀ ਕਰੈ ॥ ਸਾਚੀ ਨਦਰਿ, ਏਕ ਲਿਵ ਤਰੈ ॥੧॥ ਰਹਾਉ ॥ ਪੂੰਜੀ ਨਾਮੁ, ਨਿਰੰਜਨ ਸਾਰੁ ॥-ਨਿਰਮਲੁ ਸਾਚਿ ਰਤਾ, ਪੈਕਾਰੁ ॥ ਸਿਫਤਿ ਸਹਜ

ਘਰਿ, ਗੁਰੁ ਕਰਤਾਰੁ ॥੨॥ ਆਸਾ ਮਨਸਾ, ਸਬਦਿ ਜਲਾਏ ॥ ਰਾਮ ਨਰਾਇਣੁ, ਕਹੈ ਕਹਾਏ ॥ ਗੁਰ ਤੇ ਵਾਟ ਮਹਲੁ ਘਰੁ ਪਾਏ ॥੩॥ ਕੰਚਨ ਕਾਇਆ, ਜੋਤਿ ਅਨੂਪੁ ॥ ਤ੍ਰਿਭਵਣ ਦੇਵਾ, ਸਗਲ ਸਰੂਪੁ ॥ ਮੈ ਸੋ ਧਨੁ ਪਲੈ, ਸਾਚੁ ਅਖੂਟੁ ॥੪॥ ਪੰਚ ਤੀਨਿ ਨਵ ਚਾਰਿ ਸਮਾਵੈ ॥ ਧਰਣਿ ਗਗਨੁ, ਕਲ ਧਾਰਿ ਰਹਾਵੈ ॥ ਬਾਹਰਿ ਜਾਤਉ, ਉਲਟਿ ਪਰਾਵੈ ॥੫॥ ਮੂਰਖੁ ਹੋਇ, ਨ ਆਖੀ ਸੂਝੈ ॥ ਜਿਹਵਾ ਰਸੁ ਨਹੀ ਕਹਿਆ ਬੂਝੈ ॥ ਬਿਖੁ ਕਾ ਮਾਤਾ, ਜਗ ਸਿਉ ਲੂਝੈ ॥੬॥ ਊਤਮ ਸੰਗਤਿ, ਊਤਮੁ ਹੋਵੈ ॥ ਗੁਣ ਕਉ ਧਾਵੈ, ਅਵਗਣ ਧੋਵੈ ॥ ਬਿਨੁ ਗੁਰ ਸੇਵੇ, ਸਹਜੁ ਨ ਹੋਵੈ ॥੭॥ ਹੀਰਾ ਨਾਮੁ ਜਵੇਹਰ ਲਾਲੁ ॥ ਮਨੁ ਮੋਤੀ ਹੈ ਤਿਸੁ ਕਾ ਮਾਲੁ ॥ ਨਾਨਕ, ਪਰਖੈ ਨਦਰਿ ਨਿਹਾਲੁ ॥੮॥੫॥

## ਉਚਾਰਨ ਸੇਧ

**ਬਿੰਦੀ ਸਹਿਤ :** ਆਂਖੀਂ ਅਤੇ ਸਿਉਂ ।

**ਪਦ ਅਰਥ :** ਆਪੁ-ਆਪਣੇ ਆਪ ਨੂੰ । ਹੀਰਾ-ਅਮੋਲਕ ਰਤਨ ਭਾਵ ਹਰੀ ਹੀਰਾ 'ਹਰਿ ਹੀਰਾ, ਜਨ ਜੌਹਰੀ, ਲੈ ਕੇ ਮਾਂਡੈ ਹਾਟ ।' ਗੁਰ ਮਾਨੈ-(ਜੋ) ਗੁਰੂ ਨੂੰ ਮੰਨਦਾ ਹੈ । ਮਨ ਤੇ-ਮਨ ਤੋਂ । ਮਨ ਧੀਰਾ-ਮਨ ਧੀਰਜ ਵਿਚ ਆ ਜਾਂਦਾ ਹੈ । ਐਸਾ ਸਾਹੁ-ਅਜਿਹਾ (ਕੋਈ) ਸ਼ਾਹੂਕਾਰ ਹੈ । ਸਰਾਫੀ-ਸੋਨੇ ਚਾਂਦੀ ਦਾ ਵਪਾਰੀ । ਸਾਚੀ ਨਦਰਿ-ਸੱਚੀ ਦ੍ਰਿਸ਼ਟੀ ਕਰ ਕੇ । ਲਿਵ-ਸੁਰਤਿ । ਸਾਰੁ-ਸ੍ਰੇਸ਼ਟ । ਪੈਕਾਰੁ=ਨਿਆਰੀਆ (ਸੁਆਹ ਵਿਚ ਸੋਨਾ ਚਾਂਦੀ ਨਿਖਾਰਨ ਵਾਲਾ)। ਸਾਚਿ-ਸੱਚ ਵਿਚ । ਕਹੈ ਕਹਾਏ-(ਆਪ) ਕਹਿੰਦਾ ਹੈ (ਅਤੇ ਹੋਰਨਾਂ ਤੋਂ) ਕਹਾਉਂਦਾ ਹੈ । ਵਾਟ-ਰਸਤਾ । ਅਨੂਪੁ-ਉਪਮਾ ਰਹਿਤ । ਦੇਵਾ-ਦੇਵ, ਪ੍ਰਕਾਸ਼ ਰੂਪ ਪ੍ਰਭੂ । ਪੰਚ-ਪੰਜ ਤਤ । ਤੀਨਿ-ਤਿੰਨ ਗੁਣ । ਨਵ-ਨੌ (ਖੰਡ) । ਚਾਰਿ-ਚਾਰੇ (ਕੁੰਟਾਂ) ਵਿਚ । ਧਰਣਿ-ਧਰਤੀ । ਗਗਨੁ-ਅਸਮਾਨ । ਰਹਾਵੈ-ਰਹਿੰਦਾ, ਫਿਰਦਾ ਹੈ । ਉਲਟਿ-ਉਲਟਾ ਕੇ । ਪਰਾਵੈ-ਪਰਤਾਵੇ, ਮੋੜਦਾ ਹੈ । ਆਖੀ-ਅੱਖਾਂ ਨਾਲ । ਬਿਖੁ-ਮਾਇਆ । ਲੂਝੈ-ਝਗੜਦਾ ਹੈ । ਧਾਵੈ-ਦੌੜਦਾ ਹੈ । ਸਹਜੁ-ਅਡੋਲ ਅਵਸਥਾ । ਮਾਲੁ-ਰਾਸਿ ਪੂੰਜੀ । ਪਰਖੈ-ਪਰਖ ਲੈਂਦਾ ਹੈ ।

**ਅਰਥ :** (ਜਿਹੜਾ ਮਨੁੱਖ) ਆਪਣੇ ਆਪ ਨੂੰ ਵੀਚਾਰਦਾ ਹੈ ਉਹ (ਮਨੁੱਖ ਹਰੀ ਜੋ ਅਮੋਲਕ) ਹੀਰਾ ਹੈ, (ਉਸ ਨੂੰ ਪਛਾਣ ਲੈਂਦਾ ਹੈ) । ਪੂਰਾ ਗੁਰੂ (ਆਪਣੀ ਮਿਹਰ ਦੀ) ਇਕ ਤੱਕਣੀ ਨਾਲ (ਜੀਵ ਨੂੰ ਸੰਸਾਰ ਸਾਗਰ ਤੋਂ) ਤਾਰ ਲੈਂਦਾ ਹੈ । (ਜਿਹੜਾ ਮਨੁਖ) ਮਨ ਤੋਂ (ਭਾਵ ਸੱਚੇ ਦਿਲੋਂ) ਗੁਰੂ ਨੂੰ (ਪਰਮੇਸ਼ਰ ਰੂਪ) ਮੰਨ ਲੈਂਦਾ ਹੈ (ਉਸ ਦਾ) ਮਨ ਧੀਰਜ ਵਿਚ ਆ ਜਾਂਦਾ ਹੈ ॥੧॥

ਗੁਰੂ ਇਹੋ ਜਿਹਾ ਸ਼ਾਹ (ਸ਼ਰਾਫ) ਹੈ (ਅਤੇ ਇਹੋ ਜਿਹੀ) ਸਰਾਫੀ ਕਰਦਾ ਹੈ । (ਉਸ ਦੀ) ਸੱਚੀ ਨਦਰ ਦੁਆਰਾ (ਜੀਵ ਦੀ) ਇਕ ਤਾਰ ਲਿਵ (ਲੱਗ ਜਾਂਦੀ ਹੈ ਅਤੇ ਜੀਵ ਸੰਸਾਰ ਸਾਗਰ ਤੋਂ)

ਤਰ ਜਾਂਦਾ ਹੈ ॥੧॥ ਰਹਾਉ ॥

(ਜਿਹੜਾ ਮਨੁੱਖ ਮਾਇਆ ਤੋਂ ਰਹਿਤ ਪ੍ਰਭੂ ਦੇ) ਸ੍ਰੇਸ਼ਟ ਨਾਮ ਨੂੰ (ਆਪਣੀ ਜੀਵਨ) ਪੂੰਜੀ ਬਣਾ ਲੈਂਦਾ ਹੈ। (ਉਹ) ਸੱਚ ਵਿਚ ਰੱਤਾ ਹੋਇਆ (ਸਦਾ) ਪਵਿੱਤਰ ਨਿਆਰੀਆ (ਪੁਰਖ ਬਣ ਜਾਂਦਾ) ਹੈ। ਸਿਫ਼ਤ ਅਤੇ ਸਹਜ ਦੇ ਘਰ ਵਿਚ (ਜਿਥੇ) ਗੁਰੂ ਕਰਤਾਰ (ਵਸਦਾ ਹੈ, ਉਥੇ ਇਸ ਦਾ ਵਾਸਾ ਹੋ ਜਾਂਦਾ ਹੈ) ॥੨॥

(ਜਿਹੜਾ ਮਨੁਖ ਆਪਣੀ) ਆਸ਼ਾ ਅਤੇ ਮਨਸਾ ਨੂੰ (ਗੁਰੂ ਦੇ) ਸ਼ਬਦ ਦੁਆਰਾ ਸਾੜ ਲੈਂਦਾ ਹੈ, (ਉਹ) ਵਾਹਿਗੁਰੂ ਦਾ ਨਾਮ (ਆਪ) ਜਪਦਾ ਹੈ (ਅਤੇ ਹੋਰਨਾਂ ਤੋਂ) ਜਪਾਉਂਦਾ ਹੈ। (ਉਹ) ਗੁਰੂ ਪਾਸੋਂ (ਜੀਵਨ) ਰਸਤਾ (ਰੱਬੀ) ਮਹਿਲ, (ਭਾਵ ਨਿਜ ਸਰੂਪ) ਪ੍ਰਾਪਤ ਕਰ ਲੈਂਦਾ ਹੈ ॥੩॥

(ਉਸ ਜੀਵ ਦੀ) ਕਾਇਆ ਸੋਨੇ ਵਰਗੀ ਹੋ ਜਾਂਦੀ ਹੈ (ਕਿਉਂਕਿ ਉਸ ਦੇ ਹਿਰਦੇ ਵਿਚ) ਅਨੂਪ ਜੋਤਿ ਦਾ (ਪ੍ਰਕਾਸ਼ ਹੋ ਜਾਂਦਾ ਹੈ)। (ਉਸ ਜੋਤਿ ਵਿਚ) ਤਿੰਨਾਂ ਭਵਨਾ ਦਾ ਚਾਨਣ ਹੈ (ਅਤੇ) ਸਾਰਾ (ਵਿਸ਼ਵ ਹੀ ਉਸ ਦਾ) ਸਰੂਪ ਹੈ। ਮੇਰੇ ਪੱਲੇ ਵਿਚ ਉਹ (ਨਾਮ) ਧਨ ਹੈ (ਜੋ) ਸਦਾ ਥਿਰ ਰਹਿਣ ਵਾਲਾ ਅਤੇ ਕਦੇ ਨਾ ਮੁਕਣ ਵਾਲਾ ਹੈ (ਉਸ ਨੂੰ ਇਉਂ ਅਨੁਭਵ ਹੋ ਜਾਂਦਾ ਹੈ)॥੪॥

(ਹੇ ਭਾਈ ! ਉਹ ਪ੍ਰਭੂ) ਪੰਜਾਂ (ਤੱਤਾਂ) ਤਿੰਨਾਂ ਗੁਣਾਂ, ਨੌ ਖੰਡਾਂ (ਅਤੇ) ਚੌਹਾਂ ਕੁੰਟਾਂ ਵਿਚ ਸਮਾਇਆ ਹੋਇਆ ਹੈ। ਧਰਤੀ ਅਤੇ ਅਕਾਸ਼ ਨੂੰ (ਆਪਣੀ) ਸ਼ਕਤੀ (ਠੀਕ ਥਾਂ ਉਤੇ) ਟਿਕਾਈ ਰੱਖਦਾ ਹੈ। (ਉਹ) ਬਾਹਰ ਜਾਂਦੇ (ਮਨ ਨੂੰ) ਉਲਟਾ (ਪਰਤਾ) ਕੇ (ਨਿਜ ਘਰ ਵਿਚ) ਠਹਿਰਾਉਂਦਾ ਹੈ।੫।

(ਜਿਸ ਮਨੁਖ ਨੂੰ ਉਹ ਪ੍ਰਭੂ) ਅੱਖਾਂ ਨਾਲ ਨਹੀਂ ਦਿਸਦਾ (ਉਹ ਜਾਣੋ) ਮੂਰਖ ਹੈ। (ਉਸ ਦੀ) ਰਸਨਾ ਵਿਚ ਰਸ ਨਹੀਂ ਹੁੰਦਾ, (ਉਹ ਗੁਰੂ ਦੀ) ਕਹੀ ਹੋਈ ਗੱਲ ਨੂੰ ਨਹੀਂ ਸਮਝਦਾ। (ਵਿਸ਼ੇ ਰੂਪ) ਮਾਇਆ ਵਿਚ ਮਸਤ ਹੋਇਆ ਜਗਤ ਨਾਲ ਝਗੜਦਾ ਰਹਿੰਦਾ ਹੈ ॥੬॥

ਸ੍ਰੇਸ਼ਟ (ਜਨਾਂ ਦੀ) ਸੰਗਤ ਕਰਕੇ (ਮਨੁਖ ਇਕ) ਉਤਮ (ਪੁਰਖ) ਬਣ ਜਾਂਦਾ ਹੈ। (ਉਹ) ਗੁਣ (ਪ੍ਰਾਪਤ ਕਰਨ) ਲਈ ਦੌੜਦਾ ਹੈ ਅਤੇ ਅਵਗੁਣਾਂ ਦੀ (ਮੈਲ) ਨੂੰ ਧੋ ਦਿੰਦਾ ਹੈ ਗੁਰੂ ਦੀ ਸੇਵਾ (ਤੇ ਸਿਮਰਨ) ਤੋਂ ਬਿਨਾਂ ਸਹਜ (ਪਦ ਨੂੰ ਪ੍ਰਾਪਤ) ਨਹੀਂ ਹੋ ਸਕਦਾ ॥੭॥

(ਹਰੀ ਦਾ) ਨਾਮ ਹੀਰਾ, (ਜਵਾਹਰ ਅਤੇ ਲਾਲ ਹੈ)। (ਜੋ) ਮੋਤੀ (ਵਾਂਗੂ ਸੁੱਚਾ ਹੈ ਨਾਮ) ਉਸ (ਸ੍ਰੇਸ਼ਟ ਜਨ) ਦਾ ਮਾਲ (ਮਤਾ) ਬਣ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਵਾਹਿਗੁਰੂ ਸਰਾਫ਼ ਜਿਸ ਨੂੰ) ਮਿਹਰ ਦੀ ਨਦਰ ਨਾਲ ਪਰਖਦਾ ਹੈ (ਉਸ ਨੂੰ) ਨਿਹਾਲ (ਕਰ ਦਿੰਦਾ ਹੈ) ।੮।੫।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨੁਖ ਨਿਜ ਸਰੂਪ ਦੀ ਵੀਚਾਰ ਕਰਦਾ ਹੈ ਉਹ ਗੁਰੂ ਦੀ ਅਗਵਾਈ ਅਤੇ ਮਿਹਰ ਦਾ ਸਦਕਾ ਹਰੀ ਰੂਪ ਹੀਰੇ ਨੂੰ ਪਛਾਣਨ ਦਾ ਅਧਿਕਾਰੀ ਬਣਦਾ ਹੈ। ਗੁਰੂ ਉਤੇ ਸਿਦਕ ਅਤੇ ਸ਼ਰਧਾ ਲਿਆਉਣ ਨਾਲ ਹੀ ਸਿੱਖ ਨੂੰ ਨਾਮ ਰੂਪੀ ਸੱਚੀ ਰਾਸਿ ਮਿਲਦੀ ਹੈ :

**ਗੁਰੁ ਸਤਿਗੁਰੁ ਸਚਾ ਸਾਹੁ ਹੈ, ਸਿਖ ਦੇਇ ਹਰਿ ਰਾਸੇ ॥** [ਪੰਨਾ ੪੪੯

ਗੁਰੂ ਦੀ ਸੁਖਦਾਈ ਨਦਰ ਹੀ ਸੁਰਤਿ ਨੂੰ ਜੋੜਨ ਦਾ ਸਭ ਤੋਂ ਵੱਡਾ ਵਸੀਲਾ ਬਣਦੀ ਹੈ। ਜਿਹੜਾ ਮਨੁਖ 'ਮਨ ਤੂੰ ਜੋਤਿ ਸਰੂਪ ਹੈ, ਆਪਨਾ ਮੂਲੁ ਪਛਾਣੁ' ਗੁਰੂ ਦੇ ਹੁਕਮ ਰੂਪੀ ਚਾਨਣ ਵਿਚ ਕ੍ਰਿਆਸ਼ੀਲ ਨਹੀਂ ਹੁੰਦਾ, ਉਹ ਜਾਣੋ ਬੇ-ਮੁਖ ਅਤੇ ਮੂਰਖ ਹੈ।

ਆਪੇ ਦੀ ਪਛਾਣ ਦਾ ਵਸੀਲਾ ਉਤਮ ਸੰਗਤ ਹੈ ਕਿਉਂਕਿ ਸੰਗਤ ਵਿਚ ਹਰੀ ਪ੍ਰਭੂ ਆਪ ਵਸਦਾ ਹੈ। ਸਿਮਰਨ ਅਤੇ ਸੇਵਾ ਦੀ ਲਾਗ ਵੀ ਉਥੋਂ ਹੀ ਲਗਦੀ ਹੈ। ਲਗਾਤਾਰ ਸੇਵਾ ਅਤੇ ਸਿਮਰਨ ਦੀ ਘਾਲ ਜਦੋਂ ਥਾਇੰ ਪੈ ਜਾਂਦੀ ਹੈ ਤਾਂ ਜਗਿਆਸੂ ਧੀਰਜ ਵਿਚ ਆ ਜਾਂਦਾ ਹੈ ਅਤੇ ਸਹਜ ਅਵਸਥਾ ਵਿਚ ਜਾ ਅਪੜਦਾ ਹੈ। ਸ਼ੁੱਧ ਹੋਏ ਮਨ ਨੂੰ ਪ੍ਰਭੂ ਦੀ ਲਖਤਾ ਹੁੰਦੀ ਹੈ। ਨਾਮ ਦੇ ਰੰਗ ਵਿਚ ਰੰਗਿਆ ਹੋਇਆ ਜਗਿਆਸੂ ਆਖਦਾ ਹੈ:-

**ਰਤਨੁ ਜਵੇਹਰੁ ਲਾਲੁ ਹਰਿ ਨਾਮਾ,**
**ਗੁਰਿ ਕਾਢਿ ਤਲੀ ਦਿਖਲਾਇਆ ॥** [ਪੰਨਾ ੮੮੦

ਸਿਧਾਂਤ ਇਹ ਹੈ ਕਿ ਵਾਹਿਗੁਰੂ ਆਪਣੀ ਮਿਹਰ ਦੀ ਨਦਰ ਨਾਲ ਪਰਖ ਕੇ ਜਗਿਆਸੂ ਨੂੰ ਨਿਹਾਲ ਕਰਦਾ ਹੈ। ਜਿਸ ਵਿਚ ਕੋਈ ਵਿਅਕਤੀ ਹਸਤਖੇਪ ਨਹੀਂ ਕਰ ਸਕਦਾ।

**ਆਸਾ ਮਹਲਾ ੧ ॥ ਗੁਰਮੁਖਿ ਗਿਆਨੁ ਧਿਆਨੁ, ਮਨਿ ਮਾਨੁ ॥ ਗੁਰਮੁਖਿ, ਮਹਲੀ ਮਹਲੁ ਪਛਾਨੁ ॥ ਗੁਰਮੁਖਿ, ਸੁਰਤਿ ਸਬਦੁ ਨੀਸਾਨੁ ॥੧॥ ਐਸੇ, ਪ੍ਰੇਮ ਭਗਤਿ ਵੀਚਾਰੀ ॥ ਗੁਰਮੁਖਿ ਸਾਚਾ ਨਾਮੁ ਮੁਰਾਰੀ ॥੧॥ ਰਹਾਉ ॥ ਅਹਿਨਿਸਿ ਨਿਰਮਲੁ, ਥਾਨਿ ਸੁਥਾਨਿ ॥ ਤੀਨ ਭਵਨ, ਨਿਹਕੇਵਲ ਗਿਆਨੁ ॥ ਸਾਚੇ ਗੁਰ ਤੇ, ਹੁਕਮੁ ਪਛਾਨੁ ॥੨॥ ਸਾਚਾ ਹਰਖੁ, ਨਾਹੀ ਤਿਸੁ ਸੋਗੁ ॥ ਅੰਮ੍ਰਿਤੁ ਗਿਆਨੁ, ਮਹਾ ਰਸੁ ਭੋਗੁ ॥ ਪੰਚ ਸਮਾਈ, ਸੁਖੀ ਸਭੁ ਲੋਗੁ ॥੩॥ ਸਗਲੀ ਜੋਤਿ, ਤੇਰਾ ਸਭੁ ਕੋਈ ॥ ਆਪੇ ਜੋੜਿ ਵਿਛੋੜੇ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥੪॥ ਢਾਹਿ ਉਸਾਰੇ ਹੁਕਮਿ ਸਮਾਵੈ ॥ ਹੁਕਮੋ ਵਰਤੈ, ਜੋ ਤਿਸੁ ਭਾਵੈ ॥ ਗੁਰ ਬਿਨੁ, ਪੂਰਾ ਕੋਇ ਨ ਪਾਵੈ ॥੫॥ ਬਾਲਕ ਬਿਰਧਿ ਨ ਸੁਰਤਿ ਪਰਾਨਿ ॥ ਭਰਿ ਜੋਬਨਿ, ਬੂਡੈ ਅਭਿਮਾਨਿ ॥ ਬਿਨੁ ਨਾਵੈ, ਕਿਆ ਲਹਸਿ ਨਿਦਾਨਿ ॥੬॥ ਜਿਸ ਕਾ ਅਨੁ ਧਨੁ, ਸਹਜਿ ਨ ਜਾਨਾ ॥ ਭਰਮਿ ਭੁਲਾਨਾ, ਫਿਰਿ ਪਛੁਤਾਨਾ ॥ ਗਲਿ ਫਾਹੀ, ਬਉਰਾ ਬਉਰਾਨਾ ॥੭॥ ਬੂਡਤ ਜਗੁ ਦੇਖਿਆ, ਤਉ ਡਰਿ ਭਾਗੇ ॥ ਸਤਿਗੁਰਿ ਰਾਖੇ, ਸੇ ਵਡਭਾਗੇ ॥ ਨਾਨਕ, ਗੁਰ ਕੀ ਚਰਣੀ ਲਾਗੇ ॥੮॥੬॥**

**ਪਦ ਅਰਥ** : ਗੁਰਮਤਿ-ਗੁਰੂ ਦੁਆਰਾ । ਮਨਿ-ਮਨ ਵਿਚ । ਮਾਨੁ-(ਅਨੰਦ) ਮਾਣ । ਮਹਲੀ-ਮਹਲ ਦਾ ਮਾਲਕ, ਪ੍ਰਭੂ । ਮਹਲੁ-ਘਰ, ਸਰੂਪ । ਸੁਰਤਿ-ਲਿਵ ਲਾ ਕੇ । ਨੀਸਾਨੁ-ਨਿਸ਼ਾਨ, ਰਾਹਦਾਰੀ । ਐਸੇ-ਇਸ ਤਰ੍ਹਾਂ । ਵੀਚਾਰੀ-ਵੀਚਾਰਨ ਨਾਲ । ਮੁਰਾਰੀ-ਮੁਰ ਦੈਂਤ ਨੂੰ ਮਾਰਨ ਵਾਲਾ ਕ੍ਰਿਸ਼ਨ ਭਾਵ ਪਰਮਾਤਮਾ । ਅਹਿਨਿਸਿ-ਦਿਨ ਰਾਤ । ਥਾਨਿ-ਥਾਂ (ਹਿਰਦੇ ਵਿੱਚ) । ਸੁਥਾਨੁ-(ਪ੍ਰਮਾਤਮਾ ਦਾ) ਸ੍ਰੇਸ਼ਟ ਥਾਂ । ਨਿਹਕੇਵਲ-ਵਾਸ਼ਨਾ ਰਹਿਤ ਪ੍ਰਭੂ । ਪਛਾਨੁ-ਸਮਝ । ਹਰਖੁ-ਖੁਸ਼ੀ । ਸੋਗੁ-ਚਿੰਤਾ । ਭੋਗੁ-ਭੋਜਨ । ਪੰਚ-ਪੰਜ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ) । ਸਮਾਈ-ਸਮਾਅ, ਮੁਕਾਅ ਦੇਵੇ । ਸਗਲੀ-ਸਾਰੀ (ਸ੍ਰਿਸ਼ਟੀ ਵਿਚ) । ਢਾਹੀ-ਢਾਹ ਕੇ । ਉਸਾਰੇ-ਬਣਾਉਂਦਾ ਹੈ । ਹੁਕਮੇ-ਹੁਕਮ ਹੀ । ਪਰਾਨਿ-ਪ੍ਰਾਣੀ (ਨੂੰ) । ਭਰਿ ਜੋਬਨਿ-ਭਰ ਜੁਆਨੀ ਸਮੇਂ । ਬੂਡੈ-ਡੁਬਦਾ ਹੈ । ਅਭਿਮਾਨਿ-ਅਹੰਕਾਰ ਵਿਚ । ਕਿਆ ਲਹਿਸ-ਕੀ ਲੈਂਦਾ ਹੈ । ਨਿਦਾਨਿ-ਅੰਤ (ਮਰਨ) ਸਮੇਂ । ਅਨੁ ਧਨੁ-ਅਨਾਜ ਅਤੇ ਦੌਲਤ । ਸਹਜਿ-ਅਡੋਲ ਅਵਸਥਾ ਵਿਚ । ਬਉਰਾ ਬਉਰਾਨਾ-ਝਲਾ, ਬਉਰਾ ਹੋਇਆ ਰਹਿੰਦਾ ਹੈ । ਬੂਡਤ-ਡੁਬਦਾ ਹੋਇਆ । ਡਰਿ ਭਾਗੇ-ਡਰ ਕੇ ਭਜ ਜਾਂਦੇ ਹਨ ।

**ਅਰਥ** : (ਹੇ ਭਾਈ !) ਗੁਰੂ ਦੁਆਰਾ ਗਿਆਨ ਧਿਆਨ (ਪ੍ਰਾਪਤ ਹੁੰਦਾ ਹੈ, ਤੂੰ ਆਪਣੇ) ਮਨ ਵਿੱਚ (ਇਸ ਦਾ ਰੰਗ) ਮਾਣ । ਗੁਰੂ ਦੁਆਰਾ ਮਹਲ ਦੇ ਮਾਲਕ (ਪ੍ਰਭੂ ਦਾ) ਸਰੂਪ ਪਛਾਣ । ਗੁਰੂ ਦੁਆਰਾ ਸ਼ਬਦ ਨੂੰ (ਆਤਮਿਕ) ਸੁਰਤਿ ਵਿਚ (ਟਿਕਾ, ਇਹ) ਨਿਸ਼ਾਨ (ਪ੍ਰਾਪਤ ਕਰ) ॥੧॥

(ਹੇ ਭਾਈ !) ਇਸ ਤਰ੍ਹਾਂ ਪ੍ਰੇਮਾ-ਭਗਤੀ ਵਿਚਾਰੀ (ਜਾਂਦੀ ਹੈ ਅਤੇ) ਗੁਰੂ ਦੁਆਰਾ ਪਰਮਾਤਮਾ ਦਾ ਸੱਚਾ ਨਾਮ (ਮਿਲਦਾ ਹੈ) ॥੧॥ ਰਹਾਉ ॥

(ਗੁਰਮੁਖ, ਸ਼ਬਦ ਸੁਰਤਿ ਰਾਹੀਂ) ਦਿਨ ਰਾਤ (ਹਿਰਦੇ ਰੂਪੀ) ਥਾਨਾਂ ਵਿੱਚ ਜਿਥੇ (ਪ੍ਰਭੂ ਦਾ) ਸ੍ਰੇਸ਼ਟ ਥਾਨ ਹੈ (ਉਸ ਦੇ) ਪਵਿੱਤਰ (ਸਰੂਪ ਵਿਚ ਟਿਕਿਆ ਰਹਿੰਦਾ ਹੈ) । (ਉਥੇ) ਤਿੰਨਾਂ ਲੋਕਾਂ ਦਾ (ਭਾਵ ਸਾਰੀ ਸ੍ਰਿਸ਼ਟੀ ਦਾ) ਵਾਸ਼ਨਾਂ ਤੋਂ ਰਹਿਤ ਪ੍ਰਭੂ ਦਾ ਗਿਆਨ (ਰਸ ਪ੍ਰਾਪਤ ਹੁੰਦਾ ਹੈ ਅਤੇ) ਸੱਚੇ ਗੁਰੂ ਤੋਂ (ਪ੍ਰਭੂ ਦਾ) ਹੁਕਮ ਪਛਾਣ ਲੈਂਦਾ ਹੈ ॥੨॥

(ਗੁਰਮੁਖ ਦੇ ਹਿਰਦੇ ਵਿਚ) ਸਦਾ ਥਿਰ ਰਹਿਣ ਵਾਲਾ ਅਨੰਦ (ਬਣਿਆ ਰਹਿੰਦਾ ਹੈ, ਉਸ ਦੇ ਨੇੜੇ) ਕਦੇ ਚਿੰਤਾ ਨਹੀਂ (ਜਾਂਦੀ) । (ਉਹ ਪ੍ਰਭੂ ਦਾ) ਗਿਆਨ ਰੂਪੀ ਅੰਮ੍ਰਿਤ (ਪੀਂਦਾ ਅਤੇ ਉਸ ਦਾ) ਮਹਾ ਰਸ (ਇਹ ਪਦਾਰਥ) ਭੋਜਨ (ਛਕਦਾ ਹੈ) । (ਜਦ) ਪੰਚ ਕਮਾਦਿਕ ਵੈਰੀਆਂ ਦੀ) ਸਮਾਈ ਹੋ ਜਾਵੇ (ਭਾਵ ਮੁੱਕ ਜਾਣ ਤਾਂ) ਸਾਰਾ ਲੋਕ ਸੁਖੀ (ਦਿਸਣ ਲੱਗ ਪੈਂਦਾ ਹੈ) ॥੩॥

(ਹੇ ਭਾਈ ! ਅਜਿਹਾ ਗੁਰਮੁਖ ਪ੍ਰਭੂ ਦੀ ਉਸਤਤਿ ਕਰਦਾ ਹੈ ਕਿ) ਸਾਰੀ (ਸ੍ਰਿਸ਼ਟੀ ਵਿੱਚ) ਤੇਰੀ ਜੋਤਿ (ਪ੍ਰਕਾਸ਼ ਕਰ ਰਹੀ ਹੈ ਅਤੇ) ਹਰੇਕ ਜੀਵ ਤੇਰਾ ਹੈ । (ਉਹ ਹੋਰਨਾਂ ਨੂੰ ਵੀ ਇਹ ਦਸਦਾ ਹੈ ਕਿ) ਉਹ (ਪ੍ਰਭੂ) ਆਪ ਹੀ (ਜੀਵਾਂ ਨੂੰ) ਜੋੜ (ਮੇਲ) ਕੇ ਵਿਛੋੜਾ (ਪਾ ਦਿੰਦਾ ਹੈ) । (ਉਹ) ਆਪ (ਸਭ ਕੁਝ) ਕਰਨ ਵਾਲਾ ਹੈ (ਅਤੇ) ਜੋ ਕਰੇ ਉਹੀ ਹੁੰਦਾ ਹੈ ॥੪॥

(ਹੇ ਭਾਈ ! ਪ੍ਰਭੂ ਆਪ ਹੀ ਸ੍ਰਿਸ਼ਟੀ ਨੂੰ) ਢਾਹ ਕੇ (ਫਿਰ) ਬਣਾ ਦਿੰਦਾ ਹੈ। ਹੁਕਮ ਦੁਆਰਾ

(ਸੰਸਾਰ ਉਸ ਪ੍ਰਭੂ ਵਿਚ) ਲੈਅ ਹੋ ਜਾਂਦਾ ਹੈ । ਜੋ ਉਸ (ਪ੍ਰਭੂ ਨੂੰ) ਭਾਉਂਦਾ ਹੈ (ਸਭ ਕੁਝ ਉਸ ਦਾ) ਹੁਕਮ ਹੀ ਚਲਦਾ ਹੈ । ਗੁਰੂ ਤੋਂ ਬਿਨਾਂ ਪੂਰਨ ਪ੍ਰਭੂ ਨੂੰ ਕੋਈ (ਜੀਵ ਭੀ) ਨਹੀਂ ਪ੍ਰਾਪਤ ਕਰ ਸਕਦਾ ॥੫॥

(ਜਿਸ) ਪ੍ਰਾਣੀ ਦੀ ਸੁਰਤਿ ਨਾ ਬਚਪਨ (ਸਮੇਂ, ਨਾ) ਬੁਢੇਪੇ ਵੇਲੇ (ਪ੍ਰਭੂ ਚਰਨਾਂ ਵਿਚ ਜੁੜੀ ਹੈ, ਉਹ) ਭਰ ਜੁਆਨੀ ਅੰਦਰ ਹੰਕਾਰ ਵਿਚ ਡੁਬਦਾ ਹੈ। (ਉਹ) ਬਿਨਾਂ (ਹਰੀ) ਨਾਮ ਤੋਂ ਅੰਤ ਸਮੇਂ (ਮਨੁਖਾ ਜੀਵਨ ਦਾ) ਕੀ (ਲਾਹਾ) ਪ੍ਰਾਪਤ ਕਰੇਗਾ ? ॥੬॥

ਜਿਸ (ਪ੍ਰਭੂ) ਦਾ ਅੰਨ ਧਨ (ਸਭ ਕੁਝ) ਦਿੱਤਾ ਹੋਇਆ ਹੈ (ਮਨੁਖ ਨੇ ਉਸ ਪ੍ਰਭੂ ਨੂੰ) ਸਹਜ ਅਵਸਥਾ ਵਿਚ (ਟਿਕ ਕੇ) ਨਹੀਂ ਜਾਣਿਆ, (ਮਾਇਆ ਦੇ) ਭਰਮ ਵਿਚ ਭੁਲਾ ਰਿਹਾ (ਅਤੇ) ਫਿਰ (ਉਸ ਨੂੰ) ਪਛਤਾਉਣਾ ਪਿਆ । (ਉਸ ਦੇ) ਗਲ ਵਿਚ (ਜਦ ਮੌਤ ਦੀ) ਫਾਹੀ (ਪਈ ਰਹੀ ਤਾਂ ਉਹ) ਝਲਾ ਬਉਰਾ (ਬਣਿਆ ਰਿਹਾ) ॥੭॥

(ਗੁਰਮੁਖਾਂ ਨੇ ਜਦੋਂ) ਜਗਤ ਨੂੰ ਡੁਬਦਿਆਂ ਵੇਖਿਆ ਤਾਂ (ਉਹ) ਡਰ ਕੇ (ਗੁਰੂ ਦੀ) ਸ਼ਰਨ ਜਾ ਪਏ (ਜਿਹੜੇ ਜੀਵ) ਸਤਿਗੁਰੂ ਨੇ ਰੱਖ ਲਏ ਉਹ ਵੱਡੇ ਭਾਗਾਂ ਵਾਲੇ (ਬਣ ਗਏ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਲਈ ਉਹ ਵੱਡਭਾਗੇ ਹੋ ਗਏ ਕਿਉਂਕਿ) ਗੁਰੂ ਦੀ ਚਰਨੀ ਜਾ ਲੱਗੇ ॥੮॥੬॥

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਮਨਮੁਖਾਂ ਅਤੇ ਗੁਰਮੁਖਾਂ ਦੀ ਅਵਸਥਾ ਨੂੰ ਬਿਆਨਿਆ ਗਿਆ ਹੈ । ਗੁਰੂ ਦੇ ਗਿਆਨ ਤੋਂ ਵਿਹੂਣੇ ਮਨਮੁਖ ਬਾਲ ਜੁਆਨੀ ਅਤੇ ਬੁਢੇਪੇ ਤਿੰਨਾਂ ਅਵਸਥਾਵਾਂ ਵਿਚ ਹੀ ਨਾਮ ਤੋਂ ਸਖਣੇ ਰਹਿੰਦੇ ਹਨ । ਉਹ ਅਹੰਕਾਰ ਵਿਚ ਡੁਬੇ ਹੋਏ, ਭਰਮਾ ਵਿਚ ਭੁਲੇ ਹੋਏ, ਆਸ਼ਾ ਅਤੇ ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਰਹਿੰਦੇ ਹਨ । ਇਸ ਕਰਕੇ ਅੰਤ ਨੂੰ ਉਨ੍ਹਾਂ ਦੇ ਪੱਲੇ ਪਛਤਾਵਾ ਹੀ ਪੈਂਦਾ ਹੈ ।

ਗੁਰੂ ਅਨੁਸਾਰੀ ਸਿੱਖਾਂ ਨੂੰ ਪ੍ਰਭੂ ਦਾ ਨਾਮ ਅਤੇ ਪ੍ਰੇਮਾ-ਭਗਤੀ ਪ੍ਰਾਪਤ ਹੁੰਦੀ ਹੈ ਜਿਸ ਦੇ ਫਲ ਸਰੂਪ ਉਹ ਸਦੀਵੀ ਆਤਮਿਕ ਅਨੰਦ ਦਾ ਰਸ ਮਾਣਦੇ ਹਨ । ਗੁਰੂ ਦੇ ਗਿਆਨ ਰਾਹੀਂ ਉਨ੍ਹਾਂ ਨੂੰ ਹਰ ਪਾਸੇ ਹਰੀ ਦੀ ਵਿਆਪਕ ਜੋਤਿ ਦੇ ਦਰਸ਼ਨ ਹੁੰਦੇ ਹਨ । ਉਹ ਵਡਭਾਗੀ ਹਨ ਜੋ ਜਗਤ ਜਲੰਦੇ ਨੂੰ ਵੇਖ ਕੇ ਗੁਰੂ ਦੀ ਸ਼ਰਣੀ ਜਾ ਪੈਂਦੇ ਹਨ ਅਤੇ ਗੁਰੂ ਉਨ੍ਹਾਂ ਦਾ ਰਖਵਾਲਾ ਬਣਾ ਜਾਂਦਾ ਹੈ ।

ਸਿਧਾਂਤ ਇਹ ਹੈ ਕਿ ਗੁਰੂ ਦੁਆਰਾ ਗਿਆਨ ਧਿਆਨ ਪ੍ਰਾਪਤ ਹੋਣ ਨਾਲ ਹੀ ਪਰਮੇਸ਼ਰ ਦੀ ਪਛਾਣ ਹੁੰਦੀ ਹੈ ।

**ਆਸਾ ਮਹਲਾ ੧ ॥ ਗਾਵਹਿ ਗੀਤੇ, ਚੀਤਿ ਅਨੀਤੇ ॥ ਰਾਗ ਸੁਣਾਇ, ਕਹਾਵਹਿ ਬੀਤੇ ॥ ਬਿਨੁ ਨਾਵੈ, ਮਨਿ ਝੂਠੁ ਅਨੀਤੇ ॥੧॥ ਕਹਾ ਚਲਹੁ, ਮਨ, ਰਹਹੁ ਘਰੇ ॥ ਗੁਰਮੁਖਿ ਰਾਮਨਾਮਿ ਤ੍ਰਿਪਤਾਸੇ, ਖੋਜਤ ਪਾਵਹੁ ਸਹਜਿ ਹਰੇ ॥੧॥ ਰਹਾਉ ॥ ਕਾਮੁ ਕ੍ਰੋਧੁ, ਮਨਿ ਮੋਹੁ ਸਰੀਰਾ ॥ ਲਬੁ ਲੋਭੁ**

**ਅਹੰਕਾਰੁ, ਸੁ ਪੀਰਾ ॥ ਰਾਮਨਾਮ ਬਿਨੁ, ਕਿਉ ਮਨੁ ਧੀਰਾ ॥੨॥ ਅੰਤਰਿ ਨਾਵਣੁ, ਸਾਚੁ ਪਛਾਣੈ ॥ ਅੰਤਰ ਕੀ ਗਤਿ, ਗੁਰਮੁਖਿ ਜਾਣੈ ॥ ਸਾਚ ਸਬਦ ਬਿਨੁ, ਮਹਲੁ ਨ ਪਛਾਣੈ ॥੩॥ ਨਿਰੰਕਾਰ ਮਹਿ, ਆਕਾਰੁ ਸਮਾਵੈ ॥ ਅਕਲ ਕਲਾ, ਸਚੁ ਸਾਚਿ ਟਿਕਾਵੈ ॥ ਸੋ ਨਰੁ, ਗਰਭ ਜੋਨਿ ਨਹੀ ਆਵੈ ॥੪॥ ਜਹਾਂ ਨਾਮੁ ਮਿਲੈ, ਤਹ ਜਾਉ ॥ ਗੁਰ ਪਰਸਾਦੀ, ਕਰਮ ਕਮਾਉ ॥ ਨਾਮੇ ਰਾਤਾ, ਹਰਿ ਗੁਣ ਗਾਉ ॥੫॥ ਗੁਰ ਸੇਵਾ ਤੇ, ਆਪੁ ਪਛਾਤਾ ॥ ਅੰਮ੍ਰਿਤ ਨਾਮੁ ਵਸਿਆ ਸੁਖਦਾਤਾ ॥ ਅਨਦਿਨੁ ਬਾਣੀ ਨਾਮੇ ਰਾਤਾ ॥੬॥ ਮੇਰਾ ਪ੍ਰਭੁ ਲਾਏ, ਤਾ ਕੋ ਲਾਗੈ ॥ ਹਉਮੈ ਮਾਰੇ, ਸਬਦੇ ਜਾਗੈ ॥ ਐਥੈ ਓਥੈ, ਸਦਾ ਸੁਖ ਆਗੈ ॥੭॥ ਮਨ ਚੰਚਲ ਬਿਧਿ ਨਾਹੀ ਜਾਣੈ ॥ ਮਨਮੁਖਿ ਮੈਲਾ, ਸਬਦੁ ਨ ਪਛਾਣੈ ॥ ਗੁਰਮੁਖਿ ਨਿਰਮਲੁ, ਨਾਮੁ ਵਖਾਣੈ ॥੮॥ ਹਰਿ ਜੀਉ ਆਗੈ ਕਰੀ ਅਰਦਾਸਿ ॥ ਸਾਧੂ ਜਨ ਸੰਗਤਿ ਹੋਇ ਨਿਵਾਸੁ ॥ ਕਿਲਵਿਖ ਦੁਖ ਕਾਟੇ, ਹਰਿਨਾਮੁ ਪ੍ਰਗਾਸੁ ॥੯॥ ਕਰਿ ਬੀਚਾਰੁ, ਆਚਾਰੁ ਪਰਾਤਾ ॥ ਸਤਿਗੁਰ ਬਚਨੀ ਏਕੋ ਜਾਤਾ ॥ ਨਾਨਕ, ਰਾਮਨਾਮਿ ਮਨੁ ਰਾਤਾ ॥੧੦॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਿੰ, ਕਹਾਵਹਿੰ, ਕਹਾਂ, ਕਿਉਂ, ਤਾਂ।

**ਪਦ ਅਰਥ :** ਗੀਤੇ-ਗੀਤ । ਚੀਤਿ-ਚਿਤ ਵਿਚ । ਅਨੀਤੇ-ਨੀਤੀ ਹੀਣ, ਕੁਕਰਮ । ਰਾਗ-ਰਾਗ ਦ੍ਵੈਖ । ਸੁਣਾਇ-ਸੁਣਾ ਕੇ । ਕਹਾਵਹਿ-(ਲੋਕਾਂ ਤੋਂ) ਅਖਵਾਉਂਦੇ ਹਨ। ਬੀਤੇ-ਰਾਗ ਦ੍ਵੈਖ ਤੋਂ ਪਰੇ । ਮਨ-ਹੇ ਮਨ ! । ਘਰੇ-ਘਰ ਵਿਚ । ਹਰੇ-ਹਰੀ । ਧੀਰਾ-ਧੀਰਜ, ਸ਼ਾਂਤੀ ਵਾਲਾ । ਗੁਰਮੁਖਿ-ਗੁਰੂ ਦੁਆਰਾ । ਮਹਲੁ-(ਪਰਮੇਸ਼ਰ ਦਾ) ਟਿਕਾਣਾ । ਆਕਾਰੁ-ਦਿਸਦਾ ਸੰਸਾਰ । ਅਕਲ-ਬਣਾਵਟ ਤੋਂ ਰਹਿਤ । ਕਲਾ-ਸ਼ਕਤੀ । ਤਹ-ਉਥੇ । ਆਪੁ-ਆਪਣਾ ਆਪ, ਮੂਲ । ਬਿਧੀ-ਵਿਧੀ, ਤਰੀਕਾ । ਕਰੀ-ਕਰਦਾ ਹਾਂ। ਕਿਲਵਿਖ-ਪਾਪ । ਪ੍ਰਗਾਸੁ-ਚਾਨਣ । ਆਚਾਰੁ-ਸ੍ਰੇਸ਼ਟ ਆਚਰਨ । ਪਰਾਤਾ-ਪਛਾਣ ਲਿਆ ਹੈ।

**ਅਰਥ :** ਜਿਹੜੇ ਮਨੁਖ (ਉਤੋਂ ੨ ਸੋਹਣੇ) ਗੀਤ ਗਾਉਂਦੇ ਹਨ (ਪਰ ਉਨ੍ਹਾਂ ਦੇ) ਚਿਤ ਵਿਚ ਕੁਕਰਮ ਹਨ। (ਉਹ ਦੂਜਿਆਂ ਨੂੰ) ਰਾਗ ਸੁਣਾ ਕੇ (ਆਪਣੇ ਆਪ ਤਾਈਂ) ਰਾਗ ਦ੍ਵੈਖ ਤੋਂ ਪਰੇ ਅਥਵਾ ਦੁਨੀਆਂ ਤੋਂ ਲੰਘੇ ਹੋਏ (ਭਾਵ ਪਰਮ ਪਦ ਤੇ ਪਹੁੰਚੇ ਹੋਏ) ਕਹਾਉਂਦੇ ਹਨ । (ਪਰ) ਨਾਮ ਤੋਂ ਬਿਨਾਂ (ਉਨ੍ਹਾਂ ਦੇ) ਮਨ ਵਿਚ ਝੂਠ ਅਤੇ ਨੀਤੀ ਹੀਣ (ਕੁਕਰਮ ਹੁੰਦੇ ਹਨ) ॥੧॥

ਹੇ ਮਨ ! (ਬਾਹਰ) ਕਿਥੇ ਜਾਂਦੇ ਹੋ (ਆਪਣੇ) ਘਰ ਵਿਚ ਹੀ ਰਹੁ । ਗੁਰੂ ਦੁਆਰਾ (ਪ੍ਰਾਪਤ

ਹੋਏ) ਰਾਮ ਨਾਮ ਨਾਲ ਰਜੀਦਾ ਹੈ, ਇਸ ਤਰ੍ਹਾਂ ਖੋਜਦੇ ੨ ਸਹਜੇ ਹੀ ਹਰੀ ਨੂੰ ਪਾ ਲਵੋਗੇ ॥੧॥ਰਹਾਉ॥

(ਬਾਹਰਮੁਖੀ ਗੀਤ ਗਾਉਣ ਵਾਲੇ ਦੇ) ਸਰੀਰ ਅਤੇ ਮਨ ਵਿਚ ਕਾਮ, ਕ੍ਰੋਧ, ਮੋਹ (ਹੁੰਦਾ ਹੈ)। ਲਬ ਲੋਭ ਅਹੰਕਾਰ (ਹੁੰਦਾ ਹੈ), ਉਹ ਪੀੜ (ਹਰ ਵੇਲੇ ਉਸ ਨੂੰ ਦੁਖੀ ਕਰਦੀ ਹੈ) । ਰਾਮ ਦੇ ਨਾਮ ਬਿਨਾਂ (ਉਸ ਦਾ) ਮਨ ਕਿਵੇਂ ਸ਼ਾਂਤ ਹੋ ਸਕਦਾ ਹੈ ? (ਭਾਵ ਨਹੀਂ ਹੋ ਸਕਦਾ) ॥੨॥

(ਜਿਹੜਾ ਮਨੁੱਖ ਆਪਣੇ) ਅੰਦਰ (ਹਿਰਦੇ ਵਿਚ ਆਤਮਿਕ) ਇਸ਼ਨਾਨ (ਕਰੇ ਉਹ) ਸੱਚ ਨੂੰ ਪਛਾਣ ਸਕਦਾ ਹੈ । (ਉਹ) ਗੁਰੂ ਦੁਆਰਾ ਅੰਦਰ ਦੀ ਅਵਸਥਾ ਨੂੰ ਸਮਝ ਲੈਂਦਾ ਹੈ । ਸੱਚੇ ਸ਼ਬਦ ਦੀ (ਪ੍ਰਾਪਤੀ) ਤੋਂ ਬਿਨਾਂ (ਉਸ ਹਰੀ ਦਾ) ਟਿਕਾਣਾ (ਕੋਈ) ਨਹੀਂ ਪਛਾਣ ਸਕਦਾ ॥੩॥

ਜੋ ਦ੍ਰਿਸ਼ਟਮਾਨ ਸੰਸਾਰ ਹੈ (ਇਹ) ਅਦ੍ਰਿਸ਼ਟ ਪ੍ਰਭੂ ਵਿਚ ਸਮਾਉਂਦਾ ਹੈ । (ਜੋ ਜੀਵ) ਬਨਾਵਟ ਤੋਂ ਰਹਿਤ ਅਤੇ ਕਲਾ ਰੂਪ (ਕਰਤਾਰ ਦੇ) ਸਚ ਸਰੂਪ ਨੂੰ ਸਚੇ (ਨਾਮ) ਦੁਆਰਾ (ਆਪਣੇ ਅੰਦਰ) ਟਿਕਾਂਦਾ ਹੈ, ਉਹ ਮਨੁਖ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ ॥੪॥

(ਹੇ ਭਾਈ !) ਜਿਥੇ (ਪ੍ਰਭੂ ਦਾ) ਨਾਮ ਮਿਲਦਾ ਹੈ ਉਥੇ ਜਾਉ । ਗੁਰੂ ਦੀ ਕਿਰਪਾ ਨਾਲ (ਸ੍ਰੇਸ਼ਟ) ਕੰਮ ਕਰੋ । ਨਾਮ ਵਿਚ ਰਤੇ ਹੋਇਆਂ ਹਰੀ ਦੇ ਗੁਣ ਗਾਉ (ਭਾਵ ਕੀਰਤਨ ਕਰੋ) ॥੫॥

ਗੁਰੂ ਦੀ ਸੇਵਾ ਕਰਕੇ (ਜਿਸ ਨੇ ਆਪਣਾ) ਆਪ (ਮੂਲ) ਪਛਾਣ ਲਿਆ ਹੈ (ਉਸ ਦੇ ਹਿਰਦੇ ਵਿੱਚ ਸੁਖ ਦੇਣ ਵਾਲਾ ਅੰਮ੍ਰਿਤ ਨਾਮ ਵਸ ਗਿਆ ਹੈ । (ਫਿਰ ਉਹ) ਦਿਨ ਰਾਤ (ਭਾਵ ਹਰ ਵੇਲੇ) ਨਾਮ ਵਿਚ ਰੱਤਾ ਰਹਿੰਦਾ ਹੈ ॥੬॥

(ਹੇ ਭਾਈ !) ਤਾਂ ਹੀ ਕੋਈ (ਜੀਵ ਨਾਮ ਵਿਚ) ਲੱਗ ਸਕਦਾ ਹੈ (ਜੋ) ਮੇਰਾ ਪ੍ਰਭੂ (ਆਪ ਉਸ ਨੂੰ) ਨਾਮ ਵਿੱਚ ਲਾਏ । (ਉਹ) ਸ਼ਬਦ ਦੁਆਰਾ ਹਉਮੈ ਮਾਰ ਕੇ (ਅਵਿਦਿਆ ਦੀ ਨੀਂਦ ਚੋਂ) ਜਾਗ ਪੈਂਦਾ ਹੈ। (ਅਜਿਹੇ ਜੀਵ ਨੂੰ) ਲੋਕ (ਅਤੇ) ਪ੍ਰਲੋਕ ਵਿਚ ਸਦਾ (ਆਤਮਿਕ) ਸੁਖ (ਪ੍ਰਾਪਤ ਹੁੰਦਾ ਹੈ) ।੭।

(ਜਿਸ ਮਨੁਖ ਦਾ ਮਨ) ਚੰਚਲ ਹੁੰਦਾ ਹੈ (ਉਹ ਨਾਮ ਜਪਣ ਦੀ) ਬਿਧੀ ਨਹੀਂ ਜਾਣਦਾ । (ਉਹ) ਮਨਮੁਖ (ਮਨ ਕਰਕੇ) ਮੈਲਾ ਹੁੰਦਾ ਹੈ (ਅਤੇ ਗੁਰੂ ਦੇ) ਸ਼ਬਦ ਨੂੰ ਨਹੀਂ ਪਛਾਣਦਾ । (ਪਰ) ਗੁਰਮੁਖ (ਸਦਾ ਹੀ) ਨਿਰਮਲ ਨਾਮ ਸਿਮਰਦਾ ਰਹਿੰਦਾ ਹੈ ॥੮॥

(ਹੇ ਭਾਈ! ਮੈਂ) ਹਰੀ (ਪਰਮਾਤਮਾ) ਅੱਗੇ (ਇਹ) ਅਰਦਾਸ ਕਰਦਾ ਹਾਂ (ਕਿ ਮੇਰਾ) ਸਾਧੂ ਜਨਾਂ ਦੀ ਸੰਗਤ ਵਿਚ ਵਾਸਾ ਹੋਵੇ । (ਮੇਰੇ ਹਿਰਦੇ ਵਿਚ) ਹਰੀ ਦਾ ਨਾਮ ਪ੍ਰਕਾਸ਼ ਹੋ ਜਾਵੇ । (ਨਾਮ ਮੇਰੇ) ਦੁਖ, ਪਾਪ ਅਤੇ ਕਲੇਸ਼ ਕੱਟ ਦੇਵੇ ॥੯॥

(ਹੇ ਭਾਈ!) ਸਤਿਗੁਰੂ ਦੇ ਬਚਨ ਦੁਆਰਾ (ਜਿਸ ਜੀਵ ਨੂੰ) ਇਕ ਹਰੀ ਦੀ ਸੋਝੀ ਹੋਈ (ਉਸ ਨੇ ਗੁਰ-ਸ਼ਬਦ ਦੀ) ਵੀਚਾਰ ਕਰਕੇ ਸ੍ਰੇਸ਼ਟ ਆਚਾਰ ਨੂੰ ਪਛਾਣ ਲਿਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) (ਉਸ ਦਾ) ਮਨ ਰਾਮ ਦੇ ਨਾਮ ਵਿਚ ਲੀਨ ਹੋ ਗਿਆ ਹੈ ॥੧੦॥੭॥

## ਅਰਥ ਭੇਦ ਅਤੇ ਨਿਰਣੈ

**ਜਹਾਂ ਨਾਮੁ ਮਿਲੈ ਤਹ ਜਾਉ ॥**

**ਗੁਰ ਪਰਸਾਦੀ ਕਰਮ ਕਮਾਉ ॥**
**ਨਾਮੇ ਰਾਤਾ ਹਰਿ ਗੁਣ ਗਾਉ ॥**

ਵਖ ਵਖ ਅਰਥ :

੧. ਜਿਥੇ ਨਾਮ ਮਿਲੇ ਓਥੇ ਜਾਓ ਭਾਵ ਸਤ ਸੰਗ ਕਰੋ ਗੁਰਾਂ ਦੀ ਕ੍ਰਿਪਾ ਨਾਲ ਚੰਗੇ ਕਰਮ ਕਮਾਓ ਮਨ ਨਾਮ ਨਾਲ ਰੱਤਾ ਰਹੇ ਇਕ ਹਰੀ ਦੇ ਗੁਣ ਗਾਉ।

[ਗਿ. ਬਿਸ਼ਨ ਸਿੰਘ, ਪੰ. ਨਰੈਣ ਸਿੰਘ ਅਤੇ ਫ. ਸ.

੨. (ਮੇਰੀ ਇਹ ਅਰਦਾਸ ਹੈ ਕਿ) ਜਿਥੋਂ (ਗੁਰ ਸੰਗਤਿ ਵਿਚੋਂ) ਮੈਨੂੰ ਪ੍ਰਮਾਤਮਾ ਦਾ ਨਾਮ ਮਿਲ ਜਾਏ, ਮੈਂ ਉਥੇ ਹੀ ਜਾਵਾਂ, ਗੁਰੂ ਦੀ ਕ੍ਰਿਪਾ ਨਾਲ ਮੈਂ ਉਹੀ ਕੰਮ ਕਰਾਂ (ਜਿਨ੍ਹਾਂ ਕਰਕੇ ਮੈਨੂੰ ਪ੍ਰਮਾਤਮਾ ਦਾ ਨਾਮ ਪ੍ਰਾਪਤ ਹੋਵੇ) ਪ੍ਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਹੋਇਆ ਮੈਂ ਪ੍ਰਮਾਤਮਾ ਦਾ ਗੁਣ ਗਾਂਦਾ ਰਹਾਂ। [ਦਰਪਣ

**ਨਿਰਣੈ :** ਉਪ੍ਰੋਕਤ ਪੰਕਤੀਆਂ ਉਤਮ ਪੁਰਖ ਵਿਚ ਅਰਥ ਕਰਨ ਨਾਲ ਉਚਾਰਨ ਜਾਉਂ, ਕਮਾਉਂ ਅਤੇ ਗਾਉਂ ਕਰਨਾ ਪੈਂਦਾ ਹੈ, ਜਦੋਂ ਕਿ ਮਧਮ ਪੁਰਖ ਵਿਚ ਅਰਥ ਕਰਨ ਨਾਲ ਇਨ੍ਹਾਂ ਪਦਾਂ ਦਾ ਉਚਾਰਨ ਬਿੰਦੀ ਤੋਂ ਰਹਿਤ ਬਣਦਾ ਹੈ। 'ਰਹਾਉ' ਵਾਲੀ ਪੰਕਤੀ ਨੂੰ ਮੁਖ ਰੱਖਦਿਆਂ ਇਨ੍ਹਾਂ ਪੰਕਤੀਆਂ ਦੇ ਅਰਥ ਮਧਮ ਪੁਰਖ ਵਿਚ ਹੀ ਕਰਨੇ ਠੀਕ ਹਨ। ਸੰਪ੍ਰਦਾਈ ਵਿਦਵਾਨਾਂ ਨੇ ਅਨ ਪੁਰਖ ਵਿਚ ਅਰਥ ਕੀਤੇ ਹਨ। ਉਹ ਅਰਥ ਤਾਂ ਢੁਕਦੇ ਹਨ ਜੇ ਗੁਰਮੁਖ ਦੀ ਕਰਣੀ ਨਾਲ ਜੋੜੀਏ। ਸੰਥਯਾ ਪੋਥੀ ਦੇ ਕਰਤਾ ਨੇ ਭੀ ਉਤਮ ਪੁਰਖ ਵਿਚ ਅਰਥ ਕੀਤੇ ਹਨ। ਪਰ ਉਸ ਨਾਲੋਂ ਰਹਾਉ ਵਾਲੀ ਪੰਕਤੀ ਦੀ ਇਕ ਤੁਕ ਲੈ ਕੇ ਅਰਥ ਕਰਨੇ ਵਧੇਰੇ ਪ੍ਰਮਾਣੀਕ ਬਣਦੇ ਹਨ। ਸਹੀ ਅਰਥ ਪਿਛੇ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਗੀਤ ਗਾਉਣ ਦੀ ਰੀਤ ਬਹੁਤ ਪੁਰਾਣੀ ਹੈ। ਜਿਹੜੇ ਸੰਗੀਤ ਅਚਾਰੀਆਂ ਨੂੰ ਰਾਗ ਵਿਦਿਆ ਵਿਚੋਂ ਨਿਪੁੰਨਤਾ ਪ੍ਰਾਪਤ ਹੋ ਜਾਂਦੀ ਹੈ ਉਹ ਆਪਣੇ ਆਪ ਨੂੰ 'ਰਾਗ ਬੀਤ' ਕਹਾਉਣਾ ਸ਼ੁਰੂ ਕਰ ਦਿੰਦੇ ਹਨ ਭਾਵ ਉਹ ਆਪਣੇ ਆਪ ਨੂੰ 'ਤੀਸ ਮਾਰ ਖਾਨ' ਸਮਝਣ ਲੱਗ ਜਾਂਦੇ ਹਨ। ਚਾਹੀਦਾ ਤਾਂ ਇਹ ਹੈ ਕਿ ਉਹ ਸੰਜੀਦਾ ਹੋ ਕੇ ਮਨ ਨੂੰ ਬਿਖੈ ਵਾਸ਼ਨਾ ਤੋਂ ਮੋੜਨ, ਸੁਰਤਿ ਨੂੰ ਸਾਈਂ ਨਾਲ ਜੋੜਨ ਪਰ ਉਹ ਅਨੀਤੀਆਂ ਵਿਚ ਪੈ ਜਾਂਦੇ ਹਨ। ਉਹ ਕੇਵਲ ਸੰਗੀਤ ਤੋਂ ਜਾਣੂੰ ਹੁੰਦੇ ਹਨ ਪਰ ਆਪ ਨੂੰ ਪੁਗੇ ਹੋਏ ਆਤਮਿਕ ਗਿਆਨੀ ਸਦਾਉਣ ਲੱਗ ਪੈਂਦੇ ਹਨ। ਰਾਗ ਦ੍ਵੈਖ ਦੇ ਨਾਲ ਮਨ ਨੂੰ ਝੂਠ ਅਤੇ ਪਾਪਾਂ ਦੀ ਮੈਲ ਲੱਗਦੀ ਹੈ। ਇਨ੍ਹਾਂ ਕੋਲ ਕੇਵਲ 'ਹਾ ਹਾ, ਹੂ ਹੂ' ਹੀ ਹੁੰਦੀ ਹੈ। ਗੁਰਬਾਣੀ ਤੋਂ ਸਾਨੂੰ ਇਸ ਬਾਰੇ ਇਹ ਨਿਰਮਲ ਸੇਧ ਮਿਲਦੀ ਹੈ :

**ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥**
**ਸਾਕਤ ਗੀਤ ਨਾਦ ਧੁਨਿ ਗਾਵਤ, ਬੋਲਤ ਬੋਲ ਅਜਾਏ ॥**

ਅਜਿਹੇ ਸੰਗੀਤਿਆਂ ਤੋਂ ਮਨ ਨੂੰ ਪਰੇ ਰੱਖਣਾ ਹੀ ਚੰਗਾ ਹੈ । 'ਕਹਾ ਚਲਹੁ ਮਨ ਰਹਹੁ ਘਰੇ' ਵਾਲੀ ਪ੍ਰੇਰਨਾ ਨੂੰ ਅਪਨਾਉਣਾ ਹੀ ਠੀਕ ਹੈ । ਜਿਨ੍ਹਾਂ ਰਾਗੀਆਂ ਦੇ ਹਿਰਦੇ ਵਿਚ ਗਰਬ, ਭੈ, ਲੋਭ ਦਾ ਗੰਦ ਮੰਦ ਭਰਿਆ ਹੋਵੇ ਉਨ੍ਹਾਂ ਪਾਸੋਂ ਕੀਰਤਨ ਸੁਣਨ ਦਾ ਕੋਈ ਲਾਭ ਨਹੀਂ ਹੁੰਦਾ, ਕਿਉਂਕਿ ਉਹ ਨਾਮ ਤੋਂ ਸੱਖਣੇ ਹੁੰਦੇ ਹਨ ਇਸ ਲਈ ਗੁਰੂ ਬਾਬਾ ਜੀ ਸੇਧ ਦਿੰਦੇ ਹਨ ਕਿ ਉਸ ਗੁਰਮੁਖ ਕੀਰਤਨੀਏ ਦੀ ਸੰਗਤ ਵਿਚ ਬੈਠਣਾ ਚਾਹੀਦਾ ਹੈ ਜਿਥੋਂ ਨਾਮ ਮਿਲਦਾ ਹੋਵੇ। ਜਿਹੜਾ ਸੰਗੀਤਾ ਗੁਰੂ ਦੀ ਕਿਰਪਾ ਦਾ ਪਾਤਰ ਬਣਨ ਲਈ ਹਰੀ ਦੇ ਗੁਣ ਗਾਉਂਦਾ ਹੋਵੇ, ਜਿਸ ਨੇ ਮਾਇਆ ਦਾ ਧੰਧ-ਸੁਆਉ ਛੱਡ ਦਿੱਤਾ ਹੋਵੇ, ਉਸ ਨੂੰ ਪ੍ਰਮਾਣੀਕ ਸੰਗੀਤਾ ਮੰਨਿਆ ਜਾ ਸਕਦਾ ਹੈ।

੯ਵੇਂ ਪਦੇ ਵਿਚ 'ਹਰਿ ਜੀਉ ਆਗੇ ਕਰੀ ਅਰਦਾਸਿ' ਵਾਲੀ ਪੰਕਤੀ ਤੋਂ ਇਹ ਆਸ ਬੱਝਦੀ ਹੈ ਕਿ ਸਾਧੂ ਸੰਗਤ ਵਿਚ ਨਿਵਾਸ ਹੋਣ ਨਾਲ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਸਾਰੇ ਦੁਖ ਕਲੇਸ਼ ਕੱਟੇ ਜਾਂਦੇ ਹਨ ।

ਸਿਧਾਂਤ ਇਹ ਹੈ ਕਿ ਗੁਰੂ ਪਰਮੇਸ਼ਰ ਅੱਗੇ ਅਰਦਾਸਿ ਅਤੇ ਉਸ ਦੀ ਆਸ ਉਤੇ ਭਰੋਸਾ ਰੱਖਣਾ ਚਾਹੀਦਾ ਹੈ । ਸਾਈਂ ਦੇ ਸਨਮੁਖ ਹੋ ਕੇ ਉਸ ਦੀਆਂ ਸਿਫਤਾਂ ਕਰਕੇ ਹੀ ਮਨੁੱਖਾ-ਜਨਮ ਸਫਲ ਹੋ ਸਕਦਾ ਹੈ।

**ਆਸਾ ਮਹਲਾ ੧ ॥ ਮਨੁ ਮੈਗਲੁ ਸਾਕਤੁ ਦੇਵਾਨਾ ॥ ਬਨਖੰਡਿ ਮਾਇਆ ਮੋਹਿ ਹੈਰਾਨਾ ॥ ਇਤ ਉਤ ਜਾਹਿ ਕਾਲ ਕੇ ਚਾਪੇ ॥ ਗੁਰਮੁਖਿ ਖੋਜਿ ਲਹੈ ਘਰੁ ਆਪੇ ॥੧॥ ਬਿਨੁ ਗੁਰ ਸਬਦੈ, ਮਨੁ ਨਹੀ ਠਉਰਾ ॥ ਸਿਮਰਹੁ ਰਾਮਨਾਮੁ ਅਤਿ ਨਿਰਮਲੁ, ਅਵਰ ਤਿਆਗਹੁ ਹਉਮੈ ਕਉਰਾ ॥੧॥ ਰਹਾਉ ॥ ਇਹੁ ਮਨੁ ਮੁਗਧੁ, ਕਹਹੁ ਕਿਉ ਰਹਸੀ ॥ ਬਿਨੁ ਸਮਝੇ, ਜਮ ਕਾ ਦੁਖੁ ਸਹਸੀ ॥ ਆਪੇ ਬਖਸੇ ਸਤਿਗੁਰੁ ਮੇਲੈ॥ ਕਾਲੁ ਕੰਟਕੁ ਮਾਰੇ ਸਚੁ ਪੇਲੈ ॥੨॥ ਇਹੁ ਮਨੁ ਕਰਮਾ, ਇਹੁ ਮਨੁ ਧਰਮਾ ॥ ਇਹੁ ਮਨੁ, ਪੰਚ ਤਤੁ ਤੇ ਜਨਮਾ॥ ਸਾਕਤੁ ਲੋਭੀ ਇਹੁ ਮਨੁ ਮੂੜਾ॥ ਗੁਮੁਖਿ ਨਾਮੁ ਜਪੈ ਮਨੁ ਰੂੜਾ॥੩॥ ਗੁਰਮੁਖਿ ਮਨੁ ਅਸਥਾਨੇ ਸੋਈ ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥ ਇਹੁ ਮਨੁ ਜੋਗੀ ਭੋਗੀ ਤਪੁ ਤਾਪੈ ॥ ਗੁਰਮੁਖਿ ਚੀਨੈ ਹਰਿ ਪ੍ਰਭੁ ਆਪੈ ॥੪॥ ਮਨੁ ਬੈਰਾਗੀ, ਹਉਮੈ ਤਿਆਗੀ ॥ ਘਟਿ ਘਟਿ ਮਨਸਾ ਦੁਬਿਧਾ ਲਾਗੀ ॥ ਰਾਮ ਰਸਾਇਣੁ ਗੁਰਮੁਖਿ ਚਾਖੈ ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ ॥੫॥ ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ॥ ਇਹੁ ਮਨੁ ਨਿਰਭਉ ਗੁਰਮੁਖਿ**

ਨਾਮਿ॥ ਮਾਰੇ ਪੰਚ ਅਪੁਨੈ ਵਸਿ ਕੀਏ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ॥੬॥ ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥ ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥ ਆਤਮੁ ਚੀਨਿ, ਭਏ ਨਿਰੰਕਾਰੀ ॥੭॥ ਇਹੁ ਮਨੁ ਨਿਰਮਲੁ ਦਰਿ ਘਰਿ ਸੋਈ ॥ ਗੁਰਮੁਖਿ, ਭਗਤਿ ਭਾਉ ਧੁਨਿ ਹੋਈ ॥ ਅਹਿਨਿਸਿ ਹਰਿ ਜਸੁ, ਗੁਰ ਪਰਸਾਦਿ ॥ ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ ॥੮॥ ਰਾਮ ਰਸਾਇਣਿ ਇਹੁ ਮਨੁ ਮਾਤਾ ॥ ਸਰਬ ਰਸਾਇਣੁ ਗੁਮੁਖਿ ਜਾਤਾ ॥ ਭਗਤਿ ਹੇਤੁ ਗੁਰ ਚਰਣ ਨਿਵਾਸਾ ॥ ਨਾਨਕ, ਹਰਿਜਨ ਕੇ ਦਾਸਨਿ ਦਾਸਾ ॥੯॥੮॥

ਉਚਾਰਨ ਸੇਧ

**ਬਿੰਦੀ ਸਹਿਤ :** ਜਾਹਿਂ, ਕਿਉਂ, ਕਰਮਾਂ, ਧਰਮਾਂ, ਜਨਮਾਂ ਅਤੇ ਥਾਇਂ।

**ਪਦ ਅਰਥ :** ਮੈਗਲੁ-ਹਾਥੀ। ਸਾਕਤੁ-ਮਾਇਆ ਦੀ ਪੂਜਾ ਕਰਨ ਵਾਲਾ। ਦੇਵਾਨਾ-ਪਾਗਲ। ਬਨਖੰਡਿ-(ਸੰਸਾਰ ਰੂਪੀ) ਜੰਗਲ ਦੇ ਹਿੱਸੇ ਵਿਚ। ਹੈਰਾਨਾ-ਹੈਰਾਨ ਹੋਇਆ, ਘਾਬਰਿਆ ਹੋਇਆ। ਇਤ ਉਤ-ਇਧਰ ਉਧਰ। ਜਾਹਿ-ਜਾਂਦੇ ਹਨ। ਕਾਲ ਕੇ-ਮੌਤ ਦੇ। ਚਾਪੇ-ਦਬਾਏ ਹੋਏ। ਗੁਮੁਖਿ-ਗੁਰੂ ਦੇ ਸਨਮੁਖ ਰਹਿਣ ਵਾਲਾ। ਖੋਜਿ ਲਹੈ-ਲੱਭ ਲੈਂਦਾ ਹੈ। ਘਰੁ-ਸਰੂਪ। ਨਹੀ ਠਉਰਾ-ਨਹੀਂ ਟਿਕਦਾ। ਅਵਰੁ-ਹੋਰ। ਕਉਰਾ-ਕਉੜਾ। ਮੁਗਧੁ-ਮੂਰਖ। ਕਹਹੁ-(ਤੁਸੀਂ) ਦਸੋ। ਕਿਉ ਰਹਸੀ-ਕਿਵੇਂ (ਬਚਿਆ) ਰਹੇਂਗਾ? ਸਹਸੀ-ਸਹਾਰੇਗਾ। ਕਾਲੁ-ਮੌਤ। ਕੰਟਕੁ-ਦੁਖ ਦੇਣ ਵਾਲਾ। ਪੇਲੈ-ਧਕੇਲਦਾ ਹੈ। ਕਰਮਾ-ਕਰਮ। ਧਰਮਾ-ਧਰਮ ਭਾਵ ਰਸਮਾਂ ਰੀਤਾਂ। ਪੰਚ ਤਤੁ ਤੇ-ਪੰਜਾਂ ਤੱਤਾਂ ਤੋਂ। ਜਨਮਾ-ਜੰਮਿਆਂ, ਪੈਦਾ ਹੋਇਆ ਹੈ। ਮੂੜਾ-ਮੂਰਖ। ਰੂੜਾ-ਸੁੰਦਰ। ਅਸਥਾਨੇ-ਟਿਕਾਉਂਦਾ ਹੈ। ਤ੍ਰਿਭਵਣ-ਤਿੰਨਾਂ ਲੋਕਾਂ ਦਾ। ਤਪੁ ਤਾਪੈ-ਤਪ ਸਾਧਦਾ ਹੈ। ਚੀਨੈ-ਪਛਾਣ ਲੈਂਦਾ ਹੈ। ਆਪੈ-ਆਪਣੇ ਆਪ ਹੀ। ਬੈਰਾਗੀ-ਉਪਰਾਮ। ਮਨਸਾ-ਖਾਹਿਸ਼, ਤ੍ਰਿਸ਼ਨਾ। ਦੁਬਿਧਾ-ਦੂਜਾ ਭਾਉ। ਰਸਾਇਣਿ-ਰਸਨਾ ਦੇ ਘਰ ਵਿਚ। ਮਹਲੀ-ਮਹਲ ਦਾ ਮਾਲਕ, ਪ੍ਰਭੂ। ਸੂਰ-ਸੂਰਮਾ, ਬਹਾਦਰ। ਸੰਗ੍ਰਾਮਿ-ਯੁਧ ਵਿਚ। ਗੁਰਮੁਖਿ ਨਾਮਿ-ਗੁਰੂ ਦੇ ਨਾਮ ਦੁਆਰਾ। ਪੰਚ-(ਕਾਮ, ਕ੍ਰੋਧ, ਲੋਭ ਮੋਹ, ਅਹੰਕਾਰ)। ਹਉਮੈ ਗ੍ਰਾਸਿ-ਹਉਮੈ ਨੂੰ ਖਾ ਕੇ। ਇਕਤੁ ਥਾਇ-ਇਕ ਥਾਂ ਤੇ। ਧੁਨਿ-ਧੁਨੀ। ਅਹਿਨਿਸਿ-ਦਿਨ ਰਾਤ। ਮਾਤਾ-ਮਸਤ ਹੋਇਆ। ਰਸਾਇਣੁ-ਰਸਾਂ ਦਾ ਘਰ, ਵਾਹਿਗੁਰੂ। ਹੇਤੁ-ਪ੍ਰੇਮ। ਦਾਸਨਿ-ਦਾਸਾਂ ਦਾ।

**ਅਰਥ :** (ਹੇ ਭਾਈ !) ਮਾਇਆ ਦੀ ਪੂਜਾ ਕਰਨ ਵਾਲਾ ਮਨ (ਇਕ) ਪਾਗਲ ਹਾਥੀ (ਸਮਾਨ) ਹੈ। ਮਾਇਆ ਮੋਹ ਵਿਚ (ਫਸਿਆ) ਹੋਇਆ (ਸੰਸਾਰੀ) ਜੰਗਲ ਵਿਚ ਭਟਕ ਰਿਹਾ ਹੈ। (ਮਾਇਆ ਮੋਹ ਦੇ ਫਲ ਸਰੂਪ) ਮੌਤ ਦੇ ਦਬਾਏ ਹੋਏ (ਮਨੁਖ) ਇਧਰ ਉਧਰ (ਦੌੜੀ) ਜਾਂਦੇ ਹਨ। (ਪਰ) ਗੁਰਮੁਖ

(ਜੀਉੜਾ ਨਿਜ) ਘਰ ਖੋਜ ਕੇ ਆਪੇ ਹੀ (ਪ੍ਰਭੂ ਨੂੰ) ਲੱਭ ਲੈਂਦਾ ਹੈ ॥੧॥

(ਹੇ ਭਾਈ !) ਗੁਰੂ ਦੇ ਸ਼ਬਦ ਤੋਂ ਬਿਨਾਂ (ਮਨੁਖੀ) ਮਨ (ਇਕ ਥਾਂ ਤੇ) ਨਹੀਂ ਟਿਕਦਾ । (ਇਸ ਲਈ) ਰਾਮਨਾਮ (ਜੋ) ਅਤੀ ਨਿਰਮਲ ਹੈ (ਉਸ ਨੂੰ) ਸਿਮਰੋ । ਹੋਰ (ਸਾਰੇ ਰਸ) ਤਿਆਗ ਦਿਉ, ਹਉਮੈ ਨੂੰ (ਛੱਡ ਦਿਉ, ਕਿਉਂਕਿ ਇਹ ਰਸ ਵੀ) ਕੌੜਾ ਹੈ ॥੧॥ ਰਹਾਉ ॥

(ਹੇ ਭਾਈ !) ਇਹ ਮਨ ਮੂਰਖ ਹੈ, ਦੱਸੋ (ਮਾਇਆ ਦੇ ਮੋਹ ਅਤੇ ਕਾਲ ਤੋਂ) ਕਿਵੇਂ ਬਚਿਆ ਰਹੇਂਗਾ? (ਜੋਤਿ ਸਰੂਪ ਨੂੰ) ਸਮਝੇ ਬਿਨਾਂ (ਇਹ ਮੌਤ ਦਾ) ਦੁਖ ਸਹਾਰਦਾ ਰਹੇਗਾ । (ਜਿਸ ਮਨੁਖ ਨੂੰ ਪ੍ਰਮਾਤਮਾ) ਆਪ ਬਖਸ਼ਿਸ਼ ਕਰੇ (ਉਸ ਨੂੰ) ਸਤਿਗੁਰੂ ਮਿਲਾ ਦਿੰਦਾ ਹੈ । (ਉਹ) ਦੁਖਦਾਈ ਕਾਲ (ਨੂੰ) ਮਾਰਦਾ ਹੈ (ਅਤੇ) ਸਦਾ ਥਿਰ ਪ੍ਰਭੂ (ਉਸ ਦੇ ਮਨ ਨੂੰ) ਧਕੇਲਦਾ (ਭਾਵ ਪ੍ਰੇਰਨਾ ਦਿੰਦਾ) ਹੈ ॥੨॥

ਇਹ ਮਨ ਹੀ ਕਰਮ ਕਰਨ ਵਾਲਾ ਅਤੇ ਧਰਮ (ਨੇਮ) ਨਿਭਾਉਣ ਵਾਲਾ ਹੈ । ਇਹ ਮਨ ਪੰਜਾਂ ਤੱਤਾਂ ਤੋਂ ਜੰਮਿਆ ਹੈ । ਇਹ ਲੋਭੀ ਅਤੇ ਮਾਇਆ ਦਾ ਉਪਾਸ਼ਕ ਮਨ (ਵੱਡਾ) ਮੂਰਖ ਹੈ । (ਪਰ) ਇਹ ਮਨ (ਜਦ) ਗੁਰੂ ਦੁਆਰਾ ਨਾਮ ਜਪਦਾ ਹੈ, ਸੁੰਦਰ ਬਣ ਜਾਂਦਾ ਹੈ ॥੩॥

(ਜਿਹੜਾ) ਗੁਰਮੁਖ (ਹੁੰਦਾ ਹੈ) ਉਹ (ਗੁਰੂ ਰਾਹੀਂ) ਮਨ ਨੂੰ ਟਿਕਾ ਲੈਂਦਾ ਹੈ । ਗੁਰਮੁਖਿ ਨੂੰ ਤਿੰਨਾਂ ਲੋਕਾਂ (ਸੁਰਗ, ਮਾਤ ਅਤੇ ਪਤਾਲ) ਦੀ ਸੋਝੀ ਹੋ ਜਾਂਦੀ ਹੈ । ਇਹ ਮਨ ਜੰਗ ਕਰਨ ਵਾਲਾ, ਰਸਾਂ ਨੂੰ ਭੋਗਣ ਵਾਲਾ ਅਤੇ ਤਪ ਸਾਧਣ ਵਾਲਾ ਹੈ (ਫਿਰ) ਆਪੇ ਹੀ ਗੁਰੂ ਦੁਆਰਾ ਹਰੀ ਪ੍ਰਭੂ ਨੂੰ ਪਛਾਣ ਲੈਂਦਾ ਹੈ ॥੪॥

(ਜਦੋਂ ਇਹ) ਹਉਮੈ ਨੂੰ ਤਿਆਗ ਦਿੰਦਾ ਹੈ ਬੈਰਾਗੀ (ਬਣ ਜਾਂਦਾ ਹੈ) । ਹਰੇਕ (ਹਿਰਦੇ ਵਿਚ) ਇਛਾ (ਵਾਸ਼ਨਾ ਅਤੇ) ਦੁਬਿਧਾ ਲੱਗੀ ਹੋਈ ਹੈ । (ਜਦੋਂ ਇਹ) ਮਨ ਗੁਰੂ ਦੁਆਰਾ ਰਾਮਨਾਮ ਦੀ ਰਸਾਇਣ (ਦਵਾਈ ਜੋ ਬੁਢਿਆਂ ਨੂੰ ਜਵਾਨ ਕਰ ਦਿੰਦੀ ਹੈ, ਪੀਤੀ) ਰੱਖਦਾ ਹੈ (ਤਾਂ) ਮਹਲ ਵਾਲਾ ਹਰੀ (ਆਪਣੇ) ਦਰ ਤੇ ਘਰ ਵਿਚ (ਜੀਵ ਦੀ) ਇੱਜ਼ਤ ਰੱਖਦਾ ਹੈ ॥੫॥

(ਕਦੇ) ਇਹ ਮਨ ਰਾਜਾ (ਬਣ ਜਾਂਦਾ ਹੈ, ਕਦੇ) ਰਣ ਵਿਚ ਸੂਰਮਾ (ਬਣ ਜਾਂਦਾ ਹੈ), (ਕਦੇ) ਗੁਰੂ ਦੁਆਰਾ ਨਾਮ ਵਿਚ (ਲੀਨ ਹੋ ਕੇ) ਨਿਰਭਉ ਹੋ (ਜਾਂਦਾ ਹੈ) । (ਫਿਰ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਇਸ ਨੇ) ਪੰਜੇ (ਕਾਮ, ਕ੍ਰੋਧ ਆਦਿਕ) ਮਾਰ ਕੇ ਆਪਣੇ ਵਸ ਵਿਚ ਕਰ ਲਏ ਹੋਣ । ਹਉਮੈ ਨੂੰ ਖਾ ਕੇ (ਭਾਵ ਮਾਰ ਕੇ, ਇਹ ਪੰਜੇ ਪਕੜ ਕੇ) ਇਕ ਥਾਂ ਕਰ (ਦਿਤੇ ਹੋਣ, ਭਾਵ ਬੰਨ੍ਹ ਕੇ ਕਾਬੂ ਕਰ ਲਏ ਹੋਣ) ॥੬॥

ਗੁਰਮੁਖ (ਆਤਮ ਰਸੀਆ) ਰਾਗਾਂ ਅਤੇ ਹੋਰ ਰਸਾਂ ਨੂੰ ਤਿਆਗ ਦਿੰਦਾ ਹੈ । ਗੁਰਮੁਖ (ਦਾ) ਇਹ ਮਨ (ਭੋਗਾਂ ਨੂੰ ਤਿਆਗ ਕੇ) ਭਗਤੀ ਵਿਚ ਜਾਗਦਾ ਹੈ (ਭਾਵ ਸਾਵਧਾਨ ਰਹਿੰਦਾ ਹੈ) । (ਉਸ ਦਾ ਮਨ) ਅਨਹਦ (ਸ਼ਬਦ) ਸੁਣ ਕੇ ਪਤੀਜ ਜਾਂਦਾ ਹੈ (ਅਤੇ) ਸ਼ਬਦ ਨੂੰ ਵੀਚਾਰਨ ਵਾਲਾ (ਬਣਿਆ ਰਹਿੰਦਾ ਹੈ) । ਆਤਮਿਕ (ਤੱਤ) ਨੂੰ ਪਛਾਣ ਕੇ ਨਿਰੰਕਾਰੀ ਬਣ ਜਾਂਦਾ ਹੈ, (ਭਾਵ ਉਸ ਨਿਰੰਕਾਰ ਦਾ ਸੇਵਕ ਹੋ ਜਾਂਦਾ ਹੈ) ॥੭॥

(ਜਦੋਂ) ਉਸ (ਹਰੀ) ਦੇ ਦਰ ਅਤੇ ਘਰ ਵਿਚ (ਭਾਵ ਹਜ਼ੂਰੀ) ਵਿਚ ਇਹ ਮਨ (ਵਸਦਾ ਹੈ ਤਾਂ) ਪਵਿੱਤਰ ਹੋ ਜਾਂਦਾ ਹੈ। (ਇਸ ਨੂੰ) ਗੁਰੂ ਦੁਆਰਾ ਭਗਤੀ ਪ੍ਰੇਮ (ਅਤੇ ਨਾਮ ਦੀ) ਧੁਨਿ (ਭਾਵ ਲਿਵ ਪ੍ਰਾਪਤ) ਹੋ ਜਾਂਦੀ ਹੈ। ਗੁਰੂ ਦੀ ਕ੍ਰਿਪਾ ਨਾਲ ਦਿਨ ਰਾਤ ਹਰੀ ਦਾ ਜਸ (ਕਰਦਾ ਹੈ)। (ਫਿਰ) ਹਰ ਸਰੀਰ ਵਿਚ ਓਹ ਆਦਿ ਜੁਗਾਦੀ ਪ੍ਰਭੂ ਨੂੰ (ਵੇਖਦਾ ਭਾਵ ਦਰਸ਼ਨ ਕਰਦਾ ਹੈ) ॥੮॥

(ਜਦੋਂ) ਰਾਮ ਦੇ ਰਸ ਰੂਪੀ ਘਰ ਵਿਚ (ਜਾਂਦਾ ਹੈ ਤਾਂ) ਇਹ ਮਨ ਮਸਤ ਹੋ ਜਾਂਦਾ ਹੈ। (ਫਿਰ) ਗੁਰੂ ਰਾਹੀਂ ਸਮੂਹ ਰਸਾਂ ਦੇ ਸੋਮੇ (ਪ੍ਰਭੂ ਨੂੰ) ਜਾਣ ਲੈਂਦਾ ਹੈ। (ਜਦੋਂ ਇਸਦੇ ਹਿਰਦੇ ਵਿਚ) ਗੁਰੂ ਦੇ ਚਰਨਾਂ ਦਾ ਨਿਵਾਸ ਹੋ ਜਾਂਦਾ ਹੈ (ਇਸਦੇ ਅੰਦਰ) ਭਗਤੀ ਦਾ ਪ੍ਰੇਮ (ਜਾਗ ਪੈਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ ਗੁਰਮੁਖ) ਹਰੀ ਦੇ ਦਾਸਾਂ ਦਾ ਦਾਸ (ਹੋ ਜਾਂਦਾ ਹੈ) ॥੯॥੮॥

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦਾ ਹਰੇਕ ਮਨੁਖ ਮਨ ਦਾ ਟਿਕਾਉ ਲੋਚਦਾ ਹੈ ਅਤੇ ਇਸ ਮਨੋਰਥ ਦੀ ਪੂਰਤੀ ਲਈ ਉਹ ਕਈ ਪ੍ਰਕਾਰ ਦੇ ਕਰਮ ਸੁਕਰਮ ਕਰਦਾ ਹੈ। ਅਸਲ ਵਿਚ ਮਨੁਖੀ ਮਨ ਕਈ ਜਨਮਾਂ ਤੋਂ ਇੰਦ੍ਰੀਆਂ ਦਾ ਗੁਲਾਮ ਚਲਿਆ ਆ ਰਿਹਾ ਹੈ। ਇੰਦ੍ਰੀਆਂ (ਪਦਾਰਥਾਂ ਦੇ) ਭੋਗ ਭੋਗਦੀਆਂ ਆ ਰਹੀਆਂ ਹਨ, ਭੋਗ ਇੰਦ੍ਰੀਆਂ ਅਤੇ ਮਨ ਨੂੰ ਭੋਗਦੇ ਆ ਰਹੇ ਹਨ। ਇਨ੍ਹ ਤਿੰਨਾਂ ਨੂੰ ਇਕ ਦੂਜੇ ਦਾ ਵਿਛੋੜਾ ਨਹੀਂ ਸੁਖਾਂਦਾ, ਜਿਸ ਕਰਕੇ ਮਨੁਖ ਆਸ਼ਾ ਤ੍ਰਿਸ਼ਨਾ ਅਤੇ ਈਰਖਾ ਨਾਲ ਸੜਿਆ ਰਹਿੰਦਾ ਹੈ ਮਨ ਦੇ ਸੰਕਲਪ ਅਤੇ ਵਿਕਲਪ ਇਸ ਨੂੰ ਟਿਕ ਕੇ ਨਹੀਂ ਬਹਿਣ ਦਿੰਦੇ। ਇਸ ਦੀ ਦਸ਼ਾ ਇਹ ਹੈ :

**ਸਹਸ ਖਟੇ ਲਖ ਕਉ ਉਠਿ ਧਾਵੈ ॥**
**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥**
**ਅਨਿਕ ਭੋਗ ਬਿਖਿਆ ਕੇ ਕਰੈ ॥**
**ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥** [ਪੰਨਾ ੨੭੮-੭੯

ਇਸ ਅਸ਼ਟਪਦੀ ਦਾ ਅਰੰਭ 'ਮਨ ਮੈਗਲੁ ਸਾਕਤੁ ਦੇਵਾਨਾ ॥' ਤੋਂ ਹੁੰਦਾ ਹੈ। ਇਸੇ ਤਰ੍ਹਾਂ ਦਾ ਇਕ ਸ਼ਬਦ ਗਉੜੀ ਰਾਗ ਵਿਚ ਵੀ ਗੁਰੂ ਬਾਬਾ ਜੀ ਨੇ ਉਚਾਰਨ ਕੀਤਾ ਹੈ : 'ਮਨੁ ਕੁੰਚਰੁ ਕਾਇਆ ਉਦਿਆਨੈ ॥' (ਪੰ. ੨੨੧)। ਮਨ ਜੰਗਲੀ ਹਾਥੀ ਵਾਂਗ ਮਸਤ ਹੈ। ਸਰੀਰ ਰੂਪੀ ਜੰਗਲ ਵਿਚ ਇਸ ਇਕੱਲੇ ਦਾ ਰਾਜ ਹੈ। ਕਰਮ ਇੰਦ੍ਰੇ, ਗਿਆਨ ਇੰਦ੍ਰੇ ਤੇ ਸਾਰਾ ਸਰੀਰ ਹੀ ਮਨ ਦੇ ਅਧੀਨ ਹੈ। ਗੁਰੂ ਦੇ ਸ਼ਬਦ ਰੂਪੀ ਕੁੰਡੇ ਤੋਂ ਬਿਨਾਂ ਇਹ ਕਾਬੂ ਨਹੀਂ ਆ ਸਕਦਾ। ਦੁਰਮਤਿ ਕਰਕੇ ਇਹ ਮਨ ਪੰਜਾਂ ਦੂਤਾਂ ਦੇ ਟੇਟੇ ਚੜ੍ਹਿਆ ਹੋਇਆ ਹੈ। ਮੂਰਖ ਤੇ ਮੁਗਧ ਮਨ ਨੂੰ ਸਮਝਾਉਣ ਲਈ ਗੁਰਮਤਿ ਦੀ ਲੋੜ ਹੈ। ਗੁਰੂ ਜੀ ਦੇ ਅੰਮ੍ਰਿਤ ਵਾਕ ਹਨ 'ਭੂਲਾ ਮਨੁ ਸਮਝੈ ਗੁਰ ਸਬਦੀ ..... (੫੬੧)'

ਸਤਿਗੁਰੂ ਦੀ ਸ਼ਕਤੀ ਸਤਿ-ਕਰਤਾਰ ਨਾਲ ਜੋੜ ਦਿੰਦੀ ਹੈ ਜਿਹੜਾ ਮਨ ਰੋਗੀ, ਭੋਗੀ ਅਤੇ ਸੋਗੀ ਹੁੰਦਾ ਹੈ ਉਸ ਨੂੰ ਜੋਗੀ ਬਣਾ ਦਿੰਦੀ ਹੈ। ਮਨ ਮਾਇਆ ਦੀ ਵਾਸ਼ਨਾ ਅਤੇ ਦੁਬਿਧਾਂ ਵਿਚ ਗ੍ਰਸਿਆ ਹੋਣ ਕਰਕੇ ਟਿਕਦਾ ਨਹੀਂ। ਜੇ ਇਹ ਰਾਜਾ ਅਤੇ ਸੂਰਮਾ ਹੁੰਦਿਆਂ ਨਾਮ ਸਿਮਰਨ ਵਿਚ ਜੁਟਿਆ ਰਹੇ

ਤਾਂ ਇਹ ਸੱਚ ਦੇ ਮਾਰਗ ਤੋਂ ਕਦੇ ਨਹੀਂ ਥਿੜਕ ਸਕਦਾ । ਜਦੋਂ ਮਨ ਸਿਮਰਨ ਵਿਚ ਪਤੀਜ ਜਾਂਦਾ ਹੈ ਤਾਂ ਹਰੀ ਨੂੰ ਜਾਣ ਲੈਂਦਾ ਹੈ । ਉਸ ਦੀ ਬ੍ਰਿਤੀ, ਰਹਿਣੀ ਬਹਿਣੀ ਵਿਚ ਪਰਿਵਰਤਨ ਆ ਜਾਂਦਾ ਹੈ । ਉਹ ਰਾਗ ਦੇ ਰਸਾਂ ਅਤੇ ਹੋਰ ਸਾਧਨਾ ਨੂੰ ਤਿਆਗ ਦਿੰਦਾ ਹੈ । ਉਹ ਕਿਸੇ ਨਾਲ ਨਫ਼ਰਤ ਨਹੀਂ ਕਰਦਾ, ਹਰੇਕ ਵਿਚ ਪਰਮ ਜੋਤਿ ਦੇ ਦਰਸ਼ਨ ਦੀਦਾਰ ਕਰਦਾ ਹੈ । ਉਹ ਗੁਰੂ ਦਾ ਦਾਸ ਬਣ ਕੇ 'ਰਾਮ ਰਸਾਇਣ' ਪੀ ਕੇ ਸਦੀਵ-ਕਾਲ ਖੀਵਾ ਹੋਇਆ ਰਹਿੰਦਾ ਹੈ ।

**ਆਸਾ ਮਹਲਾ ੧ ॥ ਤਨੁ ਬਿਨਸੈ, ਧਨੁ ਕਾ ਕੋ ਕਹੀਐ ॥ ਬਿਨੁ ਗੁਰ, ਰਾਮਨਾਮੁ ਕਤ ਲਹੀਐ ॥ ਰਾਮਨਾਮ ਧਨੁ, ਸੰਗਿ ਸਖਾਈ ॥ ਅਹਿਨਿਸਿ ਨਿਰਮਲੁ ਹਰਿ ਲਿਵ ਲਾਈ ॥ ੧ ॥ ਰਾਮਨਾਮ ਬਿਨੁ ਕਵਨੁ ਹਮਾਰਾ ॥ ਸੁਖ ਦੂਖ ਸਮ ਕਰਿ ਨਾਮੁ ਨ ਛੋਡਉ, ਆਪੇ ਬਖਸਿ ਮਿਲਾਵਣਹਾਰਾ ॥ ੧ ॥ ਰਹਾਉ ॥ ਕਨਿਕ ਕਾਮਨੀ ਹੇਤੁ ਗਵਾਰਾ ॥ ਦੁਬਿਧਾ ਲਾਗੇ,ਨਾਮੁ ਵਿਸਾਰਾ ॥ ਜਿਸੁ ਤੂੰ ਬਖਸਹਿ, ਨਾਮੁ ਜਪਾਇ ॥ ਦੂਤੁ ਨ ਲਾਗਿ ਸਕੈ, ਗੁਨ ਗਾਇ ॥ ੨ ॥ ਹਰਿਗੁਰੁ ਦਾਤਾ ਰਾਮ ਗੁਪਾਲਾ ॥ ਜਿਉ ਭਾਵੈ ਤਿਉ ਰਾਖੁ ਦਇਆਲਾ ॥ ਗੁਰਮੁਖਿ, ਰਾਮੁ ਮੇਰੈ ਮਨਿ ਭਾਇਆ ॥ ਰੋਗ ਮਿਟੇ, ਦੁਖੁ ਠਾਕਿ ਰਹਾਇਆ ॥ ੩ ॥ ਅਵਰੁ ਨ ਅਉਖਧੁ ਤੰਤ ਨ ਮੰਤਾ ॥ ਹਰਿ ਹਰਿ ਸਿਮਰਣੁ, ਕਿਲਵਿਖ ਹੰਤਾ ॥ ਤੂੰ ਆਪਿ ਭੁਲਾਵਹਿ, ਨਾਮੁ ਵਿਸਾਰਿ ॥ ਤੂੰ ਆਪੇ ਰਾਖਹਿ, ਕਿਰਪਾ ਧਾਰਿ ॥ ੪ ॥ ਰੋਗੁ ਭਰਮੁ ਭੇਦੁ, ਮਨਿ ਦੂਜਾ ॥ ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ ॥ ਆਦਿ ਪੁਰਖ ਗੁਰ ਦਰਸੁ ਨ ਦੇਖਹਿ ॥ ਵਿਣੁ ਗੁਰ ਸਬਦੈ, ਜਨਮੁ ਕਿ ਲੇਖਹਿ ॥ ੫ ॥ ਦੇਖਿ ਅਚਰਜੁ ਰਹੇ ਬਿਸਮਾਦਿ ॥ ਘਟਿ ਘਟਿ ਸੁਰ ਨਰ ਸਹਜ ਸਮਾਧਿ ॥ ਭਰਿਪੁਰਿ ਧਾਰਿ ਰਹੇ ਮਨ ਮਾਹੀ ॥ ਤੁਮ ਸਮਸਰਿ,ਅਵਰੁ ਕੋ ਨਾਹੀ ॥ ੬ ॥ ਜਾ ਕੀ ਭਗਤਿ ਹੇਤੁ ਮੁਖਿ ਨਾਮੁ ॥ ਸੰਤ ਭਗਤ ਕੀ ਸੰਗਤਿ ਰਾਮ ॥ ਬੰਧਨ ਤੋਰੇ ਸਹਿਜ ਧਿਆਨੁ ॥ ਛੂਟੈ ਗੁਰਮੁਖਿ ਹਰਿਗੁਰ ਗਿਆਨੁ ॥ ੭ ॥ ਨਾ ਜਮਦੂਤ ਦੂਖੁ ਤਿਸੁ ਲਾਗੈ ॥ ਜੋ ਜਨੁ, ਰਾਮਨਾਮਿ ਲਿਵ ਜਾਗੈ ॥ ਭਗਤਿ ਵਛਲੁ, ਭਗਤਾ ਹਰਿ ਸੰਗਿ ॥ ਨਾਨਕ, ਮੁਕਤਿ ਭਏ ਹਰਿ ਰੰਗਿ ॥੮॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਛੋਡਉ, ਬਖਸਹਿੰ, ਜਿਉਂ, ਤਿਉਂ, ਭੁਲਾਵਹਿੰ, ਰਾਖਹਿੰ, ਜਪਹਿੰ, ਦੇਖਹਿੰ, ਮਾਹੀਂ, ਨਾਹੀਂ, ਅਤੇ ਭਗਤਾਂ।

**ਪਦ ਅਰਥ :** ਕਾ ਕੋ-ਕਿਸ ਦਾ? ਕਤ ਲਹੀਐ-ਕਿਥੋਂ ਲੱਭੀਏ। ਅਹਿਨਿਸਿ-ਦਿਨ ਰਾਤ। ਕਨਿਕ-ਸੋਨਾ। ਕਾਮਨੀ-ਇਸਤ੍ਰੀ। ਹੇਤੁ-ਹਿਤ। ਗਵਾਰਾ-ਮੂਰਖ ਨੇ। ਦੁਬਿਧਾ-ਦੂਜੇ ਭਾਉ ਵਿਚ। ਗੁਨ ਗਾਇ-ਗੁਣ ਗਾ ਕੇ। ਗੁਰਮੁਖਿ-ਗੁਰੂ ਦੀ (ਕ੍ਰਿਪਾ) ਦੁਆਰਾ। ਠਾਕਿ ਰਹਾਇਆ-ਰੋਕ ਕੇ ਰਖਿਆ ਹੈ। ਅਵਰੁ-ਹੋਰ। ਅਉਖਧੁ-ਦਵਾਈ। ਤੰਤ੍ਰ-ਟੂਣਾ। ਮੰਤਾ-ਮੰਤ੍ਰ। ਕਿਲਵਿਖ-ਪਾਪ। ਹੰਤਾ-ਨਾਸ਼ ਕਰਨ ਵਾਲਾ। ਮਨਿ ਦੂਜਾ-(ਜੇ) ਮਨ ਵਿਚ ਦੂਜਾ ਹੋਰ। ਭਰਮਿ-ਭਟਕਣਾ ਵਿਚ। ਹੰਤਾ-ਕੱਟੇ ਹਨ। ਗੁਰ ਦਰਸ-ਗੁਰੂ ਦਾ ਦਰਸ਼ਨ। ਨ ਦੇਖਹਿ-ਨਹੀਂ ਦੇਖਦੇ ਹਨ। ਕਿ ਲੇਖਹਿ-ਕਿਸ ਲੇਖੇ ਵਿਚ? (ਭਾਵ ਵਿਅਰਥ ਹੈ)। ਬਿਸਮਾਦਿ-ਹੈਰਾਨੀ ਵਾਲੇ। ਸਹਜ ਸਮਾਧਿ-ਅਡੋਲ ਸਮਾਧੀ ਵਿਚ। ਭਰਿਪੂਰਿ-ਭਰਿਆ ਹੋਇਆ, ਵਿਆਪਕ। ਧਾਰਿ ਰਹੇ-ਆਸਰਾ ਦੇ ਰਹੇ। ਮਨ ਮਾਹੀ-(ਹਰੇਕ ਦੇ) ਮਨ ਵਿਚ। ਸਮਸਰਿ-ਬਰਾਬਰ। ਜਾ ਕੀ-ਜਿਸ (ਪ੍ਰਮਾਤਮਾ) ਦੀ। ਹੇਤੁ-ਹਿਤੁ, ਪ੍ਰੇਮ। ਮੁਖਿ-ਮੂੰਹ ਵਿਚ। ਭਗਤਿ ਵਛਲੁ-ਭਗਤੀ ਨਾਲ ਪਿਆਰ ਕਰਨ ਵਾਲ। ਹਰਿ ਰੰਗਿ-ਹਰੀ ਦੇ ਪ੍ਰੇਮ ਵਿਚ।

**ਅਰਥ :** (ਜਦੋਂ) ਸਰੀਰ ਬਿਨਸ ਜਾਂਦਾ ਹੈ (ਉਦੋਂ) ਧਨ ਕਿਸ ਦਾ ਸਮਝੀਏ ? (ਭਾਵ ਉਹ ਧਨ, ਧਨ ਕਮਾਉਣ ਵਾਲੇ ਦੇ ਕਿਸੇ ਕੰਮ ਨਹੀਂ ਆਉਂਦਾ)। (ਸੋ, ਅਸਲੀ ਧਨ ਤਾਂ) ਨਾਮ ਰੂਪੀ (ਧਨ ਹੈ ਪਰ) ਗੁਰੂ ਬਿਨਾਂ (ਇਹ ਧਨ) ਕਿਥੋਂ ਪ੍ਰਾਪਤ ਕਰੀਏ? ਪਰਮਾਤਮਾ ਦਾ ਨਾਮ (ਸੱਚਾ) ਹੈ (ਜਿਹੜਾ ਮਨੁੱਖ) ਦਿਨ ਰਾਤ (ਆਪਣੀ ਸੁਰਤਿ) ਪ੍ਰਭੂ ਦੇ (ਚਰਨਾਂ ਵਿਚ) ਜੋੜ ਕੇ ਪਵਿੱਤਰ ਹੁੰਦਾ ਹੈ (ਰਾਮ ਨਾਮ ਦਾ ਧਨ ਰਬੀ ਦਰਗਾਹ ਵਿਚ ਉਸ ਦੇ) ਨਾਲ ਸਾਥੀ ਬਣ ਕੇ ਸਹਾਈ (ਹੁੰਦਾ ਹੈ) ॥੧॥

ਪਰਮਾਤਮਾ ਤੋਂ ਬਿਨਾਂ ਸਾਡਾ (ਸਹਾਈ) ਕੌਣ ਹੈ? ਦੁਖਾਂ ਅਤੇ ਸੁਖਾਂ ਨੂੰ ਬਰਾਬਰ (ਸਮਝ) ਕੇ, (ਮੈਂ ਰੱਬੀ) ਨਾਮ ਨੂੰ ਨਹੀਂ ਛਡਾਂਗਾ। (ਉਹ) ਪਰਮੇਸ਼ਰ ਆਪ ਹੀ ਬਖਸ਼ ਕੇ (ਆਪਣੇ ਨਾਲ) ਮਿਲਾਉਣ ਵਾਲਾ ਹੈ ॥੧॥ ਰਹਾਉ ॥

ਸੋਨੇ ਅਤੇ ਇਸਤ੍ਰੀ ਦੀ ਖਾਤਰ, ਮੂਰਖ (ਜੀਵ) ਨੇ ਦੁਚਿਤੇਪਨ ਵਿਚ ਪੈ ਕੇ ਹਰੀ ਦਾ ਨਾਮ ਵਿਸਾਰ ਦਿਤਾ ਹੈ। (ਹੇ ਪ੍ਰਭੂ !) ਜਿਸ (ਜੀਵ ਨੂੰ ਤੂੰ) ਨਾਮ ਜਪਾ ਕੇ ਬਖਸ਼ਦਾ ਹੈਂ, (ਤੇਰੇ) ਗੁਣ ਗਾ ਕੇ (ਉਸ ਦੇ) ਨੇੜੇ ਜਮਦੂਤ ਨਹੀਂ ਲੱਗਦਾ ॥੨॥

ਹੇ ਰਾਮ ! ਹੇ ਗੋਪਾਲ ! (ਤੂੰ) ਹਰੀ ਗੁਰੂ ਦਾਤਾ ਹੈਂ, ਹੇ ਦਿਆਲ ! ਜਿਵੇਂ (ਤੈਨੂੰ) ਭਾਉਂਦਾ ਹੈ ਤਿਵੇਂ (ਮੈਨੂੰ) ਰੱਖ। ਹਾਂ, ਗੁਰੂ (ਦੀ ਕ੍ਰਿਪਾ) ਦੁਆਰਾ (ਜਦੋਂ) ਰਾਮ ਮੇਰੇ ਮਨ ਵਿਚ ਪਿਆਰਾ ਲੱਗ ਗਿਆ (ਤਾਂ ਮੇਰੇ ਸਰੀਰ ਦੇ) ਰੋਗ ਮਿਟ ਗਏ (ਅਤੇ ਮੌਤ ਰੂਪੀ) ਦੁਖ ਨੂੰ ਰੋਕ ਲਿਆ ॥੩॥

(ਇਨ੍ਹਾਂ ਦੁਖਾਂ ਤੋਂ ਬਚਾਉਣ ਵਾਲੀ) ਹੋਰ ਕੋਈ ਦਵਾਈ ਨਹੀਂ (ਅਤੇ) ਨਾ ਕੋਈ ਟੂਣਾ ਅਤੇ ਮੰਤਰ ਹੈ। ਹਰੀ ਦਾ ਨਾਮ ਹੀ (ਸਾਰੇ) ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ। (ਹੇ ਪ੍ਰਭੂ !) ਨਾਮ ਭੁਲਾ ਕੇ

(ਜੀਵ ਨੂੰ ਤੂੰ ਆਪ ਹੀ) ਭੁਲਾਉਂਦਾ ਹੈਂ (ਭਾਵ ਉਝੜ ਪਾਉਂਦਾ ਹੈਂ)। (ਫਿਰ) ਤੂੰ (ਆਪ ਹੀ) ਕ੍ਰਿਪਾ ਕਰਕੇ (ਜੀਵ ਨੂੰ) ਵਿਕਾਰਾਂ ਵਿਚੋਂ ਰੱਖ ਲੈਂਦਾ ਹੈਂ ॥੪॥

(ਜਿਨ੍ਹਾਂ ਦੇ) ਮਨ ਵਿਚ ਦੂਜਾ (ਭਾਉ) ਹੈ (ਉਨ੍ਹਾਂ ਦੇ ਮਨ ਵਿਚ) ਰੋਗ, ਭਰਮ (ਅਤੇ ਪ੍ਰਭੂ ਨਾਲੋਂ) ਵਿਥ ਹੈ। ਗੁਰੂ ਬਿਨਾਂ (ਦੂਜੇ) ਭਰਮ ਵਿਚ (ਫਸ ਕੇ ਓਹ) ਦੂਜਾ ਜਾਪ ਜਪਦੇ ਹਨ। (ਜੋ) ਗੁਰੂ ਦਾ ਦਰਸ਼ਨ ਨਹੀਂ ਵੇਖਦੇ (ਉਹ) ਆਦਿ ਪੁਰਖ (ਦਾ ਦਰਸ਼ਨ ਭੀ ਨਹੀਂ ਦੇਖਦੇ, ਇਸ ਲਈ) ਗੁਰੂ ਦੇ ਸ਼ਬਦ ਤੋਂ ਬਿਨਾਂ (ਉਨ੍ਹਾਂ ਦਾ) ਜਨਮ ਕਿਸ ਲੇਖੇ (ਗਿਣਤੀ) ਵਿਚ ਹੈ? (ਭਾਵ ਵਿਅਰਥ ਹੈ) ॥੫॥

(ਹੇ ਪ੍ਰਭੂ! ਤੇਰਾ) ਅਸਚਰਜ ਰੂਪ ਵੇਖਕੇ (ਜੀਵ) ਵਿਸਮਾਦ (ਰੂਪ) ਵਿਚ (ਵਿਚਰ) ਰਹੇ ਹਨ। (ਤੂੰ) ਹਰੇਕ ਹਿਰਦੇ ਵਿਚ (ਵਿਆਪਕ) ਹੈਂ, ਦੇਵਤਿਆਂ ਅਤੇ ਮਨੁਖਾਂ ਵਿਚ ਸਹਜ ਸਮਾਧੀ ਦੇ ਰੂਪ ਵਿਚ (ਅਡੋਲ ਟਿਕਿਆ ਹੋਇਆ ਹੈਂ)। (ਹੇ ਹਰੀ ! ਤੁਸੀਂ) ਹਰੇਕ ਦੇ ਹਿਰਦੇ 'ਚ ਭਰਪੂਰ ਹੋ। (ਆਪ ਆਪਣੇ) ਮਨ ਵਿਚ (ਹਰੇਕ ਨੂੰ) ਆਸਰਾ ਦੇ ਰਹੇ ਹੋ। ਤੁਹਾਡੇ ਵਰਗਾ ਹੋਰ ਕੋਈ ਨਹੀਂ ਹੈ ॥੬॥

ਜਿਸ (ਪ੍ਰਭੂ) ਦੀ ਭਗਤੀ ਲਈ ਮੁਖੋਂ ਨਾਮ ਜਪੀਦਾ ਹੈ (ਉਹ) ਨਾਮ ਸੰਤਾਂ, ਭਗਤਾਂ ਦੀ ਸੰਗਤ ਵਿਚ ਲੱਭਦਾ ਹੈ। (ਉਹ ਮਾਇਆ ਦੇ) ਬੰਧਨ ਤੋੜਦਾ ਹੈ ਤੇ ਸਹਜ ਵਿਚ ਧਿਆਨ (ਜੋੜ ਦੇਂਦਾ ਹੈ)। ਗੁਰੂ ਦੁਆਰਾ (ਮਨੁਖ) ਹਰੀ ਦਾ ਗਿਆਨ ਪਾ ਕੇ ਛੁਟ ਜਾਂਦਾ ਹੈ (ਭਾਵ ਮੁਕਤ ਹੋ ਜਾਂਦਾ ਹੈ) ॥੭॥

ਜਿਹੜਾ (ਹਰੀ) ਜਨ ਰਾਮ ਦੇ ਨਾਮ ਵਿਚ ਲਿਵ ਲਾਉਂਦਾ ਹੈ (ਮਾਇਆ ਮੋਹ ਵਲੋਂ) ਜਾਗ ਪੈਂਦਾ ਹੈ, ਉਸ ਨੂੰ ਜਮਦੂਤਾਂ ਦਾ ਦੁਖ ਨਹੀਂ ਲਗ ਸਕਦਾ। ਭਗਤੀ ਨਾਲ ਪਿਆਰ ਕਰਨ ਵਾਲਾ ਹਰੀ (ਆਪਣੇ) ਭਗਤਾਂ ਦੇ ਅੰਗ-ਸੰਗ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਭਗਤ) ਹਰੀ ਦੇ ਨਾਲ ਪ੍ਰੇਮ ਕਰਕੇ (ਮੁਕਤ ਹੋ ਜਾਂਦੇ ਹਨ) ॥੮॥੯॥

## ਅਰਥ ਭੇਦ ਅਤੇ ਨਿਰਣੈ

**ਆਦਿ ਪੁਰਖ ਗੁਰਦਰਸ|ਨ ਦੇਖਹਿ ॥**

ਇਸ ਪੰਕਤੀ ਵਿਚ 'ਦਰਸ' ਅਤੇ 'ਦਰਸਨ' ਦੋ ਤਰਾਂ ਦੇ ਪਾਠ ਪ੍ਰਚਲਤ ਹਨ ਅਤੇ ਵਖ ਵਖ ਅਰਥ ਇਉਂ ਹਨ :

੧. ਆਦਿ ਪੁਰਖ ਰੂਪੁ ਜੋ ਸਤਿਗੁਰ ਹੈਂ ਤਿਨਕਾ ਜੋ ਦਰਸਨ ਨਹੀਂ ਦੇਖਤੇ ਹੈਂ ਅਰੁ ਗੁਰ ਉਪਦੇਸ ਸੇ ਰਹਿਤ ਹੈਂ ਤਿਨਕਾ ਜਨਮ ਕਿਸ ਲੇਖੇ ਭਾਵ ਗਿਨਤੀ ਮੇਂ ਹੈ ਅਰਥਾਤ ਨਿਸਫਲ ਹੈ। [ਫ਼. ਸ.

੨. ਗੁਰੂ ਦੇ ਦਰਸ਼ਨ ਦੇਖਣ ਤਾਂ ਆਦਿ ਪੁਰਖ (ਕਰਤਾਰ) ਦੇ ਦਰਸ਼ਨ ਦੇਖਣ। [ਸ਼ਬਦਾਰਥ

੩. ਹੇ ਆਦਿ ਪੁਰਖ ! (ਜੋ) ਗੁਰੂ ਦਰਸ਼ਨ ਨਹੀਂ ਵੇਖਦੇ (ਉਨ੍ਹਾਂ) ਗੁਰ ਸ਼ਬਦ ਤੋਂ ਹੀਣਿਆਂ ਦਾ ਜਨਮ ਕਿਸ ਲੇਖੇ ਵਿਚ ਹੈ? [ਪੰ. ਨਰੈਣ ਸਿੰਘ

੪. (ਓਹ ਕਿਉਂਕਿ) ਗੁਰੂ ਦਾ ਦਰਸ ਨਹੀਂ ਦੇਖ ਰਹੇ (ਇਸ ਕਰਕੇ) ਆਦਿ ਪੁਰਖ ਦਾ (ਦਰਸ ਨਹੀਂ ਦੇਖਣਗੇ)। ਗੁਰੂ ਦੇ ਸ਼ਬਦ (ਧਾਰਨ ਕੀਤੇ) ਬਿਨਾਂ ਜਨਮ ਕਿਸੇ ਲੇਖੇ ਹੈ? (ਭਾਵ ਬ੍ਰਿਥਾ ਹੈ)। [ਸੰ. ਪੋ.

੫. ਜਿਹੜੇ ਮਨੁਖ ਕਦੇ ਗੁਰੂ ਦਾ ਦਰਸ਼ਨ ਨਹੀਂ ਕਰਦੇ ਸਭ ਦੇ ਮੁੱਢ ਸਰਬ ਵਿਆਪਕ ਦਾ ਦਰਸ਼ਨ ਨਹੀਂ ਕਰਦੇ, ਗੁਰੂ ਦੇ ਸ਼ਬਦ ਵਿਚ ਜੁੜਨ ਤੋਂ ਬਿਨਾਂ ਉਨ੍ਹਾਂ ਦਾ ਜਨਮ ਕਿਸੇ ਵੀ ਲੇਖੇ ਵਿਚ ਨਹੀਂ ਰਹਿ ਜਾਂਦਾ। [ਦਰਪਣ

**ਨਿਰਣੈ** : ਫਰੀਦ ਕੋਟ ਸਟੀਕ ਅਤੇ ਸ਼ਬਦਾਰਥ ਵਿਚ 'ਗੁਰ ਦਰਸ ਨ' ਦੀ ਥਾਂ 'ਗੁਰ ਦਰਸਨ' ਪਾਠ ਅੰਕਿਤ ਹੈ। ਸ਼ਬਦਾਰਥੀ ਵਿਦਵਾਨ ਸਾਰੇ ਵਿਆਕਰਣੀ ਸਨ ਇਸ ਲਈ ਹੋ ਸਕਦਾ ਹੈ ਕਿ ਉਨ 'ਦਰਸਨ' ਪਦ ਨੂੰ 'ਦਰਸ ਨ' ਪਦ ਛੇਦ ਕਰਨਾ ਠੀਕ ਨਾਹ ਸਮਝਿਆ ਹੋਵੇ ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਭੀ ਇਹ ਸ਼ਬਦ ਆਇਆ ਹੈ ਉਥੇ ਇਸਦੇ ਸੱਸੇ ਨੂੰ ਔਂਕੜ ਲੱਗਾ ਹੋਇਆ ਹੈ। ਉਦਾਹਰਣ ਵਜੋਂ -

**੧. ਸਾਧ ਜਨਾ ਕਾ ਦਰਸੁ ਨ ਡੀਠਾ ॥** [ਪੰਨਾ ੭੩੮

**੨. ...... ਜਿਨ ਸਤਿਗੁਰ ਦਰਸੁ ਨਾ ਪਾਇਬਾ ॥** [ਪੰਨਾ ੬੯੦

**੩. ਤੇਰਾ ਦਰਸੁ ਅਪਾਰੁ ਨਾਮੁ ਅਮੋਲਈ ਜੀਉ ॥** [ਪੰਨਾ ੬੯੧

**੪. ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ....॥** [ਪੰਨਾ ੫੭੪

ਗੁਰਬਾਣੀ ਵਿਚ 'ਦਰਸਨੁ' ਸ਼ਬਦ ਭੀ ਨੰਨੇ ਨੂੰ ਔਂਕੜ ਸਹਿਤ ਹੀ ਵਰਤਿਆ ਗਿਆ ਹੈ। ਜਿਵੇ:

**ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ॥** [ਪੰਨਾ ੨੮੨

ਪਰ ਇਸ ਪੰਕਤੀ ਚੋਂ ਏਦਾਂ ਦੇ ਸ਼ਬਦ ਜੋੜ ਦਾ ਦਰਸ਼ਨ ਨਹੀਂ ਹੁੰਦਾ। ਇਉਂ ਪ੍ਰਤੀਤ ਹੁੰਦਾ ਹੈ ਕਿ ਇਥੇ ਦਰਸ਼ਨ ਇਕ ਨਹੀਂ, ਗੁਰੂ ਦਾ ਅਤੇ ਆਦਿ ਪੁਰਖ . ਦੋ ਦਰਸ਼ਨ ਹੋਣ ਕਰਕੇ ਕਿਰਿਆ ਵੀ 'ਦੇਖਹਿ' ਬਹੁ-ਵਚਨੀ ਰੂਪ ਵਿਚ ਵਰਤੀ ਗਈ ਹੈ। ਹਾਂ, ਜੇ 'ਗੁਰ' ਪਦ ਦਾ ਸਰੂਪ ਔਂਕੜ ਸਹਿਤ ਹੁੰਦਾ ਤਾਂ 'ਆਦਿ ਪੁਰਖ ਦਾ ਰੂਪ ਗੁਰੂ' ਅਰਥ ਬਣ ਸਕਦੇ ਸਨ, ਜਿਵੇਂ ਕਿ ਉਪਰ ਨੰ. ੩ ਦੇ ਸਾਹਮਣੇ ਅਰਥ ਦਰਜ ਹਨ। ਪਰ ਇਸ ਸਰੂਪ ਨਾਲ ਨਹੀਂ ਬਣਦੇ। ਫਿਰ 'ਆਦਿ ਪੁਰਖ' ਸ਼ਬਦ ਨੂੰ ਸੰਬੋਧਨ ਰੂਪ ਵਿਚ ਅਰਥਾਉਣਾ ਵੀ ਠੀਕ ਨਹੀਂ, ਹੈ ਕਿਉਂਕਿ ਰਹਾਉ ਵਾਲੀ ਪੰਕਤੀ ਜਾਂ ਬਾਕੀ ਸ਼ਬਦ ਵਿਚੋਂ ਅਜਿਹੇ ਤੱਥ ਨਹੀਂ ਮਿਲਦੇ।

ਗੁਰਮਤਿ ਦਾ ਸਿਧਾਂਤ ਇਹ ਹੈ ਕਿ ਆਦਿ ਪੁਰਖ ਦੇ ਦਰਸ਼ਨ ਕਿਸੇ ਨੂੰ ਸਿੱਧੇ ਨਹੀਂ ਹੁੰਦੇ। ਹਰੀ ਦੀ ਦਰਗਾਹ ਦਾ ਬਸੀਠ ਸਤਿਗੁਰੂ ਹੈ। ਇਸ ਲਈ (ਜੋ) ਗੁਰੂ ਦਰਸ਼ਨ ਨਹੀਂ ਦੇਖਦੇ ਉਹ ਆਦਿ ਪੁਰਖ ਦਾ (ਦਰਸ਼ਨ ਵੀ ਨਹੀਂ ਦੇਖਦੇ)। ਗੁਰੂ ਦਾ ਸ਼ਬਦ (ਪ੍ਰਾਪਤ ਕੀਤੇ) ਬਿਨ੍ਹਾਂ (ਉਨ੍ਹਾਂ ਮਨੁਖਾਂ ਦਾ) ਜਨਮ ਕਿਸ ਲੇਖੇ ਵਿਚ ਹੈ ? (ਭਾਵ ਵਿਅਰਥ ਹੈ)।

(ਨੋਟ- ਪਾਠ ਭੇਦਾਂ ਦੀ ਸੂਚੀ ਵਿਚ ਬੀੜ ਸੂਚੀ ਨੰਬਰ ੧ ਤੋਂ ਹੈ ੨੨੯/੨, ਸਤਰ ੨੨ ਵਿਚ ਪਾਠ 'ਦਰਸੁ ਨ ਦੇਖਹਿ' ਉਪਲਬਧ ਹੈ)।

## ਸਾਰੰਸ਼ ਅਤੇ ਸਿਧਾਂਤ

ਜਿਸ ਧਨ ਦੀ ਖਾਤਰ ਲੋਕ ਝੂਠ ਬੋਲਦੇ ਹਨ, ਪਾਪ ਕਰਮ ਕਰਦੇ ਹਨ, ਉਸ ਧਨ ਦਾ ਸਾਥ ਓਦੋਂ ਤੀਕ ਹੈ ਜਦੋਂ ਤੀਕ ਤਨ ਹੈ। ਮਰਨ ਤੋਂ ਮਗਰੋਂ ਮਾਇਆ ਹੋਰ ਦੀ ਬਣ ਜਾਂਦੀ ਹੈ, ਨਾਲ ਨਹੀਂ ਜਾਂਦੀ :

**ਇਸੁ ਜਰ ਕਾਰਣਿ ਘਣੀ ਵਿਗੁਤੀ, ਇਨਿ ਜਰ ਘਣੀ ਖੁਆਈ ॥**
**ਪਾਪਾ ਬਾਝਹੁ ਹੋਵੈ ਨਾਹੀ, ਮੋਇਆ ਸਾਥਿ ਨ ਜਾਈ ॥** [ਪੰਨਾ ੪੧੭

ਸੱਚਾ ਧਨ ਨਾਮ ਸਿਮਰਨ ਹੈ ਜਿਸ ਬਾਰੇ ਗੁਰੂ ਜੀ ਮਨ ਨੂੰ ਉਪਦੇਸ਼ ਦਿੰਦੇ ਹਨ :-

**ਗੁਰਮੁਖਿ ਮਨ ਮੇਰੇ ਨਾਮੁ ਸਮਾਲਿ ॥**
**ਸਦਾ ਨਿਬਹੈ ਚਲੈ ਤੇਰੈ ਨਾਲਿ ॥** [ਪੰਨਾ ੫੬੦

ਨਾਮ ਦੇ ਮੁਕਾਬਲੇ ਤੇ ਜੰਤ੍ਰ ਮੰਤ੍ਰ ਤੰਤ੍ਰ ਕੁਝ ਵੀ ਨਹੀਂ ਹਨ। ਮੂਰਖ ਮਨੁਖ ਸੋਨੇ ਤੇ ਇਸਤ੍ਰੀ ਨੂੰ ਮੁਖ ਰੱਖ ਕੇ ਪ੍ਰਭੂ ਦਾ ਨਾਮ ਵਿਸਾਰ ਦਿੰਦਾ ਹੈ। ਜਦੋਂ ਤਕ ਮਨ ਵਿਚ ਭਰਮ ਅਤੇ ਦੂਈ ਹੈ ਉਦੋਂ ਤਕ ਦੂਜਾਪਨ ਹੈ। ਦੂਜੇਪਨ ਵਿਚ ਗੁਰ-ਪਰਮੇਸ਼ਰ ਦੇ ਦਰਸ਼ਨ ਨਹੀਂ ਹੋ ਸਕਦੇ। ਜੇ ਮਨੁਖਾ ਜਨਮ ਪਾ ਕੇ ਦਰਸ਼ਨ ਪ੍ਰਾਪਤ ਨਹੀਂ ਹੋਇਆ ਤਾਂ ਅਹਿਲਾ ਜਨਮ ਵਿਅਰਥ ਹੀ ਚਲਾ ਗਿਆ। ਸਿਧਾਂਤ ਇਹ ਹੈ ਕਿ ਜਿਸ ਮਨੁਖ ਦੇ ਹਿਰਦੇ, ਮੂੰਹ ਅਤੇ ਮਨ ਵਿਚ ਨਾਮ ਵਸ ਜਾਂਦਾ ਹੈ ਉਹ ਮਾਇਆ ਮੋਹ ਦੇ ਸਾਰੇ ਬੰਧਨਾਂ ਨੂੰ ਤੋੜ ਦਿੰਦਾ ਹੈ। ਜਿਸ ਦੀ ਲਿਵ ਨਾਮ ਵਿਚ ਲੱਗ ਜਾਂਦੀ ਹੈ ਉਹ ਭਗਤ ਬਣ ਜਾਂਦਾ ਹੈ ਹਰੀ ਉਸ ਦੇ ਅੰਗ-ਸੰਗ ਹੁੰਦਾ ਹੈ ਅਤੇ ਉਸ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ।

**ਆਸਾ ਮਹਲਾ ੧ ਇਕਤੁਕੀ ॥ ਗੁਰੁ ਸੇਵੇ, ਸੋ ਠਾਕੁਰ ਜਾਨੈ ॥ ਦੂਖੁ ਮਿਟੈ, ਸਚੁ ਸਬਦਿ ਪਛਾਨੈ ॥ ੧ ॥ ਰਾਮੁ ਜਪਹੁ, ਮੇਰੀ ਸਖੀ ਸਖੈਨੀ ॥ ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥ ੧ ॥ ਰਹਾਉ ॥ ਬੰਧਨ, ਮਾਤ ਪਿਤਾ ਸੰਸਾਰਿ ॥ ਬੰਧਨ, ਸੁਤ ਕੰਨਿਆ ਅਰੁ ਨਾਰਿ ॥ ੨ ॥ ਬੰਧਨ ਕਰਮ ਧਰਮ ਹਉ ਕੀਆ॥ ਬੰਧਨ, ਪੁਤੁ ਕਲਤੁ ਮਨਿ ਬੀਆ ॥ ੩ ॥ ਬੰਧਨ, ਕਿਰਖੀ ਕਰਹਿ ਕਿਰਸਾਨ॥ ਹਉਮੈ ਡੰਨੁ ਸਹੈ, ਰਾਜਾ ਮੰਗੈ ਦਾਨ ॥ ੪ ॥ ਬੰਧਨ, ਸਉਦਾ ਅਣਵੀਚਾਰੀ॥ ਤਿਪਤਿ ਨਾਹੀ, ਮਾਇਆ ਮੋਹ ਪਸਾਰੀ ॥ ੫ ॥ ਬੰਧਨ, ਸਾਹ ਸੰਚਹਿ ਧਨੁ ਜਾਇ॥ ਬਿਨੁ ਹਰਿ ਭਗਤਿ, ਨ ਪਵਈ ਥਾਇ ॥ ੬ ॥ ਬੰਧਨ, ਬੇਦੁ ਬਾਦੁ ਅਹੰਕਾਰ ॥ ਬੰਧਨਿ ਬਿਨਸੈ ਮੋਹ ਵਿਕਾਰ ॥ ੭ ॥ ਨਾਨਕ ਰਾਮਨਾਮ ਸਰਣਾਈ ॥ ਸਤਿਗੁਰਿ ਰਾਖੇ, ਬੰਧੁ ਨ ਪਾਈ ॥੮॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਕਰਹਿੰ, ਨਾਹੀਂ, ਸੰਚਹਿੰ ਅਤੇ ਥਾਇੰ।

**ਪਦ ਅਰਥ** : ਸਖੀ ਸਧੈਨੀ-ਸਖੀ ਸਹੇਲੀ । ਨੈਨੀ-ਨੈਣਾ (ਬਿਅੰਨ ਅੱਖਾਂ) ਨਾਲ । ਸੰਸਾਰਿ-ਸੰਸਾਰ ਵਿਚ । ਸੁਤ-ਪੁਤਰ । ਕੰਨਿਆ-ਲੜਕੀ । ਅਰੁ-ਅਤੇ । ਨਾਰਿ-ਵਹੁਟੀ । ਬੀਆ-ਦੂਜਾ । ਕਿਰਖੀ-ਖੇਤੀ। ਕਰਹਿ-ਕਰਦੇ ਹਨ । ਡੰਨੁ-ਸਜ਼ਾ। ਦਾਨ-ਮਾਲੀਆ। ਅਣ ਵੀਚਾਰੀ-ਵਿਚਾਰਨ ਤੋਂ ਬਿਨਾਂ। ਤਿਪਤਿ ਨਾਹੀ-ਸ਼ਾਂਤੀ ਨਹੀਂ । ਬੰਧੁ-ਰੁਕਾਵਟ।

**ਅਰਥ** : (ਜਿਹੜਾ ਜਗਿਆਸੂ) ਗੁਰੂ ਨੂੰ ਸੇਵੇ (ਸਿਮਰੇ), ਉਹ ਠਾਕੁਰ ਦੇ (ਨਾਮ ਦਾ ਰਸ) ਜਾਣ ਲੈਂਦਾ ਹੈ। (ਉਹ ਗੁਰੂ ਦੇ) ਸ਼ਬਦ ਦੁਆਰਾ ਸੱਚ ਸਰੂਪ (ਪ੍ਰਭੂ ਨੂੰ) ਪਛਾਣ ਲੈਂਦਾ ਹੈ (ਜਿਸ ਦੇ ਫਲ ਸਰੂਪ ਉਸ ਦਾ ਜਨਮ ਮਰਨ ਦਾ) ਦੁਖ ਦੂਰ ਹੋ ਜਾਂਦਾ ਹੈ ॥੧॥

ਹੇ ਮੇਰੀ ਸਖੀ ਸਹੇਲੀਓ ! (ਤੁਸੀਂ) ਰਾਮ ਨੂੰ ਜਪੋ (ਵਾਹਿਗੁਰੂ ਜੀ ਦਾ ਸਿਮਰਨ ਕਰੋ)। ਸਤਿਗੁਰੂ ਨੂੰ ਸੇਵ (ਸਿਮਰ) ਕੇ ਪ੍ਰਭੂ ਨੂੰ (ਬਿਅੰਨ) ਅੱਖਾਂ ਨਾਲ ਵੇਖੋ, (ਦਰਸ਼ਨ ਕਰੋ) ॥੧॥ ਰਹਾਉ ॥

(ਪ੍ਰਭੂ ਦੀ ਸੇਵਾ ਅਤੇ ਸਿਮਰਨ ਤੋਂ ਬਿਨਾਂ ਹਰੇਕ ਕੰਮ ਧੰਧਾ ਬੰਧਨ ਰੂਪ ਹੈ, ਜਿਵੇਂ) ਸੰਸਾਰ ਵਿਚ ਮਾਤਾ ਪਿਤਾ ਹਨ (ਸਿਮਰਨ ਤੋਂ ਬਿਨਾਂ ਇਹ ਭੀ) ਬੰਧਨ (ਰੂਪ ਹਨ) । ਪੁਤਰ, ਧੀਆਂ ਅਤੇ ਇਸਤ੍ਰੀ ਭੀ ਬੰਧਨ ਰੂਪ ਹਨ ॥੨॥

(ਜਿਤਨੇ ਬਾਹਰਮੁਖੀ) ਕਰਮ ਧਰਮ ਹਨ (ਜਿਨ੍ਹਾਂ ਬਾਰੇ ਮਨੁਖ ਕਹਿੰਦਾ ਹੈ ਕਿ ਉਹ) ਕਰਮ ਮੈਂ ਕੀਤਾ (ਉਹ) ਧਰਮ (ਮੈਂ) ਕੀਤਾ ਹੈ । ਮਨ ਵਿਚ (ਨਾਮ ਸਿਮਰਨ ਤੋਂ ਬਿਨਾਂ) ਦੂਜਾ ਪਿਆਰ ਹੈ, ਪੁਤਰ ਇਸਤ੍ਰੀ ਜਾਂ ਇਹ ਸਭ) ਬੰਧਨ ਰੂਪ ਹੈ ॥੩॥

ਕਿਰਸਾਣ ਕਿਰਸਾਣੀ ਕਰਦੇ ਹਨ (ਪਰ ਨਾਮ ਤੋਂ ਬਿਨਾਂ ਇਹ ਭੀ) ਬੰਧਨ ਹੈ (ਕਿਉਂਕਿ ਮੈਂ) ਕਿਰਸਾਣੀ ਕਰਦਾ ਹਾਂ, ਇਹ ਆਖਣਾ ਭੀ) ਹਉਮੈ ਹੈ । ਜਦੋਂ ਰਾਜਾ ਮਾਲੀਆ ਮੰਗਦਾ ਹੈ (ਜੋ ਨਹੀਂ ਦਿੰਦਾ ਤਾਂ) ਦੰਡ (ਜੁਰਮਾਨਾ) ਭਰਨਾ ਪੈਂਦਾ ਹੈ ॥੪॥

ਬਿਨਾਂ ਵੀਚਾਰ ਤੋਂ ਵਪਾਰ ਕਰਨਾ ਵੀ ਬੰਧਨ ਹੈ । ਮਾਇਆ ਮੋਹ ਦੇ ਪਸਾਰੇ (ਖਿਲਾਰੇ) ਵਿਚ ਤ੍ਰਿਪਤੀ ਨਹੀਂ ਆਉਂਦੀ (ਭਾਵ ਤ੍ਰਿਸ਼ਨਾ ਵਧਦੀ ਜਾਂਦੀ ਹੈ ਜੋ ਬੰਧਨ ਰੂਪ ਬਣ ਜਾਂਦੀ ਹੈ) ॥੫॥

ਸ਼ਾਹ (ਸੇਠ ਸੌਦਾਗਰ) ਧਨ ਇਕੱਠਾ ਕਰਦੇ ਹਨ (ਪਰ ਉਹ) ਧਨ (ਜਦੋਂ ਚਲਾ) ਜਾਂਦਾ ਹੈ (ਭਾਵ ਘਾਟਾ ਪੈ ਜਾਂਦਾ ਹੈ ਤਾਂ ਬਦਨ ਕੁਮਲਾ ਜਾਦਾ ਹੈ, ਇਹ ਵੀ) ਬੰਧਨ ਹੈ। ਹਰੀ ਦੀ ਭਗਤੀ ਤੋਂ ਬਿਨਾਂ (ਕੋਈ ਭੀ ਕੰਮ) ਥਾਇੰ ਨਹੀਂ ਪੈਂਦਾ (ਮਾਨੋ ਸਭ ਬੰਧਨ ਬਣ ਜਾਂਦਾ ਹੈ) ॥੬॥

ਵੇਦ (ਪਾਠ) ਵਾਦ (ਵਿਵਾਦ ਜਦੋਂ) ਅਹੰਕਾਰ ਦਾ (ਮੂਲ ਕਾਰਨ ਬਣਦਾ ਹੈ, ਤਦ) ਬੰਧਨ ਰੂਪ ਹੈ। (ਅਜਿਹੇ) ਮੋਹ ਅਤੇ ਵਿਕਾਰਾਂ ਦੇ ਬੰਧਨ ਵਿਚ (ਪੈ ਕੇ ਮਨੁੱਖ ਦਾ ਜੀਵਨ) ਬਰਬਾਦ ਹੋ ਜਾਂਦਾ ਹੈ ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁਖ) ਰਾਮ ਦੀ ਸ਼ਰਨ ਵਿਚ ਆਏ ਹਨ, ਸਤਿਗੁਰੂ ਨੇ (ਉਹ ਜੀਵ) ਰਖ ਲਏ ਹਨ (ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ) ਬੰਧਨ ਨਹੀ ਪੈਂਦਾ ॥੮॥੧੦॥

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਦਰਸ਼ਨ ਨੂੰ ਹਰ ਕੋਈ ਲੋਚਦਾ ਹੈ ਪਰ ਦਰਸ਼ਨਾਂ ਲਈ ਨੇਤਰਾਂ ਦੀ ਲੋੜ ਹੈ :-

**ਬਿਨੁ ਨੇਤ੍ਰਾ ਕਹਾ ਕੋਊ ਪੇਖੈ ॥ ਨਾਮ ਬਿਨਾ ਨਰੁ ਕਹੀ ਨ ਲੇਖੈ ॥** [ਪੰਨਾ ੧੧੪੦

ਪ੍ਰਭੂ ਦੇ ਦਰਸ਼ਨਾਂ ਦੀ ਜੁਗਤੀ ਸਤਿਗੁਰੂ ਦੀ ਸੇਵਾ ਕਰਕੇ ਲੱਭਦੀ ਹੈ । ਸੇਵਾ ਅਤੇ ਸਿਮਰਨ ਨਾਲ ਮਿਲੀਆਂ ਆਤਮਿਕ ਅੱਖਾਂ ਰਾਹੀਂ ਪ੍ਰਭੂ ਦੇ ਅਮੋਘ ਦਰਸ਼ਨ ਹੁੰਦੇ ਹਨ । ਸੇਵਾ ਅਤੇ ਸਿਮਰਨ ਤੋਂ ਬਿਨਾਂ ਸੰਸਾਰ ਦੇ ਜਿਤਨੇ ਰਿਸ਼ਤੇਦਾਰ ਮਾਤਾ ਪਿਤਾ, ਭੈਣ ਭਰਾ ਅਤੇ ਹੋਰ ਵਿਹਾਰ ਹਨ, ਸਭ ਬੰਧਨ ਰੂਪ ਹਨ । ਉਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਰਾਮ ਨਾਮ ਦੀ ਸ਼ਰਨ ਵਿਚ ਆਉਣਾ ਅਤਿ ਜ਼ਰੂਰੀ ਹੈ ।

### ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩

**ੴ ਸਤਿਗੁਰ ਪ੍ਰਸਾਦਿ ॥ ਜਿਨ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ ॥ ਸੇ ਸਿਰ ਕਾਤੀ ਮੁੰਨੀਅਨ੍ਹਿ, ਗਲ ਵਿਚਿ ਆਵੈ ਧੂੜਿ ॥ ਮਹਲਾ ਅੰਦਰਿ ਹੋਦੀਆ, ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥੧॥ ਆਦੇਸੁ ਬਾਬਾ ਆਦੇਸੁ ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ, ਕਰਿ ਕਰਿ ਦੇਖਹਿ ਵੇਸ ॥੧॥ ਰਹਾਉ ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥ ਹੀਡੋਲੀ ਚੜਿ ਆਈਆ, ਦੰਦਖੰਡ ਕੀਤੇ ਰਾਸਿ ॥ ਉਪਰਹੁ ਪਾਣੀ ਵਾਰੀਐ, ਝਲੇ ਝਿਮਕਨਿ ਪਾਸਿ ॥੨॥ ਇਕੁ ਲਖੁ ਲਹਨ੍ਹਿ ਬਹਿਠੀਆ, ਲਖੁ ਲਹਨਿ ਖੜੀਆ ॥ ਗਰੀ ਛੁਹਾਰੇ ਖਾਂਦੀਆ, ਮਾਣਨ੍ਹਿ ਸੇਜੜੀਆ ॥ ਤਿਨ੍ਹ ਗਲਿ ਸਿਲਕਾ ਪਾਈਆ, ਤੁਟਨ੍ਹਿ ਮੋਤਸਰੀਆ ॥੩॥ ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥ ਦੂਤਾ ਨੋ ਫੁਰਮਾਇਆ, ਲੈ ਚਲੇ ਪਤਿ ਗਵਾਇ ॥ ਜੇ ਤਿਸੁ ਭਾਵੈ ਦੇ ਵਡਿਆਈ, ਜੇ ਭਾਵੈ ਦੇਇ ਸਜਾਇ ॥੪॥ ਅਗੋ ਦੇ ਜੇ ਚੇਤੀਐ, ਤਾਂ ਕਾਇਤੁ ਮਿਲੈ ਸਜਾਇ ॥ ਸਾਹਾਂ ਸੁਰਤਿ ਗਵਾਈਆਂ, ਰੰਗਿ ਤਮਾਸੈ ਚਾਇ ॥ ਬਾਬਰਵਾਣੀ ਫਿਰਿ ਗਈ, ਕੁਇਰੁ ਨ ਰੋਟੀ ਖਾਇ ॥੫॥ ਇਕਨਾ ਵਖਤ ਖੁਆਈਅਹਿ, ਇਕਨ੍ਹਾ ਪੂਜਾ ਜਾਇ ॥ ਚਉਕੇ ਵਿਣੁ ਹਿੰਦਵਾਣੀਆ, ਕਿਉ ਟਿਕੇ ਕਢਹਿ ਨਾਇ ॥ ਰਾਮੁ ਨ ਕਬਹੂ ਚੇਤਿਓ, ਹੁਣਿ ਕਹਣਿ ਨ ਮਿਲੈ ਖੁਦਾਇ ॥੬॥ ਇਕਿ ਘਰਿ ਆਵਹਿ ਆਪਣੈ, ਇਕਿ ਮਿਲਿ ਮਿਲਿ ਪੁਛਹਿ ਸੁਖ ॥ ਇਕਨ੍ਹਾ ਏਹੋ ਲਿਖਿਆ, ਬਹਿ ਬਹਿ ਰੋਵਹਿ ਦੁਖ ॥ ਜੋ**

## ਤਿਸੁ ਭਾਵੈ ਸੋ ਥੀਐ, ਨਾਨਕ ਕਿਆ ਮਾਨੁਖ ॥੮॥੧੧॥

### ਉਚਾਰਨ ਸੇਧ

**ਬਿੰਦੀ ਸਹਿਤ :** ਅਸ਼ਟਪਦੀਆਂ, ਪਟੀਆਂ, ਮਹਲਾਂ, ਹੋਂਦੀਆਂ, ਦੇਖਹਿੰ, ਜਦਹੂੰ, ਸੀਆਂ, ਵੀਆਹੀਆਂ, ਆਈਆਂ, ਉਪਰਹੁੰ, ਬਹਿਠੀਆਂ, ਖੜੀਆਂ, ਖਾਂਦੀਆਂ, ਸੇਜੜੀਆਂ, ਸਿਲਕਾਂ, ਪਾਈਆਂ, ਮੋਤਸਰੀਆਂ, ਦੂਤਾਂ, ਅੱਗੋਂ, ਖੁਆਈਅਹਿੰ, ਹਿੰਦਵਾਣੀਆਂ, ਕਢਹਿੰ, ਪੁਛਹਿੰ ਅਤੇ ਰੋਵਹਿੰ।

**ਫੁਟਕਲ :** ਨ੍ਹਾਇ।

**ਪਦ ਅਰਥ:** ਜਿਨ ਸਿਰਿ-ਜਿਨ੍ਹਾਂ ਦੇ ਸਿਰ ਉਤੇ। ਸੋਹਨਿ-ਸੋਭਦੀਆਂ ਸਨ। ਮਾਂਗੀ-ਮਾਂਗ (ਚੀਰ) ਵਿੱਚ। ਪਾਇ-ਪਾ ਕੇ। ਕਾਤੀ-ਕੈਂਚੀ ਨਾਲ। ਮੁੰਨੀਅਨਿ-ਮੁਨੇ ਜਾ ਰਹੇ ਹਨ। ਆਵੈ ਧੂੜ-ਧੂੜ (ਮਿੱਟੀ) ਆਉਂਦੀ ਹੈ। ਹਦੂਰਿ-ਨੇੜੇ। ਆਦੇਸੁ-ਨਮਸਕਾਰ। ਬਾਬਾ ਹੇ ਪਾਰਬ੍ਰਹਮ ਪਿਤਾ! ਕਰਿ ਕਰਿ ਦੇਖਹਿ-(ਤੂੰ) ਕਰ ਕਰ ਕੇ ਵੇਖਦਾ ਹੈਂ। ਵੇਸੁ-ਭੇਖ ਭਾਵ ਭਾਣੇ ਦੇ ਰੰਗ ਕੌਤਕ। ਜਦਹੁ ਸੀਆ ਵਿਆਹੀਆਂ-ਜਦੋਂ ਵਿਆਹੀਆਂ ਹੋਈਆਂ ਆਈਆਂ ਸਨ। ਲਾੜੇ-ਪਤੀ। ਸੋਹਨਿ-ਸੋਭਦੇ ਸਨ। ਪਾਸਿ-ਕੋਲ। ਹੀਡੋਲੀ-ਡੋਲੀ, ਪਾਲਕੀ ਵਿੱਚ। ਚੜਿ-ਚੜ੍ਹ ਕੇ, ਸਵਾਰ ਹੋ ਕੇ। ਦੰਦ ਖੰਡ-(ਹਾਥੀ) ਦੰਦ ਦੇ ਟੁਕੜੇ ਦੇ ਚੂੜੇ। ਰਾਸਿ-ਸਵਾਰੇ ਹੋਏ। ਉਪਰਹੁ ਪਾਣੀ ਵਾਰੀਐ-(ਡੋਲੀ ਵਿਚੋਂ ਨਿਕਲਦੇ ਸਾਰ ਹੀ ਉਨ੍ਹਾਂ) ਉਪਰੋਂ ਪਾਣੀ ਵਾਰਿਆ ਜਾਂਦਾ ਸੀ। (ਇਹ ਉਸ ਸਮੇਂ ਦੀ ਰਸਮ ਰਵਾਜ ਸੀ, ਜੋ ਹੁਣ ਤੀਕ ਚਲੀ ਆ ਰਹੀ ਹੈ, ਪਰ ਗੁਰਮਤਿ ਵਿਚ ਅਜਿਹੇ ਫੋਕਟ ਕਰਮ ਕਰਨ ਲਈ ਕੋਈ ਥਾਂ ਨਹੀਂ ਹੈ)। ਝਲੇ-ਪੱਖੇ। ਝਿਮਕਨਿ-ਚਮਕਦੇ, ਲਿਸ਼ ਲਿਸ਼ ਕਰਦੇ ਸਨ। ਲਹਨਿ-ਲੈਂਦੀਆਂ ਸਨ। ਮਾਣਨਿ ਸੇਜੜੀਆ-(ਸੁੰਦਰ) ਸੇਜਾਂ ਦੀਆਂ (ਮੌਜਾਂ) ਮਾਣਦੀਆਂ ਸਨ। ਗਲਿ-ਗਲ ਵਿਚ। ਸਿਲਕਾ-ਰਸੀਆ। ਮੋਤਸਰੀਆ-ਮੋਤੀਆਂ ਦੇ ਹਾਰਾਂ ਦੀਆਂ ਲੜੀਆਂ। ਰੰਗਿ ਲਾਏ-ਰੰਗ (ਪਿਆਰ) ਲਾ ਕੇ। ਦੂਤਾ-ਸਿਪਾਹੀਆਂ ਨੂੰ। ਸਜਾਇ-ਸਜ਼ਾ। ਅਗੋ ਦੇ-ਪਹਿਲਾਂ ਹੀ। ਕਾਇਤ-ਕਿਉਂ। ਸਾਹਾਂ-ਬਾਦਸ਼ਾਹ ਦੇ ਹਾਕਮਾਂ ਨੇ। ਸੁਰਤਿ ਗਵਾਈਆ-ਸਮਝ ਗੁਆ ਛੱਡੀ ਹੈ। ਰੰਗਿ ਤਮਾਸੇ ਚਾਇ-ਤਮਾਸ਼ੇ ਦੇ ਚਾਉ ਨਸ਼ੇ ਵਿਚ। ਬਾਬਰਵਾਣੀ-ਬਾਬਰ ਦੀ ਬਾਣੀ (ਡੌਂਡੀ, ਦੁਹਾਈ)। ਕੁਇਰੁ-ਰਾਜ ਕੁਮਾਰ, ਸ਼ਹਿਜ਼ਾਦਾ। ਇਕਨਾ ਵਖਤੁ-ਕਈ (ਮੁਸਲਮਾਨੀਆਂ) ਦੇ (ਨਿਮਾਜਾਂ ਦੇ) ਵਕਤ। ਖੁਆਈਅਹਿ-ਖੁੰਝਾਏ ਜਾ ਰਹੇ ਹਨ। ਇਕਨਾ ਪੂਜਾ ਜਾਇ-ਕਈ (ਹਿੰਦੂਆਂ) ਦੀ ਪੂਜਾ ਦਾ (ਸਮਾਂ) ਖੁੰਝ ਰਿਹਾ ਹੈ। ਨਾਇ-ਨਹਾ ਕੇ। ਹੋਵਹਿ ਦੁਖ-(ਆਪਣਾ) ਦੁਖ ਰੋਂਦੇ ਹਨ।

**ਅਰਥ :** ਇਕ ਅਕਾਲ ਪੁਰਖ ਵਾਹਿਗੁਰੂ, ਸਤਿਗੁਰੂ ਦੀ ਕ੍ਰਿਪਾ ਨਾਲ ਮਿਲਦਾ ਹੈ।

(ਜਿਨ੍ਹਾਂ ਇਸਤ੍ਰੀਆਂ ਦੇ) ਸਿਰਾਂ ਤੇ ਚੀਰਾਂ ਵਿਚ ਸੰਧੂਰ ਪਾ ਕੇ ਪੱਟੀਆਂ ਸੋਭਦੀਆਂ ਸਨ, (ਅੱਜ) ਉਹ ਸਿਰ ਕੈਂਚੀ ਨਾਲ ਮੁੰਨੇ ਜਾ ਰਹੇ ਹਨ, (ਤੇ ਉਨ੍ਹਾਂ ਦੇ) ਗਲੇ ਵਿਚ ਮਿੱਟੀ ਭਰ ਰਹੀ ਹੈ। ਮਹਿਲਾਂ (ਮਾੜੀਆਂ ਵਿਚ ਜੋ ਬੈਠੀਆਂ)ਹੋਈਆਂ ਸਨ(ਹੁਣ ਉਨ੍ਹਾਂ ਨੂੰ ਕੋਈ)ਮਹਿਲ ਦੇ ਨੇੜੇ ਨਹੀਂ ਢੁਕਣ ਦਿੰਦਾ।੧।

ਹੇ ਅਕਾਲ ਪੁਰਖ! ਤੇਰਾ ਅੰਤ (ਕਿਸੇ ਨੇ) ਨਹੀਂ ਪਾਇਆ ਤੂੰ (ਅਨੇਕ ਪ੍ਰਕਾਰ ਦੇ) ਵੇਸ (ਕੌਤਕ) ਕਰ ਕਰ ਕੇ ਵੇਖਦਾ ਹੈਂ। ਹੇ ਪਾਰਬ੍ਰਹਮ ਪਿਤਾ! (ਤੈਨੂੰ) ਮੇਰੀ ਆਦੇਸ਼ (ਨਮਕਸਕਾਰ) ਹੈ,

ਨਮਸਕਾਰ ਹੈ ।੧।ਰਹਾਉ।

ਜਦੋਂ (ਇਥੇ ਇਸਤ੍ਰੀਆਂ) ਵਿਆਹੀਆਂ ਹੋਈਆਂ ਆਈਆਂ ਸਨ ਉਦੋਂ ਲਾੜੇ (ਇਨ੍ਹਾਂ ਦੇ) ਪਾਸ ਸ਼ੋਭਦੇ ਸਨ । (ਜਦੋਂ) ਡੋਲੀਆਂ ਵਿਚ ਚੜ੍ਹ ਕੇ ਆਈਆਂ ਸਨ, (ਉਨ੍ਹਾਂ ਬਾਹਵਾਂ ਵਿੱਚ) ਹਾਥੀ ਦੰਦ ਦੇ (ਚੂੜੇ) ਪਾਏ-ਸਜਾਏ ਹੋਏ ਸਨ । (ਡੋਲੀ ਵਿਚੋਂ ਨਿਕਲਦਿਆਂ ਸਹੁਰੇ ਘਰ ਆਇਆਂ, ਉਨ੍ਹਾਂ ਦੇ ਸਿਰ ਤੋਂ ਸ਼ੁਗਨਾਂ ਦਾ) ਪਾਣੀ ਵਾਰਿਆ ਜਾਂਦਾ ਸੀ, (ਉਨ੍ਹਾਂ) ਕੋਲ (ਭਾਵ ਉਹਨਾਂ ਦੇ ਹੱਥਾਂ ਵਿਚ ਜੜਾਊ ਸ਼ੀਸ਼ਿਆਂ ਵਾਲੇ) ਪੱਖੇ ਝਿਲਮਿਲ ਕਰਦੇ ਸਨ ॥੨॥

(ਜਦੋਂ ਸਹੁਰੇ ਘਰ ਆਈਆਂ ਸਨ) ਇਕ ਲੱਖ ਰੁਪਇਆ ਬੈਠੀਆਂ ਹੋਈਆਂ (ਅਤੇ) ਇਕ ਲਖ ਰੁਪਇਆ ਖਲੋਤੀਆਂ (ਸ਼ਗਨ ਵਜੋਂ ਲੈਂਦੀਆਂ ਸਨ)। ਗਰੀ ਛੁਹਾਰੇ ਖਾਂਦੀਆਂ ਸਨ, (ਸੁੰਦਰ) ਸੇਜਾਂ ਦੀਆਂ ਮੌਜਾਂ ਮਾਣਦੀਆਂ ਸਨ (ਜ਼ਾਲਮਾਂ ਨੇ ਵੀਚਾਰੀਆਂ) ਦੇ ਗਲ ਵਿਚ ਰਸੀਆਂ (ਫਾਹੀਆਂ) ਪਾਈਆਂ ਹੋਈਆਂ ਸਨ, (ਅਤੇ) ਮੋਤੀਆਂ ਦੇ ਹਾਰ ਟੁਟ ਰਹੇ ਸਨ ॥੩॥

ਜਿਨ੍ਹਾਂ (ਸੁੰਦਰੀਆਂ) ਨੇ ਧਨ ਤੇ ਜੁਆਨੀ ਦੋਵੇਂ ਰੰਗ (ਪਿਆਰ) ਲਾ ਕੇ ਰੱਖੇ ਹੋਏ ਸਨ, ਉਹ ਵੈਰੀ ਬਣ ਗਏ । (ਬਾਬਰ ਨੇ ਆਪਣੇ ਜ਼ਾਲਮ) ਸਿਪਾਹੀਆਂ ਨੂੰ ਹੁਕਮ ਕੀਤਾ (ਹੋਇਆ ਸੀ ਜਿਸ ਕਰਕੇ ਸਿਪਾਹੀ ਉਨ੍ਹਾਂ ਦੀ) ਇੱਜ਼ਤ ਗੁਆ ਕੇ ਲੈ ਕੇ ਜਾ ਰਹੇ ਸਨ। (ਹੇ ਭਾਈ ਮਨੁੱਖਾਂ ਦੇ ਵਸ ਕੁਝ ਨਹੀਂ, ਜੇ) ਉਸ (ਪ੍ਰਭੂ ਨੂੰ) ਚੰਗਾ ਲੱਗੇ (ਤਾਂ ਉਹ) ਵਡਿਆਈ ਦੇ ਦਿੰਦਾ ਹੈ, ਜੇ (ਉਸ ਨੂੰ) ਭਾਵੇ (ਤਾਂ) ਦੰਡ ਦੇ ਦਿੰਦਾ ਹੈ ॥੪॥

(ਅਜਿਹੀ ਬਿਪਤਾ ਪੈਣ ਤੋਂ) ਪਹਿਲਾਂ ਹੀ ਜੇ (ਪ੍ਰਭੂ ਨੂੰ) ਯਾਦ ਕਰੀਏ ਤਾਂ ਕਿਉਂ ਸਜ਼ਾ ਮਿਲੇ ? (ਇਥੋਂ ਦੇ ਪਠਾਣ) ਬਾਦਸ਼ਾਹ ਦੇ (ਹਾਕਮਾਂ ਨੇ) ਤਮਾਸ਼ੇ ਦੇ ਚਾਉ (ਨਸ਼ੇ) ਵਿਚ (ਆਪਣੀ) ਸੋਝੀ ਗੁਆ ਦਿੱਤੀ ਸੀ। ਬਾਬਰ ਦੀ ਬਾਣੀ (ਦੁਹਾਈ) ਫਿਰ ਗਈ (ਜਿਸ ਦੇ ਭੈ ਕਰਕੇ) ਕੋਈ (ਪਠਾਨ) ਸਹਿਜ਼ਾਦਾ ਵੀ (ਮੰਗ ਕੇ) ਰੋਟੀ ਨਹੀਂ ਖਾ ਸਕਦਾ ਸੀ ॥੫॥

(ਸੈਦਪੁਰ ਵਿੱਚ ਅਜਿਹੀ ਹਾਲਤ ਹੋ ਗਈ ਹੈ ਕਿ) ਇਕਨਾ (ਮੁਸਲਮਾਨੀਆਂ ਦੇ ਨਮਾਜ਼ ਪੜ੍ਹਨ ਦੇ) ਵਕਤ ਖੁੰਝ ਰਹੇ ਹਨ (ਅਤੇ) ਇਕਨਾ (ਹਿੰਦਵਾਣੀਆਂ ਦੀ) ਪੂਜਾ (ਦਾ ਸਮਾਂ) ਜਾ ਰਿਹਾ ਹੈ । (ਹੁਣ) ਹਿੰਦੂਆਂ ਦੀਆਂ ਇਸਤ੍ਰੀਆਂ ਨਹਾ ਕੇ (ਮੱਥੇ ਤੇ) ਟਿਕੇ ਕਿਵੇਂ ਲਾਉਣ? (ਅਤੇ) ਕਿਵੇਂ ਚੌਕਿਆਂ (ਤੇ ਚੜ੍ਹ ਕੇ ਭੋਜਨ ਪਕਾਉਣਾ, ਭਾਵ ਹਿੰਦੂ ਤੇ ਮੁਸਲਮਾਨ ਦੋਹਾਂ ਦਾ ਧਰਮ ਨਹੀਂ ਰਿਹਾ) । (ਜਿਨ੍ਹਾਂ ਨੇ ਧਨ ਅਤੇ ਜੋਬਨ ਦੇ ਨਸ਼ੇ ਵਿਚ ਰਾਮ ਦਾ) ਨਾਮ ਕਦੇ ਚੇਤੇ ਨਹੀਂ ਸੀ ਕੀਤਾ (ਹੁਣ ਉਨ੍ਹਾਂ ਨੂੰ) ਖੁਦਾ ਦੀ ਦੁਹਾਈ ਕਰਨੀ ਭੀ ਨਹੀਂ ਮਿਲਦੀ ॥੬॥

(ਬਾਬਰ ਵਲੋਂ ਕੀਤੀ ਕਤਲਾਮ ਤੇ ਕੈਦ ਵਿਚੋਂ ਬਚ ਕੇ) ਕਈ (ਜਿਹੜੇ ਆਪਣੇ) ਘਰ ਵਿਚ ਆਉਂਦੇ ਹਨ (ਓਹ) ਕਈ (ਆਪਸ ਵਿਚ) ਮਿਲ ਮਿਲ ਕੇ (ਇਕ ਦੂਜੇ ਪਾਸੋਂ ਸੁਖ ਸਾਂਦ) ਪੁਛਦੇ ਹਨ । ਕਈਆਂ ਦੇ (ਭਾਗਾਂ ਵਿਚ) ਇਹੋ ਲਿਖਿਆ ਹੋਇਆ ਹੈ (ਕਿ ਜਿਥੇ ਕਿਥੇ ਹੋਣ ਉਹ) ਬੈਠ ਕੇ (ਆਪਣਾ) ਦੁਖ ਹੀ ਰੋਂਦੇ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ ਉਹੀ ਹੁੰਦਾ

ਹੈ। ਮਨੁਖ (ਦੇ ਵਸ ਵਿਚ) ਕੀ ਹੈ? (ਭਾਵ ਕੁਝ ਵੀ ਨਹੀਂ ਹੈ) ॥੮॥੧੧॥

## ਸਾਰੰਸ਼ ਅਤੇ ਸਿਧਾਂਤ

"ਬਾਬਰਵਾਣੀ ਫਿਰਿ ਗਈ ਕੁਇਰ ਨ ਰੋਟੀ ਖਾਇ" ਤੋਂ ਸਪਸ਼ਟ ਹੈ ਕਿ ਇਸ ਸ਼ਬਦ ਵਿਚ ਦਿੱਤੀ ਘਟਨਾ ਦਾ ਸਬੰਧ ਮੁਗਲ ਅਤੇ ਪਠਾਣਾਂ ਦੀ ਲੜਾਈ ਨਾਲ ਹੈ ਜੋ ਸੈਦਪੁਰ ਸਲੋਈ ਵਿਚ ਵਾਪਰੀ ਸੀ। ਪੁਰਾਤਨ ਜਨਮ ਸਾਖੀ ਵਿਚ ਇਸ ਸ਼ਬਦ ਦੀ ਉਥਾਨਕਾ ਬਾਰੇ ਲਿਖੇ ਹੋਏ ਅੱਖਰ ਇਉਂ ਹਨ :

'ਆਖਿਓ ਨੇ ਜੋ ਦਾਣਾ ਚਲਹੁ ਸਰਕਾਰ ਕਾ' ਪਠਾਣੀਆਂ ਅਤੇ ਖਤਰਾਣੀਆਂ ਅਤੇ ਬਾਮਣੀਆਂ ਸਭੇ ਇਕਠੀਆ ਬਹਾਲੀਆਂ ਅਤੇ ਚਕੀਆਂ ਅਗੇ ਮਿਲੀਆਂ। ਤਬ ਬਾਬੇ ਨੂੰ ਵੀ ਇਕ ਚੱਕੀ ਮਿਲੀ ਤਾਂ ਬਾਬੇ ਕੀ ਚਕੀ ਆਪੇ ਫਿਰੇ। ਬਾਬਾ ਬੈਠਾ ਗਲਾ ਹੀ ਪਾਵੈ। ਤਦਿ ਪਾਤਿਸਾਹੁ ਆਇ ਗਇਆ। ਤਬ ਬਾਬਾ ਬੋਲਿਆ ਸਬਦੁ ਸ੍ਰੀ ਸਤਿਗੁਰੂ ਪ੍ਰਸਾਦਿ ਰਾਗੁ ਆਸਾ ਮਹਲਾ ੧ ਅਸਟਪਦੀਆਂ ਘਰੁ ੩ ॥ ਜਿਨ ਸਿਰਿ ਸੋਹਨਿ ਪਟੀਆ (ਪੂਰਾ ਸ਼ਬਦ)।

ਇਸ ਸ਼ਬਦ ਵਿਚ ਸਿਧਾਂਤ ਇਹ ਹੈ ਕਿ ਜੇ ਪਹਿਲਾਂ ਹੀ ਭਾਵ ਸਮੇਂ ਸਿਰ ਸਿਰਜਨਹਾਰ ਨੂੰ ਸਿਮਰਿਆ ਜਾਏ ਤਾਂ ਅਜਿਹੀ ਭੈੜੀ ਦਸ਼ਾ ਕਿਉਂ ਹੋਵੇ ਅਤੇ ਦੁਖ ਕਿਉਂ ਭੋਗਣੇ ਪੈਣ! ਗੁਰੂ ਬਾਬਾ ਜੀ ਸਾਂਝੀਵਾਲਤਾ ਦੇ ਅਲੰਬਰਦਾਰ ਸਨ। ਇਸ ਲਈ ਜਿਥੇ ਇਸ ਘੱਟਨਾ ਤੋਂ ਦੁਖੀ ਹੋਈਆਂ ਹਿੰਦਵਾਣੀਆਂ ਜਿਨ੍ਹਾਂ ਦੀ ਪੂਜਾ ਰਹਿ ਗਈ ਸੀ ਦਾ ਜ਼ਿਕਰ ਕੀਤਾ ਹੈ ਉਥੇ 'ਇਕਨਾ ਵਖਤ ਖੁਆਈਅਹਿ' ਮੁਸਲਮਾਨੀਆਂ ਦੀ ਨਿਮਾਜ਼ ਦਾ ਵੇਲਾ ਖੁੰਝਣ ਦਾ ਸੰਕੇਤ ਵੀ ਦਿੱਤਾ ਹੈ।

ਸਾਰੀ ਗਲ ਪਰਮੇਸ਼ਰ ਦੇ ਭਾਣੇ ਦੀ ਹੈ। ਉਸ ਪਰਮੇਸ਼ਰ ਦੀ ਗਤੀ ਨੂੰ ਕੌਣ ਜਾਣ ਸਕਦਾ ਹੈ? ਇਸ ਲਈ ਉਸ ਨੂੰ ਨਮਸਕਾਰ ਕਰਨੀ ਹੀ ਉਚਿਤ ਹੈ :

**ਜਿਸੁ ਠਾਕੁਰ ਸਿਉ ਨਾਹੀ ਚਾਰਾ ॥**
**ਤਾ ਕਉ ਕੀਜੈ ਸਦ ਨਮਸਕਾਰਾ ॥** [ਪੰਨਾ ੨੬੮

ਸ਼ਬਦਾਰਥੀ ਵਿਦਵਾਨ ਇਹ ਲਿਖਦੇ ਹਨ ਕਿ ਗੁਰੂ ਜੀ 'ਬਾਬਰਬਾਣੀ ਦਾ ਜ਼ਿਕਰ ਇਤਿਹਾਸਕ ਤੌਰ ਤੇ ਨਹੀਂ ਕਰ ਰਹੇ, ਸਗੋਂ ਮਨੁਖਾਂ ਨੂੰ ਚੇਤਾਵਨੀ ਕਰ ਰਹੇ ਹਨ ਕਿ ਰੱਬ ਨੂੰ ਵਿਸਾਰਨ ਨਾਲ ਕੀ ਬਾਬ ਹੁੰਦੀ ਹੈ। ਕੋਈ ਕੌਮ ਫੌਜ ਜਾਂ ਹਥਿਆਰਾਂ ਦੀ ਥੁੜ੍ਹ ਕਰਕੇ ਨਹੀਂ ਮਰਦੀ। ਜੇ ਮਰਦੀ ਹੈ ਤਾਂ ਕੇਵਲ ਰੱਬ ਤੇ ਨੇਕੀ ਦੇ ਪਿਆਰ ਦੀ ਥੁੜ੍ਹ ਕਰਕੇ। 'ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥'

ਪਰ ਸਚਾਈ ਇਹ ਹੈ ਕਿ ਜਿਹੜੀ ਘਟਨਾ ਸੰਨ ੧੫੨੧ ਵਿਚ ਬਾਬਰ ਦੇ ਹਮਲੇ ਨਾਲ ਵਾਪਰੀ, ਉਸ ਦਾ ਵਿਸਥਾਰ ਪੂਰਬਕ ਬਿਆਨ ਭਾਵੇਂ ਰੱਬੀ ਹੁਕਮ ਦੇ ਸੰਦਰਭ ਵਿਚ ਹੈ, ਬੁਧੀਜੀਵੀ ਇਸ ਨੂੰ ਇਤਿਹਾਸ ਨਾਲ ਹੀ ਸਬੰਧਤ ਮੰਨਦੇ ਹਨ ਕਿਉਂਕਿ ਉਸ ਵੇਲੇ ਬਾਬਰ ਦੇ ਜ਼ੁਲਮ ਤੇ ਲੜਾਈ ਵਿਚ ਹੋਈ ਤਬਾਹੀ ਦਾ ਜ਼ਿਕਰ ਹਰ ਜ਼ੁਬਾਨ ਉਤੇ ਸੀ। ਸੁਭਾਵਿਕ ਹੈ ਕਿ ਗੁਰੂ ਜੀ ਨੇ ਭੀ ਲੋਕਾਂ ਦੀ ਇਸ ਦੰਦ ਕਥਾ ਨੂੰ ਗੁਰਮਤਿ ਦੀ ਰੰਗਣ ਵਿਚ ਰੱਬੀ ਹੁਕਮ ਵਾਲੇ ਸਿਧਾਂਤ ਨੂੰ ਉਜਾਗਰ ਕੀਤਾ ਹੋਵੇਗਾ।

ਆਸਾ ਮਹਲਾ ੧ ॥ ਕਹਾ ਸੁ ਖੇਲ ਤਬੇਲਾ ਘੋੜੇ, ਕਹਾ ਭੇਰੀ ਸਹਨਾਈ॥ ਕਹਾ ਸੁ ਤੇਗਬੰਦ ਗਾਡੇਰੜਿ, ਕਹਾ ਸੁ ਲਾਲ ਕਵਾਈ॥ ਕਹਾ ਸੁ ਆਰਸੀਆ ਮੁਹ ਬੰਕੇ, ਐਥੇ ਦਿਸਹਿ ਨਾਹੀ॥੧॥ ਇਹੁ ਜਗੁ ਤੇਰਾ, ਤੂ ਗੋਸਾਈ॥ ਏਕ ਘੜੀ ਮਹਿ ਥਾਪਿ ਉਥਾਪੇ, ਜਰੁ ਵੰਡਿ ਦੇਵੈ ਭਾਂਈ ॥੧॥ ਰਹਾਉ॥ ਕਹਾਂ ਸੁ ਘਰ ਦਰ ਮੰਡਪ ਮਹਲਾ, ਕਹਾ ਸੁ ਬੰਕ ਸਰਾਈ॥ ਕਹਾਂ ਸੁ ਸੇਜ ਸੁਖਾਲੀ ਕਾਮਣਿ, ਜਿਸੁ ਵੇਖਿ ਨੀਦ ਨ ਪਾਈ॥ ਕਹਾ ਸੁ ਪਾਨ ਤੰਬੋਲੀ ਹਰਮਾ, ਹੋਈਆ ਛਾਈ ਮਾਈ॥੨॥ ਇਸੁ ਜਰ ਕਾਰਣਿ ਘਣੀ ਵਿਗੁਤੀ, ਇਨਿ ਜਰ ਘਣੀ ਖੁਆਈ॥ ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ॥ ਜਿਸ ਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ ॥੩॥ ਕੋਟੀ ਹੂ ਪੀਰ ਵਰਜਿ ਰਹਾਏ, ਜਾ ਮੀਰ ਸੁਣਿਆ ਧਾਇਆ॥ ਥਾਨ ਮੁਕਾਮ ਜਲੇ ਬਿਜ ਮੰਦਰ, ਮੁਛਿ ਮੁਛਿ ਕੁਇਰ ਰੁਲਾਇਆ॥ ਕੋਈ ਮੁਗਲੁ ਨ ਹੋਆ ਅੰਧਾ, ਕਿਨੈ ਨ ਪਰਚਾ ਲਾਇਆ॥੪॥ ਮੁਗਲ ਪਠਾਣਾ ਭਈ ਲੜਾਈ, ਰਣ ਮਹਿ ਤੇਗ ਵਗਾਈ॥ ਓਨ੍ਹੀ ਤੁਪਕ ਤਾਣਿ ਚਲਾਈ, ਓਨ੍ਹੀ ਹਸਤਿ ਚਿੜਾਈ॥ ਜਿਨ੍ਹ ਕੀ ਚੀਰੀ ਦਰਗਹ ਪਾਟੀ, ਤਿਨ੍ਹਾ ਮਰਣਾ ਭਾਈ॥੫॥ ਇਕ ਹਿੰਦਵਾਣੀ ਅਵਰ ਤੁਰਕਾਣੀ, ਭਟਿਆਣੀ ਠਕੁਰਾਣੀ॥ ਇਕਨ੍ਹਾ ਪੇਰਣ ਸਿਰ ਖੁਰ ਪਾਟੇ, ਇਕਨ੍ਹਾ ਵਾਸੁ ਮਸਾਣੀ॥ ਜਿਨ੍ਹ ਕੇ ਬੰਕੇ ਘਰੀ ਨ ਆਇਆ, ਤਿਨ੍ਹ ਕਿਉ ਰੈਣਿ ਵਿਹਾਣੀ॥੬॥ ਆਪੇ ਕਰੇ ਕਰਾਏ ਕਰਤਾ, ਕਿਸ ਨੋ ਆਖਿ ਸੁਣਾਈਐ॥ ਦੁਖੁ ਸੁਖੁ ਤੇਰੈ ਭਾਣੈ ਹੋਵੈ, ਕਿਸਥੈ ਜਾਇ ਰੂਆਈਐ॥ ਹੁਕਮੀ ਹੁਕਮਿ ਚਲਾਏ ਵਿਗਸੈ, ਨਾਨਕ ਲਿਖਿਆ ਪਾਈਐ॥੭॥੧੨॥

ਉਚਾਰਨ ਸੇਧ

**ਬਿੰਦੀ ਸਹਿਤ** : ਕਹਾਂ,ਆਰਸੀਆਂ, ਮੁਹਂ, ਦਿਸਹਿਂ ਗੋਸਾਈਂ, ਮਹਿਂ, ਮਹਲਾਂ, ਸਰਾਈ, ਨੀਂਦ, ਹਰਮਾਂ, ਬਾਝਹੁਂ, ਨਾਹੀਂ, ਮੁਇਆਂ, ਹੂਂ, ਜਾਂ ਅਤੇ ਘਰੀਂ ।

**ਪਦ ਅਰਥ** : ਕਹਾ-ਕਿੱਥੇ । ਖੇਲ-ਤਮਾਸ਼ੇ । ਤਬੇਲਾ-ਅਸਤਬਲ, ਘੋੜੇ ਬੰਨ੍ਹਣ ਦੀ ਥਾਂ । ਭੇਰੀ-ਭੇਲਾਂ,ਨਗਾਰੇ। ਸਹਨਾਈ-ਤੂਤੀਆਂ । ਤੇਗ ਬੰਦ-ਤਲਵਾਰ ਬੰਨ੍ਹਣ ਵਾਲੇ, (ਸੂਰਮੇ) । ਗਾਡੇ-ਗਡੇ ਹੋਏ, ਭਾਵ ਡੱਟ ਕੇ ਲੜਨ ਵਾਲੇ, ਪੱਕੇ ਇਰਾਦੇ ਵਾਲੇ । ਰੜਿ-ਰੜੇ ਮੈਦਾਨੇ (ਜੰਗ) ਵਿਚ । ਲਾਲ ਕਵਾਈ-

ਲਾਲ ਪੁਸ਼ਾਕਾਂ(ਵਰਦੀ ਵਾਲੇ) । ਆਰਸੀਆ-ਸ਼ੀਸ਼ੇ । ਮੁਹ ਬੰਕੇ-ਸੋਹਣੇ, ਮੂੰਹ । ਦਿਸਹਿ ਨਾਹੀ-ਦਿਸਦੇ ਨਹੀਂ । ਗੋਸਾਈ-ਧਰਤੀ ਦਾ ਸਾਈਂ (ਮਾਲਕ) । ਥਾਪਿ-ਬਣਾ ਕੇ । ਉਥਾਪੇ-ਨਾਸ਼ ਕਰ ਦਿੰਦਾ ਹੈ । ਜਰੁ-ਜ਼ਰ, ਸੋਨਾ ਭਾਵ ਦੌਲਤ । ਵੰਡਿ-ਵੰਡਕੇ ।ਭਾਈ-ਭਾਈਆਂ ਵਿਚ । ਮੰਡਪ-ਮਾੜੀਆਂ । ਬੰਕ ਸਰਾਈ-ਸੁੰਦਰ ਸਰਾਵਾਂ । ਪਾਨ ਤੰਬੋਲੀ-ਪਾਨ ਦੇਣ ਵਾਲੀਆਂ । ਹਰਮਾ-ਪਰਦੇਦਾਰ ਇਸਤ੍ਰੀਆਂ । ਛਾਈ ਮਾਈਂ-ਪਰਛਾਵੇਂ ਵਾਂਗ ਅਲੋਪ ਵਿਗੁਤੀ-ਖਜਲ ਖੁਆਰ । ਜਰ-ਦੌਲਤ। ਖੁਆਈ-ਕੁਰਾਹੇ ਪਾਈ । ਖੁਆਏ-ਕੁਰਾਹੇ ਪਾ ਦੇਵੇ। ਖੁਸਿ ਲਏ-ਖੋਹ ਲੈਂਦਾ ਹੈ। ਕੋਟੀ ਹੂ-ਕਰੋੜਾਂ ਹੀ । ਵਰਜਿ ਰਹਾਏ-ਰੋਕ ਕੇ ਰੱਖੇ । ਮੀਰ-ਮੀਰ ਬਾਬਰ। ਧਾਇਆ-ਹਲਾ ਕਰ ਕੇ ਆਇਆ । ਥਾਨ ਮੁਕਾਮ-ਟਿਕਾਣੇ । ਜਲੇ-ਸੜੇ । ਬਿਜ-ਪੱਕੇ । ਮੁਛਿ ਮੁਛਿ-ਟੋਟੇ ਟੋਟੇ ਕਰਕੇ। ਕੁਇਰ-ਕੰਵਰ, ਸ਼ਹਿਜਾਦੇ। ਪਰਚਾ-ਕਰਾਮਾਤ । ਵਗਾਈ-ਚਲਾਈ । ਓਨੀ-ਉਨ੍ਹਾਂ (ਮੁਗਲਾਂ) ਨੇ । ਤੁਪਕ-ਬੰਦੂਕ। ਤਾਨਿ-(ਹੱਥ) ਫੈਲਾਅ ਕੇ, ਨਿਸ਼ਾਨਾ ਬੰਨ੍ਹ ਕੇ । ਹਸਤਿ ਚਿੜਾਈ-ਹਾਥੀ ਚਿੜਾ (ਤੁੰਦ ਕਰ) ਕੇ ਅੱਗੇ ਵਧਾਏ । ਚੀਰੀ-ਚਿੱਠੀ (ਮੌਤ ਬਾਰੇ) । ਪਾਟੀ-ਫਟੀ ਹੋਈ (ਪੁਰਾਤਨ ਸਮੇਂ ਵਿਚ ਅਤੇ ਹੁਣ ਵੀ ਕਈ ਆਦਮੀ ਮੌਤ ਦੀ ਚਿੱਠੀ ਲਿਖਣ ਸਮੇਂ ਉਸ ਦਾ ਕੋਈ ਨਾ ਕੋਈ ਪਾਸਾ ਫਾੜ ਦਿੰਦੇ ਹਨ) । ਭਾਈ-ਹੇ ਭਾਈ ! ਹਿੰਦਵਾਣੀ-ਹਿੰਦਣੀਆਂ । ਤੁਰਕਾਣੀ-ਤੁਰਕਾਣੀਆਂ । ਭਟਿਆਣੀ-ਭਟੀਆਂ ਦੀਆਂ ਇਸਤ੍ਰੀਆਂ । ਪੇਰਣ-ਘਘਰੇ,ਬੁਰਕੇ । ਸਿਰ ਖੁਰ-ਸਿਰ ਤੋਂ ਪੈਰਾਂ ਤਕ । ਵਾਸ-ਵਾਸਾ ਮਸਾਣੀ-ਮਸਾਣਾਂ (ਮੜੀਆਂ) ਵਿਚ। ਬੰਕੇ-ਬਾਂਕੇ, ਸੁੰਦਰ (ਪਤੀ)। ਘਰੀ-ਘਰ ਵਿਚ । ਵਿਹਾਣੀ-ਗੁਜਰੀ । ਕਿਸ ਥੈ ਜਾਇ ਰੂਆਈਐ-ਕਿਸ ਦੇ ਪਾਸ ਜਾ ਕੇ ਰੋਣਾ ਰੋਈਏ?।

**ਅਰਥ** : ਉਹ ਖੇਡਾਂ-ਤਮਾਸ਼ੇ, (ਉਹ) ਘੋੜੇ (ਉਨ੍ਹਾਂ ਦੇ) ਅਸਤਬਲ ਕਿਥੇ ਗਏ ? (ਓਹ) ਨਗਾਰੇ ਅਤੇ ਤੂਤੀਆਂ ਕਿਥੇ ਗਈਆਂ ? ਓਹ ਤੇਗ ਬੰਨ੍ਹਣ ਵਾਲੇ ਸੂਰਮੇ (ਜੋ) ਰੜੇ (ਮੈਦਾਨ) ਵਿਚ ਡਟ ਜਾਂਦੇ ਸਨ, ਕਿਥੇ ਗਏ ? (ਉਨ੍ਹਾਂ ਦੀਆਂ) ਲਾਲ ਪੁਸ਼ਾਕਾਂ (ਵਰਦੀਆਂ) ਕਿਥੇ ਗਈਆਂ ? ਉਹ ਸ਼ੀਸ਼ਿਆਂ ਵਰਗੇ ਚਮਕਦੇ ਮੂੰਹ ਕਿਥੇ ਗਏ (ਅਜ) ਇਥੇ ਦਿਸਦੇ ਹੀ ਨਹੀਂ ਹਨ ॥੧॥

(ਹੇ ਪ੍ਰਭੂ !) ਇਹ ਜਗਤ ਤੇਰਾ ਬਣਾਇਆ ਹੋਇਆ ਹੈ ਅਤੇ ਤੂੰ (ਇਸ ਜਗਤ ਦਾ) ਮਾਲਕ ਹੈਂ । (ਹੇ ਭਾਈ ! ਉਹ ਮਾਲਕ) ਇਕ ਘੜੀ ਵਿਚ (ਜਗਤ) ਬਣਾ ਕੇ (ਫਿਰ) ਨਾਸ਼ ਕਰ ਦਿੰਦਾ ਹੈ (ਅਤੇ) ਜਰ (ਦੌਲਤ) ਭਰਾਵਾਂ ਵਿਚ ਵੰਡੀਆਂ (ਪਾ) ਦਿੰਦੀ ਹੈ ॥੧॥ ਰਹਾਉ ॥

ਓਹ ਸੋਹਣੇ ਘਰ, ਦਰਵਾਜ਼ੇ, ਮਹਲ-ਮਾੜੀਆਂ ਕਿਥੇ ਹਨ ? ਓਹ ਸੁੰਦਰ ਸਰਾਵਾਂ ਕਿਥੇ ਹਨ ? ਓਹ ਸੁਖ ਦੇਣ ਵਾਲੀ ਸੇਜ (ਅਤੇ ਸੁੰਦਰ) ਇਸਤ੍ਰੀ ਕਿਥੇ ਹੈ ? (ਜਿਸ ਦਾ) ਰੂਪ ਦੇਖ ਕੇ ਨੀਂਦ ਨਹੀਂ ਸੀ ਆਉਂਦੀ ? ਕਿਥੇ ਹਨ ਓਹ ਪਾਨ ਵੇਚਣ ਵਾਲੀਆਂ (ਅਤੇ ਪਰਦੇਦਾਰ) ਇਸਤ੍ਰੀਆਂ ? (ਸਭ) ਛਾਈ ਮਾਈ (ਭਾਵ ਖਤਮ) ਹੋ ਚੁਕੀਆਂ ਹਨ ॥੨॥

ਇਸ ਦੌਲਤ ਦੀ ਖਾਤਰ ਬਹੁਤ (ਲੁਕਾਈ) ਖੱਜਲ ਖੁਆਰ ਹੋ ਰਹੀ ਹੈ, ਇਸ ਦੌਲਤ ਨੇ ਲੁਕਾਈ ਕੁਰਾਹੇ ਪਾਈ ਹੈ। ਪਾਪਾਂ ਤੋਂ ਬਿਨਾਂ (ਇਹ ਦੌਲਤ ਇਕੱਠੀ) ਨਹੀਂ ਹੁੰਦੀ (ਅਤੇ) ਮੋਇਆਂ ਨਾਲ (ਭੀ) ਨਹੀਂ ਜਾਂਦੀ। ਜਿਸ ਨੂੰ ਕਰਤਾ ਪੁਰਖ ਆਪ ਕੁਰਾਹੇ ਪਾ ਦੇਵੇ (ਉਸ ਤੋਂ ਪਹਿਲਾਂ) ਚੰਗਿਆਈ ਖੋਹ

ਲੈਂਦਾ ਹੈ ॥੩॥

(ਜਦੋਂ ਮੁਗਲ ਪਠਾਣਾਂ ਨੇ) ਸੁਣਿਆ ਕਿ ਮੀਰ (ਬਾਬਰ) ਹੱਲਾ ਕਰਕੇ (ਵਾਹੋ ਦਾਹੀ) ਆ ਰਿਹਾ ਹੈ ਤਾਂ ਕਰੋੜਾਂ ਹੀ ਪਠਾਣਾਂ ਨੇ ਜਾਦੂ, ਟੂਣਿਆਂ ਕਲਮਿਆਂ ਦੁਆਰਾ ਰੋਕਣ ਦਾ ਜਤਨ ਕੀਤਾ (ਭਾਵ ਉਹ ਹੱਲਾ ਕਰਨ ਵਿਚ ਸਫਲ ਨਾ ਹੋ ਸਕੇ)। (ਪਰ) ਤਕੀਏ ਟਿਕਾਣੇ, ਪੱਕੇ ਮਹਲ ਮੰਦਰ, (ਅੱਗ ਨਾਲ ਸੜ ਕੇ) ਸੁਆਹ ਹੋ ਗਏ। ਸ਼ਹਜਾਦੇ ਟੋਟੇ ੨ ਕਰਕੇ ਮਿੱਟੀ ਵਿਚ ਮਿਲਾ ਦਿਤੇ ਗਏ। ਕੋਈ ਮੁਗਲ ਅੰਨ੍ਹਾਂ ਨਾ ਹੋਇਆ (ਭਾਵ ਕਿਸੇ ਦਾ ਕੁਝ ਵੀ ਨਾ ਵਿਗੜਿਆ ਅਤੇ) ਕਿਸੇ ਨੇ ਕਰਾਮਾਤ ਨਾ ਵਿਖਾਈ ॥੪॥

(ਜਦੋਂ) ਮੁਗਲਾਂ ਅਤੇ ਪਠਾਣਾਂ ਦੀ ਲੜਾਈ ਹੋਈ (ਤਾਂ) ਦੋਹਾਂ ਨੇ ਲੜਾਈ ਦੇ ਮੈਦਾਨ ਵਿਚ ਤਲਵਾਰ ਚਲਾਈ। ਓਨਾਂ (ਮੁਗਲਾਂ) ਨੇ ਬੰਦੂਕ (ਹੱਥ ਫੈਲਾ ਕੇ ਭਾਵ ਨਿਸ਼ਾਨਾ ਬਨ੍ਹ ਕੇ ਚਲਾਈ)। ਉਨ੍ਹਾਂ (ਪਠਾਣਾਂ) ਨੇ ਹਾਥੀ ਅੱਗੇ ਵਧਾਏ। ਹੇ ਭਾਈ! ਜਿਨ੍ਹਾਂ ਦੀ ਚਿੱਠੀ ਦਰਗਾਹ ਵਿਚੋਂ ਪਾਟ ਗਈ, ਉਨ੍ਹਾਂ ਤਾਂ ਮਰਨਾ ਹੀ ਹੋਇਆ (ਭਾਵ ਹਾਰ ਕੇ ਮੌਤ ਹੋ ਗਈ) ॥੫॥

(ਇਸ ਲੜਾਈ ਵਿਚ ਅਨੇਕਾਂ ਹਿੰਦਵਾਸੀ ਇਸਤ੍ਰੀਆਂ) ਕੋਈ ਹਿੰਦਵਾਣੀ, ਕੋਈ ਪਠਾਣੀ ਕੋਈ ਭੱਟਿਆਣੀ ਅਤੇ ਕੋਈ ਠਕੁਰਾਣੀ (ਰਾਜਪੂਤਾਂ ਦੀ ਜਾਤ ਵਿਚੋਂ) ਸਨ। (ਇਨ੍ਹਾਂ ਵਿਚੋਂ) ਕਈਆਂ ਦੇ ਘਘਰੇ (ਬੁਰਕੇ) ਸਿਰ ਤੋਂ ਪੈਰਾਂ ਤਕ ਪਾਟ ਗਏ, ਕਈਆਂ ਦਾ ਵਾਸਾ ਮਸਾਣਾ ਵਿਚ ਹੋਇਆ। ਜਿਨ੍ਹਾਂ ਦੇ ਸੁੰਦਰ (ਪਤੀ) ਘਰਾਂ 'ਚ (ਮੁੜ ਕੇ) ਨਾ ਆਏ ਉਨ੍ਹਾਂ (ਵਿਚਾਰੀਆਂ) ਦੀ ਰਾਤ ਕਿਸ ਤਰ੍ਹਾਂ ਗੁਜ਼ਰੀ? ॥੬॥

(ਰਜ਼ਾ ਦਾ ਮਾਲਕ) ਕਰਤਾਰ (ਸਭ ਕੁਝ) ਆਪ ਹੀ ਕਰਦਾ ਤੇ ਕਰਾਉਂਦਾ ਹੈ। ਕਿਸ ਨੂੰ ਆਖ ਕੇ ਸੁਣਾਈਏ (ਭਾਵ ਫਰਿਆਦ ਕਰੀਏ)?। (ਹੇ ਪ੍ਰਭੂ! ਜਦ) ਦੁਖ ਅਤੇ ਸੁਖ ਤੇਰੇ ਭਾਣੇ ਵਿਚ ਹੀ ਹੁੰਦਾ ਹੈ (ਤਾਂ) ਕਿਸ ਪਾਸ ਜਾ ਕੇ ਰੋਈਏ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਰਜ਼ਾ ਦਾ ਮਾਲਕ (ਸਭ ਨੂੰ ਆਪਣੇ) ਹੁਕਮ ਵਿਚ ਚਲਾਉਂਦਾ ਹੈ (ਅਤੇ) ਖੁਸ਼ ਹੁੰਦਾ ਹੈ (ਪਰ ਕਰਮੀ ਆਪੋ ਆਪਣੀ ਅਨੁਸਾਰ) ਲਿਖਿਆ ਹੋਇਆ (ਫਲ) ਹੀ ਪਾਈਦਾ ਹੈ ॥੭॥੧੨॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਮਜ਼ਮੂਨ ਭੀ ਪਿਛਲੇ ਸ਼ਬਦ ਵਾਲਾ ਹੈ। ਇਸ ਦਾ ਪਿਛੋਕੜ ਮਿਹਰਬਾਨ ਵਾਲੀ ਜਨਮ ਸਾਖੀ ਦੇ ਅਧਾਰ ਉਤੇ 'ਜਨਮ ਸਾਖੀ ਪਰੰਪਰਾ' ਵਿਚ ਇਉਂ ਦਰਜ ਹੈ :-

ਤਬ ਗੁਰੂ ਬਾਬਾ ਅਰੁ ਮਰਦਾਨਾ ਫਿਰਿ ਸੈਦਪੁਰਿ ਸਲੋਈ ਆਏ, ਆਇ ਕਰਿ ਜਾਂ ਦੇਖਨਿ ਤਾਂ ਕਿਆ ਦੇਖਨਿ, ਓਥੈ ਕਿਛੁ ਨਾਹੀਂ। ਦੇਖਿ ਕਰਿ ਕੁਦਰਤਿ ਪਰਮੇਸ਼ਰ ਕੀ ਹੈਰਾਨੁ ਹੋਇ ਗਇਆ। ਤਬ ਗੁਰੂ ਬਾਬਾ ਹੈਰਾਨਗੀ ਸਿਫਤਿ ਕਰਤਾ ਹੈ, ਬਾਣੀ ਬੋਲਿ ਉਠਾ ਆਸਾ ਰਾਗ ਮਹਿ :

**ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥**

ਗੱਲ ਕੀ ਇਹ ਜੋ ਕੁਝ ਵਾਪਰਿਆ ਉਹ ਪ੍ਰਭੂ ਦੇ ਭਾਣੇ ਵਿਚ ਹੀ ਵਾਪਰਿਆ। ਇਹ ਅਜਬ ਕੌਤਕ ਹੈ ਕਿ ਦੌਲਤ ਭਰਾਵਾਂ ਨੂੰ ਵੰਡ ਦਿੰਦੀ ਹੈ। ਪਰ ਇਸ ਦੌਲਤ ਦੀ ਖਾਤਰ ਹੀ ਬਹੁਤੀ ਦੁਨੀਆਂ ਖਰਾਬ ਹੋ ਰਹੀ ਹੈ। 'ਕੋਈ ਮੁਗਲੁ ਨ ਹੋਆ ਅੰਧਾ' ਦਾ ਸੰਕੇਤ ਇਹ ਸਚਾਈ ਪਰਗਟ ਕਰਦਾ ਹੈ ਕਿ

ਜਦੋਂ ਮੀਰ ਬਾਬਰ ਹਮਲਾ ਕਰਨ ਦੀ ਤਿਆਰੀ ਕਰ ਰਿਹਾ ਸੀ, ਇਸ ਦੀ ਖਬਰ ਹਿੰਦਵਾਸੀਆਂ ਨੇ ਸੁਣੀ ਤਾਂ ਬਜਾਏ ਇਸ ਦੇ ਕਿ ਮੁਗਲਾਂ ਦਾ ਬਹਾਦਰਾਂ ਵਾਂਗੂੰ ਮੁਗਾਬਲਾ ਕਰਦੇ, ਟੂਣੇ ਤਵੀਤ ਅਤੇ ਮੰਤ੍ਰ-ਜੰਤ੍ਰ ਆਦਿ ਪੜ੍ਹਦੇ ਰਹੇ। ਪਰ ਇਸ ਫੋਕੇ ਕਰਾਮਾਤੀ ਪਰਚਾਵਿਆਂ ਨੇ ਹਿੰਦੁਸਤਾਨ ਦਾ ਭੱਠਾ ਬਹਾ ਦਿੱਤਾ।

ਗੁਰੂ ਬਾਬਾ ਜੀ ਇਸ ਘਟਨਾ ਬਾਰੇ ਸਿਧਾਂਤਕ ਇਹ ਗੱਲ ਸਮਝਾ ਰਹੇ ਹਨ ਕਿ ਜਦੋਂ ਕਰਤਾ-ਪੁਰਖ ਆਪ ਹੀ ਸਭ ਕੁਝ ਕਰਨ ਵਾਲਾ ਹੈ ਤਾਂ ਇਸ ਬਾਰੇ ਕਿਸੇ ਪ੍ਰਕਾਰ ਦਾ ਗਿਲਾ ਜਾਂ ਦੁਖ ਪ੍ਰਗਟ ਕਰਨਾ ਯੋਗ ਨਹੀਂ ਹੈ।

ਨੋਟ : ਇਸ ਘਟਨਾ ਨਾਲ ਤੀਜਾ ਸਬੰਧਤ ਸ਼ਬਦ 'ਜੈਸੀ ਮੈ ਆਵੈ ਖਸਮ ਕੀ ਬਾਣੀ .... 'ਰਾਗ ਤਿਲੰਗ ਵਿਚ ਪੰ. ੭੨੨ ਉਤੇ ਦਰਜ ਹੈ। ਸੋ ਸਾਰੀ ਵਿਥਿਆ ਵਿਸਥਾਰ ਸਹਿਤ ਉਥੋਂ ਪੜ੍ਹੋ ਜੀ।

ੴ ਸਤਿਗੁਰ ਪ੍ਰਸਾਦਿ ॥ ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥ ਜੈਸੇ ਗੋਇਲਿ ਗੋਇਲੀ, ਤੈਸੇ ਸੰਸਾਰਾ ॥ ਕੂੜੁ ਕਮਾਵਹਿ ਆਦਮੀ, ਬਾਂਧਹਿ ਘਰ ਬਾਰਾ ॥੧॥ ਜਾਗਹੁ ਜਾਗਹੁ ਸੂਤਿਹੋ, ਚਲਿਆ ਵਣਜਾਰਾ ॥੧॥ ਰਹਾਉ ॥ ਨੀਤ ਨੀਤ ਘਰ ਬਾਂਧੀਅਹਿ, ਜੇ ਰਹਣਾ ਹੋਈ ॥ ਪਿੰਡੁ ਪਵੈ ਜੀਉ ਚਲਸੀ, ਜੇ ਜਾਣੈ ਕੋਈ ॥੨॥ ਓਹੀ ਓਹੀ ਕਿਆ ਕਰਹੁ, ਹੈ ਹੋਸੀ ਸੋਈ ॥ ਤੁਮ ਰੋਵਹੁਗੇ ਓਸ ਨੋ, ਤੁਮ੍ ਕਉ ਕਉਣੁ ਰੋਈ ॥੩॥ ਧੰਧਾ ਪਿਟਿਹੁ ਭਾਈਹੋ, ਤੁਮ੍ ਕੂੜੁ ਕਮਾਵਹੁ ॥ ਓਹੁ ਨ ਸੁਣਹੀ ਕਤਹੀ, ਤੁਮ੍ ਲੋਕ ਸੁਣਾਵਹੁ ॥੪॥ ਜਿਸ ਤੇ ਸੁਤਾ ਨਾਨਕਾ, ਜਾਗਾਏ ਸੋਈ ॥ ਜੇ ਘਰੁ ਬੂਝੈ ਆਪਣਾ, ਤਾਂ ਨੀਦ ਨ ਹੋਈ ॥੫॥ ਜੇ ਚਲਦਾ ਲੈ ਚਲਿਆ, ਕਿਛੁ ਸੰਪੈ ਨਾਲੇ ॥ ਤਾ ਧਨੁ ਸੰਚਹੁ ਦੇਖਿ ਕੈ, ਬੂਝਹੁ ਬੀਚਾਰੇ ॥੬॥ ਵਣਜੁ ਕਰਹੁ ਮਖਸੂਦੁ ਲੈਹੁ, ਮਤ ਪਛੋਤਾਵਹੁ ॥ ਅਉਗੁਣ ਛੋਡਹੁ ਗੁਣ ਕਰਹੁ, ਐਸੇ ਤਤੁ ਪਰਾਵਹੁ ॥੭॥ ਧਰਮੁ ਭੂਮਿ ਸਤੁ ਬੀਜੁ ਕਰਿ, ਐਸੀ ਕਿਰਸ ਕਮਾਵਹੁ ॥ ਤਾਂ ਵਾਪਾਰੀ ਜਾਣੀਅਹੁ, ਲਾਹਾ ਲੈ ਜਾਵਹੁ ॥੮॥ ਕਰਮੁ ਹੋਵੈ ਸਤਿਗੁਰੁ ਮਿਲੈ, ਬੂਝੈ ਬੀਚਾਰਾ ॥ ਨਾਮੁ ਵਖਾਣੈ ਸੁਣੇ ਨਾਮੁ, ਨਾਮੇ ਬਿਉਹਾਰਾ ॥੯॥ ਜਿਉ ਲਾਹਾ ਤੋਟਾ ਤਿਵੈ, ਵਾਟ ਚਲਦੀ ਆਈ ॥ ਜੋ ਤਿਸੁ ਭਾਵੈ ਨਾਨਕਾ, ਸਾਈ ਵਡਿਆਈ ॥੧੦॥੧੩॥

ਉਚਾਰਨ ਸੇਧ

**ਬਿੰਦੀ ਸਹਿਤ :** ਕਮਾਵਹਿੰ, ਬਾਂਧਹਿੰ, ਬਾਂਧੀਅਹਿੰ, ਜਿਉਂ ਅਤੇ ਤਿਵੇਂ।

**ਪਦ ਅਰਥ** : ਗੋਇਲਿ-ਮਾਲ ਡੰਗਰ ਚਾਰਨ ਦੀ ਥਾਂ । ਗੋਇਲੀ-ਚਰਵਾਹਾ । ਕਮਾਵਹਿ-ਕਮਾਉਂਦੇ ਹਨ । ਬਾਂਧਹਿ-ਬੰਨ੍ਹਦੇ ਭਾਵ ਬਣਾਉਂਦੇ ਹਨ । ਵਣਜਾਰਾ-(ਜੀਵ ਰੂਪੀ) ਵਪਾਰੀ। ਬਾਂਧੀਅਹਿ-ਬਣਾਏ ਜਾਣ । ਪਿੰਡੁ-ਸਰੀਰ । ਜੀਉ-ਜੀਵਾਤਮਾ । ਓਹੀ ਓਹੀ-ਹਾਇ ਹਾਇ । ਸੋਈ-ਉਹ (ਪਰਮਾਤਮਾ ਹੀ) । ਪਿਟਿਹੁ-ਪਿੱਟ ਰਹੇ ਹੋ । ਕਤ ਹੀ-ਕਿਸੇ ਹਾਲਤ ਵਿਚ ਵੀ । ਜਿਸ ਤੇ-ਜਿਸ (ਪ੍ਰਭੂ ਦੇ ਹੁਕਮ ਨਾਲ) । ਸੰਪੈ-ਧਨ, ਪਦਾਰਥ । ਸੰਚਹੁ-ਇਕੱਠਾ ਕਰੋ । ਮਖਸੂਦ-ਨਫ਼ਾ, ਲਾਹਾ । ਤਤੁ-ਅਸਲੀਅਤ । ਭੂਮਿ-ਭੂਮੀ, ਧਰਤੀ । ਕਿਰਸ-ਕਿਰਸਾਣੀ । ਜਾਣੀਅਹਿ-ਜਾਣੇ ਜਾਉਗੇ । ਕਰਮੁ-ਮੇਹਰ, ਬਖਸ਼ਿਸ਼ । ਲਾਹਾ-ਲਾਭ । ਤੋਟਾ-ਘਾਟਾ । ਵਾਟ-ਰਸਤਾ ।

**ਅਰਥ** : ਜਿਸ ਤਰ੍ਹਾਂ ਚਰਾਗਾਹ ਵਿਚ ਚਰਵਾਹਾ (ਥੋੜੇ ਚਿਰ ਲਈ ਹੁੰਦਾ ਹੈ ਤੇ ਉਹ ਪੱਕਾ ਨਹੀਂ ਹੁੰਦਾ) ਇਸੇ ਤਰ੍ਹਾਂ ਸੰਸਾਰ ਹੈ । (ਜਿਹੜੇ) ਆਦਮੀ (ਬੜੇ ਜਤਨਾਂ ਨਾਲ) ਪੱਕੇ ਘਰ ਬਾਰ ਬਣਾਉਂਦੇ ਹਨ (ਉਹ) ਕੂੜ ਕਮਾਉਂਦੇ ਹਨ ॥੧॥

(ਹੇ ਮੋਹ ਮਾਇਆ ਦੀ ਨੀਂਦ ਵਿਚ) ਸੁਤੇ ਹੋਏ (ਲੋਕੋ !) ਜਾਗੋ, ਜਾਗੋ (ਕਿਉਂਕਿ ਤੁਹਾਡੇ ਸਾਹਮਣੇ ਜੀਵ ਰੂਪੀ) ਵਪਾਰੀ (ਇਸ ਦੁਨੀਆਂ ਤੋਂ) ਜਾ ਰਿਹਾ ਹੈ (ਭਾਵ ਮਰ ਰਿਹਾ ਹੈ) ॥੧॥ ਰਹਾਉ ॥

(ਹੇ ਭਾਈ!) ਨਿਤ ਰਹਿਣ ਵਾਲੇ ਘਰ ਤਾਂ ਬਣਾਈਏ ਜੇ (ਇਸ ਸੰਸਾਰ ਵਿਚ) ਰਹਿਣਾ ਹੋਵੇ । ਜੇ ਕੋਈ (ਮਨੁਖ ਇਹ) ਜਾਣ (ਸਮਝ) ਲਵੇ (ਤਾਂ ਸੱਚ ਇਹ ਹੈ ਕਿ ਜਦੋਂ) ਸਰੀਰ ਨੇ ਮਰ ਜਾਣਾ ਹੈ (ਤਾਂ) ਜੀਵ ਨੇ ਭੀ (ਪਰਲੋਕ) ਚਲਾ ਜਾਣਾ ਹੈ ॥੨॥

(ਹੇ ਭਾਈ ! ਕਿਸੇ ਦੇ ਮਰਨ ਤੇ ਤੁਸੀਂ) ਓਹੀ ਓਹੀ (ਹਾਏ ੨) ਕੀ ਕਰਦੇ ਹੋ ? ਉਹ (ਪਰਮਾਤਮਾ ਤਾਂ ਹੁਣ ਵੀ) ਹੈ (ਅਤੇ ਫਿਰ ਭੀ) ਹੋਵੇਗਾ । ਤੁਸੀਂ ਉਸ (ਮਰੇ ਹੋਏ ਨੂੰ) ਰੋਵੋਗੇ, (ਪਰ) ਤੁਹਾਡੇ ਮਰਨ ਤੇ ਕੌਣ ਰੋਵੇਗਾ? (ਭਾਵ ਤੁਸੀਂ ਨਹੀਂ ਦੇਖ ਸਕੋਗੇ) ॥੩॥

ਹੇ ਭਰਾਵੋ! (ਤੁਸੀਂ ਨਿਰਾ) ਧੰਧਾ ਹੀ ਪਿਟਦੇ ਹੋ (ਭਾਵ ਆਪਣੇ ਵਿਗੋਚੇ ਦੀ ਪੂਰਤੀ ਲਈ ਕੂੜਾ ਰੋਣਾ ਰੋਂਦੇ ਹੋ) । (ਜਿਹੜਾ ਮਰ ਗਿਆ ਹੈ) ਉਹ (ਤੁਹਾਡਾ ਰੋਣਾ) ਬਿਲਕੁਲ ਨਹੀਂ ਸੁਣ ਰਿਹਾ, (ਤੁਸੀਂ) ਲੋਕਾਂ ਨੂੰ ਸੁਣਾ ਰਹੇ ਹੋ (ਜੋ ਨਿਰਾ ਪਖੰਡ ਹੈ)॥੪॥

ਜਿਸ (ਪਰਮਾਤਮਾ ਦੇ ਹੁਕਮ) ਨਾਲ (ਜੀਵ ਮਾਇਆ ਦੇ ਮੋਹ ਵਿਚ) ਸੁਤਾ ਪਿਆ ਹੈ, ਉਹੋ ਹੀ (ਇਸ ਨੂੰ) ਜਗਾਉਂਦਾ ਹੈ । ਜੇ (ਜੀਵ) ਆਪਣਾ (ਅਸਲੀ) ਘਰ ਜਾਣ ਲਵੇ (ਤਾਂ ਫਿਰ ਇਸ ਨੂੰ ਮੋਹ ਮਾਇਆ ਦੀ) ਨੀਂਦ ਨਹੀਂ ਵਿਆਪ ਸਕਦੀ ॥੫॥

(ਹੇ ਭਾਈ !) ਵਿਚਾਰ ਕੇ ਵੇਖ ਲਵੋ ਜੇ (ਪ੍ਰਲੋਕ ਨੂੰ) ਜਾਂਦਾ ਹੋਇਆ (ਪ੍ਰਾਣੀ) ਆਪਣੇ ਨਾਲ ਕੁਝ ਸੰਪਦਾ ਲੈ ਚਲਿਆ ਹੈ, ਤਾਂ (ਤੁਸੀਂ ਉਸਨੂੰ) ਵੇਖ ਕੇ (ਬੇਸ਼ਕ) ਧਨ ਇਕੱਠਾ ਕਰ ਲਵੋ (ਪਰ ਉਹ ਤਾਂ ਖ਼ਾਲੀ ਹੱਥ ਜਾ ਰਿਹਾ ਹੈ)॥੬॥

(ਹੇ ਭਾਈ! ਤੁਸੀਂ) ਲਾਭ ਵਾਲਾ ਵਪਾਰ ਕਰੋ, ਮਤਾਂ (ਪਿਛੋਂ) ਪਛਤਾਂਦੇ ਰਹੋ । ਅਵਗੁਣਾਂ ਨੂੰ ਛੱਡ ਦਿਉ, (ਆਤਮਿਕ) ਗੁਣ (ਪੈਦਾ) ਕਰੋ । ਇਸ ਤਰ੍ਹਾਂ ਅਸਲੀਅਤ ਨੂੰ ਪ੍ਰਾਪਤ ਕਰੋ ॥੭॥

ਧਰਮ ਨੂੰ ਧਰਤੀ ਬਣਾ ਕੇ (ਉਸ ਵਿਚ) ਸਚਾਈ ਬੀਜੋ, ਇਸ ਤਰ੍ਹਾਂ ਦੀ ਕਿਰਸਾਣੀ (ਖੇਤੀ) ਕਰੋ। (ਸੱਚੇ) ਵਪਾਰੀ ਤਾਂ ਜਾਣੇ ਜਾਉਗੇ (ਜੇ ਜੀਵਨ ਦਾ) ਲਾਭ (ਖੱਟ ਕੇ) ਲੈ ਜਾਵੋਗੇ ॥੮॥

(ਹੇ ਭਾਈ! ਮਾਲਕ ਦੀ) ਮਿਹਰ ਹੋਵੇ ਸਤਿਗੁਰੂ ਮਿਲ ਪਵੇ (ਜੀਵ ਇਸ) ਵੀਚਾਰ ਨੂੰ ਸਮਝ ਲਵੇ (ਫਿਰ ਉਹ ਕੇਵਲ) ਨਾਮ ਜਪੇਗਾ, ਨਾਮ ਹੀ ਸੁਣੇਗਾ ਅਤੇ ਨਾਮ ਹੀ (ਉਸ ਦਾ) ਵਪਾਰ (ਹੋਵੇਗਾ) ॥੯॥

(ਸੰਸਾਰ ਉਤੇ ਇਹ) ਮਰਯਾਦਾ, ਚਲਦੀ ਆਈ ਹੈ (ਭਾਵ ਵਪਾਰ ਵਿਚ) ਜਿਸ ਤਰ੍ਹਾਂ ਲਾਭ ਹੁੰਦਾ ਹੈ, ਉਸ ਤਰ੍ਹਾਂ ਘਾਟਾ ਭੀ ਹੁੰਦਾ ਹੈ। ਨਾਨਕ (ਗੁਰੂ ਜੀ ਤੱਤ ਵਾਲੀ ਗੱਲ ਦੱਸਦੇ ਹਨ ਕਿ) ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ (ਅਸਲ ਵਿਚ) ਉਹੋ ਵਡਿਆਈ ਹੈ (ਬਾਕੀ ਸਭ ਨਿਰਾਰਥਕ ਕੰਮ ਹਨ)॥੧੦॥੧੩॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਪਿਛੋਕੜ ਪੁਰਾਤਨ ਜਨਮ ਸਾਖੀ ਵਿਚ ਇਉਂ ਅੰਕਿਤ ਹੈ :

'ਤਬਿ ਬਾਬਾ ਸੈਦ ਪੁਰ ਵਿਚਿ ਆਇਆ ਤਾਂ ਲੋਕ ਹਿੰਦੂ ਮੁਸਲਮਾਨ ਲਗੇ ਮੁਰਦੇ ਦਬਨ, ਜਲਾਵਣਿ। ਘਰਿ ਘਰਿ ਲਗੇ ਰੋਵਣਿ ਪਿਟਣਿ। ਓਹੁ ਓਹੁ ਲਗੇ ਕਰਣਿ। ਤਬ ਗੁਰੂ ਬਾਬਾ ਬਿਸਮਾਦ ਵਿਚਿ ਆਇਆ। ਤਿਸੁ ਮਹਿਲੇ ਸਬਦ ਹੋਆ ਰਾਗੁ ਆਸਾ ਕਾਫੀ ਘਰੁ ੨ ॥'

ਇਸ ਸ਼ਬਦ ਵਿਚ ਕੂੜ ਕਬਾੜ ਅਤੇ ਵਲ-ਛਲ ਕਰਕੇ ਮਾਇਆ ਇਕੱਠੀ ਕਰਨ ਵਾਲਿਆਂ ਨੂੰ ਮੋਹ ਮਾਇਆ ਦੀ ਨੀਂਦ ਵਿਚੋਂ ਝੰਝੋੜ ਕੇ ਜਗਾਇਆ ਹੈ;

**ਜਾਗਹੁ ਜਾਗਹੁ ਸੂਤਿਹੋ, ਚਲਿਆ ਵਣਜਾਰਾ ॥**

ਇਹ ਜਗਤ ਗੋਇਲ ਵਾਸ ਵਾਂਗੂ ਹੈ। ਇਸ ਲਈ ਮਾਇਕੀ ਰਸਾਂ ਕਸਾਂ ਨੂੰ ਛੱਡੋ, ਨਾਮ ਜਪੋ :

**ਤਜਿ ਸਾਦ, ਸਹਜ ਸੁਖੁ ਹੋਈ ॥ ਘਰ ਛਡਣੇ ਰਹੈ ਨ ਕੋਈ ॥**

ਗੁਰੂ ਜੀ ਨੇ ਇਕ ਸੁੰਦਰ ਅਤੇ ਅਕੱਟ ਉਦਾਹਰਣ ਦੇ ਕੇ ਲੋਕਾਂ ਨੂੰ ਸਮਝਾਇਆ ਹੈ ਕਿ ਭਾਈ ਹਰ ਰੋਜ਼ ਤੁਸੀਂ ਵੇਖਦੇ ਹੋ ਕਿ ਮਰਨ ਵਾਲਾ ਮਨੁਖ ਮਾਇਆ ਜਾਂ ਮੰਦਰ ਕੋਈ ਵਸਤੂ ਭੀ ਆਪਣੇ ਨਾਲ ਨਹੀਂ ਲਿਜਾਂਦਾ, ਫਿਰ ਤੁਸੀਂ ਕਾਹਦੇ ਲਈ ਦਿਨ-ਰਾਤ ਮਾਇਆ ਪਿਛੇ ਖਜਲ-ਖੁਆਰ ਹੁੰਦੇ ਰਹਿੰਦੇ ਹੋ ?

ਮਾਇਆ ਜੋੜਨੀ ਇਕ ਵੱਡਾ ਅਉਗਣ ਹੈ ਕਿਉਂਕਿ 'ਧਨੁ ਧਰਤੀ ਤਨੁ ਹੋਇ ਗਇਓ ਧੂੜਿ' ਇਹ ਗਲ ਇਕ ਦਿਨ ਹੋਣੀ ਹੀ ਹੈ।' ਇਸਨੂੰ ਵੰਡਕੇ ਛਕਣਾ ਇਕ ਸ੍ਰੇਸ਼ਟ ਗੁਣ ਹੈ। ਸੰਸਾਰ ਦੇ ਹਰੇਕ ਕਾਰ ਵਿਹਾਰ 'ਚ ਵਾਧਾ ਘਾਟਾ ਬਣਿਆ ਹੋਇਆ ਹੈ ਪਰ ਨਾਮ ਦੇ ਵਪਾਰ ਵਿਚ ਤਾਂ ਨਿਰਾ ਲਾਹਾ ਹੀ ਲਾਹਾ ਹੈ। ਸੋ, ਕੱਚਾ ਧਨ ਸੰਚ ਕੇ ਮੂਰਖ ਤੇ ਗਵਾਰ ਨ ਬਣੀਏ, ਸੱਚਾ ਧਨ ਖੱਟੀਏ ਜਿਸ ਨਾਲ ਜੀਵਨ ਵਿੱਚ ਕਦੇ ਤੋਟਾ ਨਹੀਂ ਆਉਂਦਾ। ਸ਼ਬਦ ਦੀ ਸਮਾਪਤੀ ਉਤੇ ਪ੍ਰਭੂ ਦੀ ਰਜ਼ਾ ਵਿਚ ਰਹਿਣ ਦਾ ਉਪਦੇਸ਼ ਮਿਲਦਾ ਹੈ। ਅਸਲੀ ਵਡਿਆਈ ਉਹ ਹੈ ਜੋ ਉਸ ਪ੍ਰਭੂ ਨੂੰ ਭਾਉਂਦੀ ਹੋਵੇ, ਬਾਕੀ ਤਾਂ 'ਨਾਨਕ ਦੁਨੀਆ ਭਸੁ ਰੰਗੁ, ਭਸੂ ਹੂ ਭਸੁ ਖੇਹ ॥ ਭਸੋ ਭਸੁ ਕਮਾਵਣੀ, ਭੀ ਭਸੁ ਭਰੀਐ ਦੇਹ ॥' ਤੋਂ ਬਿਨਾਂ ਹੋਰ ਕੁਝ

ਨਹੀਂ ਹੈ। ਸਮੁੱਚੀ ਵੀਚਾਰ ਦਾ ਸਿਧਾਂਤ ਇਹ ਹੈ:-

**ਧਰਮ ਭੂਮਿ ਸਤੁ ਬੀਜੁ ਕਰਿ, ਐਸੀ ਕਿਰਸ ਕਮਾਵਹੁ ॥**

**ਤਾਂ ਵਾਪਾਰੀ ਜਾਣੀਅਹੁ, ਲਾਹਾ ਲੈ ਜਾਵਹੁ ॥**

**ਆਸਾ ਮਹਲਾ ੧ ॥ ਚਾਰੇ ਕੁੰਡਾ ਢੂਢੀਆ, ਕੋ ਨੀਮ੍ਹੀ ਮੈਡਾ ॥ ਜੇ ਤੁਧੁ ਭਾਵੈ ਸਾਹਿਬਾ, ਤੂ ਮੈ ਹਉ ਤੈਡਾ ॥੧॥ ਦਰੁ ਬੀਭਾ ਮੈ ਨੀਮ੍ਹਿ, ਕੋ, ਕੈ ਕਰੀ ਸਲਾਮੁ ॥ ਹਿਕੋ ਮੈਡਾ ਤੂ ਧਣੀ, ਸਾਚਾ ਮੁਖਿ ਨਾਮੁ ॥੧॥ ਰਹਾਉ ॥ ਸਿਧਾ ਸੇਵਨਿ ਸਿਧ ਪੀਰ, ਮਾਗਹਿ ਰਿਧਿ ਸਿਧਿ ॥ ਮੈ ਇਕੁ ਨਾਮੁ ਨ ਵੀਸਰੈ, ਸਾਚੇ ਗੁਰ ਬੁਧਿ ॥੨॥ ਜੋਗੀ ਭੋਗੀ ਕਾਪੜੀ, ਕਿਆ ਭਵਹਿ ਦਿਸੰਤਰ ॥ ਗੁਰ ਕਾ ਸਬਦੁ ਨ ਚੀਨ੍ਹਹੀ, ਤਤੁ ਸਾਰੁ ਨਿਰੰਤਰ ॥੩॥ ਪੰਡਿਤ ਪਾਧੇ ਜੋਇਸੀ, ਨਿਤ ਪੜ੍ਹਹਿ ਪੁਰਾਣਾ ॥ ਅੰਤਰਿ ਵਸਤੁ ਨ ਜਾਣਨ੍ਹੀ, ਘਟਿ ਬ੍ਰਹਮੁ ਲੁਕਾਣਾ ॥੪॥ ਇਕਿ ਤਪਸੀ ਬਨ ਮਹਿ ਤਪੁ ਕਰਹਿ, ਨਿਤ ਤੀਰਥ ਵਾਸਾ ॥ ਆਪੁ ਨ ਚੀਨਹਿ ਤਾਮਸੀ, ਕਾਹੇ ਭਏ ਉਦਾਸਾ ॥੫॥ ਇਕਿ ਬਿੰਦੁ ਜਤਨ ਕਰਿ ਰਾਖਦੇ, ਸੇ ਜਤੀ ਕਹਾਵਹਿ ॥ ਬਿਨੁ ਗੁਰ ਸਬਦੁ ਨ ਛੂਟਹੀ, ਭ੍ਰਮਿ ਆਵਹਿ ਜਾਵਹਿ॥੬॥ ਇਕਿ ਗਿਰਹੀ ਸੇਵਕ ਸਾਧਿਕਾ, ਗੁਰਮਤੀ ਲਾਗੇ॥ ਨਾਮੁ ਦਾਨੁ ਇਸਨਾਨੁ ਦ੍ਰਿੜੁ, ਹਰਿ ਭਗਤਿ ਸੁ ਜਾਗੇ ॥੭॥ ਗੁਰ ਤੇ ਦਰੁ ਘਰੁ ਜਾਣੀਐ, ਸੋ ਜਾਇ ਸਿਞਾਣੈ ॥ ਨਾਨਕ, ਨਾਮੁ ਨ ਵੀਸਰੈ, ਸਾਚੇ ਮਨੁ ਮਾਨੈ ॥੮॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਕੁੰਡਾਂ, ਢੂਢੀਆਂ, ਮੈਂਡਾਂ, ਤੂੰ, ਮੈਂ, ਹਉਂ, ਤੈਂਡਾ, ਕਰੀਂ, ਸਿਧਾਂ, ਮਾਂਗਹਿ, ਭਵਹਿਂ, ਚੀਨਹੀਂ, ਪਾਂਧੇ, ਪੜਹਿਂ, ਮਹਿਂ, ਕਰਹਿਂ, ਚੀਨਹਿਂ, ਕਹਾਵਹਿਂ, ਛੂਟਹੀਂ, ਆਵਹਿਂ ਤੇ ਜਾਵਹਿਂ।

**ਪਦ ਅਰਥ** : ਕੁੰਡਾ-ਤਰਫਾਂ, ਪਾਸੇ। ਢੂੰਢੀਆ-ਲੱਭੀਆਂ। ਨੀਮੀ-ਨਹੀਂ। ਮੈਡਾ-ਮੇਰਾ। ਤੈਡਾ-ਤੇਰਾ। ਬੀਭਾ-ਦੂਜਾ। ਨੀਮਿ-ਨਹੀਂ। ਕੈ-ਕਿਸ ਨੂੰ ? ਕਰੀ-(ਮੈਂ) ਕਰਾਂ। ਸਲਾਮੁ-ਨਮਸਕਾਰ। ਹਿਕੋ-ਇਕੋ। ਧਣੀ-ਮਾਲਕ। ਸੇਵਨਿ-ਸੇਵਦੇ ਹਨ। ਰਿਧਿ ਸਿਧਿ-ਰਿਧੀਆਂ ਸਿਧੀਆਂ (ਸ਼ਕਤੀਆਂ)। ਸਾਚੇ ਗੁਰ ਬੁਧਿ-ਸਚੇ ਗੁਰੂ ਦੀ ਮਤ ਦੁਆਰਾ। ਜੋਗੀ-ਨਾਥਾਂ ਦਾ ਫਿਰਕਾ। ਭੋਗੀ-ਭੋਗਾਂ ਵਿਚ ਰਚੇ ਹੋਏ। ਕਾਪੜੀ-ਲੀਰਾਂ (ਟਾਕੀਆਂ) ਵਾਲੇ ਕੱਪੜੇ ਪਾਉਣ ਵਾਲੇ ਫਕੀਰ। ਕਿਆ-ਕਿਸ ਲਈ, ਕਾਹਦੇ ਲਈ। ਦਿਸੰਤਰ-ਦੇਸ਼ਾਂ ਵਿਚ। ਨ ਚੀਨਹੀ-ਨਹੀਂ ਖੋਜਦੇ (ਪਛਾਣਦੇ)। ਤਤੁ ਸਾਰੁ-ਸ਼੍ਰੇਸ਼ਟ ਤੱਤ। ਨਿਰੰਤਰ-ਇਕ ਰਸ। ਪਾਧੇ-ਅਧਿਆਪਕ। ਜੋਇਸੀ-ਜੋਤਸ਼ੀ। ਅੰਤਰਿ ਵਸਤੁ-ਅੰਦਰ (ਵਸਦੀ) ਵਸਤੂ (ਭਾਵ ਪ੍ਰਭੂ)। ਇਕਿ-

ਕਈ। ਤਪਸੀ-ਤਪ ਕਰਨ ਵਾਲੇ। ਆਪੁ-ਆਪਣੇ ਆਪ ਨੂੰ। ਨ ਚੀਨਹਿ-ਨਹੀਂ ਪਛਾਣਦੇ, ਸਮਝਦੇ। ਤਾਮਸੀ-ਕ੍ਰੋਧੀ। ਬਿੰਦੁ-ਵੀਰਜ। ਜਤਨ ਕਰਿ-ਕੋਸ਼ਿਸ਼ ਕਰ ਕੇ। ਰਖਦੇ-ਰੋਕਦੇ ਹਨ। ਜਤੀ-ਬਿੰਦ ਰੋਕ ਕੇ ਰਖਣ ਵਾਲੇ। ਨ ਛੂਟਹੀ-ਨਹੀਂ ਮੁਕਤ ਹੋ ਸਕਦੇ। ਭ੍ਰਮਿ-ਫਿਰ ਫਿਰ ਕੇ। ਆਵਹਿ ਜਾਵਹਿ-ਜੰਮਦੇ ਮਰਦੇ ਰਹਿੰਦੇ ਹਨ। ਗਿਰਹੀ-ਗ੍ਰਿਹਸਤੀ। ਸਾਧਿਕਾ-ਸਾਧਨਾ ਕਰਨ ਵਾਲੇ। ਸੁਜਾਗੇ-ਸੁਚੇਤ ਹੋ ਗਏ ਹਨ। ਦਰੁ ਘਰੁ-(ਸੋ) ਦਰ (ਸੋ) ਘਰ। ਸਿਞਾਣੈ-ਪਛਾਣ ਲੈਂਦਾ ਹੈ। ਮਨੁ ਮਾਨੈ-ਮੰਨ ਮੰਨ ਜਾਂਦਾ ਹੈ, ਪ੍ਰਤੀਤ ਆ ਜਾਂਦੀ ਹੈ।

**ਅਰਥ :** (ਮੈਂ ਸੰਸਾਰ ਦੀਆਂ) ਚਾਰੇ ਤਰਫਾਂ ਢੂਢੀਆਂ (ਭਾਵ ਭਾਲ ਕੇ ਵੇਖ ਲਈਆਂ) ਹਨ (ਇਸ ਜਗਤ ਵਿਚ) ਕੋਈ (ਭੀ) ਮੇਰਾ (ਆਪਣਾ) ਨਹੀਂ ਹੈ। ਹੇ (ਮੇਰੇ) ਸਾਹਿਬ! ਜੇ ਤੈਨੂੰ ਚੰਗਾ ਲੱਗੇ (ਤਾਂ) ਤੂੰ ਮੇਰਾ (ਸਾਹਿਬ ਹੈਂ ਅਤੇ) ਮੈਂ ਤੇਰਾ (ਸੇਵਕ) ਹਾਂ ॥੧॥

(ਹੇ ਪ੍ਰਭੂ!) ਮੈਨੂੰ (ਤੇਰੇ ਤੋਂ ਬਿਨਾਂ) ਕੋਈ ਦੂਜਾ ਦਰ ਨਹੀਂ (ਸੁਝਦਾ)। (ਤੈਥੋਂ ਬਿਨਾਂ) ਕਿਸ ਨੂੰ ਸਲਾਮ (ਨਮਸਕਾਰ ਕਰਾਂ?)। ਮੇਰਾ (ਤਾਂ) ਇਕੋ ਤੂੰ ਮਾਲਕ ਹੈਂ, (ਤੇਰਾ) ਸੱਚਾ ਨਾਮ (ਸਦਾ ਮੇਰੇ) ਮੁਖ ਵਿਚ (ਰਹਿੰਦਾ ਹੈ) ॥੧॥ ਰਹਾਉ ॥

(ਹੇ ਪ੍ਰਭੂ! ਕਈ ਮਨੁੱਖ) ਸਿਧਾ ਪੀਰਾਂ ਨੂੰ ਸੇਵਦੇ ਹਨ (ਅਤੇ) ਰਿਧੀਆਂ ਸਿਧੀਆਂ (ਸ਼ਕਤੀਆਂ ਦਾ ਦਾਨ) ਮੰਗਦੇ ਹਨ। (ਪਰ ਮੇਰੀ ਇਹ ਮੰਗ ਹੈ ਕਿ) ਸੱਚੇ ਗੁਰੂ ਦੀ ਮਤਿ ਦੁਆਰਾ ਮੈਨੂੰ (ਤੇਰਾ) ਇਕ ਨਾਮ (ਕਦੇ) ਨਾ ਭੁੱਲੇ ॥੨॥

ਜੋਗੀ ਭੋਗੀ ਕਾਪੜੀਏ ਕਾਹਦੇ ਲਈ ਦੇਸ਼ਾਂ ਵਿੱਚ ਫਿਰਦੇ ਰਹਿੰਦੇ ਹਨ?, (ਉਨ੍ਹਾਂ ਦਾ ਫਿਰਨਾ ਵਿਅਰਥ ਹੈ ਕਿਉਂਕਿ ਉਹ)ਗੁਰੂ ਦਾ ਸ਼ਬਦ ਖੋਜਦੇ ਨਹੀਂ(ਜੋ)ਇਕ ਰਸ ਰਹਿਣ ਵਾਲਾ ਸ੍ਰੇਸ਼ਟ ਤੱਤ ਹੈ॥੩॥

ਪੰਡਿਤ ਪਾਂਧੇ ਅਤੇ ਜੋਤਸ਼ੀ ਹਰ ਰੋਜ਼ ਪੋਰਾਣ (ਆਦਿ ਗ੍ਰੰਥ) ਪੜ੍ਹਦੇ ਹਨ। (ਪਰ ਉਹ) ਅੰਤਰ (ਵਸਦੀ) ਵਸਤੂ (ਪ੍ਰਭੂ) ਨੂੰ ਨਹੀਂ ਪਛਾਣਦੇ (ਜਦੋਂ ਕਿ) ਬ੍ਰਹਮ (ਉਨ੍ਹਾਂ ਦੇ) ਹਿਰਦੇ ਵਿਚ ਹੀ ਲੁਕਿਆ ਹੋਇਆ ਹੈ ॥੪॥

ਕਈ ਤਪਸਿਆ ਕਰਨ ਵਾਲੇ ਜੰਗਲਾਂ ਵਿਚ ਤਪ ਸਾਧਦੇ ਹਨ (ਅਤੇ) ਨਿਤ ਤੀਰਥਾਂ ਉਤੇ ਨਿਵਾਸ ਰੱਖਦੇ ਹਨ। (ਉਹ) ਤਾਮਸੀ (ਬ੍ਰਿਤੀ ਵਾਲੇ ਕ੍ਰੋਧੀ) ਹੋ ਜਾਂਦੇ ਹਨ। (ਆਪਣੇ ਆਪ ਨੂੰ) ਨਹੀਂ ਪਛਾਣਦੇ, ਕਾਹਦੇ ਲਈ ਉਦਾਸ ਹੋਏ ? (ਅਜਿਹੇ ਉਦਾਸਪਣੇ ਦਾ ਕੀ ਲਾਭ ?) ॥੫॥

ਕਈ (ਮਨੁੱਖ) ਜਤਨ ਕਰਕੇ ਵੀਰਜ ਰੋਕ ਕੇ ਰਖਦੇ ਹਨ, ਉਹ (ਆਪਣੇ ਆਪ ਨੂੰ) ਜਤੀ ਸਦਾਉਂਦੇ ਹਨ। ਗੁਰੂ ਦੇ ਸ਼ਬਦ ਤੋਂ ਬਿਨਾਂ (ਉਹ ਕਾਮ ਵਾਸ਼ਨਾ ਤੋਂ) ਮੁਕਤ ਨਹੀਂ ਹੋ ਸਕਦੇ, ਭਰਮ ਵਿਚ (ਪਏ ਹੋਏ) ਆਉਂਦੇ ਜਾਂਦੇ (ਭਾਵ ਜੰਮਦੇ ਮਰਦੇ) ਰਹਿੰਦੇ ਹਨ ॥੬॥

ਕਈ ਗ੍ਰਿਹਸਤੀ ਸੇਵਕ (ਲੋਕ-ਸੇਵਾ ਦੀ) ਸਾਧਨਾ ਕਰਨ ਵਾਲੇ ਗੁਰੂ ਦੀ ਮਤਿ ਅਨੁਸਾਰ (ਜੀਵਨ ਸਵਾਰਨ ਵਿਚ) ਲੱਗੇ ਹੋਏ ਹਨ। (ਉਹ) ਨਾਮ ਦਾਨ, ਇਸ਼ਨਾਨ (ਆਦਿ ਸ੍ਰੇਸ਼ਟ ਕਰਮ) ਦ੍ਰਿੜ (ਕਰਦੇ ਹਨ ਅਤੇ) ਹਰੀ ਦੀ ਭਗਤੀ ਦੁਆਰਾ ਸੁਚੇਤ ਹੋ ਗਏ ਹਨ ॥੭॥

(ਤੱਤ ਇਹ ਹੈ ਕਿ) ਗੁਰੂ ਤੋਂ (ਸੋ) ਦਰੁ (ਤੇ ਸੋ) ਘਰੁ ਜਾਣਿਆ ਜਾਂਦਾ ਹੈ। (ਜੋ ਗੁਰੂ ਵਾਲਾ ਹੈ) ਉਹ (ਅੱਗੇ) ਜਾ ਕੇ (ਰੱਬੀ) ਦਰਗਾਹ ਨੂੰ ਪਛਾਣ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਨੁਖ ਨੂੰ ਪ੍ਰਭੂ ਦਾ) ਨਾਮ ਨਹੀਂ ਵਿਸਰਦਾ। ਸੱਚੇ (ਨਾਮ ਵਿਚ ਉਸ ਦਾ) ਮਨ ਪਰਚ ਜਾਂਦਾ ਹੈ (ਭਾਵ ਉਸ ਨੂੰ ਪ੍ਰਤੀਤ ਆ ਜਾਂਦੀ ਹੈ) ॥੮॥੧੪॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਿਧਾਂ, ਪੀਰਾਂ, ਪੰਡਿਤਾਂ, ਪਾਂਧਿਆਂ, ਜੋਤਸ਼ੀਆਂ, ਤਪਸੀਆਂ, ਤੀਰਥਵਾਸੀਆਂ, ਜੋਗੀਆਂ ਅਤੇ ਜਤੀਆਂ ਆਦਿ ਫਿਰਕਿਆਂ ਦੇ ਸਾਧਕਾਂ ਦੀਆਂ ਭਾਵਨਾਵਾਂ ਨੂੰ ਮੁਖ ਰੱਖਦੇ ਹੋਏ ਇਹ ਤਤ ਦਰਸਾਇਆ ਹੈ ਕਿ ਰਿਧੀਆਂ ਸਿਧੀਆਂ ਤੇ ਕਰਾਮਾਤ ਦੇ ਭੁਖੇ ਲੋਕ ਫੋਕੀਆਂ ਵਡਿਆਈਆਂ ਦੀ ਪ੍ਰਾਪਤੀ ਲਈ ਇਧਰ ਉਧਰ ਭਟਕਦੇ ਫਿਰਦੇ ਹਨ। ਅਸਲੀਅਤ ਹੈ:-

**ਨਾਮੁ ਵਿਹੂਣੇ ਭਰਮਸਹਿ ਆਵਹਿ ਜਾਵਹਿ ਨੀਤ ॥**
**ਇਕਿ ਬਾਂਧੇ ਇਕਿ ਢੀਲਿਆ, ਇਕਿ ਸੁਖੀਏ ਹਰਿ ਪ੍ਰੀਤਿ ॥**
**ਨਾਨਕ, ਸਚਾ ਮੰਨਿ ਲੈ, ਸਚੁ ਕਰਣੀ ਸਚੁ ਰੀਤਿ ॥** [ਪੰਨਾ ੧੦੮੭

ਜਿਹੜੇ ਮਨੁਖ ਗ੍ਰਿਹਸਤੀ ਜੀਵਨ ਵਿਚ ਗੁਰੂ ਦੀ ਮਤਿ ਲੈ ਕੇ ਸੇਵਾ ਕਰਦੇ ਹਨ, ਨਾਮ, ਦਾਨ ਅਤੇ ਇਸ਼ਨਾਨ ਦੇ ਆਪ ਨੇਮੀ ਪ੍ਰੇਮੀ ਹਨ ਅਤੇ ਹੋਰਨਾਂ ਨੂੰ ਨਾਮ ਸਿਮਰਨ ਵਲ ਲਾਉਂਦੇ ਹਨ, ਉਨ੍ਹਾਂ ਦਾ ਜਨਮ ਸਫਲ ਹੈ। ਨਿਜ ਸਰੂਪ ਦੀ ਲਖਤਾ ਸਤਿਗੁਰਾਂ ਤੋਂ ਹੁੰਦੀ ਹੈ ਤੇ ਰਸਕ ਸੁਰਤੇ ਦੀ ਇਕੋ ਜਾਚਨਾ ਹੁੰਦੀ ਹੈ:-

**ਸਿਧਾ ਸੇਵਨਿ ਸਿਧ ਪੀਰ, ਮਾਗਹਿ ਰਿਧਿ ਸਿਧਿ ॥**
**'ਮੈ ਇਕੁ ਨਾਮੁ ਨ ਵੀਸਰੈ, ਸਾਚੇ ਗੁਰ ਬੁਧਿ ॥੨॥**

**ਆਸਾ ਮਹਲਾ ੧ ॥ ਮਨਸਾ ਮਨਹਿ ਸਮਾਇਲੇ, ਭਉਜਲੁ ਸਚਿ ਤਰਣਾ ॥ ਆਦਿ ਜੁਗਾਦਿ ਦਇਆਲੁ ਤੂ, ਠਾਕੁਰ ਤੇਰੀ ਸਰਣਾ ॥੧॥ ਤੂ ਦਾਤੌ ਹਮ ਜਾਚਿਕਾ, ਹਰਿ ਦਰਸਨੁ ਦੀਜੈ ॥ ਗੁਰਮੁਖਿ ਨਾਮੁ ਧਿਆਈਐ, ਮਨੁ ਮੰਦਰੁ ਭੀਜੈ ॥੧॥ ਰਹਾਉ ॥ ਕੂੜਾ ਲਾਲਚੁ ਛੋਡੀਐ, ਤਉ ਸਾਚੁ ਪਛਾਣੈ ॥ ਗੁਰ ਕੈ ਸਬਦਿ ਸਮਾਈਐ, ਪਰਮਾਰਥੁ ਜਾਣੈ ॥੨॥ ਇਹੁ ਮਨੁ ਰਾਜਾ ਲੋਭੀਆ, ਲੁਭਤਉ ਲੋਭਾਈ ॥ ਗੁਰਮੁਖਿ ਲੋਭੁ ਨਿਵਾਰੀਐ, ਹਰਿ ਸਿਉ ਬਣਿ ਆਈ ॥੩॥ ਕਲਰਿ ਖੇਤੀ ਬੀਜੀਐ, ਕਿਉ ਲਾਹਾ ਪਾਵੈ ॥ ਮਨਮੁਖੁ ਸਚਿ ਨ ਭੀਜਈ, ਕੂੜੁ ਕੂੜਿ ਗਡਾਵੈ ॥੪॥ ਲਾਲਚੁ ਛੋਡਹੁ ਅੰਧਿਹੋ, ਲਾਲਚਿ ਦੁਖੁ ਭਾਰੀ ॥ ਸਾਚੌ ਸਾਹਿਬੁ ਮਨਿ ਵਸੈ, ਹਉਮੈ ਬਿਖੁ**

ਮਾਰੀ ॥੫॥ ਦੁਬਿਧਾ ਛੋਡਿ ਕੁਵਾਟੜੀ, ਮੂਸਹੁਗੇ ਭਾਈ ॥ ਅਹਿਨਿਸਿ ਨਾਮੁ ਸਲਾਹੀਐ, ਸਤਿਗੁਰ ਸਰਣਾਈ ॥੬॥ ਮਨਮੁਖ ਪਥਰੁ ਸੈਲੁ ਹੈ, ਧ੍ਰਿਗੁ ਜੀਵਣੁ ਫੀਕਾ ॥ ਜਲ ਮਹਿ ਕੇਤਾ ਰਾਖੀਐ, ਅਭਅੰਤਰਿ ਸੂਕਾ ॥੭॥ ਹਰਿ ਕਾ ਨਾਮੁ ਨਿਧਾਨੁ ਹੈ, ਪੂਰੈ ਗੁਰਿ ਦੀਆ ॥ ਨਾਨਕ, ਨਾਮੁ ਨ ਵੀਸਰੈ, ਮਥਿ ਅੰਮ੍ਰਿਤੁ ਪੀਆ ॥੮॥੧੫॥

**ਪਦ ਅਰਥ** : ਮਨਸਾ-ਵਾਸ਼ਨਾ, ਫੁਰਨੇ । ਮਨਹਿ-ਮਨ ਵਿਚ । ਸਮਾਇ ਲੇ-ਲੀਨ ਭਾਵ ਖੈ ਕਰ । ਸਚਿ-ਸਚ ਦੁਆਰਾ । ਦਾਤੌ-ਦਾਤਾ । ਜਾਚਿਕਾ-ਮੰਗਤੇ । ਪਰਮਾਰਥ-ਧਰਮ ਦਾ ਮਾਰਗ । ਲੁਭਤਉ-ਲੋਭ । ਰਾਜਾ ਲੋਭੀਆ-ਲੋਭੀ ਰਾਜਾ । ਲੋਭਾਈ-ਲੋਭ ਦੀ ਬ੍ਰਿਤੀ । ਨਿਵਾਰੀਐ-ਦੂਰ ਕਰਨਾ ਚਾਹੀਦਾ ਹੈ । ਕਲਰਿ-ਕਲਰ ਵਾਲੀ । ਲਾਹਾ-ਲਾਭ । ਨ ਭੀਜਈ-ਨਹੀਂ ਪਤੀਜਦਾ । ਕੂੜਿ-ਕੂੜ ਵਿਚ । ਗਡਾਵੈ-ਰਲ ਜਾਂਦਾ ਹੈ । ਅੰਧਿਹੁ-ਅਗਿਆਨੀਓ ! ਬਿਖੁ-ਜ਼ਹਰ । ਕੁਵਾਟੜੀ-ਖੋਟੀ ਵਾਟ । ਮੂਸਹੁਗੇ-ਲੁਟੇ ਜਾਉਗੇ । ਸੈਲੁ-ਪਹਾੜ । ਧ੍ਰਿਗੁ ਜੀਵਣੁ-ਫਿਟਕਾਰ ਜੋਗ ਜੀਵਨ । ਫੀਕਾ-ਫਿਕਾ, ਬੇ-ਰਸਾ । ਅਭਅੰਤਰਿ-ਹਿਰਦੇ ਅੰਦਰ । ਸੂਕਾ-ਸੁਕਾ, ਅਭਿੱਜ । ਮਥਿ-ਰਿੜਕ ਕੇ ।

**ਅਰਥ** : (ਹੇ ਭਾਈ !) ਵਾਸ਼ਨਾ ਮਨ ਵਿਚ ਖੈ ਕਰਕੇ ਹੀ ਸੰਸਾਰ ਸਮੁੰਦਰ ਤੋਂ ਸਚ ਦੁਆਰਾ ਤਰਿਆ ਜਾ ਸਕਾਦ ਹੈ । ਹੇ (ਪ੍ਰਭੂ !) ਤੂੰ ਆਦਿ ਵਿਚ, ਜੁਗਾਂ ਤੋਂ ਪਹਿਲਾਂ ਦੇ ਸਮੇਂ ਤੋਂ ਦਿਆਲੂ ਹੈਂ (ਮੇਰਾ) ਮਾਲਕ ਹੈਂ (ਅਸੀਂ) ਤੇਰੀ ਸ਼ਰਣ ਵਿਚ ਆਏ ਹਾਂ ॥੧॥

ਤੂੰ ਦਾਤਾ ਹੈਂ ਅਸੀਂ (ਤੇਰੇ ਦਰ ਦੇ) ਮੰਗਤੇ ਹਾਂ (ਸਾਨੂੰ) ਦਰਸ਼ਨ ਦਿਓ ਜੀ । (ਹਾਂ, ਜੇ) ਗੁਰ ਦੁਆਰਾ ਨਾਮ ਸਿਮਰਨ ਕਰੀਏ (ਤਾਂ) ਮਨ ਰੂਪੀ ਮੰਦਰ ਭਿਜ ਜਾਂਦਾ ਹੈ ॥੧॥ ਰਹਾਉ ॥

(ਹੇ ਭਾਈ! ਮਾਇਆ ਦਾ) ਝੂਠਾ ਲਾਲਚ ਛੱਡ ਦੇਣਾ ਚਾਹੀਦਾ ਹੈ, (ਜਿਹੜਾ ਛੱਡਦਾ) ਹੈ (ਸੋਈ) ਸੱਚ ਨੂੰ ਪਛਾਣਦਾ ਹੈ । ਗੁਰੂ ਦੇ ਸ਼ਬਦ ਦੁਆਰਾ (ਸੱਚ ਵਿਚ) ਲੀਨ ਹੋਈਦਾ ਹੈ ਤਾਂ ਆਤਮ ਗਿਆਨ ਰੂਪੀ ਪਰਮਾਰਥ ਨੂੰ ਸਮਝ ਲਈਦਾ ਹੈ ॥੨॥

ਇਹ (ਮਾਇਆ ਦਾ ਭੁਖਾ) ਮਨ ਲੋਭੀ ਰਾਜਾ ਹੈ ਜੋ ਲੋਭ ਵਿਚ ਰਹਿੰਦਾ ਹੈ । ਗੁਰੂ ਦੁਆਰਾ ਲੋਭ ਵਾਲੀ ਬ੍ਰਿਤੀ ਦੂਰ ਕਰੀਏ (ਤਾਂ) ਹਰੀ ਨਾਲ (ਪ੍ਰੀਤ) ਬਣ ਆਉਂਦੀ ਹੈ ॥੩॥

ਜੇ (ਕੋਈ) ਕੱਲਰ ਵਾਲੀ (ਭਾਵ ਨਖਿਧ ਧਰਤੀ ਵਿਚ) ਖੇਤੀ ਬੀਜ ਦੇਵੇ (ਤਾਂ ਉਸ ਖੇਤੀ ਚੋਂ) ਕਿਵੇਂ ਲਾਭ ਪ੍ਰਾਪਤ ਕਰ ਸਕੀਦਾ ਹੈ ? (ਭਾਵ ਲਾਹਾ ਨਹੀਂ ਮਿਲਦਾ) । (ਇਸੇ ਤਰ੍ਹਾਂ) ਆਪ-ਹੁਦਰਾ ਮਨੁਖ ਸੱਚ ਵਿਚ ਪ੍ਰਵਿਰਤ ਨਹੀਂ ਹੁੰਦਾ (ਉਹ) ਝੂਠ (ਵਾਂਗੂ) ਝੂਠ ਵਿਚ ਰਲ ਜਾਂਦਾ ਹੈ ॥੪॥

ਹੇ (ਮਾਇਆ ਦੇ ਲਾਲਚ ਵਿਚ ਫਸੇ ਹੋਏ) ਅਗਿਆਨੀ ਪੁਰਸ਼ੋ ! ਲਾਲਚ ਨੂੰ ਛੱਡ ਦਿਉ (ਕਿਉਂ ਕਿ) ਲਾਲਚ ਵਿਚ (ਪੈ ਕੇ) ਭਾਰੀ ਦੁਖ (ਪਾਉਣਾ ਪੈਂਦਾ ਹੈ) । (ਜੇ) ਸਦਾ ਥਿਰ ਰਹਿਣ ਵਾਲਾ ਸਾਹਿਬ ਮਨ ਵਿਚ ਵਸ ਜਾਏ (ਤਾਂ) ਹਉਮੈ ਦੀ ਜ਼ਹਿਰ ਮਾਰੀ (ਜਾਂਦੀ ਹੈ) ॥੫॥

ਹੇ ਭਾਈ ! ਦੁਬਿਧਾ ਵਾਲੀ ਖੋਟੀ ਵਾਟ ਛੱਡ ਦਿਉ, (ਜੇ ਨਹੀਂ ਛੱਡੋਗੇ ਤਾਂ) ਲੁਟੇ ਜਾਉਗੇ। ਸਤਿਗੁਰ ਦੀ ਸ਼ਰਨ ਵਿਚ (ਰਹਿ ਕੇ) ਦਿਨ ਰਾਤ (ਪ੍ਰਭੂ ਦਾ) ਨਾਮ ਸਲਾਹੁਣਾ ਚਾਹੀਦਾ ਹੈ ॥੬॥

ਆਪ-ਹੁਦਰਾ ਮਨੁਖ ਪੱਥਰ (ਚਟਾਨ ਵਾਂਗੁ ਸਖਤ) ਹੈ, (ਉਸ ਦਾ) ਜੀਵਨ ਫਿਕਾ ਅਤੇ ਫਿਟਕਾਰ ਜੋਗ ਹੈ। (ਪੱਥਰ ਨੂੰ) ਜਲ ਵਿਚ ਕਿਤਨਾ ਰੱਖੀਏ ਅੰਦਰੋਂ ਸੁੱਕੇ ਦਾ ਸੁੱਕਾ ਰਹਿੰਦਾ ਹੈ। (ਇਸੇ ਤਰ੍ਹਾਂ ਮਨਮੁਖ ਦਾ ਹਿਰਦਾ ਸੰਗਤ ਰੂਪੀ ਸਰੋਵਰ ਵਿਚ) ਕਠੋਰ ਹੀ ਰਹਿੰਦਾ ਹੈ,(ਕੋਮਲ ਨਹੀਂ ਹੁੰਦਾ)।੭।

ਹਰੀ ਦਾ ਨਾਮ (ਨੌਂ ਨਿਧੀਆਂ ਦਾ) ਖਜ਼ਾਨਾ ਹੈ ਪੂਰੇ ਗੁਰੂ ਨੇ (ਜਿਸ ਨੂੰ) ਨਾਮ ਦਿੱਤਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੂੰ ਪਰਮਾਤਮਾ ਦਾ) ਨਾਮ ਨਹੀਂ ਵਿਸਰਦਾ (ਕਿਉਂਕਿ ਉਸ ਨੇ) ਰਿੜਕ ਕੇ ਨਾਮ ਅੰਮ੍ਰਿਤ ਹੀ ਪੀਤਾ (ਹੋਇਆ) ਹੈ ॥੮॥੧੫॥

## ਸਾਰੰਸ਼ ਅਤੇ ਸਿਧਾਂਤ

ਜਦੋਂ ਤੱਕ ਮਨ ਦੀਆਂ ਵਾਸ਼ਨਾਵਾਂ ਦਾ ਅਭਾਵ ਨਹੀਂ ਹੁੰਦਾ ਉਦੋਂ ਤਕ ਸੰਸਾਰ ਸਾਗਰ ਤੋਂ ਤਰਨਾ ਸੰਭਵ ਨਹੀਂ। ਹਠ ਨਾਲ ਵਾਸ਼ਨਾਵਾਂ ਖੈ ਨਹੀਂ ਹੁੰਦੀਆਂ। ਲੋੜ ਹੈ ਅਰਦਾਸ ਕਰਨ ਦੀ ਜਿਵੇਂ ਕਿ ਗੁਰਦੇਵ ਜੀ ਨੇ ਰਹਾਉ ਵਾਲੀ ਪੰਕਤੀ ਵਿਚ ਕੀਤੀ ਹੈ :

**ਤੂ ਦਾਤੌ ਹਮ ਜਾਚਿਕਾ, ਹਰਿ ਦਰਸਨੁ ਦੀਜੈ ॥**
**ਗੁਰਮੁਖਿ ਨਾਮੁ ਧਿਆਈਐ, ਮਨੁ ਮੰਦਰੁ ਭੀਜੈ ॥**

ਦੋ ਤੋਂ ਪੰਜ ਅੰਕ ਵਿਚ ਕੂੜਾ ਲਾਲਚ ਛੱਡਣ ਦਾ ਆਦੇਸ਼ ਦਿੱਤਾ ਹੈ :

**ਲਾਲਚ ਛੋਡਹੁ ਅੰਧਿਹੁ ਲਾਲਚਿ ਦੁਖੁ ਭਾਰੀ ॥**

ਜਿਸ ਦੀ ਰੁਚੀ ਹਰ ਵੇਲੇ ਮਾਇਆ ਵੱਲ ਹੈ, ਉਹ ਮਨਮੁਖ ਹੈ। ਉਸ ਦਾ ਜੀਵਨ ਪੱਥਰ ਵਰਗਾ ਫਿੱਕਾ ਹੁੰਦਾ ਹੈ। ਜਿਵੇਂ ਪੱਥਰ ਨੂੰ ਜਿਤਨਾ ਚਿਰ ਜੀਅ ਕਰੇ ਪਾਣੀ ਵਿਚ ਰੱਖੋ ਉਹ ਅੰਦਰੋ ਖੁਸ਼ਕ ਹੀ ਰਹਿੰਦਾ ਹੈ, ਇਸੇ ਤਰ੍ਹਾਂ ਨਾਮ ਵਿਹੂਣੇ ਫਿਕੇ ਜੀਵਨ ਨੂੰ ਫਿਟਕਾਰ ਪਾਈ ਹੈ :-

**ਧ੍ਰਿਗ ਜੀਵਣੁ ਸੰਸਾਰ ਸਚੇ ਨਾਮ ਬਿਨੁ ॥** [ਪੰਨਾ ੯੫੬

ਅੰਤ ਵਿਚ ਸ਼ਬਦ ਦਾ ਸਾਰ ਇਹ ਹੈ ਕਿ ਨਾਮ ਹੀ ਸਾਰੇ ਸੁਖਾਂ ਦਾ ਖਜ਼ਾਨਾ ਹੈ। ਜੇ ਮਨ ਵਿਚ ਨਾਮ ਨੂੰ ਰਿੜਕਦੇ ਰਹੀਏ ਤਾਂ ਤੱਤ ਰੂਪ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ।

**ਆਸਾ ਮਹਲਾ ੧ ॥ ਚਲੇ ਚਲਣਹਾਰ, ਵਾਟ ਵਟਾਇਆ ॥ ਧੰਧੁ ਪਿਟੇ ਸੰਸਾਰੁ, ਸਚੁ ਨ ਭਾਇਆ ॥੧॥ ਕਿਆ ਭਵੀਐ ਕਿਆ ਢੂਢੀਐ, ਗੁਰ ਸਬਦਿ ਦਿਖਾਇਆ ॥ ਮਮਤਾ ਮੋਹ ਵਿਸਰਜਿਆ, ਅਪਨੈ ਘਰਿ ਆਇਆ ॥੧॥ ਰਹਾਉ ॥ ਸਚਿ ਮਿਲੈ ਸਚਿਆਰੁ, ਕੂੜਿ ਨ ਪਾਈਐ ॥ ਸਚੇ ਸਿਉ ਚਿਤੁ ਲਾਇ, ਬਹੁੜਿ ਨ ਆਈਐ ॥੨॥ ਮੁਇਆ ਕਉ ਕਿਆ ਰੋਵਹੁ, ਰੋਇ**

ਨ ਜਾਣਹੂ ॥ ਰੋਵਹੁ ਸਚੁ ਸਲਾਹਿ, ਹੁਕਮੁ ਪਛਾਣਹੂ ॥੩॥ ਹੁਕਮੀ ਵਜਹੁ ਲਿਖਾਇ, ਆਇਆ ਜਾਣੀਐ ॥ ਲਾਹਾ ਪਲੈ ਪਾਇ, ਹੁਕਮੁ ਸਿਞਾਣੀਐ ॥੪॥ ਹੁਕਮੀ ਪੈਧਾ ਜਾਇ, ਦਰਗਹ ਭਾਣੀਐ ॥ ਹੁਕਮੇ ਹੀ ਸਿਰਿ ਮਾਰ, ਬੰਦਿ ਰਬਾਣੀਐ ॥੫॥ ਲਾਹਾ ਸਚੁ ਨਿਆਉ, ਮਨਿ ਵਸਾਈਐ ॥ ਲਿਖਿਆ ਪਲੈ ਪਾਇ, ਗਰਬੁ ਵਞਾਈਐ ॥੬॥ ਮਨਮੁਖੀਆ ਸਿਰਿ ਮਾਰ, ਵਾਦਿ ਖਪਾਈਐ ॥ ਠਗਿ ਮੁਠੀ ਕੂੜਿਆਰ, ਬੰਨਿ ਚਲਾਈਐ ॥੭॥ ਸਾਹਿਬੁ ਰਿਦੈ ਵਸਾਇ ਨ ਪਛੋਤਾਵਹੀ ॥ ਗੁਨਹਾਂ ਬਖਸਣਹਾਰੁ, ਸਬਦੁ ਕਮਾਵਹੀ ॥੮॥ ਨਾਨਕੁ ਮੰਗੈ ਸਚੁ, ਗੁਰਮੁਖਿ ਘਾਲੀਐ ॥ ਮੈ ਤੁਝ ਬਿਨੁ ਅਵਰੁ ਨ ਕੋਇ, ਨਦਰਿ ਨਿਹਾਲੀਐ ॥੯॥੧੬॥

### ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਮੁਇਆਂ ਅਤੇ ਨਿਆਉਂ।

**ਫੁਟਕਲ :** ਵਿ-ਸਰਜਿਆ।

**ਪਦ ਅਰਥ :** ਵਾਟ-ਰਸਤਾ। ਵਟਾਇਆ-ਵਟਾ ਕੇ, ਬਦਲ ਕੇ। ਧੰਧੁ-ਵਿਅਰਥ ਖੇਚਲ, ਜੰਜਾਲ। ਵਿਸਰਜਿਆ, ਦੂਰ ਕੀਤਾ, ਤਿਆਗਿਆ। ਸਚਿ-ਸਚ ਦੁਆਰਾ। ਕੂੜਿ-ਕੂੜ ਦੁਆਰਾ। ਬਹੁੜਿ-ਫਿਰ, ਮੁੜ ਕੇ। ਵਜਹੁ-ਤਨਖਾਹ। ਸਿਞਾਣੀਐ-ਪਛਾਣਨਾ ਚਾਹੀਦਾ ਹੈ। ਪੈਧਾ ਜਾਇ-ਸਿਰੋਪਾ ਲੈ ਕੇ ਜਾਂਦਾ ਹੈ। ਬੰਦਿ-ਬੰਦੀ। ਰਬਾਣੀਐ-ਰੱਬ ਦੀ। ਵਾਦਿ ਖਪਾਈਐ-ਝਗੜੇ ਵਿਚ ਖਪ ਜਾਈਦਾ ਹੈ। ਠਗਿ ਮੁਠੀ-ਠੱਗ ਕੇ, ਲੁੱਟ ਲਈ ਜਾਂਦੀ ਹੈ। ਵਞਾਈਐ-ਦੂਰ ਕਰੀਏ। ਬੰਨਿ-ਬੰਨ੍ਹ ਕੇ। ਗੁਨਹਾਂ-ਪਾਪਾਂ ਨੂੰ। ਘਾਲੀਐ-ਕਮਾਈਦਾ ਹੈ।

**ਅਰਥ :** (ਹੇ ਭਾਈ !) ਚੱਲਣਹਾਰ (ਪ੍ਰਾਣੀ ਸੰਸਾਰ ਤੋਂ) ਰਸਤਾ ਬਦਲ ਕੇ (ਭਾਵ ਇਕ ਪਾਸਿਓਂ ਆਏ ਅਤੇ ਦੂਜੇ ਪਾਸੇ) ਚਲੇ ਜਾਂਦੇ ਹਨ। ਸੰਸਾਰ ਵਿਅਰਥ ਖੇਚਲ ਉਠਾਂਦਾ ਰਹਿੰਦਾ ਹੈ (ਕਿਉਂਕਿ ਇਸਨੂੰ) ਸਚ ਸਰੂਪ (ਵਾਹਿਗੁਰੂ) ਚੰਗਾ ਨਹੀਂ ਲੱਗਿਆ ॥੧॥

(ਹੇ ਭਾਈ!) ਕਾਹਦੇ ਲਈ (ਇਧਰ ਉਧਰ) ਫਿਰੀਏ (ਅਤੇ) ਕਿਸ ਲਈ (ਬਾਹਰ ਫਿਰ ਕੇ) ਢੂਢੀਏ (ਜਦੋਂ) ਗੁਰੂ ਦੇ ਸ਼ਬਦ ਰਾਹੀਂ (ਹਰੀ ਨੇ ਆਪਣਾ ਆਪ) ਵਿਖਾ ਦਿੱਤਾ ਹੈ। ਮੈਂ ਮੇਰੀ ਦਾ ਮੋਹ ਤਿਆਗ ਦਿੱਤਾ ਹੈ, (ਹੁਣ ਸਾਡਾ ਮਨ) ਨਿਜ ਸਰੂਪ ਵਿਚ ਟਿਕ ਗਿਆ ਹੈ ॥੧॥ ਰਹਾਉ ॥

ਸਦਾ ਥਿਰ ਰਹਣਿ ਵਾਲਾ ਪ੍ਰਭੂ ਸਚ ਦੁਆਰਾ ਮਿਲਦਾ ਹੈ, ਕੂੜ ਦੁਆਰਾ (ਉਹ ਹਰੀ) ਨਹੀਂ ਪਾਇਆ ਜਾ ਸਕਦਾ। ਸਚੇ (ਪ੍ਰਭੂ) ਨਾਲ ਚਿਤ ਲਾ ਕੇ (ਨਾਮ ਜਪਿਆਂ) ਮੁੜਕੇ (ਜਨਮ 'ਚ) ਨਹੀਂ ਆਈਦਾ ॥੨॥

(ਹੇ ਭਾਈ ! ਤੁਸੀਂ) ਮੋਏ ਹੋਏ (ਬੰਦਿਆਂ ਨੂੰ) ਕਾਹਦੇ ਲਈ ਰੋਂਦੇ ਹੋ (ਅਸਲੀ) ਰੋਣਾ (ਤੁਸੀਂ) ਜਾਣਦੇ ਹੀ ਨਹੀਂ ਹੋ। (ਜੇ ਤੁਸਾਂ ਰੋਣਾ ਹੀ ਹੈ ਤਾਂ ਤੁਸੀਂ) ਸੱਚੇ ਹਰੀ ਨੂੰ ਸਲਾਹੋ (ਅਤੇ ਉਸ ਦਾ) ਹੁਕਮ ਮੰਨੋ ॥੩॥

(ਜੋ ਹਰੀ ਦੇ) ਹੁਕਮ ਵਿਚ (ਧੁਰੋਂ) ਤਨਖਾਹ ਲਿਖਾ ਕੇ ਆਇਆ ਹੈ (ਉਸਦਾ) ਆਇਆ ਸਫਲ ਹੈ। (ਹਰੀ ਦਾ) ਹੁਕਮ ਪਛਾਣ ਕੇ (ਨਾਮ ਰੂਪੀ) ਲਾਭ ਪੱਲੇ ਪੈਂਦਾ (ਭਾਵ ਪ੍ਰਾਪਤ ਹੁੰਦਾ) ਹੈ ॥੪॥

(ਪ੍ਰਭੂ ਨੂੰ) ਭਾਵੇ (ਤਾਂ ਉਸ ਦੇ) ਹੁਕਮ ਅਨੁਸਾਰ ਹੀ (ਜੀਵ) ਰੱਬੀ ਦਰਗਾਹ ਵਿਚ ਸਿਰੋਪਾ ਲੈ ਕੇ ਜਾਂਦਾ ਹੈ। ਹੁਕਮ ਅਨੁਸਾਰ (ਜੀਵ ਮੈਂ-ਮੇਰੀ ਵਿੱਚ ਫਸਣ ਕਰਕੇ) ਰੱਬੀ ਕੈਦ ਵਿਚ (ਪੈਂਦਾ ਹੈ ਤੇ ਇਸ ਦੇ) ਸਿਰ ਤੇ ਮਾਰ ਪੈਂਦੀ ਹੈ ॥੫॥

(ਜੇ ਇਹ ਗੱਲ) ਮਨ ਵਿਚ ਵਸਾ ਲਈਏ ਕਿ ਸੱਚ ਰੂਪ (ਪ੍ਰਭੂ ਦਾ) ਨਿਆਂ, (ਹਰ ਪਾਸੇ ਚਲ ਰਿਹਾ ਹੈ ਤਾਂ) ਆਤਮਿਕ ਲਾਭ (ਮਿਲਦਾ ਹੈ)। (ਇਸ ਲਈ) ਹੰਕਾਰ ਨੂੰ ਦੂਰ ਕਰ ਦੇਣਾ ਚਾਹੀਦਾ ਹੈ (ਕਿਉਂਕਿ ਧੁਰ ਤੋਂ) ਲਿਖਿਆ ਹੋਇਆ (ਭਾਗ ਹੀ ਜੀਵ ਦੇ) ਪੱਲੇ ਪੈਂਦਾ ਹੈ ॥੬॥

ਆਪ-ਹੁਦਰੀ (ਜੀਵ ਇਸਤ੍ਰੀ ਦੇ) ਸਿਰ ਤੇ ਮਾਰ (ਪੈਂਦੀ) ਹੈ (ਕਿਉਂਕਿ ਅਜਿਹੀ ਮਨਮੁਖ ਇਸਤ੍ਰੀ) ਝਗੜੇ ਵਿਚ ਹੀ ਨਾਸ਼ ਹੋ ਜਾਂਦੀ ਹੈ। ਕੂੜ ਵਿਚ ਰਚੀ ਹੋਈ (ਮਨਮੁਖ ਇਸਤ੍ਰੀ ਮਾਇਆ ਦੇ ਮੋਹ ਵਿਚ) ਠੱਗੀ ਜਾ ਕੇ ਲੁਟੀ ਜਾਂਦੀ ਹੈ (ਅਤੇ) ਬੰਨ੍ਹ ਕੇ (ਅੱਗੇ) ਟੋਰੀ ਜਾਂਦੀ ਹੈ ॥੭॥

(ਜੋ) ਸਾਹਿਬ ਨੂੰ ਹਿਰਦੇ ਵਿਚ ਵਸਾ ਲਏ (ਤਾਂ) ਪਸਚਾਤਾਪ ਨਹੀਂ ਕਰਨਾ ਪੈਂਦਾ। (ਜੇ ਗੁਰੂ ਦੇ) ਸ਼ਬਦ (ਉਪਦੇਸ਼ ਨੂੰ) ਕਮਾਈਏ ਤਾਂ (ਉਹ ਪ੍ਰਭੂ ਸਮੇਂ ਸਮੇਂ) ਪਾਪਾਂ ਨੂੰ ਬਖਸ਼ਣ ਵਾਲਾ ਹੈ ॥੮॥

(ਹੇ ਪ੍ਰਭੂ !) ਨਾਨਕ (ਤੈਥੋਂ) ਸੱਚ ਮੰਗਦਾ ਹੈ (ਜੋ) ਗੁਰੂ ਦੇ ਰਾਹੀਂ ਕਮਾਇਆ ਜਾਂਦਾ ਹੈ। (ਮੇਰਾ) ਤੈਥੋਂ ਬਿਨਾਂ ਹੋਰ ਕੋਈ (ਆਸਰਾ) ਨਹੀਂ ਹੈ (ਸੋ ਮੇਰੇ ਵਲ ਆਪਣੀ ਮੇਹਰ ਦੀ) ਨਜ਼ਰ ਨਾਲ ਵੇਖੋ ॥੯॥੧੯॥

## ਸਾਰੰਸ਼ ਅਤੇ ਸਿਧਾਂਤ

ਸੰਸਾਰ ਨੂੰ ਕੂੜ ਸੁਖਾਉਂਦਾ ਹੈ, ਸੱਚ ਨਹੀਂ ਭਾਉਂਦਾ। ਮਨਮੁਖੀਏ ਜੀਵ ਠੱਗੀ ਅਤੇ ਕੂੜ ਵਿਚ ਰੁਝੇ ਰਹਦਿ ਹਨ ਜਿਸ ਕਰਕੇ ਉਹ ਰੱਬੀ ਹੁਕਮ ਨੂੰ ਨਹੀਂ ਪਛਾਣ ਸਕਦੇ। ਸੱਚ ਦੀ ਸੋਝੀ ਨਾਮ ਸਿਮਰਨ ਦੇ ਨਾਲ ਆਉਂਦੀ ਹੈ। ਹਿਰਦੇ ਵਿਚ ਸੱਚ ਵੱਸਣ ਨਾਲ ਬਾਹਰ ਦੀ ਭਟਕਣਾ ਮੁਕ ਜਾਂਦੀ ਹੈ। ਫਿਰ ਤਾਂ:

**ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ ॥** [ਪੰਨਾ ੪੨੦

ਵਾਲੀ ਦ੍ਰਿੜਤਾ ਬਣ ਜਾਂਦੀ ਹੈ। ਨਾਮ ਜਪਣ ਨਾਲ ਜੋ ਲਾਭ ਪ੍ਰਾਪਤ ਹੁੰਦਾ ਹੈ ਉਸ ਦੀ ਸਾਰ ਗੁਰਮੁਖਾਂ ਨੂੰ ਆਉਂਦੀ ਹੈ। ਉਨ੍ਹਾਂ ਨੂੰ ਇਕੋ ਇਕ ਨਦਰੀ ਆਉਂਦਾ ਹੈ ਤੇ ਉਹ ਮਰਨ ਤੇ ਰੋਂਦੇ ਨਹੀਂ, ਜੰਮਣ ਤੇ ਹੱਸਦੇ ਨਹੀਂ, ਦੁਖ ਸੁਖ ਨੂੰ ਇਕ ਸਮਾਨ ਸਮਝਦੇ ਹਨ।

ਸਿਧਾਂਤ ਇਹ ਹੈ ਕਿ ਗੁਰੂ ਪਾਤਿਸ਼ਾਹ ਤੋਂ ਸਾਨੂੰ ਹਮੇਸ਼ਾ ਸੱਚ ਅਤੇ 'ਯਕ ਨਿਗਾਹੇ ਜਾਂ ਫਿਜ਼ਾਇਸ਼ ਬਸ ਬਵਦ ਦਰਕਾਰੇ ਮਾ' ਦੀ ਮੰਗ ਕਰਨੀ ਚਾਹੀਦੀ ਹੈ। ਨਾਮ ਤੇ ਨਦਰ ਦੀ ਜਾਚਨਾ ਨਾਲ

ਹੀ ਜੀਵਨ ਬੇੜਾ ਪਾਰ ਹੋਣਾ ਹੈ, ਇਸ ਲਈ 'ਨਾਮੁ ਨ ਵਿਸਰਉ ਇਕ ਖਿਨ ਚਸਾ ਇਹ ਕੀਜੈ ਦਾਨਾ' ਦੀ ਮੰਗ ਨਿਰੰਤਰ ਜਾਰੀ ਰਖਣੀ ਚਾਹੀਦੀ ਹੈ।

**ਆਸਾ ਮਹਲਾ ੧ ॥ ਕਿਆ ਜੰਗਲੁ ਢੂਢੀ ਜਾਇ, ਮੈ ਘਰਿ ਬਨੁ ਹਰੀਆਵਲਾ ॥ ਸਚਿ ਟਿਕੈ ਘਰਿ ਆਇ, ਸਬਦਿ ਉਤਾਵਲਾ ॥੧॥ ਜਹ ਦੇਖਾ ਤਹ ਸੋਇ, ਅਵਰੁ ਨ ਜਾਣੀਐ ॥ ਗੁਰ ਕੀ ਕਾਰ ਕਮਾਇ, ਮਹਲੁ ਪਛਾਣੀਐ ॥੧॥ ਰਹਾਉ ॥ ਆਪਿ ਮਿਲਾਵੈ ਸਚੁ, ਤਾ ਮਨਿ ਭਾਵਈ ॥ ਚਲੈ ਸਦਾ ਰਜਾਇ, ਅੰਕਿ ਸਮਾਵਈ ॥੨॥ ਸਚਾ ਸਾਹਿਬੁ ਮਨਿ ਵਸੈ, ਵਸਿਆ ਮਨਿ ਸੋਈ ॥ ਆਪੇ ਦੇ ਵਡਿਆਈਆ, ਦੇ ਤੋਟਿ ਨ ਹੋਈ ॥੩॥ ਅਬੇ ਤਬੇ ਕੀ ਚਾਕਰੀ, ਕਿਉ ਦਰਗਹ ਪਾਵੈ ॥ ਪਥਰ ਕੀ ਬੇੜੀ ਜੇ ਚੜੈ, ਭਰਨਾਲਿ ਬੁਡਾਵੈ ॥੪॥ ਆਪਨੜਾ ਮਨੁ ਵੇਚੀਐ, ਸਿਰੁ ਦੀਜੈ ਨਾਲੇ ॥ ਗੁਰਮੁਖਿ ਵਸਤੁ ਪਛਾਣੀਐ, ਅਪਨਾ ਘਰੁ ਭਾਲੇ ॥੫॥ ਜੰਮਣ ਮਰਣਾ ਆਖੀਐ, ਤਿਨਿ ਕਰਤੈ ਕੀਆ ॥ ਆਪੁ ਗਵਾਇਆ ਮਰਿ ਰਹੇ, ਫਿਰਿ ਮਰਣੁ ਨ ਥੀਆ ॥੬॥ ਸਾਈ ਕਾਰ ਕਮਾਵਣੀ, ਧੁਰ ਕੀ ਫੁਰਮਾਈ ॥ ਜੇ ਮਨੁ ਸਤਿਗੁਰ ਦੇ ਮਿਲੈ, ਕਿਨਿ ਕੀਮਤਿ ਪਾਈ ॥੭॥ ਰਤਨਾ ਪਾਰਖੁ ਸੋ ਧਣੀ, ਤਿਨਿ ਕੀਮਤਿ ਪਾਈ ॥ ਨਾਨਕ, ਸਾਹਿਬੁ ਮਨਿ ਵਸੈ, ਸਚੀ ਵਡਿਆਈ ॥੮॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਢੂਢੀਂ, ਦੇਖਾਂ ਅਤੇ ਵਡਿਆਈਆਂ।

**ਪਦ ਅਰਥ :** ਢੂਢੀ ਜਾਇ-ਜਾ ਕੇ ਢੂੰਢਾਂ। ਘਰਿ-ਘਰ ਵਿਚ। ਹਰੀਆਵਲਾ=ਹਰਾ-ਭਰਾ। ਸਚਿ-ਸਚ ਵਿਚ। ਟਿਕੈ-ਠਹਿਰ ਜਾਂਦਾ ਹੈ, ਸ਼ਾਤ ਹੋ ਜਾਂਦਾ ਹੈ। ਉਤਾਵਲਾ-ਛੇਤੀ। ਮਹਲੁ-ਰੱਬੀ ਦਰਬਾਰ। ਰਜਾਇ-ਰਜ਼ਾ ਵਿਚ। ਅੰਕਿ ਸਮਾਵਈ-ਗੋਦ ਵਿਚ ਸਮਾ ਜਾਂਦਾ ਹੈ। ਦੇ-ਦੇਂਦਿਆਂ। ਤੋਟਿ-ਕਮੀ। ਅਬੇ ਤਬੇ ਕੀ ਚਾਕਰੀ-ਲਲੂ ਪੰਜੂ, ਐਰੇ ਗ਼ੈਰੇ ਦੀ ਨੌਕਰੀ। ਕਿਆ-ਕਿਵੇਂ। ਭਰਨਾਲਿ-ਸਮੁੰਦਰ ਵਿਚ। ਬੁਡਾਵੈ-ਡੁਬਦੀ ਹੈ। ਆਪਨੜਾ-ਆਪਣਾ। ਨਾਲੇ-ਨਾਲ ਹੀ। ਗੁਰਮੁਖਿ-ਗੁਰੂ ਦੁਆਰਾ।

ਅਰਥ : (ਮੈਂ) ਜੰਗਲ ਨੂੰ ਜਾ ਕੇ ਕੀ ਢੂੰਢਾਂ (ਜਦੋਂ ਕਿ) ਮੇਰੇ ਘਰ ਵਿਚ ਹੀ ਹਰਾ-ਭਰਾ ਜੰਗਲ (ਬਣਿਆ ਹੋਇਆ ਹੈ)। (ਜਿਹੜਾ ਮਨੁਖ) ਸ਼ਬਦ ਦੁਆਰਾ ਸੱਚ ਵਿਚ ਟਿਕਦਾ ਹੈ, (ਉਸ ਦੇ) ਹਿਰਦੇ ਰੂਪੀ ਘਰ ਵਿਚ (ਪਰਮਾਤਮਾ) ਛੇਤੀ ਹੀ ਆ ਵਸਦਾ ਹੈ ॥੧॥

ਮੈਂ ਜਿਥੇ ਵੇਖਦਾ ਹਾਂ, ਉਥੇ ਹੀ ਉਹ (ਪਰਮਾਤਮਾ ਹਾਜ਼ਰ-ਨਾਜ਼ਰ ਦਿਸਦਾ ਹੈ ਅਤੇ ਉਸ ਤੋਂ

ਬਿਨਾਂ) ਹੋਰ (ਦੂਜਾ ਜਗਤ ਵਿਚ) ਕੋਈ ਨਹੀਂ ਜਾਣਿਆ ਜਾਂਦਾ । ਗੁਰੂ ਦੀ ਕਾਰ (ਸੇਵਾ-ਸਿਮਰਨ) ਕਰ ਕੇ (ਪ੍ਰਭੂ ਦਾ) ਦਰਬਾਰ ਪਛਾਣਿਆ ਜਾਦਾ ਹੈ ॥੧॥ ਰਹਾਉ ॥

(ਜਦੋਂ) ਸਦਾ ਥਿਰ ਰਹਿਣ ਵਾਲਾ (ਪ੍ਰਭੂ) ਆਪ (ਕਿਸੇ ਜੀਵ ਨੂੰ ਆਪਣੇ ਨਾਲ) ਮਿਲਾਉਂਦਾ ਹੈ ਤਾਂ (ਉਸ ਜੀਵ ਦੇ) ਮਨ ਵਿਚ (ਪ੍ਰਭੂ) ਪਿਆਰਾ ਲੱਗਣ ਲੱਗ ਜਾਂਦਾ ਹੈ । (ਉਹ ਜੀਵ) ਸਦਾ ਉਸ (ਪ੍ਰਭੂ) ਦੀ ਰਜ਼ਾ ਵਿਚ ਚਲਦਾ ਹੈ (ਜਿਸ ਦੇ ਫਲ ਸਰੂਪ ਉਹ ਪ੍ਰਭੂ ਦੀ) ਗੋਦੀ ਵਿਚ ਜਾ ਸਮਾਉਂਦਾ ਹੈ ॥੨॥

(ਜਿਸ ਦੇ) ਮਨ ਵਿਚ ਸੱਚਾ ਸਾਹਿਬ ਵਸ ਜਾਂਦਾ ਹੈ (ਉਸ ਨੂੰ ਆਪਣੇ) ਮਨ ਵਿਚ (ਕੀ ਹਰ ਥਾਂ ਤੇ) ਓਹੀ (ਸਾਹਬਿ) ਵਸਿਆ (ਨਜ਼ਰ ਆਉਂਦਾ ਹੈ) । (ਪ੍ਰਭੂ) ਆਪ ਹੀ ਵਡਿਆਈਆਂ ਦਿੰਦਾ ਹੈ (ਜਿਸ ਨੂੰ ਵਡਿਆਈਆਂ) ਦੇਵੇ (ਫਿਰ ਉਸ ਨੂੰ ਕਿਸੇ ਗੱਲ ਦੀ) ਕਮੀ ਨਹੀਂ ਹੁੰਦੀ ॥੩॥

(ਜੋ) ਐਰੇ ਗ਼ੈਰੇ ਦੀ ਨੌਕਰੀ ਕਰੇ, (ਉਹ ਹਰੀ ਦੀ) ਦਰਗਾਹ ਕਿਵੇਂ ਪ੍ਰਾਪਤ ਕਰ ਸਕਦਾ ਹੈ ? ਜਿਹੜਾ (ਜਗਿਆਸੂ) ਪੱਥਰ ਦੀ ਬੇੜੀ ਵਿੱਚ ਸਵਾਰ ਹੋਵੇ (ਉਹ ਸੰਸਾਰ ਰੂਪੀ) ਸਮੁੰਦਰ ਵਿੱਚ ਡੁਬ ਜਾਂਦਾ ਹੈ ॥੪॥

(ਹੇ ਭਾਈ !) ਆਪਣਾ ਮਨ ਗੁਰੂ (ਪਾਸ) ਵੇਚ ਦੇਈਏ ਭਾਵ ਆਪਣੀ ਮਤਿ ਨੂੰ ਗੁਰੂ ਦੇ ਹਵਾਲੇ ਕਰ ਦੇਈਏ, ਨਾਲ ਹੀ ਆਪਣਾ ਸਿਰ ਭੀ ਦੇਈਏ (ਭਾਵ ਅਕਲ ਛੱਡ ਕੇ) ਗੁਰੂ ਰਾਹੀਂ (ਆਤਮਿਕ) ਵਸਤੂ ਦੀ ਪਛਾਣ ਕਰੀਏ (ਇਸ ਤਰ੍ਹਾਂ) ਆਪਣਾ (ਅਸਲੀ) ਘਰ ਲੱਭ ਲਈਏ ॥੫॥

(ਹੇ ਭਾਈ! ਜਿਸ ਨੂੰ) ਜੰਮਣ ਮਰਣ ਆਖਿਆ ਜਾਂਦਾ ਹੈ (ਉਹ) ਉਸ ਕਰਤੇ ਨੇ ਹੀ (ਪੈਦਾ) ਕੀਤਾ ਹੈ । (ਜਿਨ੍ਹਾਂ ਨੇ) ਆਪਣਾ ਆਪ (ਹੰਕਾਰ) ਦੂਰ ਕੀਤਾ ਹੈ (ਉਹ-ਜੀਵਤ ਭਾਵ ਤੌਂ) ਮਰ ਰਹੇ ਹਨ, (ਉਨ੍ਹਾਂ ਦਾ) ਮੁੜ ਕੇ ਮਰਨਾ ਨਹੀਂ ਹੁੰਦਾ ॥੬॥

(ਹੇ ਭਾਈ! ਜੀਵ) ਓਹੀ ਕਾਰ ਕਰਦਾ ਹੈ (ਜਿਹੜੀ) ਧੁਰੋਂ (ਪ੍ਰਭੂ ਨੇ) ਫੁਰਮਾਈ ਹੈ । ਜੇ (ਜੀਵ) ਸਤਿਗੁਰੂ ਨੂੰ ਮਨ (ਭੇਟਾ) ਦੇ ਕੇ ਮਿਲੇ (ਤਾਂ ਉਸ ਦੀ) ਕੋਈ ਕੀਮਤ ਨਹੀਂ ਪਾ ਸਕਦਾ ॥੭॥

ਰਤਨਾ (ਭਾਵ ਅਨਮੋਲ ਗੁਣਾਂ) ਦੇ ਪਰਖਣ ਵਾਲਾ ਉਹ ਮਾਲਕ (ਹਰੀ ਆਪ) ਹੈ ਉਸ ਨੇ ਹੀ (ਰਤਨਾਂ ਦੀ) ਕੀਮਤ ਪਾਈ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ) ਮਨ ਵਿਚ ਮਾਲਕ ਵਸਦਾ ਹੈ, (ਉਸ) ਨੂੰ ਸੱਚੀ ਵਡਿਆਈ (ਪ੍ਰਾਪਤ ਹੁੰਦੀ ਹੈ) ॥੮॥੧੭॥

## ਸਾਰੰਸ਼ ਅਤੇ ਸਿਧਾਂਤ

'ਅਬੇ ਤਬੇ ਕੀ ਚਾਕਰੀ' ਭਾਵ ਐਰੇ ਗੈਰੇ ਨੱਥੂ ਖੇਰੇ ਦੀ ਚਾਕਰੀ ਕਰਨ ਨਾਲ ਰੱਬੀ ਮਹਿਲ ਦੇ ਦਰਸ਼ਨ ਨਹੀਂ ਹੁੰਦੇ । ਗੁਰੂ ਦੇ ਮਹਿਲ ਨੂੰ ਪਛਾਨਣ ਲਈ ਗੁਰੂ ਦੀ ਦੱਸੀ ਹੋਈ ਕਾਰ ਕਰਨੀ ਜ਼ਰੂਰੀ ਹੈ । ਉਹ ਕਾਰ ਕਿਹੜੀ ਹੈ ? ਉਸ ਦਾ ਵਿਸਥਾਰ ਵੀ ਗੁਰਬਾਣੀ ਵਿਚ ਅੰਕਿਤ ਹੈ :

**ਸਤਿਗੁਰੂ ਫੁਰਮਾਇਆ, ਕਾਰੀ ਏਹੁ ਕਰੇਹੁ ॥**
**ਗੁਰੂ ਦੁਆਰੇ ਹੋਇ ਕੈ ਸਾਹਿਬੁ ਸੰਮਾਲੇਹੁ ॥**

ਸਾਹਿਬ ਸਦਾ ਹਜੂਰਿ ਹੈ,

ਭਰਮੈ ਕੇ ਛਉੜ ਕਟਿ ਕੈ, ਅੰਤਰਿ ਜੋਤਿ ਧਰੇਹੁ ॥ [ਪੰਨਾ ੫੫੪

ਰੱਬ ਨੂੰ ਜੰਗਲਾਂ ਵਿਚ ਢੂਢਦੇ ਫਿਰਨਾ ਜਾਂ ਦੇਵੀ ਦੇਵਤਿਆਂ ਦੀ ਪੂਜਾ ਕਰਨੀ ਅੰਧ ਕਰਮ ਹਨ। ਇਸ ਸ਼ਬਦ ਦੇ ਪੰਜਵੇਂ ਅੰਕ ਵਿਚ ਨਿਜ ਘਰ ਨੂੰ ਭਾਲਣ ਦੀ ਜੁਗਤੀ ਵੀ ਦਸ ਦਿਤੀ ਹੈ :

ਆਪਨੜਾ ਮਨੁ ਵੇਚੀਐ, ਸਿਰੁ ਦੀਜੈ ਨਾਲੇ ॥

ਗੁਰਮੁਖਿ ਵਸਤੁ ਪਛਾਣੀਐ, ਅਪਨਾ ਘਰੁ ਭਾਲੇ ॥੫॥ [ਪੰਨਾ ੪੨੦

ਸੋ, ਲੋੜ ਇਸ ਗੱਲ ਦੀ ਹੈ ਕਿ ਸਿੱਖ ਆਪਣਾ ਮਨ ਸਤਿਗੁਰੂ ਪਾਸ ਵੇਚ ਦੇਵੇ। ਸੰਸਾਰ ਦੇ ਕਾਰ ਵਿਹਾਰ ਦੀਆਂ ਸਾਰੀਆਂ ਵਿਹਲੜ ਗੱਲਾਂ ਜੇ ਭੁਲਦੀਆਂ ਹਨ ਤਾਂ ਬੇਸ਼ਕ ਭੁਲ ਜਾਣ ਪਰ ਨਾਮ ਨਾ ਵਿਸਰੇ :

ਓਪਾਵਾ ਸਿਰਿ ਓਪਾਉ ਹੈ, ਨਾਉ ਪਰਾਪਤਿ ਹੋਇ ॥

ਅੰਦਰੁ ਸੀਤਲੁ ਸਾਂਤਿ ਹੈ, ਹਿਰਦੈ ਸਦਾ ਸੁਖੁ ਹੋਇ ॥ [ਪੰਨਾ ੮੫੧

ਤੱਤ ਇਹ ਹੈ ਕਿ ਨਾਮ ਜਪਣ ਵਾਲੇ ਨੂੰ ਸਾਰੀਆਂ ਵਡਿਆਈਆਂ ਸੁਤੇ ਹੀ ਮਿਲ ਜਾਂਦੀਆਂ ਹਨ।

**ਆਸਾ ਮਹਲਾ ੧ ॥ ਜਿਨੀ ਨਾਮੁ ਵਿਸਾਰਿਆ, ਦੂਜੈ ਭਰਮਿ ਭੁਲਾਈ ॥ ਮੂਲੁ ਛੋਡਿ ਡਾਲੀ ਲਗੇ, ਕਿਆ ਪਾਵਹਿ ਛਾਈ ॥੧॥ ਬਿਨੁ ਨਾਵੈ ਕਿਉ ਛੂਟੀਐ, ਜੇ ਜਾਣੈ ਕੋਈ ॥ ਗੁਰਮੁਖਿ ਹੋਇ ਤ ਛੂਟੀਐ, ਮਨਮੁਖਿ ਪਤਿ ਖੋਈ ॥੧॥ ਰਹਾਉ ॥ ਜਿਨੀ ਇਕੋ ਸੇਵਿਆ, ਪੂਰੀ ਮਤਿ ਭਾਈ ॥ ਆਦਿ ਜੁਗਾਦਿ ਨਿਰੰਜਨਾ, ਜਨ ਹਰਿ ਸਰਣਾਈ ॥੨॥ ਸਾਹਿਬੁ ਮੇਰਾ ਏਕੁ ਹੈ, ਅਵਰੁ ਨਹੀ ਭਾਈ ॥ ਕਿਰਪਾ ਤੇ ਸੁਖੁ ਪਾਇਆ, ਸਾਚੇ ਪਰਥਾਈ ॥੩॥ ਗੁਰ ਬਿਨੁ ਕਿਨੈ ਨ ਪਾਇਓ, ਕੇਤੀ ਕਹੈ ਕਹਾਏ ॥ ਆਪਿ ਦਿਖਾਵੈ ਵਾਟੜੀ, ਸਚੀ ਭਗਤਿ ਦ੍ਰਿੜਾਏ ॥੪॥ ਮਨਮੁਖੁ ਜੇ ਸਮਝਾਈਐ, ਭੀ ਉਝੜਿ ਜਾਏ ॥ ਬਿਨੁ ਹਰਿਨਾਮ ਨ ਛੂਟਸੀ, ਮਰਿ ਨਰਕ ਸਮਾਏ ॥੫॥ ਜਨਮਿ ਮਰੈ ਭਰਮਾਈਐ, ਹਰਿ ਨਾਮੁ ਨ ਲੇਵੈ ॥ ਤਾ ਕੀ ਕੀਮਤਿ ਨਾ ਪਵੈ, ਬਿਨੁ ਗੁਰ ਕੀ ਸੇਵੈ ॥੬॥ ਜੇਹੀ ਸੇਵ ਕਰਾਈਐ, ਕਰਣੀ ਭੀ ਸਾਈ ॥ ਆਪਿ ਕਰੇ ਕਿਸੁ ਆਖੀਐ, ਵੇਖੈ ਵਡਿਆਈ ॥੭॥ ਗੁਰ ਕੀ ਸੇਵਾ ਸੋ ਕਰੇ, ਜਿਸੁ ਆਪਿ ਕਰਾਏ ॥ ਨਾਨਕ, ਸਿਰੁ ਦੇ ਛੂਟੀਐ, ਦਰਗਹ ਪਤਿ ਪਾਏ ॥੮॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਾਵਹਿਂ, ਨਾਵੈਂ, ਕਿਉਂ, ਨਹੀਂ ਅਤੇ ਪਰਥਾਈਂ ।

**ਪਦ ਅਰਥ :** ਮੂਲੁ-ਮੁਢ (ਵਾਹਿਗੁਰੂ) । ਡਾਲੀ-ਟਾਹਣੀ (ਮਾਇਆ) । ਛਾਈ-ਸੁਆਹ । ਵਾਟੜੀ-ਵਾਟ, ਰਸਤਾ । ਉਝੜਿ-ਕੁਰਾਹੇ ।

**ਅਰਥ :** ਜਿਨ੍ਹਾਂ (ਮਨੁੱਖਾਂ ਨੇ) ਦੁਨੀਆਂ ਦੇ ਭਰਮ ਭੁਲੇਖੇ ਵਿਚ ਪੈ ਕੇ (ਪ੍ਰਭੂ ਦਾ) ਨਾਮ ਵਿਸਾਰ ਦਿੱਤਾ ਹੈ, ਮੂਲ (ਪ੍ਰਭੂ) ਨੂੰ ਛੱਡ ਕੇ ਮਾਇਆ ਨਾਲ ਲੱਗੇ (ਹੋਏ ਹਨ, ਦਸੋ ਉਹ) ਕੀ ਪ੍ਰਾਪਤ ਕਰਨਗੇ ? ਛਾਈ (ਭਾਵ ਕੁਝ ਵੀ ਪ੍ਰਾਪਤ ਨਹੀਂ ਕਰ ਸਕਦੇ) ॥੧॥

ਜੇ ਕੋਈ (ਗੁਰੂ ਰਾਹੀਂ ਇਹ ਗੱਲ) ਸਮਝ ਲਵੇ (ਤਾਂ ਉਸ ਨੂੰ ਦ੍ਰਿੜਤਾ ਆ ਜਾਵੇ ਕਿ ਪ੍ਰਭੂ ਦਾ) ਨਾਮ (ਸਿਮਰੇ) ਬਿਨਾਂ (ਦੂਜੇ ਭਾਵ ਤੋਂ) ਛੁਟਕਾਰਾ ਨਹੀਂ ਹੋ ਸਕਦਾ । ਗੁਰਮੁਖ ਹੋ ਕੇ (ਮਾਇਆ ਦੇ ਮੋਹ ਤੋਂ) ਛੁਟਕਾਰਾ ਹੋ ਸਕਦਾ ਹੈ, ਮਨਮੁਖ (ਜੀਵ) ਨੇ (ਮਾਇਆ ਵਿਚ ਲੱਗ ਕੇ ਆਪਣੀ) ਇਜ਼ਤ ਗੁਆ ਲਈ ਹੈ ॥੧॥ ਰਹਾਉ ॥

ਹੇ ਭਾਈ ! ਜਿਨ੍ਹਾਂ (ਮਨੁਖਾਂ) ਨੇ ਇਕੋ (ਪਰਮਾਤਮਾ ਦਾ ਨਾਮ ਹੀ) ਸਿਮਰਿਆ ਹੈ (ਉਨ੍ਹਾਂ ਦੀ) ਅਕਲ ਪੂਰੀ ਹੈ । (ਉਹ) ਜਨ (ਉਸ) ਪ੍ਰਭੂ ਦੀ ਸ਼ਰਨ ਵਿਚ (ਟਿਕੇ ਰਹਿੰਦੇ ਹਨ) ਜੋ ਆਦਿ ਜੁਗਾਦੀ ਅਤੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ ॥੨॥

ਹੇ ਭਾਈ ! ਮੇਰਾ ਸਾਹਿਬ (ਮਾਲਕ) ਇਕ ਹੈ (ਉਸ ਤੋਂ ਬਿਨਾਂ) ਹੋਰ (ਦੂਜਾ ਕੋਈ) ਨਹੀਂ ਹੈ । (ਮੈਂ) ਸੱਚੇ ਹਰੀ ਦੀ (ਸ਼ਰਨ ਅਤੇ ਉਸ ਦੀ) ਮਿਹਰ ਨਾਲ(ਸੱਚਾ ਆਤਮਿਕ) ਸੁਖ ਪ੍ਰਾਪਤ ਕੀਤਾ ਹੈ ।੩।

ਅਨਗਿਣਤ ਦੁਨੀਆਂ (ਕਈ ਪ੍ਰਕਾਰ ਦੀਆਂ ਗੱਲਾਂ ਆਪ) ਕਹਿੰਦੀ (ਅਤੇ ਦੂਜਿਆਂ ਤੋਂ) ਕਹਾਉਂਦੀ ਹੈ (ਭਾਵ ਸ਼ੇਖੀਆਂ ਮਾਰਦੀ ਹੈ ਪਰ) ਗੁਰੂ ਤੋਂ ਬਿਨਾਂ ਕਿਸੇ ਨੇ (ਹਰੀ ਦਾ ਮੇਲ) ਪ੍ਰਾਪਤ ਨਹੀਂ ਕੀਤਾ । (ਉਹ ਵਾਹਿਗੁਰੂ) ਆਪ ਹੀ (ਅਮਰ ਜੀਵਨ ਦਾ) ਰਸਤਾ ਵਿਖਾਂਦਾ ਹੈ ਅਤੇ ਸੱਚੀ ਭਗਤਿ ਦ੍ਰਿੜ ਕਰਾਉਂਦਾ ਹੈ ॥੪॥

ਮਨਮੁਖ ਨੂੰ ਜੇ (ਕਈ ਵਾਰ) ਸਮਝਾਈਏ ਤਾਂ ਵੀ (ਉਹ) ਕੁਰਾਹੇ ਜਾਂਦਾ ਹੈ । (ਪਰ ਯਾਦ ਰਖੋ ਕਿ ਉਹ ਹਰੀ) ਨਾਮ ਤੋਂ ਬਿਨਾਂ ਨਹੀਂ ਛੁਟ ਸਕੇਗਾ, (ਨਾਮ ਤੋਂ ਬਿਨਾਂ) ਮਰ ਕੇ (ਫਿਰ) ਨਰਕਾਂ ਵਿਚ ਪਿਆ ਰਹੇਗਾ ॥੫॥

ਜਿਹੜਾ (ਮਨੁਖ ਪਰਮੇਸ਼ਰ ਦਾ) ਨਾਮ ਨਹੀਂ ਲੈਂਦਾ (ਉਹ) ਜੰਮ ਕੇ ਮਰਦਾ ਰਹਿੰਦਾ ਹੈ (ਭਾਵ ਜੂਨਾ ਵਿਚ) ਫਿਰਦਾ ਰਹਿੰਦਾ ਹੈ । ਬਿਨਾਂ ਗੁਰੂ ਦੀ ਸੇਵਾ ਤੋਂ ਉਸ (ਪ੍ਰਭੂ) ਦੀ ਕਦਰ ਨਹੀਂ ਪੈ ਸਕਦੀ।੬।

ਹਰੀ ਜਿਹੋ ਜਿਹੀ ਸੇਵਾ ਕਰਾਏ, ਓਹੀ ਹੀ ਕਰਨੀ (ਸ੍ਰੇਸ਼ਟ) ਹੈ । ਉਹ (ਪ੍ਰਭੂ) ਆਪ ਹੀ (ਸ੍ਰਿਸ਼ਟੀ) ਨੂੰ ਪੈਦਾ ਕਰ ਰਿਹਾ ਹੈ (ਅਤੇ ਆਪ ਹੀ ਆਪਣੀ) ਵਡਿਆਈ ਨੂੰ ਦੇਖਦਾ ਹੈ ॥੭॥

ਗੁਰੂ ਦੀ (ਦਸੀ ਹੋਈ) ਸੇਵਾ ਉਹ (ਮਨੁਖ ਹੀ) ਕਰ ਸਕਦਾ ਹੈ ਜਿਸ ਪਾਸੋਂ (ਉਹ) ਆਪ ਕਰਾਉਂਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਭ ਕੁਝ ਅਰਪਨ ਕਰਕੇ (ਮੋਹ ਮਾਇਆ ਤੋਂ)

ਛੁਟਕਾਰਾ ਹੁੰਦਾ ਹੈ (ਤਾਂ ਜੀਵ ਰੱਬੀ) ਦਰਗਾਹ ਵਿਚ ਆਦਰ ਪਾਉਂਦਾ ਹੈ ॥੮॥੧੮॥

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਨਾਮ ਜੋ ਜਗਤ ਦੇ ਜੀਵਨ ਦਾ ਮੂਲ ਹੈ, ਸੂਖਮ ਅਤੇ ਅਸਥੂਲ ਸਭ ਵਿਚ ਵਿਆਪਕ ਹੋ ਰਿਹਾ ਹੈ। ਉਸਨੂੰ ਛੱਡ ਕੇ ਦੇਵੀ-ਦੇਵਤਿਆਂ ਦੀ ਪੂਜਾ ਕਰਨੀ 'ਮਨਮੁਖਿ ਹੋਇ ਬੰਦੇ ਦਾ ਬੰਦਾ' ਬਣਨ ਵਾਲੀ ਗੱਲ ਹੈ। ਚੇਤਨ ਪ੍ਰਭੂ ਨੂੰ ਤਿਆਗ ਕੇ ਜੜ੍ਹ ਦੀ ਪੂਜਾ ਕਰਨੀ, ਦੇਵ-ਮੂਰਤੀਆਂ ਅਤੇ ਮੜ੍ਹੀਆਂ ਮਸਾਣਾਂ ਨੂੰ ਮੰਨਣਾ ਨਿਰੋਲ ਮਨਮਤਿ ਹੈ।

ਨਾਮ ਅਭਿਆਸੀ ਆਤਮਾਵਾਂ ਖਸਮ ਨੂੰ ਛੱਡ ਕੇ ਦੂਜੇ ਪਾਸੇ ਨਹੀਂ ਲੱਗਦੀਆਂ। ਸਾਹਿਬ ਨੂੰ ਛੱਡ ਕੇ ਜੋ ਦੂਜੇ ਪਾਸੇ ਲੱਗਦੇ ਹਨ ਉਨ੍ਹਾਂ ਨੂੰ ਕੀ ਮਿਲਦਾ ਹੈ ? ਛਾਈ। ਅੰਤ ਹਸ਼ਰ ਕੀ ਹੁੰਦਾ ਹੈ :

**ਪ੍ਰਭੂ ਛੋਡਿ ਅਨ ਲਾਗੇ, ਨਰਕਿ ਸਮੰਜੀਐ ॥** [ਪੰਨਾ ੭੦੮

ਮਨਮਤੀਏ ਆਪ-ਹੁਦਰੇ ਲੋਕ ਜਿਤਨੀਆਂ ਚਾਹੁਣ ਡੀਂਗਾਂ ਪਏ ਮਾਰਨ ਪਰ ਨਾਮ ਗੁਰੂ ਦੀ ਕਿਰਪਾ ਤੋਂ ਬਿਨਾਂ ਕਿਸੇ ਨੂੰ ਨਹੀਂ ਮਿਲਿਆ ਅਤੇ ਨਾ ਹੀ ਮਿਲ ਸਕਦਾ ਹੈ। ਗੁਰਮਤਿ ਦਾ ਇਹ ਸਿਧਾਂਤ ਹੈ ਕਿ ਆਪਣਾ ਆਪ ਗੁਰੂ ਦੇ ਸਮਰਪਣ ਕਰਕੇ ਸੇਵਾ ਕਰਨ ਨਾਲ ਹੀ ਰੱਬੀ ਦਰਗਾਹ ਵਿਚ ਸਚੀ ਪਤਿ ਪ੍ਰਾਪਤ ਹੁੰਦੀ ਹੈ।

**ਆਸਾ ਮਹਲਾ ੧ ॥ ਰੂੜੋ ਠਾਕੁਰ ਮਾਹਰੋ, ਰੂੜੀ ਗੁਰਬਾਣੀ ॥ ਵਡੈ ਭਾਗਿ ਸਤਿਗੁਰੁ ਮਿਲੈ, ਪਾਈਐ ਪਦੁ ਨਿਰਬਾਣੀ ॥੧॥ ਮੈ ਓਲ੍ਹਗੀਆ ਓਲ੍ਹਗੀ, ਹਮ ਛੋਰੂ ਥਾਰੇ ॥ ਜਿਉ ਤੂੰ ਰਾਖਹਿ ਤਿਉ ਰਹਾ, ਮੁਖਿ ਨਾਮੁ ਹਮਾਰੇ ॥੧॥ ਰਹਾਉ ॥ ਦਰਸਨ ਕੀ ਪਿਆਸਾ ਘਣੀ, ਭਾਣੈ ਮਨਿ ਭਾਈਐ ॥ ਮੇਰੇ ਠਾਕੁਰ ਹਾਥਿ ਵਡਿਆਈਆ, ਭਾਣੈ ਪਤਿ ਪਾਈਐ ॥੨॥ ਸਾਚਉ ਦੂਰਿ ਨ ਜਾਣੀਐ, ਅੰਤਰਿ ਹੈ ਸੋਈ ॥ ਜਹ ਦੇਖਾ ਤਹ ਰਵਿ ਰਹੇ, ਕਿਨਿ ਕੀਮਤਿ ਹੋਈ ॥੩॥ ਆਪਿ ਕਰੇ ਆਪੈ ਹਰੇ, ਵੇਖੈ ਵਡਿਆਈ ॥ ਗੁਰਮੁਖਿ ਹੋਇ ਨਿਹਾਲੀਐ, ਇਉ ਕੀਮਤਿ ਪਾਈ ॥੪॥ ਜੀਵਦਿਆ ਲਾਹਾ ਮਿਲੈ, ਗੁਰ ਕਾਰ ਕਮਾਵੈ ॥ ਪੂਰਬਿ ਹੋਵੈ ਲਿਖਿਆ, ਤਾ ਸਤਿਗੁਰੁ ਪਾਵੈ ॥੫॥ ਮਨਮੁਖ ਤੋਟਾ ਨਿਤ ਹੈ, ਭਰਮਹਿ ਭਰਮਾਏ ॥ ਮਨਮੁਖੁ ਅੰਧੁ ਨ ਚੇਤਈ, ਕਿਉ ਦਰਸਨੁ ਪਾਏ ॥੬॥ ਤਾ ਜਗਿ ਆਇਆ ਜਾਣੀਐ, ਸਾਚੈ ਲਿਵ ਲਾਏ ॥ ਗੁਰ ਭੇਟੇ ਪਾਰਸੁ ਭਏ, ਜੋਤੀ ਜੋਤਿ ਮਿਲਾਏ ॥੭॥ ਅਹਿਨਿਸਿ ਰਹੈ ਨਿਰਾਲਮੋ, ਕਾਰ ਧੁਰ ਕੀ ਕਰਣੀ ॥ ਨਾਨਕ ਨਾਮਿ**

**ਸੰਤੋਖੀਆ, ਰਾਤੇ ਹਰਿ ਚਰਣੀ ॥੮॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਜਿਉਂ, ਰਾਖਹਿਂ, ਤਿਉਂ, ਰਹਾਂ, ਵਡਿਆਈਆਂ, ਦੇਖਾਂ, ਜੀਵਦਿਆਂ, ਤਾਂ, ਅਤੇ ਭਰਮਹਿਂ।

**ਪਦ ਅਰਥ :** ਰੂੜੌ-ਸੁੰਦਰ। ਮਾਹਰੋ-ਮੁਖੀ, ਪ੍ਰਧਾਨ। ਪਦੁ ਨਿਰਬਾਣੀ-ਵਾਸ਼ਨਾ ਰਹਿਤ (ਚੌਥਾ) ਪਦ। ਓਲਗੀਆ ਓਲਗੀ-ਲਾਗੀਆਂ ਦਾ ਲਾਗੀ, ਜੂਠੇ ਭਾਂਡੇ ਮਾਂਜਣ ਵਾਲਾ ਕੰਮੀ। ਛੋਰੂ-ਛੋਕਰੇ, ਛੋਟੇ ਜਿਹੇ ਦਾਸ। ਥਾਰੇ-ਤੇਰੇ। ਮੁਖਿ-ਮੂੰਹ ਵਿੱਚ। ਘਣੀ-ਬਹੁਤ। ਪਤਿ-ਇੱਜ਼ਤ। ਸਾਚਉ-ਸੱਚਾ (ਹਰੀ)। ਰਵਿ ਰਹੇ-ਰਮੇ ਹੋਏ। ਕਿਨਿ-ਕਿਸ ਤਰ੍ਹਾਂ, ਕਿਸ ਪਾਸੋਂ?। ਕਰੇ-(ਪੈਦਾ) ਕਰਦਾ ਹੈ। ਹਰੇ-(ਜਾਨ) ਲੈ ਲੈਂਦਾ ਹੈ। ਤੋਟਾ-ਘਾਟਾ। ਨਿਹਾਲੀਐ-ਵਿਆਪਕ ਵੇਖੀਏ। ਗੁਰ ਕਾਰ-ਗੁਰੂ ਦੀ ਕਾਰ-ਸੇਵਾ। ਪੂਰਬਿ-ਪਹਿਲਾਂ ਤੋਂ। ਸਾਚੈ-ਸਚੇ (ਹਰੀ) ਨਾਲ। ਗੁਰ ਭੇਟੇ-ਗੁਰੂ ਦੇ ਭੇਟਣ (ਦਰਸ਼ਨ) ਕਰਨ ਨਾਲ। ਪਾਰਸੁ-ਇਕ ਕਲਪਿਤ ਪੱਥਰ ਜਿਸ ਦੇ ਛੋਹਣ ਨਾਲ ਲੋਹਾ ਆਦਿ ਧਾਤਾਂ ਸੋਨਾ ਬਣ ਜਾਂਦੀਆਂ ਹਨ। ਜੋਤੀ-(ਪਰਮ) ਜੋਤ (ਪਰਮੇਸ਼ਰ) ਨੇ। ਜੋਤਿ-(ਆਪਣੀ) ਜੋਤ ਨਾਲ। ਨਿਰਾਲਮੋ-ਨਿਰਲੇਪ। ਸੰਤੋਖੀਆ-ਸੰਤੋਖ (ਰੱਜੇ ਹੋਏ)।

**ਅਰਥ :** ਸੁੰਦਰ ਗੁਰਬਾਣੀ ਦੁਆਰਾ (ਪਤਾ ਲਗਦਾ ਹੈ ਕਿ) ਹੇ ਮਾਲਕ ! (ਤੂੰ) ਸੁੰਦਰ (ਅਤੇ) ਪਰਧਾਨ (ਪੁਰਖ) ਹੈਂ। ਵੱਡੇ ਭਾਗਾਂ ਨਾਲ ਸਤਿਗੁਰੂ ਨੂੰ ਮਿਲੀਦਾ ਹੈ (ਅਤੇ) ਵਾਸ਼ਨਾ ਰਹਿਤ ਪਦ ਪ੍ਰਾਪਤ ਹੁੰਦਾ ਹੈ ॥੧॥

(ਹੇ ਪ੍ਰਭੂ!) ਮੈਂ ਤੇਰੇ ਲਾਗੀਆਂ ਦਾ ਲਾਗੀ (ਕੰਮੀਆਂ ਦਾ ਕੰਮੀ) ਹਾਂ, ਅਸੀਂ ਤੇਰੇ ਛੋਟੇ ਜਿਹੇ ਦਾਸ ਹਾਂ। ਜਿਸ ਤਰ੍ਹਾਂ ਤੂੰ (ਮੈਨੂੰ) ਰੱਖੇਂ (ਮੈਂ) ਉਸੇ ਤਰ੍ਹਾਂ (ਤੇਰੀ ਰਜ਼ਾ ਵਿਚ) ਰਹਾਂ, ਸਾਡੇ ਮੂੰਹ ਵਿਚ ਤੇਰਾ ਨਾਮ ਹੈ ॥੧॥ ਰਹਾਉ ॥

(ਜੀਵ ਦੇ ਅੰਦਰ) ਦਰਸ਼ਨ ਦੀ ਬਹੁਤ ਇੱਛਾ (ਤਾਂਘ) ਹੁੰਦੀ ਹੈ (ਅਤੇ ਉਸ ਪ੍ਰਭੂ ਦੀ) ਰਜ਼ਾ ਅਨੁਸਾਰ (ਜੀਵ ਦੇ) ਮਨ ਵਿਚ (ਨਾਮ) ਪਿਆਰਾ ਲੱਗਣ ਲੱਗ ਪੈਂਦਾ ਹੈ। ਮੇਰੇ ਮਾਲਕ ਦੇ ਹੱਥ ਵਿਚ (ਸਾਰੀਆਂ) ਵਡਿਆਈਆਂ ਹਨ (ਉਸ ਦੇ) ਭਾਣੇ ਅਨੁਸਾਰ ਹੀ ਇੱਜ਼ਤ ਪਾਈਦੀ ਹੈ ॥੨॥

ਸਚੇ ਹਰੀ ਨੂੰ (ਦਿਲ ਤੋਂ) ਦੂਰ (ਬੈਠਾ) ਨਹੀਂ ਜਾਨਣਾ ਚਾਹੀਦਾ, ਉਹ (ਹਰੇਕ ਜੀਵ ਦੇ) ਅੰਦਰ ਬੈਠਾ ਹੋਇਆ ਹੈ। ਮੈਂ ਜਿਥੇਂ ਦੇਖਦਾ ਹਾਂ ਹਰੀ ਉਥੇ ਹੀ ਵਿਆਪਕ ਹੋ ਰਹੇ ਹਨ, (ਕਿਸੇ ਤੋਂ ਭੀ ਉਸ ਦੀ) ਕੀਮਤ ਨਹੀਂ ਪੈ ਸਕਦੀ ॥੩॥

(ਉਹ ਪ੍ਰਭੂ) ਆਪ ਹੀ (ਜੀਵਾਂ ਦੀ ਉਤਪਤੀ) ਕਰਦਾ ਹੈ, ਆਪੇ ਹੀ ਜਾਨ ਲੈ ਲੈਂਦਾ ਹੈ (ਤੇ ਆਪ ਹੀ ਆਪਣੀ) ਵਡਿਆਈ ਵੇਖ ਰਿਹਾ ਹੈ। ਗੁਰੂ ਦੁਆਰਾ ਹੋ ਕੇ ਵੇਖੀਏ (ਅਰਥਾਤ ਦਰਸ਼ਨ ਕਰੀਏ), ਇਸ ਤਰ੍ਹਾਂ ਕੀਮਤ ਪਾਈਦੀ ਹੈ (ਭਾਵ ਪਤਾ ਲਗਦਾ ਹੈ ਕਿ ਉਹ ਹਰ ਥਾਂ ਵਿਆਪਕ ਹੈ) ।੪।

(ਜਿਹੜਾ ਜੀਵ) ਗੁਰੂ ਦੀ (ਦੱਸੀ ਹੋਈ) ਕਾਰ-ਸੇਵਾ ਕਰਦਾ ਹੈ (ਉਸ ਨੂੰ) ਜੀਵਨ ਵਿੱਚ (ਆਤਮਿਕ) ਲਾਭ ਮਿਲਦਾ ਹੈ (ਪਰ) ਸਤਿਗੁਰੂ ਦੀ ਪ੍ਰਾਪਤੀ ਵੀ ਤਾਂ ਹੀ ਹੁੰਦੀ ਹੈ (ਜੇ) ਪਹਿਲਾਂ ਤੋਂ (ਉਸ ਦੇ ਭਾਗਾਂ ਵਿਚ ਮਿਲਾਪ) ਲਿਖਿਆ ਹੋਵੇ ॥੫॥

ਮਨਮੁਖਾਂ ਨੂੰ ਨਿੱਤ ਘਾਟਾ ਹੈ (ਭਰਮਾਂ ਦੇ) ਭਟਕਾਏ ਹੋਏ ਭਟਕਦੇ ਰਹਿੰਦੇ ਹਨ। ਅੰਨ੍ਹਾਂ ਭਾਵ ਅਗਿਆਨੀ ਮਨਮੁਖ ਹਰੀ ਨੂੰ ਚੇਤੇ ਨਹੀਂ ਕਰਦਾ, (ਫਿਰ ਉਹ) ਕਿਸ ਤਰ੍ਹਾਂ (ਹਰੀ ਦਾ) ਦਰਸ਼ਨ ਪਾਏ ? (ਭਾਵ ਨਹੀਂ ਪਾ ਸਕਦਾ) ॥੬॥

ਸੰਸਾਰ ਵਿਚ (ਜੀਵ ਦਾ) ਆਇਆ ਤਾਂ (ਹੀ ਸਫਲ) ਜਾਣੋ (ਜੇ ਉਹ) ਸੱਚੇ (ਹਰੀ) ਨਾਲ (ਆਪਣੀ) ਸੁਰਤਿ ਜੋੜੇ। (ਜਿਹੜੇ) ਗੁਰੂ ਨੂੰ ਮਿਲੇ (ਉਹ) ਪਾਰਸ ਹੋ ਗਏ ਹਨ, (ਅਤੇ ਪਰਮ) ਜੋਤਿ (ਪਰਮੇਸ਼ਰ) ਨੇ (ਉਹ ਆਪਣੀ) ਜੋਤ ਨਾਲ (ਮਿਲਾ ਲਏ ਹਨ) ॥੭॥

(ਹਰੀ ਦਾ ਸੇਵਕ) ਦਿਨ-ਰਾਤ (ਸਦਾ) ਨਿਰਲੇਪ ਰਹਿੰਦਾ ਹੈ ਅਤੇ ਹਰੀ ਦੀ ਸੇਵਾ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਨਾਮ ਨਾਲ ਸੰਤੋਖੇ (ਰੱਜੇ) ਹੋਏ ਹਨ (ਉਹ ਸਦਾ) ਹਰੀ ਦੇ ਚਰਨਾਂ ਵਿਚ (ਜੁੜੇ) ਰਹਿੰਦੇ ਹਨ ॥੮॥੧੯॥

## ਸਾਰੰਸ਼ ਅਤੇ ਸਿਧਾਂਤ

ਜਿਤਨਾ ਸੁੰਦਰ ਸੰਸਾਰ ਦਾ ਸਿਰਜਨਹਾਰ ਹੈ, ਉਤਨਾ ਸੁੰਦਰ ਸਤਿਗੁਰੂ ਅਤੇ ਉਸ ਦੀ ਬਾਣੀ ਹੈ। ਬਾਣੀ ਵਿਚ ਪਾਰਬ੍ਰਹਮ ਅਭੇਦ ਹਨ। ਗੁਰੂ ਅਤੇ ਪਰਮੇਸ਼ਰ ਵਿਚ ਕੋਈ ਭਿੰਨ ਭੇਦ ਨਹੀਂ ਹੈ। ਸਤਿਗੁਰੂ ਦੀ ਪ੍ਰਾਪਤੀ ਵੀ ਪੂਰੇ ਭਾਗਾਂ ਨਾਲ ਹੁੰਦੀ ਹੈ :

**ਪੂਰੈ ਭਾਗਿ ਸਤਗੁਰੁ ਮਿਲੈ, ਜਾ ਭਾਗੈ ਕਾ ਉਦਉ ਹੋਇ ॥**
**ਅੰਤਰਹੁ ਦੁਖੁ ਭ੍ਰਮੁ ਕਟੀਐ, ਸੁਖੁ ਪਰਾਪਤਿ ਹੋਇ ॥** [ਪੰਨਾ ੩੧

ਰਹਾਉ ਵਾਲੀ ਪੰਕਤੀ ਵਿਚ ਗੁਰੂ ਬਾਬਾ ਜੀ ਨੇ ਜੋ ਨਿਮਰਤਾ ਦਿਖਾਈ ਹੈ, ਉਸ ਦਾ ਨਮੂਨਾ ਹੋਰ ਕਿਤੇ ਨਹੀਂ ਮਿਲਦਾ। ਦੈਵੀ ਗੁਣਾਂ ਦੀ ਪੂੰਜੀ ਅਤੇ ਗੁਰੂ ਦੀ ਕਿਰਪਾ ਤੋਂ ਬਿਨਾਂ ਵਾਹਿਗੁਰੂ ਜੀ ਦੇ ਦਰਸ਼ਨ ਪ੍ਰਾਪਤ ਨਹੀਂ ਹੋ ਸਕਦੇ। ਸੰਸਾਰ ਵਿਚ ਮਨੁਖਾ ਜੀਵਨ ਪਾਇਆ ਤਾਂ ਹੀ ਸਫਲ ਹੈ ਜੇ ਗੁਰੂ ਦੇ ਸ਼ਬਦ ਰਾਹੀਂ ਸੁਰਤਿ ਸਾਈਂ ਨਾਲ ਜੁੜ ਜਾਵੇ। ਦ੍ਰਿਸ਼ਟਮਾਨ ਚਿੱਤਰ ਦਰਸ਼ਨ, ਭੂਲ ਭੁਲਈਆਂ ਤੋਂ ਸਿਵਾਏ ਹੋਰ ਕੁਝ ਵੀ ਨਹੀਂ ਹਨ।

ਸਿਧਾਂਤ ਇਹ ਹੈ ਕਿ ਗੁਰੂ ਦੀ ਦੱਸੀ ਹੋਈ ਕਾਰ ਕਮਾਉਣ ਵਾਲੇ ਸਭ ਜੀਵ ਵਸਦੇ ਰਸਦੇ ਹੋਏ ਸੰਸਾਰ ਤੋਂ ਨਿਰਲੇਪ ਅਤੇ ਨਾਮ ਵਿਚ ਰੱਤੇ ਰਹਿੰਦੇ ਹਨ।

**ਆਸਾ ਮਹਲਾ ੧ ॥ ਕੇਤਾ ਆਖਣੁ ਆਖੀਐ, ਤਾ ਕੇ ਅੰਤ ਨ ਜਾਣਾ ॥ ਮੈ ਨਿਧਰਿਆ ਧਰ ਏਕ ਤੂੰ, ਮੈ ਤਾਣੁ ਸਤਾਣਾ ॥੧॥ ਨਾਨਕ ਕੀ ਅਰਦਾਸਿ ਹੈ, ਸਚ ਨਾਮਿ ਸੁਹੇਲਾ ॥ ਆਪੁ ਗਇਆ ਸੋਝੀ ਪਈ, ਗੁਰ**

**ਸਬਦੀ ਮੇਲਾ ॥੧॥ ਰਹਾਉ ॥ ਹਉਮੈ ਗਰਬੁ ਗਵਾਈਐ, ਪਾਈਐ ਵੀਚਾਰੁ ॥ ਸਾਹਿਬ ਸਿਉ ਮਨੁ ਮਾਨਿਆ, ਦੇ ਸਾਚੁ ਅਧਾਰੁ ॥੨॥ ਅਹਿਨਿਸਿ ਨਾਮਿ ਸੰਤੋਖੀਆ, ਸੇਵਾ ਸਚੁ ਸਾਈ ॥ ਤਾ ਕਉ ਬਿਘਨੁ ਨ ਲਾਗਈ, ਚਾਲੈ ਹੁਕਮਿ ਰਜਾਈ ॥੩॥ ਹੁਕਮਿ ਰਜਾਈ ਜੋ ਚਲੈ, ਸੋ ਪਵੈ ਖਜਾਨੈ ॥ ਖੋਟੇ ਠਵਰ ਨ ਪਾਇਨੀ, ਰਲੇ ਜੂਠਾਨੈ ॥੪॥ ਨਿਤ ਨਿਤ ਖਰਾ ਸਮਾਲੀਐ, ਸਚੁ ਸਉਦਾ ਪਾਈਐ ॥ ਖੋਟੇ ਨਦਰਿ ਨ ਆਵਨੀ, ਲੇ ਅਗਨਿ ਜਲਾਈਐ ॥੫॥ ਜਿਨੀ ਆਤਮੁ ਚੀਨਿਆ, ਪਰਮਾਤਮੁ ਸੋਈ ॥ ਏਕੋ ਅੰਮ੍ਰਿਤ ਬਿਰਖੁ ਹੈ, ਫਲੁ ਅੰਮ੍ਰਿਤੁ ਹੋਈ ॥੬॥ ਅੰਮ੍ਰਿਤ ਫਲੁ ਜਿਨੀ ਚਾਖਿਆ, ਸਚਿ ਰਹੇ ਅਘਾਈ ॥ ਤਿੰਨਾ ਭਰਮੁ ਨ ਭੇਦੁ ਹੈ, ਹਰਿ ਰਸਨ ਰਸਾਈ ॥੭॥ ਹੁਕਮਿ ਸੰਜੋਗੀ ਆਇਆ, ਚਲੁ ਸਦਾ ਰਜਾਈ ॥ ਅਉਗਣਿਆਰੇ ਕਉ ਗੁਣੁ ਨਾਨਕੈ, ਸਚੁ ਮਿਲੈ ਵਡਾਈ ॥੮॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ। **ਬਿੰਦੀ ਰਹਿਤ:** ਤਾ ਕੇ, ਤਾ ਕਉ।

**ਫੁਟਕਲ :** ਇਥੇ 'ਨਿਧਰਿਆ' ਦਾ ਉਚਾਰਣ 'ਨਿਧਰਿਆਂ' ਬਿੰਦੀ ਸਹਿਤ ਨਹੀਂ ਕਰਨਾ।

**ਪਦ ਅਰਥ :** ਆਖਣੁ-ਵਖਿਆਨ। ਨਿਧਰਿਆ-ਨਿਰ ਆਸਰਾ। ਸਤਾਣਾ-ਤਕੜਾ, ਜੋਰ ਵਾਲਾ। ਸੁਹੇਲਾ-ਸੁਖੀ। ਆਪੁ-ਆਪਾ ਭਾਵ। ਗਰਬੁ-ਹੰਕਾਰ। ਅਧਾਰੁ-ਆਸਰਾ। ਸੰਤੋਖੀਆ-ਰੱਜੇ ਰਹਿਣਾ। ਸਾਈ-ਓਹੀ। ਬਿਘਨੁ-ਰੋਕ, ਰੁਕਾਵਟ। ਠਵਰ-ਥਾਂ। ਜੂਠਾਨੈ-ਜੂਠਿਆਂ ਵਿਚ। ਖਰਾ ਸਮਾਲੀਐ-ਖਰਾ (ਰੁਪਇਆ) ਸੰਭਾਲਿਆ ਜਾਂਦਾ ਹੈ। ਚੀਨਿਆ-ਪਛਾਣਿਆ, ਸਮਝਿਆ। ਪਰਮਾਤਮ-ਪਰਮਾਤਮਾ ਦਾ ਸਰੂਪ। ਸਚਿ-ਸਚ ਨਾਲ। ਰਹੇ ਅਘਾਈ-ਰੱਜੇ ਰਹੇ। ਹੁਕਮਿ-ਹੁਕਮ ਵਿੱਚ। ਸੰਜੋਗੀ-(ਕਰਮਾਂ ਦੇ) ਸੰਜੋਗ ਕਰ ਕੇ। ਚਲੁ-ਟੁਰ। ਰਜਾਈ-ਰਜ਼ਾ ਵਿਚ। ਨਾਨਕੈ-(ਮੈਂ) ਨਾਨਕ ਨੂੰ। (ਨੋਟ : ਇਹ ਸਰੂਪ ਗੁਰੂ ਜੀ ਨੇ ਆਪਣੀ ਸਾਰੀ ਰਚਨਾ ਵਿਚ ਕੇਵਲ ਇਥੇ ਹੀ ਵਰਤਿਆ ਹੈ)।

**ਅਰਥ :** (ਉਸ ਪ੍ਰਭੂ ਦਾ ਭਾਵੇਂ) ਕਿਤਨਾ ਵਖਿਆਨ (ਪਏ) ਕਰੀਏ (ਪਰ) ਉਸ ਦਾ ਅੰਤ (ਭੇਦ ਮੈਂ)ਨਹੀਂ ਜਾਣ ਸਕਦਾ। ਮੈਂ ਨਿਰ-ਆਸਰੇ ਦਾ ਇਕ ਤੂੰ ਹੀ ਆਸਰਾ ਹੈਂ, ਮੇਰਾ(ਤੂੰ ਹੀ)ਤਕੜਾ ਬਲ ਹੈਂ।੧।

ਨਾਨਕ ਦੀ (ਇਹ) ਅਰਦਾਸ ਹੈ (ਕਿ ਮੈਂ) ਸੱਚੇ ਨਾਮ ਨਾਲ ਹੀ ਸੁਖੀ ਹੋਇਆ ਰਹਾਂ। (ਪਰ ਜਦੋਂ) ਆਪਾ ਭਾਵ ਦੂਰ ਹੋ ਗਿਆ (ਤਾਂ) ਸੋਝੀ ਪਈ ਕਿ ਗੁਰੂ ਦੇ (ਸ਼ਬਦ) ਦੁਆਰਾ (ਪ੍ਰਭੂ) ਮਿਲਾਪ ਹੁੰਦਾ ਹੈ ॥੧॥ ਰਹਾਉ ॥

ਹਉਮੈ ਅਤੇ ਹੰਕਾਰ ਨੂੰ ਦੂਰ ਕਰੀਏ (ਤਾਂ ਯਥਾਰਥ) ਵੀਚਾਰ ਪਾਈਦਾ ਹੈ। ਸਚ ਸਰੂਪ

(ਵਾਹਿਗੁਰੂ ਜੀ ਜਦ ਆਪਣਾ) ਆਸਰਾ ਦਿੰਦਾ ਹੈ (ਤਾਂ ਉਸ) ਸੱਚੇ ਮਾਲਕ ਨਾਲ ਮਨ ਪਤੀਜਦਾ ਹੈ॥੨॥

(ਜੋ) ਦਿਨ ਰਾਤ ਨਾਮ (ਸਿਮਰਨ) ਦੁਆਰਾ ਸੰਤੋਖੀ ਬਣੇ ਉਹੀ ਸੱਚ ਰੂਪ ਸੇਵਾ (ਪਰਵਾਨ ਹੁੰਦੀ) ਹੈ। ਜਿਹੜਾ (ਜਗਿਆਸੂ) ਰਜ਼ਾ ਵਾਲੇ (ਵਾਹਿਗੁਰੂ ਦੇ) ਹੁਕਮ ਵਿਚ ਚਲਦਾ ਹੈ, ਉਸ ਨੂੰ (ਜੀਵਨ ਵਿਚ ਕੋਈ) ਵਿਘਨ ਨਹੀਂ ਲੱਗਦਾ ॥੩॥

ਜਿਹੜਾ (ਜੀਵ) ਰਜ਼ਾ ਵਾਲੇ (ਵਾਹਿਗੁਰੂ ਜੀ) ਦੇ ਹੁਕਮ ਵਿਚ ਚਲਦਾ ਹੈ (ਉਹ ਮਾਲਕ ਦੇ) ਖਜ਼ਾਨੇ ਵਿਚ ਪੈਂਦਾ ਹੈ (ਭਾਵ ਪ੍ਰਵਾਨ ਹੁੰਦਾ ਹੈ)। (ਜੋ) ਖੋਟੇ (ਮਨਮੁਖ ਹੁੰਦੇ ਹਨ ਉਹ ਖਜ਼ਾਨੇ ਵਿਚ) ਨਹੀਂ ਪੈਂਦੇ, (ਭਾਵ ਪ੍ਰਵਾਨ ਨਹੀਂ ਹੁੰਦੇ ਕਿਉਂਕਿ) ਉਹ ਜੂਠਿਆਂ ਵਿਚ ਜਾ ਰਲਦੇ ਹਨ ॥੪॥

ਹਮੇਸ਼ਾਂ ਖਰਾ (ਸਿੱਕਾ) ਸੰਭਾਲਿਆ ਜਾਂਦਾ ਹੈ (ਜਿਸ ਤੋਂ) ਸੱਚ ਰੂਪ ਸੌਦਾ ਪ੍ਰਾਪਤ ਕਰੀਦਾ ਹੈ। ਖੋਟੇ (ਸਿੱਕੇ ਭਾਵ ਜੋ ਜਗਿਆਸੂ ਉਸ ਪ੍ਰਭੂ ਦੀ) ਕਿਰਪਾ ਦ੍ਰਿਸ਼ਟੀ ਹੇਠ ਨਹੀਂ ਆਉਂਦੇ (ਉਹ ਲੈ ਕੇ) ਅੱਗ ਵਿਚ ਸਾੜੇ ਜਾਂਦੇ ਹਨ (ਭਾਵ ਨਰਕਾਂ ਵਿਚ ਪਾਏ ਜਾਂਦੇ ਹਨ) ॥੫॥

ਜਿਨ੍ਹਾਂ (ਪੁਰਸ਼ਾਂ) ਨੇ ਆਤਮ (ਨਿਜ ਸਰੂਪ ਨੂੰ) ਪਛਾਣ ਲਿਆ ਹੈ ਉਹੀ ਪਰਮਾਤਮਾ ਨੂੰ (ਪਛਾਣਦੇ ਹਨ) ਇਕੋ (ਪ੍ਰਮਾਤਮਾ ਹੀ) ਅੰਮ੍ਰਿਤ ਬਿਰਛ ਹੈ (ਉਸ ਦਾ) ਫਲ ਵੀ ਅੰਮ੍ਰਿਤ ਹੈ ॥੬॥

ਜਿਨ੍ਹਾਂ (ਜਗਿਆਸੂਆਂ) ਨੇ ਅੰਮ੍ਰਿਤ (ਨਾਮ) ਫਲ ਚਖਿਆ ਹੈ (ਉਹ) ਸੱਚ (ਰੂਪ ਪਰਮਾਤਮਾ) ਵਿਚ ਤ੍ਰਿਪਤ ਹੋਏ ਰਹਿੰਦੇ ਹਨ। (ਉਨ੍ਹਾਂ ਦੇ ਮਨ ਵਿਚ ਕਿਸੇ ਪ੍ਰਕਾਰ ਦਾ) ਭਰਮ ਭੇਦ ਨਹੀਂ (ਰਹਿੰਦਾ ਅਤੇ ਉਨ੍ਹਾਂ ਦੀ) ਰਸਨਾ (ਹਰੀ ਦੇ ਨਾਮ ਵਿਚ) ਰਸੀ ਰਹਿੰਦੀ ਹੈ ॥੭॥

(ਹੇ ਭਾਈ ! ਤੂੰ ਕਰਮਾਂ ਦੇ) ਸੰਜੋਗ ਕਰਕੇ (ਪ੍ਰਭੂ ਦੇ) ਹੁਕਮ ਨਾਲ ਹੀ (ਸੰਸਾਰ ਵਿਚ) ਆਇਆ ਹੈਂ ਇਸ ਲਈ ਉਸ ਪ੍ਰਭੂ ਦੀ ਰਜ਼ਾ ਵਿਚ ਟੁਰ। (ਹੇ ਪ੍ਰਭੂ! ਮੈਂ) ਅਉਗੁਣਿਆਰੇ ਨਾਨਕ ਨੂੰ ਗੁਣ (ਦਿਉ ਜਿਸ ਨਾਲ ਮੈਨੂੰ) ਸੱਚ ਰੂਪ ਵਡਿਆਈ ਮਿਲ ਜਾਵੇ ॥੮॥੨੦॥

## ਸਾਰੰਸ਼ ਅਤੇ ਸਿਧਾਂਤ

ਵਿਦਿਆ ਦੇ ਬਲ ਨਾਲ ਜਾਂ ਜਪਾਂ ਤਪਾਂ ਦੀ ਸ਼ਕਤੀ ਨਾਲ ਤਾਂ ਕੀ ਜੇ ਕੋਈ ਨਾਮ ਦੇ ਅਭਿਆਸ ਨਾਲ ਵੀ ਪ੍ਰਭੂ ਦਾ ਅੰਤ ਪਾਣਾ ਚਾਹੇ ਤਾਂ ਵੀ ਅਸੰਭਵ ਹੈ :-

**ਅੰਤ ਕਉ ਚਾਹਨ ਜੋ ਗਏ, ਸੇ ਆਏ ਅਨਤ ਗਵਾਇ ॥** [ਪੰਨਾ ੧੫੬

ਅਧਿਆਤਮਿਕ ਖੇਡਾਂ ਵਿਚ ਤਾਂ ਨਿਮਾਣਪੁਣੇ ਅਤੇ ਨਿਤਾਣਪੁਣੇ ਦੀ ਲੋੜ ਹੈ। ਜੀਵ ਪਰਮੇਸ਼ਰ ਅੱਗੇ ਇਸ ਤਰ੍ਹਾਂ ਅਰਦਾਸ ਕਰੇ ਜਿਵੇਂ ਗੁਰੂ ਬਾਬਾ ਜੀ ਨੇ ਰਹਾਉ ਵਾਲੀ ਪੰਕਤੀ ਵਿਚ ਆਪ ਕੀਤੀ ਹੈ। ਆਪਣਾ ਆਪ ਗਵਾਏ ਬਿਨਾਂ ਸਤਿਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ। 'ਹੁਕਮਿ ਰਜਾਈ' ਦੇ ਮਾਰਗ ਉਤੇ ਚਲਿਆਂ ਹੀ ਸਾਈਂ ਵਿੱਚ ਸਮਾਈ ਹੁੰਦੀ ਹੈ। ਸਾਹਿਬ ਦੇ ਦਰਬਾਰ ਵਿਚ ਖਰਿਆਂ ਅਤੇ ਖੋਟਿਆਂ ਦੀ ਪਰਖ ਹੁੰਦੀ ਹੈ। ਜਿਨ੍ਹਾਂ ਨੂੰ ਇਹ ਸੋਝੀ ਆ ਗਈ ਹੈ ਕਿ :-

**ਨੇਰੈ, ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥** [ਪੰਨਾ ੬੫੧

ਸਹੀ ਅਰਥਾਂ ਵਿਚ ਉਨ੍ਹਾਂ ਨੇ ਹੀ ਨਾਮ ਰੂਪੀ ਅੰਮ੍ਰਿਤ ਫਲ ਪਾਇਆ ਹੈ ਅਤੇ ਨਿਜ ਸਰੂਪ ਦੀ

ਲਖਤਾ ਦੁਆਰਾ ਸਾਈਂ ਨਾਲ ਅਭੇਦ ਹੋਏ ਹਨ।

ਅੰਤਲੀ ਪੰਕਤੀ ਵਿਚ ਗੁਰੂ ਬਾਬਾ ਜੀ ਨੇ ਸਿਧਾਂਤਕ ਨੁਕਤਾ ਸੰਜੋਗ ਦਾ ਦਸਿਆ ਹੈ। ਭਾਵ ਜੀਵ ਸੰਜੋਗ ਦੇ ਨੇਮਾਂ ਅਨੁਸਾਰ ਇਸ ਸੰਸਾਰ ਵਿਚ ਆਇਆ ਹੈ, ਆਪਣੀ ਮਰਜ਼ੀ ਨਾਲ ਨਹੀਂ ਆਇਆ। ਫਿਰ ਆਪਣੇ ਆਪ ਨੂੰ ਅਵਗੁਣਿਆਰਾ ਦੱਸ ਕੇ ਸਦਾ ਥਿਰ ਰਹਿਣ ਵਾਲੀ ਨਾਮ ਦੀ ਵਡਿਆਈ ਮੰਗ ਕੇ ਸ਼ਬਦ ਦੀ ਸਮਾਪਤੀ ਕਰ ਦਿੱਤੀ ਹੈ।

**ਆਸਾ ਮਹਲਾ ੧ ॥ ਮਨੁ ਰਾਤਉ ਹਰਿਨਾਇ, ਸਚੁ ਵਖਾਣਿਆ ॥ ਲੋਕਾ ਦਾ ਕਿਆ ਜਾਇ, ਜਾ ਤੁਧੁ ਭਾਣਿਆ ॥ ੧ ॥ ਜਉ ਲਗੁ ਜੀਉ ਪਰਾਣ, ਸਚੁ ਧਿਆਈਐ ॥ ਲਾਹਾ ਹਰਿ ਗੁਣ ਗਾਇ, ਮਿਲੈ ਸੁਖੁ ਪਾਈਐ ॥ ੧ ॥ ਰਹਾਉ ॥ ਸਚੀ ਤੇਰੀ ਕਾਰ, ਦੇਹਿ ਦਇਆਲ ਤੂੰ ॥ ਹਉ ਜੀਵਾ ਤੁਧੁ ਸਾਲਾਹਿ, ਮੈ ਟੇਕ ਅਧਾਰੁ ਤੂੰ ॥੨॥ ਦਰਿ ਸੇਵਕੁ ਦਰਵਾਨੁ, ਦਰਦੁ ਤੂੰ ਜਾਣਹੀ ॥ ਭਗਤਿ ਤੇਰੀ ਹੈਰਾਨੁ, ਦਰਦੁ ਗਵਾਵਹੀ ॥੩॥ ਦਰਗਹ ਨਾਮੁ ਹਦੂਰਿ, ਗੁਰਮੁਖਿ ਜਾਣਸੀ ॥ ਵੇਲਾ ਸਚੁ ਪਰਵਾਣੁ, ਸਬਦੁ ਪਛਾਣਸੀ ॥੪॥ ਸਤੁ ਸੰਤੋਖੁ ਕਰਿ ਭਾਉ, ਤੋਸਾ ਹਰਿ ਨਾਮੁ ਸੇਇ ॥ ਮਨਹੁ ਛੋਡਿ ਵਿਕਾਰ, ਸਚਾ ਸਚੁ ਦੇਇ ॥੫॥ ਸਚੇ ਸਚਾ ਨੇਹੁ, ਸਚੈ ਲਾਇਆ ॥ ਆਪੇ ਕਰੇ ਨਿਆਉ, ਜੋ ਤਿਸੁ ਭਾਇਆ ॥੬॥ ਸਚੇ ਸਚੀ ਦਾਤਿ, ਦੇਹਿ ਦਇਆਲੁ ਹੈ ॥ ਤਿਸੁ ਸੇਵੀ ਦਿਨੁ ਰਾਤਿ, ਨਾਮੁ ਅਮੋਲੁ ਹੈ ॥੭॥ ਤੂੰ ਉਤਮ, ਹਉ ਨੀਚੁ, ਸੇਵਕੁ ਕਾਂਢੀਆ ॥ ਨਾਨਕ, ਨਦਰਿ ਕਰੇਹੁ, ਮਿਲੈ ਸਚੁ ਵਾਂਢੀਆ॥੮॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਲੋਕਾਂ, ਜਾਂ, ਹਉਂ, ਜੀਵਾਂ, ਕਾਂਢੀਆਂ, ਵਾਂਢੀਆਂ, ਮਨਹੁੰ, ਨਿਆਉਂ, ਹੈਂ ਅਤੇ ਸੇਵੀਂ।

**ਪਦ ਅਰਥ :** ਰਾਤਉ-ਰੰਗਿਆ ਗਿਆ ਹੈ। ਵਖਾਣਿਆ-ਬਿਆਨ ਕੀਤਾ ਹੈ। ਕਿਆ ਜਾਇ-ਕੀ ਵਿਗੜਦਾ ਹੈ? ਕਾਰ-ਸੇਵਾ। ਦਰਿ-ਦਰ ਤੇ। ਦਰਵਾਨੁ-ਦਰਬਾਨ, ਦਰ ਤੇ ਖੜ੍ਹਾ ਹੋਣ ਵਾਲਾ। ਤੋਸਾ-ਰਸਤੇ ਦਾ ਖਰਚ। ਸਚੈ-ਸੱਚੇ (ਹਰੀ) ਨੇ। ਨਿਆਉ-ਇਨਸਾਫ। ਕਾਂਢੀਆ-ਕਿਹਾ ਜਾਂਦਾ ਹਾਂ। ਵਾਂਢੀਆ-ਵਿਛੜਿਆਂ ਨੂੰ।

**ਅਰਥ :** (ਜਿਸ ਦਾ) ਮਨ ਹਰੀ ਦੇ ਨਾਮ ਵਿਚ ਰੰਗਿਆ ਗਿਆ ਹੈ (ਉਹ ਤਾਂ) ਸਚ ਰੂਪ (ਹਰੀ) ਨੂੰ ਬਿਆਨ ਕਰਦਾ ਹੈ (ਭਾਵ ਉਸ ਦੀਆਂ ਸਿਫਤਾਂ ਵਿਚ ਰਚਿਆ ਰਹਿੰਦਾ ਹੈ)। (ਹੇ ਪ੍ਰਭੂ !)

ਜਦੋਂ ਤੈਨੂੰ (ਸਿਫਤਾਂ ਕਰਨ ਵਾਲਾ ਜੀਵ) ਚੰਗਾ ਲੱਗ ਗਿਆ ਲੋਕਾਂ ਦਾ ਕੀ ਜਾਂਦਾ ਹੈ (ਭਾਵ ਕੀ ਵਿਗੜਦਾ) ॥੧॥

ਜਦ ਤਕ (ਸਰੀਰ ਵਿਚ) ਜਿੰਦ ਜਾਨ ਹੈ (ਤਦ ਤਕ) ਸਦਾ ਥਿਰ ਰਹਿਣ ਵਾਲੇ (ਪ੍ਰਭੂ) ਨੂੰ ਧਿਆਉਣਾ ਚਾਹੀਦਾ ਹੈ। ਹਰੀ ਦੇ ਗੁਣ ਗਾ ਕੇ ਆਤਮਿਕ ਸੁਖ ਤੇ ਲਾਭ ਪ੍ਰਾਪਤ ਕਰੀਦਾ ਹੈ ॥੧॥ਰਹਾਉ॥

ਹੇ ਦਇਆਲੂ ! ਤੇਰੀ ਸੇਵਾ ਸੱਚੀ ਹੈ (ਮੈਨੂੰ) ਬਖਸ਼ ਦੇ। ਮੈਂ ਤੇਰੀ ਸਿਫਤ ਸਲਾਹ ਕਰ ਕੇ ਜੀਉਂਦਾ ਹਾਂ। ਤੂੰ ਮੇਰੇ (ਜੀਵਨ ਦਾ) ਆਸਰਾ ਅਤੇ ਟੇਕ ਹੈਂ॥੨॥

ਸੇਵਕ (ਤੇਰੇ) ਦਰ ਉਤੇ ਦਰਬਾਨ (ਵਾਂਗੂੰ ਖੜਾ) ਹੈ, ਤੂੰ ਹੀ (ਉਸ ਦਾ) ਦੁਖ ਜਾਣਦਾ ਹੈਂ। ਤੇਰੀ ਭਗਤੀ ਅਸਚਰਜ ਹੈ (ਜੋ ਸਾਰੇ) ਦੁਖ ਦਰਦ ਦੂਰ ਕਰ ਦਿੰਦੀ ਹੈ ॥੩॥

(ਇਹ ਗਲ ਕੋਈ ਵਿਰਲਾ) ਗੁਰਮੁਖ (ਜਾਣਦਾ ਹੈ ਕਿ ਪ੍ਰਭੂ ਦੀ) ਦਰਗਾਹ ਵਿਚ (ਉਸ ਪ੍ਰਭੂ ਦੀ) ਹਜ਼ੂਰੀ ਵਿਚ (ਕੇਵਲ) ਨਾਮ (ਸਿਮਰਨ) ਹੀ (ਪਰਵਾਨ ਹੁੰਦਾ) ਹੈ। (ਜਿਹੜਾ ਜੀਵ) ਸ਼ਬਦ ਨੂੰ ਪਛਾਣਦਾ (ਉਸ ਦਾ ਮਨੁੱਖਾ ਜੀਵਨ ਦਾ) ਸਚ ਰੂਪ ਵੇਲਾ ਪਰਵਾਣ ਹੈ ॥੪॥

(ਜਿਸ ਨੂੰ ਗੁਰੂ) ਹਰੀ ਨਾਮ ਰੂਪ (ਦਾਤਿ ਦਿੰਦਾ ਹੈ, ਉਹ) ਸਤ ਸੰਤੋਖ ਤੇ ਪ੍ਰੇਮ ਨੂੰ (ਜੀਵਨ) ਰਸਤੇ ਦਾ ਖਰਚ ਬਣਾਉਂਦਾ ਹੈ। (ਜਿਹੜਾ) ਮਨ ਤੋਂ ਵਿਕਾਰ ਛੱਡ ਦੇਵੇ, ਸੱਚਾ (ਪਰਮੇਸ਼ਰ ਉਸ ਨੂੰ) ਸੱਚ ਰੂਪੀ (ਦਾਨ) ਦਿੰਦਾ ਹੈ ॥੫॥

ਸੱਚੇ (ਹਰੀ ਦਾ) ਸੱਚਾ ਨੇਹੁ (ਭਾਵ ਪ੍ਰੇਮ ਉਸ ਨੂੰ ਲੱਗਾ ਹੈ ਜਿਸ ਨੂੰ) ਸਚੇ (ਹਰੀ) ਨੇ ਲਾਇਆ ਹੈ (ਉਹ ਸੱਚਾ) ਆਪ ਹੀ ਇਨਸਾਫ ਕਰਦਾ ਹੈ, ਜੋ ਉਸ ਨੂੰ ਪਸੰਦ ਆਉਂਦਾ ਹੈ ॥੬॥

ਸੱਚੇ (ਪ੍ਰਭੂ ਦੀ) ਦਾਤਿ ਸੱਚੀ ਹੈ, ਉਹ ਦਿਆਲੂ (ਆਪ ਹੀ ਤੁਠ ਕੇ) ਦੇਂਦਾ ਹੈ। (ਮੈ ਉਸ ਨਾਮ ਨੂੰ) ਦਿਨ ਰਾਤ ਸਿਮਰਦਾ ਹਾਂ (ਜੋ ਨਾਮ) ਅਮੋਲਕ ਹੈ ॥੭॥

(ਹੇ ਪ੍ਰਭੂ !) ਤੂੰ ਉਤਮ ਹੈਂ, ਮੈਂ ਨੀਚ ਹਾਂ (ਪਰ ਫਿਰ ਵੀ ਤੇਰਾ) ਸੇਵਕ ਆਖਿਆ ਜਾਂਦਾ ਹਾਂ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਸਾਡੇ) ਤੇ ਮਿਹਰ ਦੀ ਨਜ਼ਰ ਕਰੋ ਜੀ (ਤਾਂ ਜੋ ਅਸਾਂ) ਵਿਛੜਿਆਂ ਨੂੰ ਸੱਚ ਮਿਲ ਜਾਵੇ ॥੮॥੨੧॥

## ਸਾਰੰਸ਼ ਅਤੇ ਸਿਧਾਂਤ

ਜਦੋਂ ਜਗਿਆਸੂ ਨਾਮ ਦੇ ਰੰਗ ਵਿਚ ਰੰਗਿਆ ਜਾਏ ਤਾਂ ਬੇ-ਪ੍ਰਵਾਹੀ ਦੀ ਅਵਸਥਾ ਵਿਚ ਪ੍ਰਵੇਸ਼ ਕਰ ਜਾਂਦਾ ਹੈ। 'ਕੋਈ ਭਲਾ ਕਹਉ ਭਾਵੇ ਬੁਰਾ ਕਹਉ, ਹਮ ਤਨੁ ਦੀਓ ਹੈ ਢਾਰਿ॥' ਵਾਲੀ ਦਿਸ਼ਾ ਵਲ ਵਧਦਾ ਹੈ। ਉਸ ਦੀ ਟੇਕ ਕੇਵਲ ਨਾਮ ਤੇ ਹੁੰਦੀ ਹੈ। ਉਹ ਹਰੀ ਦੇ ਆਹਮੋ-ਸਾਹਮਣੇ ਹੋ ਕੇ ਆਪਣੀ ਬਿਹੋਂ ਨੂੰ ਇਉਂ ਪ੍ਰਗਟਾਉਂਦਾ ਹੈ:

**ਦਰ ਸੇਵਕੁ ਦਰਵਾਨੁ, ਦਰਦੁ ਤੂੰ ਜਾਣਹੀ ॥**

ਚੌਥੇ ਅਤੇ ਪੰਜਵੇਂ ਪਦੇ ਵਿਚ ਗੁਰੂ ਜੀ ਫੁਰਮਾਉਂਦੇ ਹਨ ਕਿ ਹਜ਼ੂਰੀ ਵਿਚ ਨਾਮ ਜਪਣਾ ਹੀ ਪ੍ਰਵਾਣ ਹੈ। ਵਿਕਾਰਾਂ ਨੂੰ ਛੱਡ ਕੇ ਸਤ ਸੰਤੋਖ ਅਤੇ ਪ੍ਰੇਮ ਰੂਪੀ ਤੋਸਾ ਕੋਲ ਹੋਵੇ ਤਾਂ 'ਸਚੁ ਪਰਮੇਸਰੁ ਨਿਤ ਨਵਾ' ਮਿਲ ਪੈਂਦਾ ਹੈ। ਆਪਣਾ ਲਾਇਆ ਹੋਇਆ ਪ੍ਰੇਮ ਕਦੇ ਨਹੀਂ ਲੱਗਦਾ। ਇਹ ਉਸ ਦੀ ਦਾਤ ਹੈ, ਜਿਸ ਤੇ ਤੁਠ ਪਵੇ ਉਸ ਨੂੰ ਬਖਸ਼ ਦਿੰਦਾ ਹੈ। ਅੰਤਲੇ ਪਦੇ ਵਿਚ ਗੁਰੂ ਬਾਬਾ ਜੀ ਨੇ ਜੋ ਭਾਵਕਤਾ ਵਿਖਾਈ ਹੈ, ਉਹ ਕਮਾਲ ਦੀ ਹੈ। ਗੁਰਦੇਵ ਪਿਤਾ ਜੀ ਅਸਾਂ ਪਾਪੀ ਜੀਆਂ ਤੇ ਆਪਣੀ ਰਹਿਮਤ ਕਰਨ ਅਤੇ ਸਾਨੂੰ ਵੀ ਇਸ ਤਰ੍ਹਾਂ ਬੇਨਤੀ ਕਰਨ ਦੀ ਜਾਚ ਆ ਜਾਵੇ।

ਤੂੰ ਉਤਮੁ ਹਉ ਨੀਚੁ, ਸੇਵਕ ਕਾਂਢੀਆ ॥
ਨਾਨਕ ਨਦਰਿ ਕਰੇਹੁ, ਮਿਲੈ ਸਚੁ ਵਾਂਢੀਆ ॥

ਮਾਝ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ 'ਦਿਨ ਰੈਣਿ' ਬਾਣੀ (ਪੰਨਾ ੧੩੬-੩੭) ਦੀ ਸਮਾਪਤੀ ਉਤੇ ਅਜਿਹੀ ਮੰਗ ਹੀ ਕੀਤੀ ਹੈ:-

ਸਰਬ ਕਲਾ ਪ੍ਰਭ ਪੂਰਣੋ, ਮੰਞੁ ਨਿਮਾਣੀ ਥਾਉ ॥
ਹਰਿ ਓਟ ਗਹੀ ਮਨ ਅੰਦਰੈ, ਜਪਿ ਜਪਿ ਜੀਵਾਂ ਨਾਉ ॥
ਕਰਿ ਕਿਰਪਾ ਪ੍ਰਭ ਆਪਣੀ, ਜਨ ਧੂੜੀ ਸੰਗਿ ਸਮਾਉ ॥
ਜਿਉ ਤੂੰ ਰਾਖਹਿ ਤਿਉ ਰਹਾ, ਤੇਰਾ ਦਿਤਾ ਪੈਨਾ ਖਾਉ ॥
ਉਦਮੁ ਸੋਈ ਕਰਾਇ ਪ੍ਰਭ, ਮਿਲਿ ਸਾਧੂ ਗੁਣ ਗਾਉ ॥
ਦੂਜੀ ਜਾਇ ਨ ਸੁਝਈ, ਕਿਥੈ ਕੂਕਣਿ ਜਾਉ ॥
ਅਗਿਆਨ ਬਿਨਾਸਨ ਤਮ ਹਰਣ, ਊਚੇ ਅਗਮ ਅਮਾਉ ॥
ਮਨੁ ਵਿਛੁੜਿਆ ਹਰਿ ਮੇਲੀਐ, ਨਾਨਕ ਏਹੁ ਸੁਆਉ ॥
ਸਰਬ ਕਲਿਆਣਾ ਤਿਤੁ ਦਿਨਿ, ਹਰਿ ਪਰਸੀ ਗੁਰ ਕੇ ਪਾਉ॥੪॥੧॥[ਪੰਨਾ ੧੩੭

**ਆਸਾ ਮਹਲਾ ੧ ॥ ਆਵਣ ਜਾਣਾ ਕਿਉ ਰਹੈ, ਕਿਉ ਮੇਲਾ ਹੋਈ ॥ ਜਨਮ ਮਰਣ ਕਾ ਦੁਖੁ ਘਣੋ, ਨਿਤ ਸਹਸਾ ਦੋਈ ॥੧॥ ਬਿਨੁ ਨਾਵੈ ਕਿਆ ਜੀਵਨਾ, ਫਿਟੁ ਧ੍ਰਿਗੁ ਚਤੁਰਾਈ ॥ ਸਤਿਗੁਰ ਸਾਧੁ ਨ ਸੇਵਿਆ, ਹਰਿ ਭਗਤਿ ਨ ਭਾਈ ॥੧॥ ਰਹਾਉ ॥ ਆਵਣੁ ਜਾਵਣੁ ਤਉ ਰਹੈ, ਪਾਈਐ ਗੁਰੁ ਪੂਰਾ ॥ ਰਾਮਨਾਮੁ ਧਨੁ ਰਾਸਿ ਦੇਇ, ਬਿਨਸੈ ਭ੍ਰਮੁ ਕੂਰਾ ॥੨॥ ਸੰਤ ਜਨਾ ਕਉ ਮਿਲਿ ਰਹੈ, ਧਨੁ ਧਨੁ ਜਸੁ ਗਾਏ ॥ ਆਦਿ ਪੁਰਖੁ ਅਪਰੰਪਰਾ, ਗੁਰਮੁਖਿ ਹਰਿ ਪਾਏ ॥੩॥ ਨਟੂਐ ਸਾਂਗੁ ਬਣਾਇਆ, ਬਾਜੀ ਸੰਸਾਰਾ ॥ ਖਿਨੁ ਪਲੁ ਬਾਜੀ ਦੇਖੀਐ, ਉਝਰਤ ਨਹੀ ਬਾਰਾ ॥੪॥ ਹਉਮੈ ਚਉਪੜਿ ਖੇਲਣਾ, ਝੂਠੇ**

ਅਹੰਕਾਰਾ ॥ ਸਭੁ ਜਗੁ ਹਾਰੈ ਸੋ ਜਿਣੈ, ਗੁਰ ਸਬਦੁ ਵੀਚਾਰਾ ॥੫॥ ਜਿਉ ਅੰਧੁਲੈ ਹਥਿ ਟੋਹਣੀ, ਹਰਿਨਾਮੁ ਹਮਾਰੈ ॥ਰਾਮਨਾਮੁ ਹਰਿ ਟੇਕ ਹੈ, ਨਿਸਿ ਦਉਤ ਸਵਾਰੈ ॥੬॥ ਜਿਉ ਤੂੰ ਰਾਖਹਿ ਤਿਉ ਰਹਾ, ਹਰਿਨਾਮੁ ਅਧਾਰਾ ॥ ਅੰਤਿ ਸਖਾਈ ਪਾਇਆ, ਜਨ ਮੁਕਤਿ ਦੁਆਰਾ ॥੭॥ ਜਨਮ ਮਰਣ ਦੁਖ ਮੇਟਿਆ, ਜਪਿ ਨਾਮੁ ਮੁਰਾਰੇ ॥ ਨਾਨਕ, ਨਾਮੁ ਨ ਵੀਸਰੈ, ਪੂਰਾ ਗੁਰੁ ਤਾਰੇ ॥੮॥੨੨॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਵੇਂ, ਜਿਉਂ,ਰਾਖਹਿਂ, ਤਿਉਂ ਅਤੇ ਰਹਾਂ।

**ਪਦ ਅਰਥ :** ਮੇਲਾ-ਮੇਲ ਮਿਲਾਪ । ਘਣੋ-ਬਹੁਤ । ਸਹਸਾ ਦੋਈ-ਦ੍ਵੈਤ ਦਾ ਭਰਮ । ਫਿਟੁ-ਫਿਟਕਾਰ । ਨ ਭਾਈ-ਚੰਗੀ ਨਾ ਲੱਗੀ । ਅਪਰੰਪਰਾ-ਪਾਰ ਰਹਿਤ, ਬੇਅੰਤ । ਨਟੂਐ-ਮਦਾਰੀ । ਟੋਹਣੀ-ਸੋਟੀ । ਸਾਂਗੁ-ਭੇਖ । ਉਝਰਤ-ਉਜੜਦਿਆਂ । ਨਹੀ ਬਾਰਾ-ਦੇਰ ਨਹੀਂ ਲੱਗਦੀ । ਨਿਸਿ-ਰਾਤ ਨੂੰ । ਦਉਤ-ਦਿਨ ਉਦੈ ਹੋਣ ਦਾ ਸਮਾਂ ਸਵਾਰੈ-ਸਵੇਰੇ । ਅੰਤਿ-ਅੰਤ ਸਮੇਂ ਦਾ । ਮੁਰਾਰੀ-(ਮੁਰ ਰਾਖਸ਼ ਦੇ ਮਾਰਨ ਵਾਲਾ ਕ੍ਰਿਸ਼ਨ ਭਾਵ) ਵਾਹਿਗੁਰੂ ।

**ਅਰਥ:** (ਜੀਵ ਦਾ) ਆਵਾਗਉਣ (ਜੰਮਣਾ ਮਰਣਾ) ਕਿਵੇਂ ਮੁਕ ਸਕਦਾ ਹੈ (ਅਤੇ ਪ੍ਰਭੂ ਨਾਲ) ਮੇਲ- ਮਿਲਾਪ ਕਿਵੇਂ ਹੋ ਸਕਦਾ ਹੈ ? ਜਨਮ ਮਰਨ ਦਾ ਬਹੁਤ (ਵੱਡਾ) ਦੁਖ ਹੈ, (ਜਿਸ ਕਰਕੇ) ਸਦਾ ਦ੍ਵੈਤ ਦਾ ਭਰਮ (ਬਣਿਆ ਰਹਿੰਦਾ ਹੈ)॥੧॥

ਨਾਮ ਤੋਂ ਬਿਨਾਂ ਜੀਉਣਾ ਵੀ ਕੀ ਜੀਵਨ ਹੈ? (ਭਾਵ ਕੁਝ ਨਹੀਂ)। (ਅਜਿਹੀ) ਚਤੁਰਾਈ ਫਿਟਕਾਰ ਤੇ ਧਿਕਾਰ ਜੋਗ ਹੈ। (ਕਿਉਂਕਿ ਇਸ ਨਾਲ) ਨਾਹ ਸਤਿਗੁਰੂ ਸਾਧੂ ਦੀ (ਦੱਸੀ ਹੋਈ) ਸੇਵਾ ਕੀਤੀ (ਅਤੇ) ਨਾਹ ਹਰੀ ਦੀ ਭਗਤੀ ਚੰਗੀ ਲੱਗੀ ॥੧॥ ਰਹਾਉ ॥

ਆਉਣਾ ਜਾਣਾ(ਭਾਵ ਜਨਮ ਮਰਨ ਦਾ ਚੱਕਰ) ਤਦ ਮੁਕਦਾ ਹੈ ਜਦ ਪੂਰਾ ਸਤਿਗੁਰੂ ਪਾਈਦਾ ਹੈ । (ਪੂਰਾ ਗੁਰੂ) ਰਾਮ ਨਾਮ ਰੂਪੀ ਧਨ (ਤੇ) ਪੂੰਜੀ ਦਿੰਦਾ ਹੈ (ਜਿਸ ਨਾਲ) ਕੂੜਾ ਭਰਮ (ਭਾਵ ਅਗਿਆਨਤਾ ਦਾ ਹਨੇਰਾ) ਨਾਸ਼ ਹੋ ਜਾਂਦਾ ਹੈ ॥੨॥

(ਜਿਹੜਾ ਜੀਵ) ਸੰਤ ਜਨਾਂ ਨੂੰ ਮਿਲ ਕੇ (ਨਾਮ ਸਿਮਰਨ ਵਿੱਚ ਜੁੜਿਆ) ਰਹਿੰਦਾ ਹੈ, (ਉਹ ਵਾਹਿਗੁਰੂ ਦਾ) ਧੰਨਵਾਦ ਕਰਦਾ ਹੈ ਹਰੀ ਦਾ ਜਸ ਗਾਇਨ ਕਰਦਾ ਰਹਿੰਦਾ ਹੈ। (ਉਹ) ਗੁਰੂ ਦੁਆਰਾ ਆਦਿ ਪੁਰਖ ਬੇਅੰਤ (ਕਰਤਾਰ) ਪ੍ਰਾਪਤ ਕਰ ਲੈਂਦਾ ਹੈ ॥੩॥

(ਜਿਵੇਂ) ਮਦਾਰੀ ਨੇ ਤਮਾਸ਼ਾ ਰਚਾਇਆ ਹੋਇਆ ਹੈ (ਇਸ ਤਰ੍ਹਾਂ) ਸੰਸਾਰ ਵੀ ਇਕ ਖੇਡ ਹੈ। ਖਿਨ ਭਰ (ਭਾਵ ਥੋੜੀ ਦੇਰ ਦਾ ਇਹ) ਤਮਾਸ਼ਾ ਦੇਖੀਦਾ ਹੈ, (ਪਰ ਇਸ ਨੂੰ) ਉਜੜਦਿਆਂ ਦੇਰ ਨਹੀਂ ਲਗਦੀ ॥੪॥

(ਜਗਤ ਜੋ) ਹਉਮੈ ਦੀ ਖੇਡ ਖੇਡ ਰਿਹਾ ਹੈ (ਇਹ ਨਿਰਾ) ਝੂਠ ਅਤੇ ਅਹੰਕਾਰ ਹੈ । ਸਾਰਾ ਜਗਤ (ਜੀਵਨ ਬਾਜ਼ੀ) ਹਾਰ ਜਾਂਦਾ ਹੈ (ਪਰ) ਜਿੱਤਦਾ ਉਹ ਹੈ (ਜੋ) ਗੁਰੂ ਸ਼ਬਦ (ਉਪਦੇਸ਼) ਨੂੰ ਵਿਚਾਰਦਾ ਹੈ ॥੫॥

ਜਿਵੇਂ ਅੰਨ੍ਹੇ ਦੇ ਹੱਥ ਵਿਚ ਸੋਟੀ ਹੁੰਦੀ ਹੈ ਤਿਵੇਂ ਸਾਡੇ (ਪਾਸ) ਹਰੀ ਦਾ ਨਾਮ (ਆਸਰਾ) ਹੈ । ਹਰੀ ਜਾਂ ਨਾਮ (ਸਾਡੀ ਟੇਕ ਆਸਰਾ ਹੈ ਜੋ) ਦਿਨ ਰਾਤ (ਸਾਡੇ ਜੀਵਨ ਨੂੰ ਸਹਾਈ ਹੁੰਦਾ ਹੈ) ॥੬॥

(ਹੇ ਪ੍ਰਭੂ !) ਜਿਸ ਤਰ੍ਹਾਂ ਤੂੰ (ਮੈਨੂੰ) ਰੱਖੇਂ (ਮੈਂ) ਉਸੇ ਤਰ੍ਹਾਂ ਰਹਾਂ (ਕਿਉਂਕਿ ਤੈਂ) ਹਰੀ ਦਾ ਨਾਮ ਹੀ (ਮੇਰੇ ਜੀਵਨ) ਦਾ ਅਧਾਰ (ਆਸਰਾ) ਹੈ । ਅੰਤ ਸਮੇਂ ਦਾ ਸਾਥੀ (ਵਾਹਿਗੁਰੂ ਜੀ ਮਾਨੋ ਮੈਂ ਨਾਮ) ਮੁਕਤੀ ਦਾ ਦਰਵਾਜ਼ਾ ਪ੍ਰਾਪਤ ਕਰ ਲਿਆ ਹੈ ॥੭॥

ਵਾਹਿਗੁਰੂ ਦਾ ਨਾਮ ਜਪ ਕੇ ਜਨਮ ਮਰਣ ਦਾ ਦੁਖ ਨਾਸ਼ ਕੀਤਾ ਜਾ ਸਕਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਪ੍ਰਭੂ ਦਾ) ਨਾਮ ਨਹੀਂ ਵਿਸਰਦਾ (ਉਨ੍ਹਾਂ ਨੂੰ) ਪੂਰਾ ਗੁਰੂ ਸੰਸਾਰ ਭਵਜਲ ਤੋਂ ਤਾਰ ਦਿੰਦਾ ਹੈ ॥੮॥੨੨॥

## ਸਾਰੰਸ਼ ਅਤੇ ਸਿਧਾਂਤ

ਜਨਮ ਮਰਣ ਦੇ ਦੁਖ ਤੋਂ ਹਰ ਕੋਈ ਛੁਟਕਾਰਾ ਪਾ ਕੇ ਸਦੀਵੀ ਸੁਖ ਲੋੜਦਾ ਹੈ ਪਰ ਜਨਮ ਮਰਣ ਦਾ ਮੂਲ ਕਿਵੇਂ ਕੱਟਿਆ ਜਾਵੇ ਜਦੋਂ ਕਿ ਦੋਸਤੀ ਹੀ ਮਨਮੁਖਾਂ ਨਾਲ ਪਾ ਲਈ ਹੈ ? ਹਾਂ, ਗੁਰਮੁਖ ਨਾਲ ਦੋਸਤੀ ਪਾ ਕੇ ਸਤਿਗੁਰੂ ਨਾਲ ਚਿਤ ਲਾ ਕੇ ਜਨਮ ਮਰਣ ਦਾ ਦੁਖ ਕੱਟਿਆ ਜਾ ਸਕਦਾ ਹੈ । ਅਜਿਹੀ ਆਸ਼ਾ ਰੱਖਣ ਵਾਲੇ ਨੂੰ ਚਾਹੀਦਾ ਹੈ ਕਿ ਉਹ ਸੰਤ ਜਨਾਂ ਨਾਲ ਮਿਲ ਕੇ ਪਰਮੇਸ਼ਰ ਦਾ ਜਸ ਗਾਇਨ ਕਰੇ, ਗੁਰੂ ਦੇ ਸ਼ਬਦ ਨੂੰ ਅੰਤਰ ਆਤਮੇ ਧਾਰੇ, ਵੀਚਾਰੇ ਅਤੇ ਫਿਰ ਉਸ ਤੇ ਅਮਲ ਕਰੇ ।

ਛੇਵੇਂ ਪਦੇ ਵਿਚ ਨਾਮ ਦੀ ਮਹਿਮਾ ਕਰਦਿਆਂ ਗੁਰੂ ਬਾਬਾ ਜੀ ਫੁਰਮਾਉਂਦੇ ਹਨ ਕਿ ਜਿਵੇਂ ਅੰਨ੍ਹੇ ਨੂੰ ਦਿਨ ਤੇ ਰਾਤ ਟੇਕ ਲੈਣ ਲਈ ਆਪਣੇ ਹੱਥ ਵਿਚ ਟੋਹਣੀ (ਸੋਟੀ) ਰੱਖਣੀ ਪੈਂਦੀ ਹੈ ਇਸੇ ਤਰ੍ਹਾਂ ਪਰਮੇਸ਼ਰ ਦਾ ਨਾਮ ਹਰ ਵੇਲੇ ਸਾਡੇ ਹੱਥ ਵਿਚ ਹੈ ਜਿਸ ਦੇ ਆਸਰੇ ਸਾਡਾ ਜੀਵਨ ਬਤੀਤ ਹੁੰਦਾ ਹੈ । ਸਤਵੇਂ ਪਦੇ ਵਿਚ ਬੜੀ ਆਜਜ਼ੀ ਨਾਲ 'ਜਿਉ ਤੂੰ ਰਾਖਹਿ ਤਿਉ ਰਹਾ, ਹਰਿਨਾਮ ਅਧਾਰਾ ॥ ਆਖ ਕੇ ਮੰਗ ਨਾਲ ਇਹ ਤਸੱਲੀ ਕਰਾਈ ਹੈ:-

ਨਾਨਕ ਨਾਮੁ ਨ ਵੀਸਰੈ, ਪੂਰਾ ਗੁਰੁ ਤਾਰੇ ॥

## ਆਸਾ ਮਹਲਾ ੩ ਅਸਟਪਦੀਆ ਘਰ ੨ ॥

**੧ੴ ਸਤਿਗੁਰ ਪ੍ਰਸਾਦਿ ॥ ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ, ਸੁਰਸਰੀ ਚਰਣ ਸਮਾਣੀ॥ ਸਾਖਾ ਤੀਨਿ ਮੂਲੁ ਮਤਿ ਰਾਵੈ, ਤੂੰ ਤਾਂ ਸਰਬ ਵਿਡਾਣੀ ॥੧॥ ਤਾ ਕੇ ਚਰਣ ਜਪੈ ਜਨੁ ਨਾਨਕੁ, ਬੋਲੈ ਅੰਮ੍ਰਿਤ ਬਾਣੀ ॥੧॥ ਰਹਾਉ ॥ ਤੇਤੀਸ ਕਰੋੜੀ ਦਾਸ ਤੁਮ੍ਹਾਰੇ, ਰਿਧਿ ਸਿਧਿ ਪ੍ਰਾਣ ਅਧਾਰੀ ॥ ਤਾ ਕੇ ਰੂਪ ਨ**

ਜਾਹੀ ਲਖਣੇ, ਕਿਆ ਕਰਿ ਆਖਿ ਵੀਚਾਰੀ ॥੨॥ ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ, ਚਾਰੇ ਤੇਰੀਆ ਖਾਣੀ ॥ ਕਰਮੁ ਹੋਵੈ ਤਾ ਪਰਮਪਦੁ ਪਾਈਐ, ਕਥੇ ਅਕਥ ਕਹਾਣੀ ॥੩॥ ਤੂੰ ਕਰਤਾ ਕੀਆ ਸਭੁ ਤੇਰਾ, ਕਿਆ ਕੋ ਕਰੇ ਪਰਾਣੀ ॥ ਜਾ ਕਉ ਨਦਰਿ ਕਰਹਿ ਤੂੰ ਅਪਣੀ, ਸਾਈ ਸਚਿ ਸਮਾਣੀ ॥੪॥ ਨਾਮੁ ਤੇਰਾ ਸਭੁ ਕੋਈ ਲੇਤੁ ਹੈ, ਜੇਤੀ ਆਵਣ ਜਾਣੀ ॥ ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ, ਹੋਰ ਮਨਮੁਖਿ ਫਿਰੈ ਇਆਣੀ ॥੫॥ ਚਾਰੇ ਵੇਦ ਬ੍ਰਹਮੇ ਕਉ ਦੀਏ, ਪੜਿ ਪੜਿ ਕਰੇ ਵੀਚਾਰੀ ॥ ਤਾ ਕਾ ਹੁਕਮੁ ਨ ਬੂਝੈ ਬਪੁੜਾ, ਨਰਕਿ ਸੁਰਗਿ ਅਵਤਾਰੀ ॥੬॥ ਜੁਗਹ ਜੁਗਹ ਕੇ ਰਾਜੇ ਕੀਏ, ਗਾਵਹਿ ਕਰਿ ਅਵਤਾਰੀ ॥ ਤਿਨ ਭੀ ਅੰਤੁ ਨ ਪਾਇਆ ਤਾ ਕਾ, ਕਿਆ ਕਰਿ ਆਖਿ ਵੀਚਾਰੀ ॥੭॥ ਤੂੰ ਸਚਾ ਤੇਰਾ ਕੀਆ ਸਭੁ ਸਾਚਾ, ਦੇਹਿ ਤ ਸਾਚੁ ਵਖਾਣੀ ॥ ਜਾ ਕਉ ਸਚੁ ਬੁਝਾਵਹਿ ਅਪਣਾ, ਸਹਜੇ ਨਾਮਿ ਸਮਾਣੀ ॥੮॥੧॥੨੩॥

## ਉਚਾਰਨ ਸੇਧ

**ਬਿੰਦੀ ਸਹਿਤ :** ਜਾਹੀਂ, ਤੇਰੀਆਂ, ਕਰਹਿਂ, ਗਾਵਹਿਂ, ਦੇਹਿਂ ਅਤੇ ਬੁਝਾਵਹਿਂ।

**ਪਦ ਅਰਥ :** ਸਰੁ ਤੇਰਾ-ਤੇਰਾ (ਨਾਮ) ਸਰੋਵਰ ਹੈ। ਸੁਰਸਰੀ-ਗੰਗਾ। ਚਰਣ ਸਮਾਣੀ-(ਤੇਰੇ) ਚਰਨਾਂ ਵਿਚ ਸਮਾਅ ਰਹੀ ਹੈ। ਸਾਖਾ ਤੀਨਿ-ਤਿੰਨ ਸ਼ਾਖਾ (ਕਰਮ, ਉਪਾਸ਼ਨਾ ਤੇ ਗਿਆਨ)। ਮੂਲੁ-ਮੁੱਢ (ਸੰਸਾਰ) ਨੂੰ। ਮਤਿ ਰਾਵੈ-ਮਤ ਸਮਝ ਸਕਦੀ ਹੈ। ਵਿਡਾਣੀ-ਨਿਰਾਲੀ। ਤਾ ਕੇ-ਉਸ (ਵਾਹਿਗੁਰੂ) ਦੇ। ਵੀਚਾਰੀ-ਵਿਚਾਰੀਏ। ਨਾ ਜਾਹੀ ਲਖਣੇ-ਨਹੀਂ ਲਖੇ (ਜਾਣੇ) ਜਾ ਸਕਦੇ। ਤੀਨਿ ਗੁਣਾ-ਰਜੋ ਤਮੋ ਸਤੋ। ਖਾਣੀ-ਖਾਣੀਆਂ। ਬਪੁੜਾ-ਵਿਚਾਰਾ। ਨਰਕਿ ਸੁਰਗਿ ਅਵਤਾਰੀ-ਨਰਕ ਅਤੇ ਸਵਰਗ ਵਿਚ ਪੈਂਦਾ ਰਿਹਾ। ਦੇਹਿ-ਦੇਵੇਂ। ਸਹਜੇ-ਸੁਭਾਵਕ ਹੀ। ਨਾਮਿ ਸਮਾਣੀ-ਨਾਮ ਵਿਚ ਲੀਨ ਹੋ ਜਾਂਦੇ ਹਨ।

**ਅਰਥ :** (ਹੇ ਪ੍ਰਭੂ ! ਤੇਰਾ ਨਾਮ ਹੀ) ਸਰੋਵਰ ਹੈ, (ਅਤੇ ਮੇਰੇ ਲਈ ਇਹੋ ਹੀ) ਸਾਸਤਰ ਵੇਦ, ਸਿੰਮ੍ਰਤੀਆਂ ਦੀ (ਵੀਚਾਰ ਹੈ) ਅਤੇ (ਤੇਰੇ) ਚਰਨਾਂ ਵਿਚ ਜੋ ਸੁਰਤਿ ਸਮਾ ਰਹੀ ਹੈ (ਇਹ) ਗੰਗਾ (ਆਦਿ ਤੀਰਥਾਂ ਦਾ ਇਸ਼ਨਾਨ ਹੈ)।

ਤਿੰਨ ਸ਼ਾਖਾਂ (ਗੁਣਾਂ) ਵਾਲੇ ਪੌਦੇ (ਭਾਵ ਤ੍ਰਿਗੁਣੀ) ਸੰਸਾਰ ਨੂੰ ਮਨੁਖ ਦੀ ਮਤਿ ਸਮਝ ਸਕਦੀ ਹੈ ਪਰ (ਹੇ ਹਰੀ !) ਤੂੰ ਤਾਂ ਸਭ ਤੋਂ ਨਿਰਾਲੀ (ਚਾਲ ਵਾਲਾ) ਹੈ। ਤੂੰ ਤਿੰਨ ਗੁਣੀ ਜੀਵਾਂ ਵਾਲੀ ਮਤ ਵਿਚ ਕਿਵੇਂ ਆ ਸਕਦਾ ਹੈਂ? (ਭਾਵ ਨਹੀਂ ਆ ਸਕਦਾ) ॥੧॥

ਦਾਸ ਨਾਨਕ, ਉਸ (ਹਰੀ) ਦੇ ਚਰਨਾਂ ਦਾ ਧਿਆਨ ਕਰਦਾ ਹੈ (ਤੇ ਉਸ ਦੀ) ਅੰਮ੍ਰਿਤ ਬਾਣੀ ਉਚਾਰਦਾ ਰਹਿੰਦਾ ਹੈ ॥੧॥ ਰਹਾਉ ॥

(ਲੋਕਾਂ ਦੇ ਮਿੱਥੇ ਹੋਏ) ਤੇਤੀ ਕਰੋੜ (ਦੇਵਤੇ) ਤੇਰੇ ਦਾਸ ਹਨ, ਰਿਧੀਆਂ ਸਿਧੀਆਂ ਪ੍ਰਾਣਾਂ ਦਾ (ਤੂੰ ਹੀ) ਆਸਰਾ ਹੈਂ। (ਹੇ ਭਾਈ! ਉਸ ਪ੍ਰਭੂ) ਦੇ (ਅਨ ਗਿਣਤ) ਰੂਪ ਲਿਖੇ ਨਹੀਂ ਜਾ ਸਕਦੇ, (ਮੈਂ) ਕੀ ਆਖ ਕੇ ਉਨ੍ਹਾਂ ਰੂਪਾਂ ਦਾ) ਵਿਚਾਰ ਕਰਾਂ (ਅਤੇ ਦੱਸਾਂ) ॥੨॥

(ਹੇ ਪ੍ਰਭੂ! ਇਸੀ ਜੁਗ ਅੰਦਰ ਹੀ ਰਜੋ, ਤਮੋ, ਸਤੋ) ਤਿੰਨੇ ਗੁਣ ਤੇਰੇ ਹਨ ਚਾਰੇ ਖਾਣੀਆਂ ਭੀ ਤੇਰੀਆਂ ਹਨ। (ਜੇ ਤੇਰੀ) ਮਿਹਰ ਹੋਵੇ ਤਾਂ ਪਰਮਪਦ ਨੂੰ ਪਾਈਦਾ ਹੈ (ਅਤੇ ਤਾਂ ਹੀ) ਨਾ ਕਥੀ ਜਾਣ ਵਾਲੀ (ਰਚਨਾ ਦੀ) ਕਹਾਣੀ ਨੂੰ ਕਥ ਸਕੀਦਾ ਹੈ ॥੩॥

ਤੂੰ (ਸਾਰੀ ਸ੍ਰਿਸ਼ਟੀ ਦਾ) ਕਰਤਾ ਹੈਂ (ਸਾਰਾ) ਸੰਸਾਰ ਤੇਰਾ ਕੀਤਾ ਹੋਇਆ ਹੈ, ਕੋਈ ਮਨੁਖ (ਤੇਰੀ ਸ਼ਕਤੀ ਤੋਂ ਬਿਨਾਂ) ਕੀ ਕਰ ਸਕਦਾ ਹੈ ? ਜਿਸ (ਜੀਵ ਉਤੇ ਤੂੰ) ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈਂ ਉਹੀ (ਸੁਰਤਿ) ਸੱਚ ਵਿਚ ਲੀਨ ਰਹਿੰਦਾ ਹੈ ॥੪॥

(ਹੇ ਪ੍ਰਭੂ !) ਸਭ ਕੋਈ ਤੇਰਾ ਨਾਮ ਹੀ (ਜਪਦਾ) ਹੈ। (ਜਿਤਨੀ ਸ੍ਰਿਸ਼ਟੀ ਹੈ) ਸਭ ਆਉਣ ਜਾਣ ਵਾਲੀ ਹੈ। (ਪਰ) ਜਦੋਂ ਤੈਨੂੰ ਭਾਉਂਦਾ ਹੈ (ਤਾਂ ਕੋਈ) ਗੁਰੂ ਦੁਆਰਾ (ਇਸ ਖੇਡ ਨੂੰ) ਸਮਝਦਾ ਹੈ, ਹੋਰ ਮਨਮੁਖ (ਬ੍ਰਿਤੀ ਵਾਲੀ) ਬੇ-ਸਮਝ ਲੋਕਾਈ ਭਟਕਦੀ ਫਿਰਦੀ ਹੈ ॥੫॥

(ਕਹਿੰਦੇ ਹਨ ਕਿ ਰੱਬ ਨੇ) ਚਾਰੇ ਵੇਦ ਬ੍ਰਹਮਾ ਨੂੰ ਦਿੱਤੇ (ਅਤੇ ਉਹ) ਪੜ੍ਹ ੨ ਕੇ (ਇਨ੍ਹਾਂ ਦੀ) ਵਿਚਾਰ ਕਰਦਾ ਰਿਹਾ। (ਪਰ ਉਹ ਵਿਚਾਰਾ) ਉਸ (ਰੱਬ) ਦਾ ਹੁਕਮ ਨ ਸਮਝ ਸਕਿਆ (ਜਿਸ ਕਰਕੇ) ਕਦੀ ਨਰਕਾਂ ਅਤੇ ਕਦੀ ਸਵਰਗਾਂ ਵਿਚ ਪੈਂਦਾ ਰਿਹਾ ॥੬॥

(ਹੇ ਭਾਈ ! ਪ੍ਰਭੂ ਨੇ ਆਪੋ ਆਪਣੇ) ਜੁਗਾਂ ਦੇ (ਕਈ) ਰਾਜੇ (ਅਤੇ ਹੋਰ ਮਹਾਂ ਪੁਰਖ ਪੈਦਾ) ਕੀਤੇ (ਜਿਨ੍ਹਾਂ ਨੂੰ ਲੋਕ) ਅਵਤਾਰ ਕਰ ਕੇ ਸਲਾਹੁੰਦੇ ਹਨ। ਉਨ੍ਹਾਂ ਨੂੰ ਭੀ (ਉਸ ਪਰਮੇਸ਼ਰ ਦੇ ਗੁਣਾਂ ਦਾ) ਅੰਤ ਨ ਲੱਭਾ, (ਮੈਂ) ਕੀ ਆਖ ਕੇ ਵਿਚਾਰ ਕਰਾਂ ? (ਭਾਵ ਮੈਂ ਅਸਮਰਥ ਹਾਂ) ॥੭॥

(ਹੇ ਪ੍ਰਭੂ !) ਤੂੰ ਸੱਚਾ ਹੈਂ, ਤੇਰਾ (ਪੈਦਾ) ਕੀਤਾ ਹੋਇਆ ਸਭ (ਜਗਤ ਭੀ) ਸੱਚਾ ਹੈ, ਜੇ (ਤੂੰ ਸਮਰਥਾ) ਦੇਵੇਂ ਤਾਂ (ਮੈਂ) ਤੇਰਾ ਸੱਚਾ ਨਾਮ ਉਚਾਰ ਸਕਦਾ ਹਾਂ। ਜਿਸ (ਮਨੁਖ) ਨੂੰ ਤੂੰ ਆਪਣਾ ਸੱਚਾ ਰੂਪ ਸਮਝਾ ਦੇਵੇਂ (ਉਹ) ਸਹਜ ਸੁਭਾਵਕ ਹੀ (ਤੇਰੇ) ਨਾਮ ਵਿਚ ਸਮਾ ਜਾਂਦਾ ਹੈ ॥੮॥੧॥੨੩॥

## ਸਾਰੰਸ਼ ਅਤੇ ਸਿਧਾਂਤ

ਛੇ ਸਾਸ਼ਤਰ, ਚਾਰ ਵੇਦ, ਸਤਾਈ ਸਿੰਮ੍ਰਿਤੀਆਂ ਆਦਿ ਗ੍ਰੰਥਾਂ ਵਿਚ ਵਾਹਿਗੁਰੂ ਦੀ ਕੀਰਤੀ ਇਸ ਤਰ੍ਹਾਂ ਸਮਾਈ ਹੋਈ ਹੈ ਜਿਵੇਂ ਗੰਗਾ ਸਮੁੰਦਰ ਵਿਚ ਸਮਾ ਰਹੀ ਹੈ। ਤੇਤੀ ਕਰੋੜ ਦੇਵੀ ਦੇਵਤੇ, ਰਿਧੀਆ ਸਿਧੀਆਂ, ਤਿੰਨੇ ਗੁਣ, ਚਾਰੇ ਖਾਣੀਆਂ ਬ੍ਰਹਮਾ, ਜੁਗਾਂ ਜੁਗਾਂ ਦੇ ਅਵਤਾਰ ਸਾਰੇ ਹੀ ਪ੍ਰਭੂ ਜੀ ਦੇ ਪੈਦਾ ਕੀਤੇ ਹੋਏ ਹਨ। ਇਸ ਲਈ ਉਸ ਬੇਅੰਤ ਦਾ ਅੰਤ ਕੋਈ ਨਹੀਂ ਪਾ ਸਕਦਾ। ਹਾਂ, ਉਹ ਪ੍ਰਭੂ ਜਿਸ ਨੂੰ ਆਪਣਾ ਸੱਚ ਰੂਪ ਸਮਝਾ ਦੇਵੇ ਉਹ ਸਹਜੇ ਹੀ ਉਸ ਦੇ ਨਾਮ ਵਿਚ ਅਭੇਦ ਹੋ ਜਾਂਦਾ ਹੈ।

ਇਸ ਅਸ਼ਟਪਦੀ ਦ੍ਰੀ ਇਕ ਵਿਲਖਣਤਾ ਹੈ ਕਿ 'ਨਾਨਕ' ਨਾਮ ਦੀ ਛਾਪ ਰਹਾਉ ਵਾਲੀ ਪੰਕਤੀਆਂ ਵਿਚ ਵਰਤੀ ਹੈ, ਆਮ ਸ਼ਬਦਾਂ ਵਾਂਗ ਅੰਤ ਵਿੱਚ, ਨਾਨਕ ਨਾਮ ਨਹੀਂ ਆਇਆ।

ਆਸਾ ਮਹਲਾ ੩ ॥ ਸਤਿਗੁਰ, ਹਮਰਾ ਭਰਮੁ ਗਵਾਇਆ ॥ ਹਰਿਨਾਮੁ ਨਿਰੰਜਨੁ, ਮੰਨਿ ਵਸਾਇਆ॥ ਸਬਦੁ ਚੀਨਿ, ਸਦਾ ਸੁਖੁ ਪਾਇਆ॥੧॥ ਸੁਣਿ ਮਨ ਮੇਰੇ, ਤਤੁ ਗਿਆਨੁ ॥ ਦੇਵਣ ਵਾਲਾ ਸਭ ਬਿਧਿ ਜਾਣੈ, ਗੁਰਮੁਖਿ ਪਾਈਐ ਨਾਮੁ ਨਿਧਾਨੁ ॥੧॥ ਰਹਾਉ ॥ ਸਤਿਗੁਰ ਭੇਟੇ ਕੀ ਵਡਿਆਈ ॥ ਜਿਨਿ, ਮਮਤਾ ਅਗਨਿ ਤ੍ਰਿਸਨਾ ਬੁਝਾਈ ॥ ਸਹਜੇ ਮਾਤਾ, ਹਰਿਗੁਣ ਗਾਈ ॥੨॥ ਵਿਣੁ ਗੁਰ ਪੂਰੇ, ਕੋਇ ਨ ਜਾਣੀ ॥ ਮਾਇਆ ਮੋਹਿ, ਦੂਜੈ ਲੋਭਾਣੀ ॥ ਗੁਰਮੁਖਿ ਨਾਮੁ ਮਿਲੈ, ਹਰਿ ਬਾਣੀ ॥੩॥ ਗੁਰ ਸੇਵਾ, ਤਪਾਂ ਸਿਰਿ ਤਪੁ ਸਾਰੁ ॥ ਹਰਿ ਜੀਉ ਮਨਿ ਵਸੈ, ਸਭ ਦੂਖ ਵਿਸਾਰਣਹਾਰੁ ॥ ਦਰਿ ਸਾਚੈ ਦੀਸੈ ਸਚਿਆਰੁ ॥੪॥ ਗੁਰ ਸੇਵਾ ਤੇ, ਤ੍ਰਿਭਵਣ ਸੋਝੀ ਹੋਇ ॥ ਆਪੁ ਪਛਾਣਿ, ਹਰਿ ਪਾਵੈ ਸੋਇ ॥ ਸਾਚੀ ਬਾਣੀ, ਮਹਲੁ ਪਰਾਪਤਿ ਹੋਇ ॥੫॥ ਗੁਰ ਸੇਵਾ ਤੇ, ਸਭ ਕੁਲ ਉਧਾਰੇ ॥ ਨਿਰਮਲ ਨਾਮੁ, ਰਖੈ ਉਰਿ ਧਾਰੇ ॥ ਸਾਚੀ ਸੋਭਾ, ਸਾਚਿ ਦੁਆਰੇ ॥੬॥ ਸੇ ਵਡਭਾਗੀ, ਜਿ ਗੁਰਿ ਸੇਵਾ ਲਾਏ ॥ ਅਨਦਿਨੁ ਭਗਤਿ, ਸਚੁ ਨਾਮੁ ਦ੍ਰਿੜਾਏ ॥ ਨਾਮੇ ਉਧਰੇ, ਕੁਲ ਸਬਾਏ ॥੭॥ ਨਾਨਕੁ ਸਾਚੁ ਕਹੈ ਵੀਚਾਰੁ ॥ ਹਰਿ ਕਾ ਨਾਮੁ ਰਖਹੁ ਉਰਿ ਧਾਰਿ ॥ ਹਰਿ ਭਗਤੀ ਰਾਤੇ ਮੋਖ ਦੁਆਰੁ ॥੮॥੨॥੨੪॥

**ਪਦ ਅਰਥ** : ਸਤਿਗੁਰ-ਸਤਿਗੁਰੂ ਨੇ। (ਗੁਰਬਾਣੀ ਲਗ-ਮਾਤਰੀ ਨੇਮ ਅਨੁਸਾਰ 'ਸਤਿਗੁਰਿ' ਦੇ ਰਾਰੇ ਨੂੰ ਸਿਹਾਰੀ ਉਤਾਰਾ ਕਰਨ ਵਾਲੇ ਲਿਖਾਰੀ ਪਾਸੋਂ ਰਹਿ ਗਈ ਜਾਪਦੀ ਹੈ ਕਿਉਂਕਿ 'ਨੇ' ਦੇ ਅਰਥ ਤਾਂ ਹੋ ਸਕਦੇ ਹਨ ਜੇ 'ਸਿਹਾਰੀ' ਸਹਿਤ 'ਸਤਿਗੁਰਿ' ਹੋਵੇ)। ਮੰਨਿ-ਮੰਨਿ ਮਨ ਵਿਚ। ਚੀਨਿ-ਪਛਾਣ ਕੇ। ਭੇਟੇ ਕੀ-ਮਿਲਣ ਦੀ। ਜਿਨਿ-ਜਿਸ (ਗੁਰੂ) ਨੇ। ਤਪਾਂ ਸਿਰਿ-ਤਪਾਂ ਦੇ ਸਿਰ ਉਤੇ ਭਾਵ ਸ੍ਰੋਮਣੀ। ਤਪੁ ਸਾਰੁ-ਸ੍ਰੇਸ਼ਟ ਤਪ। ਉਰਿ-ਹਿਰਦੇ ਵਿਚ। ਧਾਰੇ-ਟਿਕਾ ਕੇ ਰੱਖੇ। ਸਬਾਏ-ਸਾਰੇ।

**ਅਰਥ** : (ਹੇ ਭਾਈ!) ਸਤਿਗੁਰੂ ਨੇ ਸਾਡਾ ਭਰਮ ਦੂਰ ਕਰ ਦਿੱਤਾ ਹੈ। ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ (ਸਾਡੇ) ਮਨ ਵਿਚ ਵਸਾ ਦਿੱਤਾ ਹੈ। ਸ਼ਬਦ ਨੂੰ ਪਛਾਣ ਕੇ (ਅਸਾਂ) ਸਦਾ (ਰਹਣਿ ਵਾਲਾ ਆਤਮਿਕ) ਸੁਖ ਪਾ ਲਿਆ ਹੈ ॥੧॥

ਹੇ ਮੇਰੇ ਮਨ! (ਤੂੰ) ਅਸਲੀ ਗਿਆਨ ਸੁਣ। (ਸਭ ਕੁਝ) ਦੇਣ ਵਾਲਾ (ਦਾਤਾ ਵੰਡਣ ਵਾਲੀ) ਹਰੇਕ ਬਿਧੀ ਜਾਣਦਾ ਹੈ (ਉਸ ਦਾ) ਨਾਮ ਰੂਪੀ ਖਜ਼ਾਨਾ ਗੁਰੂ ਦੁਆਰਾ ਹੀ ਪ੍ਰਾਪਤ ਕਰੀਦਾ ਹੈ ॥੧॥ ਰਹਾਉ ॥

(ਹੇ ਭਾਈ ! ਉਸ) ਸਤਿਗੁਰੂ ਦੇ ਮਿਲਣ ਦੀ ਵਡਿਆਈ (ਸੁਣ) ਜਿਸ ਨੇ (ਮੇਰੀ ਮਾਇਆ ਦੀ) ਮਮਤਾ (ਅਤੇ) ਤ੍ਰਿਸ਼ਨਾ ਦੀ ਅੱਗ ਬੁਝਾ ਦਿੱਤੀ ਹੈ। (ਹੁਣ ਮੇਰਾ ਮਨ) ਸਹਜ (ਰੰਗ ਵਿਚ) ਮਸਤ ਹੋਇਆ ਹਰੀ ਦੇ ਗੁਣ ਗਾਈ (ਜਾ ਰਿਹਾ ਹੈ) ॥੨॥

ਪੂਰੇ ਗੁਰੂ ਤੋਂ ਬਿਨਾਂ (ਤੱਤ ਗਿਆਨ ਵਾਲਾ ਭੇਦ) ਕੋਈ ਨਹੀਂ ਜਾਣ ਸਕਦਾ (ਕਿਉਂਕਿ ਸਾਰੀ ਸ੍ਰਿਸ਼ਟੀ) ਮਾਇਆ ਦੇ ਵਿਚ ਲੁਭਾਈ ਹੋਈ ਹੈ। ਗੁਰੂ ਦੁਆਰਾ (ਹਰੀ ਦਾ) ਨਾਮ (ਅਤੇ ਰਬੀ-ਸਿਫਤ ਸਲਾਹ ਦੀ) ਬਾਣੀ ਪ੍ਰਾਪਤ ਹੁੰਦੀ ਹੈ ॥੩॥

(ਹੇ ਭਾਈ ! ਨਾਮ ਬਾਣੀ ਦੇ ਅਭਿਆਸ ਰਾਹੀਂ ਪਤਾ ਲੱਗਦਾ ਹੈ ਕਿ) ਗੁਰੂ ਦੀ ਸੇਵਾ, (ਸਾਰੇ) ਤਪਾਂ ਨਾਲੋਂ ਸ਼੍ਰੋਮਣੀ (ਅਤੇ) ਸ੍ਰੇਸ਼ਟ ਤਪੁ ਹੈ। (ਗੁਰੂ ਦੀ ਸੇਵਾ ਨਾਲ ਉਹ) ਹਰੀ ਪ੍ਰਭੂ ਮਨ ਵਿਚ ਵਸ ਜਾਂਦਾ ਹੈ (ਜੋ) ਸਭ ਦੁਖਾਂ ਨੂੰ ਦੂਰ ਕਰਨ ਵਾਲਾ ਹੈ। (ਸੇਵਾ ਦੇ ਫਲ ਸਰੂਪ ਹੀ ਜੀਵ) ਸੱਚੇ (ਪ੍ਰਭੂ ਦੇ) ਦਰਬਾਰ ਵਿਚ ਜਾ ਕੇ ਸਚਿਆਰ ਰੂਪ ਦਿਸਦਾ ਹੈ ॥੪॥

ਗੁਰੂ ਦੀ ਸੇਵਾ ਦਾ ਸਦਕਾ (ਜੀਵ ਨੂੰ) ਤਿੰਨਾਂ ਭਵਣਾ ਦੀ ਸੋਝੀ ਹੋ ਜਾਂਦੀ ਹੈ। (ਫਿਰ ਜੀਵ) ਆਪਣੇ ਆਪ ਨੂੰ ਪਛਾਣ ਕੇ ਉਸ ਹਰੀ ਨੂੰ ਪਾ ਲੈਂਦਾ ਹੈ। (ਗੁਰੂ ਦੀ) ਸੱਚੀ ਬਾਣੀ ਦੁਆਰਾ (ਹਰੀ ਦਾ) ਨਾਮ ਪ੍ਰਾਪਤ ਹੁੰਦਾ ਹੈ ॥੫॥

ਗੁਰੂ ਦਾ ਸੇਵਕ ਪ੍ਰਭੂ ਦਾ ਨਿਰਮਲ ਨਾਮ (ਆਪਣੇ) ਹਿਰਦੇ ਵਿਚ ਧਾਰਦਾ ਹੈ (ਜਿਸ ਦਾ ਸਦਕਾ ਉਹ ਆਪਣੇ) ਸਾਰੇ ਕੁਲ ਤਾਰ ਲੈਂਦਾ ਹੈ। ਸੱਚੇ (ਪ੍ਰਭੂ ਦੇ) ਦੁਆਰੇ ਉਤੇ (ਉਸ ਦੀ) ਸੱਚੀ ਸੋਭਾ ਹੁੰਦੀ ਹੈ ॥੬॥

ਓਹ (ਮਨੁੱਖ) ਵੱਡੇ ਭਾਗਾਂ ਵਾਲੇ ਹਨ ਜਿਹੜੇ ਗੁਰੂ ਨੇ (ਆਪਣੀ) ਸੇਵਾ ਵਿਚ ਲਾ ਲਏ ਹਨ। (ਗੁਰੂ ਉਨ੍ਹਾਂ ਨੂੰ) ਹਰ ਰੋਜ਼ ਭਗਤੀ (ਅਤੇ) ਸਦਾ ਥਿਰ ਰਹਿਣ ਵਾਲਾ ਨਾਮ ਦ੍ਰਿੜ ਕਰਾਉਂਦਾ ਹੈ। (ਇਸ) ਨਾਮ ਦੁਆਰਾ (ਉਨ੍ਹਾਂ ਦੇ) ਸਾਰੇ ਕੁਲ ਤਰ ਜਾਂਦੇ ਹਨ ॥੭॥

ਨਾਨਕ ਇਹ ਸੱਚ ਰੂਪ ਵੀਚਾਰ ਆਖਦਾ ਹੈ (ਕਿ) ਹਰੀ ਦਾ ਨਾਮ ਹਿਰਦੇ ਵਿਚ ਪੱਕਾ ਕਰਕੇ ਰੱਖੋ। (ਜੋ) ਹਰੀ ਦੀ ਭਗਤੀ ਵਿੱਚ ਰੱਤੇ ਗਏ ਹਨ (ਉਨ੍ਹਾਂ ਨੂੰ) ਮੁਕਤੀ ਦਾ ਦਰਵਾਜਾ ਮਿਲ ਜਾਂਦਾ ਹੈ ॥੮॥੨॥੨੪॥

## ਸਾਰੰਸ਼ ਅਤੇ ਸਿਧਾਂਤ

ਰਹਾਉ ਵਾਲੀ ਪੰਕਤੀ ਵਿਚ ਭਾਵੇਂ ਗੁਰਦੇਵ ਜੀ ਆਪਣੇ ਮਨ ਨੂੰ ਤੱਤ-ਗਿਆਨ ਸੁਣਾ ਰਹੇ ਹਨ ਪਰ ਪਰਮਾਰਥ ਦੇ ਮਾਰਗ ਵਿਚ ਜਗਿਆਸੂਆਂ ਨੂੰ ਸਮਝਾਉਣ ਦੀ ਇਹ ਇਕ ਪਰਵਾਣਿਤ ਬਿਧੀ ਹੈ।

ਤੱਤ ਗੱਲ ਹੈ ਕਿ ਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ। ਗੁਰੂ ਦੇ ਮਿਲਣ ਨਾਲ ਜੋ ਤਬਦੀਲੀ ਆਉਂਦੀ ਹੈ ਉਸ ਨਾਲ ਭਰਮ ਦਾ ਨਾਸ਼ ਹੋ ਜਾਂਦਾ ਹੈ, ਤ੍ਰਿਸ਼ਨਾ ਖਹਿੜਾ ਛੱਡ ਜਾਂਦੀ ਹੈ, ਲੋਭ ਮੋਹ ਅਤੇ ਮਮਤਾ ਆਦਿ ਅਵਗੁਣ ਨੇੜੇ ਨਹੀਂ ਫਟਕਦੇ। ਇਹ ਸਾਰੀ ਬਰਕਤ ਸਤਿਗੁਰੂ ਦੀ ਸੇਵਾ ਕੀਤਿਆਂ ਹੀ ਪੱਲੇ ਪੈਂਦੀ ਹੈ ਕਿਉਂਕਿ ਗੁਰੂ ਦੀ ਸੇਵਾ ਸਾਰੇ ਤਪਾਂ ਨਾਲੋਂ ਸ੍ਰੋਮਣੀ ਤਪ ਹੈ। ਮਨ ਹਠ ਨਾਲ

ਕੀਤੀ ਸੇਵਾ ਥਾਇਂ ਨਹੀਂ ਪੈਂਦੀ ਸਗੋਂ ਸਰੀਰ ਨਸ਼ਟ ਹੋ ਜਾਂਦਾ ਹੈ। ਸਹੀ ਅਰਥਾਂ ਵਿਚ ਉਹ ਵਡਪਾਗੀ ਸਿੱਖ ਹਨ, ਜਿਹੜੇ ਗੁਰੂ ਜੀ ਨੇ ਆਪਣੀ ਪਵਿੱਤਰ ਸੇਵਾ ਵਿਚ ਲਾ ਲਏ ਹਨ। ਨਾਮ ਸਿਮਰਨ ਅਤੇ ਸੇਵਾ ਦਾ ਸਦਕਾ ਉਹ ਆਪ ਹੀ ਨਹੀਂ ਤਰਦੇ, ਸਗੋਂ ਉਨ੍ਹਾਂ ਦੀਆਂ ਕੁਲਾਂ ਭੀ ਤਰ ਜਾਂਦੀਆਂ ਹਨ।

ਧਨ ਗੁਰੂ ਅਮਰ ਦਾਸ ਜੀ ਅਲਪਗ ਜੀਵਾਂ ਨੂੰ ਗੁਰੂ ਦੀ ਸੇਵਾ ਦਾ ਫਲ ਬਹੁਤ ਚੰਗੀ ਤਰ੍ਹਾਂ ਸਮਝਾ ਸਕਦੇ ਹਨ ਕਿਉਂਕਿ ਆਪ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਆਗਿਆ ਵਿਚ ਚੱਲ ਕੇ ਬਾਰਾਂ ਸਾਲ ਸੇਵਾ ਨਾਮ ਅਤੇ ਭਗਤੀ ਦੀ ਅਤੁਟ ਕਮਾਈ ਕੀਤੀ। ਇਸ ਲਈ ਸ਼ਬਦ ਦੇ ਅੰਤ ਵਿਚ ਸੱਚਾ ਵੀਚਾਰ ਅਤੇ ਸਿਧਾਂਤ ਭੀ ਅਜਿਹਾ ਹੀ ਬਖਸ਼ਿਸ਼ ਕੀਤਾ ਹੈ : 'ਸਤਿ ਸੰਗੀਓ ! ਹਰੀ ਦਾ ਨਾਮ ਅਤੇ ਭਗਤੀ ਹਿਰਦੇ ਵਿਚ ਟਿਕਾਈ ਰੱਖੋ, ਇਸ ਤਰ੍ਹਾਂ ਤੁਸੀਂ ਮੁਕਤੀ ਦਾ ਦੁਆਰਾ ਸਹਜੇ ਹੀ ਲੱਭ ਲਵੋਗੇ।'

**ਆਸਾ ਮਹਲਾ ੩ ॥ ਆਸਾ ਆਸ ਕਰੇ, ਸਭੁ ਕੋਈ ॥ ਹੁਕਮੈ ਬੂਝੈ, ਨਿਰਾਸਾ ਹੋਈ॥ ਆਸਾ ਵਿਚਿ, ਸੁਤੇ ਕਈ ਲੋਈ॥ ਸੋ ਜਾਗੈ, ਜਾਗਾਵੈ ਸੋਈ॥੧॥ ਸਤਿਗੁਰਿ ਨਾਮੁ ਬੁਝਾਇਆ, ਵਿਣੁ ਨਾਵੈ ਭੁਖ ਨ ਜਾਈ ॥ ਨਾਮੇ ਤ੍ਰਿਸਨਾ ਅਗਨਿ ਬੁਝੈ, ਨਾਮੁ ਮਿਲੈ ਤਿਸੈ ਰਜਾਈ ॥੧॥ ਰਹਾਉ ॥ ਕਲਿ ਕੀਰਤਿ, ਸਬਦੁ ਪਛਾਨੁ ॥ ਏਹਾ ਭਗਤਿ, ਚੂਕੈ ਅਭਿਮਾਨੁ ॥ ਸਤਿਗੁਰੁ ਸੇਵਿਐ, ਹੋਵੈ ਪਰਵਾਨੁ॥ ਜਿਨਿ ਆਸਾ ਕੀਤੀ, ਤਿਸ ਨੋ ਜਾਨੁ॥੨॥ ਤਿਸੁ ਕਿਆ ਦੀਜੈ, ਜਿ ਸਬਦੁ ਸੁਣਾਏ ॥ ਕਰਿ ਕਿਰਪਾ, ਨਾਮੁ ਮੰਨਿ ਵਸਾਏ॥ ਇਹੁ ਸਿਰੁ ਦੀਜੈ, ਆਪੁ ਗਵਾਏ॥ ਹੁਕਮੈ ਬੂਝੇ, ਸਦਾ ਸੁਖੁ ਪਾਏ॥੩॥ ਆਪਿ ਕਰੇ, ਤੈ ਆਪਿ ਕਰਾਏ ॥ ਆਪੇ, ਗੁਰਮੁਖਿ ਨਾਮੁ ਵਸਾਏ ॥ ਆਪਿ ਭੁਲਾਵੈ, ਆਪਿ ਮਾਰਗਿ ਪਾਏ ॥ ਸਚੈ ਸਬਦਿ, ਸਚਿ ਸਮਾਏ ॥੪॥ ਸਚਾ ਸਬਦੁ, ਸਚੀ ਹੈ ਬਾਣੀ ॥ ਗੁਰਮੁਖਿ, ਜੁਗਿ ਜੁਗਿ ਆਖਿ ਵਖਾਣੀ ॥ ਮਨਮੁਖਿ, ਮੋਹਿ ਭਰਮਿ ਭੂਲਾਣੀ ॥ ਬਿਨੁ ਨਾਵੈ, ਸਭ ਫਿਰੈ ਬਉਰਾਣੀ ॥੫॥ ਤੀਨਿ ਭਵਨ ਮਹਿ, ਏਕਾ ਮਾਇਆ ॥ ਮੂਰਖਿ ਪੜਿ ਪੜਿ, ਦੂਜਾ ਭਾਉ ਦ੍ਰਿੜਾਇਆ ॥ ਬਹੁ ਕਰਮ ਕਮਾਵੈ, ਦੁਖੁ ਸਬਾਇਆ ॥ ਸਤਿਗੁਰੁ ਸੇਵਿ, ਸਦਾ ਸੁਖੁ ਪਾਇਆ ॥੬॥ ਅੰਮ੍ਰਿਤੁ ਮੀਠਾ ਸਬਦੁ ਵੀਚਾਰਿ ॥ ਅਨਦਿਨੁ ਭੋਗੇ, ਹਉਮੈ ਮਾਰਿ ॥ ਸਹਜਿ ਅਨੰਦਿ, ਕਿਰਪਾ ਧਾਰਿ ॥ ਨਾਮਿ ਰਤੇ, ਸਦਾ ਸਚਿ ਪਿਆਰਿ ॥੭॥ ਹਰਿ ਜਪਿ ਪੜੀਐ, ਗੁਰ ਸਬਦੁ ਵੀਚਾਰਿ ॥ ਹਰਿ ਜਪਿ ਪੜੀਐ, ਹਉਮੈ**

**ਮਾਰਿ ॥ ਹਰਿ ਜਪੀਐ, ਭਇ ਸਚਿ ਪਿਆਰਿ ॥ ਨਾਨਕ, ਨਾਮੁ ਗੁਰਮਤਿ ਉਰਧਾਰਿ ॥੮॥੩॥੨੫॥**

**ਪਦ ਅਰਥ** : ਆਸਾ ਆਸ-ਨਿਰੀ ਆਸ ਹੀ ਆਸ । ਨਿਰਾਸਾ-ਆਸ ਤੋਂ ਰਹਿਤ । ਲੋਈ-ਲੋਕੀ । ਸੋਈ-ਉਹ (ਪ੍ਰਭੂ) । ਤਿਸੈ ਰਜਾਈ-ਉਸ (ਪ੍ਰਭੂ ਦੀ) ਰਜ਼ਾ ਅਨੁਸਾਰ । ਕੀਰਤਿ-ਕੀਰਤੀ, ਸਿਫਤ ਸਾਲਾਹ । ਚੂਕੈ-ਦੂਰ ਹੁੰਦਾ (ਮੁਕਦਾ) ਹੈ । ਜਾਨ-ਜਾਣ, ਸਾਂਝ ਪਾ । ਤੇ-ਅਤੇ । ਜੁਗਿ ਜੁਗਿ-ਹਰੇਕ ਜੁਗ ਵਿਚ । ਬਉਰਾਨੀ-ਝੱਲੀ, ਕਮਲੀ, ਭਇ-ਭਉ ਵਿਚ ।

**ਅਰਥ** : ਸਭ ਕੋਈ ਆਸ ਹੀ ਆਸ ਕਰਦਾ ਹੈ (ਜਿਹੜਾ ਜਗਿਆਸੂ) ਹੁਕਮ ਨੂੰ ਬੁਝਦਾ ਹੈ ਉਹ ਆਸਾ ਤੋਂ ਰਹਿਤ ਹੋ ਜਾਂਦਾ ਹੈ । ਆਸਾ ਦੀ (ਨੀਂਦ) ਵਿਚ ਕਈ ਲੋਕੀ (ਭਾਵ ਅਨਗਿਣਤ ਜੀਵ) ਸੁਤੇ ਪਏ ਹਨ । (ਇਸ ਨੀਂਦ ਵਿਚੋਂ ਉਹ) ਜਾਗਦਾ ਹੈ (ਜਿਸ ਨੂੰ) ਉਹ (ਪ੍ਰਭੂ ਆਪ) ਜਗਾਉਂਦਾ ਹੈ ॥੧॥

ਸਤਿਗੁਰੂ ਨੇ (ਜਿਸ ਜਗਿਆਸੂ ਨੂੰ) ਨਾਮ (ਸਿਮਰਨ ਕਰਨਾ) ਸਮਝਾ ਦਿੱਤਾ ਹੈ (ਉਸ ਨੂੰ ਸਮਝ ਆਈ ਹੈ ਕਿ) ਨਾਮ ਤੋਂ ਬਿਨਾਂ (ਮਾਇਕੀ ਪਦਾਰਥਾਂ ਦੀ) ਭੁਖ ਦੂਰ ਨਹੀਂ ਹੁੰਦੀ । ਨਾਮ ਦੁਆਰਾ ਤ੍ਰਿਸ਼ਨਾ ਦੀ ਅੱਗ ਬੁਝਦੀ ਹੈ (ਪ੍ਰ) ਨਾਮ ਉਸ (ਪ੍ਰਭੂ ਦੀ) ਰਜ਼ਾ ਅਨੁਸਾਰ ਹੀ ਮਿਲਦਾ ਹੈ ॥੧॥ ਰਹਾਉ ॥

(ਹੇ ਭਾਈ!) ਕਲਜੁਗ ਵਿਚ (ਪ੍ਰਭੂ ਦੀ) ਕੀਰਤੀ (ਇਹ ਹੈ ਕਿ ਤੂੰ ਸੱਚੇ) ਸ਼ਬਦ ਨੂੰ ਪਛਾਣ । (ਪ੍ਰਭੂ ਦੀ ਪ੍ਰੇਮਾ ਭਗਤੀ) ਇਹ ਹੈ (ਕਿ ਜਿਸ ਨਾਲ ਮਨ ਵਿਚੋਂ) ਅਹੰਕਾਰ ਦੂਰ ਹੋ ਜਾਵੇ । ਸਤਿਗੁਰੂ ਦੀ ਸੇਵਾ ਕਰਨ ਨਾਲ ਹੀ ਪਰਵਾਨ ਹੋਈਦਾ ਹੈ । (ਹੇ ਭਾਈ !) ਜਿਸ (ਕਰਤਾ ਪੁਰਖ ਨੇ) ਆਸਾ (ਪੈਦਾ) ਕੀਤੀ ਹੈ ਉਸ (ਕਰਤਾ ਪੁਰਖ) ਨੂੰ ਜਾਣ (ਭਾਵ ਉਸ ਨਾਲ ਸਾਂਝ ਪਾ) ॥੨॥

(ਪ੍ਰਸ਼ਨ) ਉਸ ਨੂੰ ਕੀ ਭੇਟ ਦੇਈਏ ਜਿਹੜਾ (ਸਾਨੂੰ) ਗੁਰੂ ਦਾ ਸ਼ਬਦ (ਸੰਦੇਸ਼ਾ) ਸੁਣਾ ਦੇਵੇ (ਅਤੇ) ਕਿਰਪਾ ਕਰ ਕੇ ਨਾਮ (ਸਾਡੇ) ਮਨ ਵਿਚ ਵਸਾ ਦੇਵੇ ? (ਉਤਰ) ਆਪਣਾ ਆਪ ਗੁਆ ਕੇ (ਭਾਵ ਨਿਮਰਤਾ ਸਹਿਤ) ਇਹ ਸਿਰ (ਉਸ ਅੱਗੇ ਭੇਟਾ ਕਰ) ਦੇਈਏ । (ਹੇ ਭਾਈ ! ਜਿਹੜਾ ਜੀਵ ਪ੍ਰਭੂ ਦਾ) ਹੁਕਮ ਬੁਝ ਲੈਂਦਾ ਹੈ (ਉਹ) ਸੱਚਾ ਸੁਖ (ਆਤਮਿਕ ਅਨੰਦ) ਪ੍ਰਾਪਤ ਕਰਦਾ ਹੈ ॥੩॥

(ਹੇ ਭਾਈ ! ਉਹ ਪ੍ਰਭੂ) ਆਪ ਹੀ (ਸਭ ਕੁਝ) ਕਰਦਾ ਹੈ ਅਤੇ ਆਪ ਹੀ (ਜੀਆਂ ਪਾਸੋਂ) ਕਰਾਉਂਦਾ ਹੈ । ਆਪ ਹੀ ਗੁਰੂ ਦੁਆਰਾ (ਮਨ ਵਿਚ) ਨਾਮ ਵਸਾਉਂਦਾ ਹੈ । ਆਪ ਹੀ (ਜੀਵ ਨੂੰ ਸਹੀ ਰਾਹ ਵਲੋਂ) ਭੁਲਾਉਂਦਾ ਹੈ (ਅਤੇ) ਆਪ ਹੀ (ਸਹੀ) ਰਸਤੇ ਤੇ ਪਾਉਂਦਾ ਹੈਂ । ਸੱਚੇ (ਪ੍ਰਭੂ) ਦੇ ਸ਼ਬਦ ਦੁਆਰਾ (ਮਨੁਖ) ਸਚ (ਸਰੂਪ) ਵਿਚ ਸਮਾਉਂਦਾ ਹੈ (ਭਾਵ ਆਪਣੇ ਆਪ ਜੀਵ ਕੁਝ ਨਹੀਂ ਕਰ ਸਕਦਾ)॥੪॥

(ਹੇ ਭਾਈ ! ਪ੍ਰਭੂ ਦਾ) ਸ਼ਬਦ (ਨਾਮ ਰੂਪੀ ਉਪਦੇਸ਼) ਸੱਚਾ ਹੈ (ਅਤੇ ਉਸ ਦੀ ਜੀਵਨ-ਦਾਤੀ) ਬਾਣੀ ਭੀ ਸੱਚੀ ਹੈ । ਹਰੇਕ ਜੁਗ 'ਚ ਗੁਰੂ ਰਾਹੀਂ (ਇਹ ਬਾਣੀ) ਆਖ ਕੇ ਬਿਆਨ ਕੀਤੀ ਗਈ ਹੈ ।

ਮਨਮੁਖ (ਬ੍ਰਿਤੀ ਵਾਲੀ ਲੁਕਾਈ) ਮਾਇਆ ਦੇ ਮੋਹ ਵਿਚ, ਭਰਮ ਵਿਚ ਭੁਲੀ ਪਈ ਹੈ। ਨਾਮ ਤੋਂ ਬਿਨਾਂ ਸਾਰੀ (ਸ੍ਰਿਸ਼ਟੀ) ਕਮਲੀ ਹੋਈ ਫਿਰਦੀ ਹੈ ॥੫॥

(ਹੇ ਮਨ!) ਤਿੰਨਾਂ ਭਵਨਾਂ ਵਿਚ ਇਕੋ ਮਾਇਆ ਦਾ (ਪਸਾਰਾ ਹੈ)। ਮੂਰਖ (ਮਨੁਖ) ਨੇ (ਮਾਇਆ ਦੇ ਪ੍ਰਭਾਵ ਹੇਠਾਂ) ਵੇਦ ਸਾਸਤਰ ਪੜ੍ਹ ਪੜ੍ਹ ਕੇ ਦੂਜਾ ਭਾਉ ਹੀ ਦ੍ਰਿੜ ਕਰਵਾਇਆ ਹੈ। (ਮਨਮੁਖ ਜੀਵ) ਅਨੇਕ (ਕਰਮਕਾਂਡ) ਕਰਦਾ ਹੈ (ਪਰ ਇਨ੍ਹਾਂ ਦਾ ਫਲ) ਨਿਰਾ ਦੁਖ ਹੀ ਸਹੇੜਦਾ ਹੈ ॥੬॥

(ਹੇ ਮਨ! ਜਿਹੜੇ ਜਗਿਆਸੂ ਗੁਰੂ ਦੇ) ਸ਼ਬਦ ਨੂੰ ਵੀਚਾਰ ਕੇ ਅੰਮ੍ਰਿਤ (ਨਾਮ ਰੂਪੀ) ਮਿੱਠਾ (ਰਸ ਚੱਖਦੇ ਹਨ ਉਹ ਆਪਣੇ) ਹੰਕਾਰ ਨੂੰ ਮਾਰ ਕੇ ਦਿਨ ਰਾਤ (ਅੰਮ੍ਰਿਤ ਨਾਮ ਦਾ ਰਸ) ਮਾਣਦੇ ਰਹਿੰਦੇ ਹਨ। (ਜਿਨ੍ਹਾਂ ਨੂੰ ਪ੍ਰਭੂ) ਕਿਰਪਾ ਕਰਕੇ ਅਡੋਲ ਅਵਸਥਾ (ਅਤੇ) ਅਨੰਦ ਵਿਚ (ਟਿਕਾ ਦਿੰਦਾ ਹੈ, ਉਹ) ਨਾਮ ਵਿਚ ਰਤੇ (ਹੋਏ ਪੁਰਖ) ਸਦਾ ਸੱਚ (ਅਤੇ ਪ੍ਰਭੂ ਦੇ) ਪਿਆਰ ਵਿਚ (ਰਹਿੰਦੇ ਹਨ) ॥੭॥

ਗੁਰੂ ਦਾ ਸ਼ਬਦ ਵੀਚਾਰ ਕੇ (ਬ੍ਰਿਤੀ ਟਿਕਾ ਕੇ) ਹਰੀ ਦੇ ਜਪ ਵਾਲਾ (ਸ਼ਬਦ) ਪੜ੍ਹਨਾ ਚਾਹੀਦਾ ਹੈ ਹਉਮੈ ਨੂੰ ਦੂਰ ਕਰਕੇ (ਨਿਰੋਲ) ਹਰੀ ਦਾ ਸਿਮਰਨ ਕਰਨਾ ਚਾਹੀਦਾ ਹੈ। (ਪ੍ਰਭੂ ਦੇ) ਭੈ ਵਿਚ, ਸੱਚ ਵਿਚ ਅਤੇ ਪਿਆਰ ਵਿਚ (ਟਿਕ ਕੇ) ਹਰੀ ਦਾ (ਨਾਮ) ਜਪਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਮਤਿ ਲੈ ਕੇ ਨਾਮ ਨੂੰ ਹਿਰਦੇ ਵਿਚ ਧਾਰਨਾ ਚਾਹੀਦਾ ਹੈ ॥੮॥੩॥੨੫॥

## ਸਾਰੰਸ਼ ਅਤੇ ਸਿਧਾਂਤ

ਇਹ ਲੋਕ-ਅਖਾਣ ਹਰੇਕ ਮਨੁਖ ਦੀ ਜ਼ਬਾਨ ਉਤੇ ਚੜ੍ਹਿਆ ਹੋਇਆ ਹੈ ਕਿ 'ਜਬ ਲਗ ਸਾਸ, ਤਬ ਲਗ ਆਸ' ਅਥਵਾ 'ਆਸਾ ਬਧੀ ਸੰਸਾਰ' ਵਾਲਾ ਮੁਹਾਵਰਾ ਵੀ ਆਮ ਪ੍ਰਚਲਤ ਹੈ।

ਗੁਰਬਾਣੀ ਦਾ ਅਧਿਐਨ ਕਰਦਿਆਂ ਇਹ ਤੱਤ ਪ੍ਰਾਪਤ ਹੁੰਦਾ ਹੈ ਕਿ :

੧. **ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ ॥**
**ਗੁਰਮੁਖਿ ਭਏ ਨਿਰਾਸ, ਪਰਮ ਸੁਖੁ ਪਾਇਆ ॥** [ਪੰਨਾ ੧੨੪੯

੨. **ਆਸਾ ਕਰਤਾ ਜਗੁ ਮੁਆ, ਆਸਾ ਮਰੈ ਨ ਜਾਇ ॥**
**ਨਾਨਕ, ਆਸਾ ਪੂਰੀਆ, ਸਚੇ ਸਿਉ ਚਿਤੁ ਲਾਇ ॥** [ਪੰਨਾ ੫੧੭

ਆਸਾ ਇਕ ਨਹੀਂ ਇਸ ਦੇ ਤਰੰਗ ਬੇਸ਼ੁਮਾਰ ਹਨ। ਇਸ ਦੀਆਂ ਬਰਾਂਚਾ ਤ੍ਰਿਸ਼ਨਾ, ਭੁਖ, ਦੁਖ ਅਤੇ ਸੁਖ ਆਦਿ ਦੀ ਗਿਣਤੀ ਕਰਨੀ ਅਸੰਭਵ ਹੈ। ਆਸਾ ਦੀ ਨੀਂਦ ਵਿਚ ਇਕ ਨਹੀਂ ਸਾਰਾ ਸੰਸਾਰ ਹੀ ਸੁਤਾ ਪਿਆ ਹੈ ਪਰ ਇਸ ਵਿਚੋਂ ਜਾਗਣ ਦੀ ਜੁਗਤੀ ਸਤਿਗੁਰਾਂ ਨੇ ਦਰਸਾਈ ਹੈ : 'ਹੁਕਮ ਨੂੰ ਬੁਝਣਾ'। ਜਾਗਦਾ ਉਹੀ ਹੈ ਜਿਸ ਨੂੰ ਪ੍ਰਭੂ ਆਪ ਜਗਾਉਂਦਾ ਹੈ। ਇਸ ਸ਼ਬਦ ਵਿਚ ਸਿਧਾਂਤ ਇਹ ਹੈ ਕਿ ਜਿਸ ਪ੍ਰਭੂ ਨੇ ਆਸਾ ਨੂੰ ਜਨਮ ਦਿੱਤਾ ਹੈ ਉਸ ਦੇ ਸ਼ਬਦ ਨਾਲ ਸਾਂਝ ਪਾ ਕੇ ਉਸ ਨੂੰ ਪਛਾਣੋ। ਉਸ ਦਾ ਕੀਰਤਨ ਕਰੋ। ਹੁਕਮ ਮੰਨਣ ਨਾਲ ਹੀ ਰੱਬੀ ਦਰਗਾਹ ਵਿਚ ਪ੍ਰਵਾਨ ਹੋਈਦਾ ਹੈ।

ਤੀਜੇ ਪਦੇ ਵਿਚ ਆਪ ਹੀ ਪ੍ਰਸ਼ਨ ਕੀਤਾ ਹੈ ਕਿ ਜਿਹੜਾ ਆਸਾ ਨੂੰ ਦੂਰ ਕਰਨ ਦਾ ਸ਼ਬਦ

(ਉਪਦੇਸ਼) ਸੁਣਾਏ ਉਸ ਨੂੰ ਕੀ ਭੇਟਾ ਦੇਣੀ ਚਾਹੀਦੀ ਹੈ ? ਫਿਰ ਆਪ ਹੀ ਉਤਰ ਬਖਸ਼ਿਸ਼ ਕੀਤਾ ਹੈ 'ਇਹੁ ਸਿਰੁ ਦੀਜੈ ਆਪੁ ਗਵਾਏ ॥ ਹੁਕਮੈ ਬੂਝੈ ਸਦਾ ਸੁਖੁ ਪਾਏ ॥'

ਸਿਧਾਂਤ ਇਹ ਹੈ ਕਿ ਹੁਕਮ ਨੂੰ ਬੁਝ ਕੇ ਹੀ ਆਸਾ ਵਿਚ ਨਿਰਾਸ ਹੋਈਦਾ ਹੈ । ਹੁਕਮ ਬੁਝ ਕੇ ਹੀ ਨਾਮ ਸਿਮਰਨ ਅਤੇ ਸੇਵਾ ਕਰਨੀ ਚਾਹੀਦੀ ਹੈ । ਸੋ, ਹੁਕਮ ਬੁਝ ਕੇ ਗੁਰ-ਸ਼ਬਦ ਨੂੰ ਵੀਚਾਰਨਾ ਗੁਰਮਤਿ ਨੂੰ ਧਾਰਨਾ ਚਾਹੀਦਾ ਹੈ । ਨਾਮ ਦਾ ਮਿੱਠਾ ਰਸ ਇਸ ਤਰ੍ਹਾਂ ਪ੍ਰਭੂ ਨਾਲ ਪਿਆਰ ਕੀਤਿਆਂ ਹੀ ਪ੍ਰਾਪਤ ਹੁੰਦਾ ਹੈ ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੩ ਅਸਟਪਦੀਆ ਘਰੁ ੮ ॥ ਗੁਰ ਤੇ ਸਾਂਤਿ ਊਪਜੈ, ਜਿਨਿ ਤ੍ਰਿਸਨਾ ਅਗਨਿ ਬੁਝਾਈ ॥ ਗੁਰ ਤੇ ਨਾਮੁ ਪਾਈਐ, ਵਡੀ ਵਡਿਆਈ ॥ ੧ ॥ ਏਕੋ ਨਾਮੁ ਚੇਤਿ, ਮੇਰੇ ਭਾਈ ॥ ਜਗਤੁ ਜਲੰਦਾ ਦੇਖਿ ਕੈ, ਭਜਿ ਪਏ ਸਰਣਾਈ ॥੧॥ ਰਹਾਉ ॥ ਗੁਰ ਤੇ ਗਿਆਨੁ ਊਪਜੈ, ਮਹਾ ਤਤੁ ਬੀਚਾਰਾ ॥ ਗੁਰ ਤੇ ਘਰੁ ਦਰੁ ਪਾਇਆ, ਭਗਤੀ ਭਰੇ ਭੰਡਾਰਾ ॥੨॥ ਗੁਰਮੁਖਿ ਨਾਮੁ ਧਿਆਈਐ, ਬੂਝੈ ਵੀਚਾਰਾ ॥ ਗੁਰਮੁਖਿ ਭਗਤਿ ਸਲਾਹ ਹੈ, ਅੰਤਰਿ ਸਬਦੁ ਅਪਾਰਾ ॥੩॥ ਗੁਰਮੁਖਿ ਸੂਖੁ ਊਪਜੈ, ਦੁਖੁ ਕਦੇ ਨ ਹੋਈ ॥ ਗੁਰਮੁਖਿ ਹਉਮੈ ਮਾਰੀਐ, ਮਨੁ ਨਿਰਮਲੁ ਹੋਈ ॥੪॥ ਸਤਿਗੁਰਿ ਮਿਲਿਐ ਆਪੁ ਗਇਆ, ਤ੍ਰਿਭਵਣ ਸੋਝੀ ਪਾਈ ॥ ਨਿਰਮਲ ਜੋਤਿ ਪਸਰਿ ਰਹੀ, ਜੋਤੀ ਜੋਤਿ ਮਿਲਾਈ ॥੫॥ ਪੂਰੈ ਗੁਰਿ ਸਮਝਾਇਆ, ਮਤਿ ਊਤਮ ਹੋਈ ॥ ਅੰਤਰਿ ਸੀਤਲੁ ਸਾਂਤਿ ਹੋਇ, ਨਾਮੇ ਸੁਖੁ ਹੋਈ ॥੬॥ ਪੂਰਾ ਸਤਿਗੁਰੁ ਤਾਂ ਮਿਲੈ, ਜਾ ਨਦਰਿ ਕਰੇਈ ॥ ਕਿਲਵਿਖ ਪਾਪ ਸਭ ਕਟੀਅਹਿ, ਫਿਰਿ ਦੁਖੁ ਬਿਘਨੁ ਨ ਹੋਈ ॥੭॥ ਆਪਣੈ ਹਥਿ ਵਡਿਆਈਆ, ਦੇ ਨਾਮੇ ਲਾਏ ॥ ਨਾਨਕ, ਨਾਮੁ ਨਿਧਾਨੁ ਮਨਿ ਵਸਿਆ, ਵਡਿਆਈ ਪਾਏ ॥੮॥੪॥੨੬॥**

ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ, ਕਟੀਅਹਿਂ ਅਤੇ ਵਡਿਆਈਆਂ ।

**ਪਦ ਅਰਥ** : ਤੇ-ਤੋਂ । ਚੇਤਿ-ਚੇਤੇ ਕਰ, ਸਿਮਰ । ਅਪਾਰਾ-ਬੇਅੰਤ (ਪ੍ਰਭੂ) ਦਾ । ਪਸਰਿ ਰਹੀ-ਖਿਲਰ ਰਹੀ, ਪ੍ਰਕਾਸ਼ਮਾਨ ਹੋ ਰਹੀ ਹੈ । ਕਟੀਅਹਿ-ਕੱਟੇ ਜਾਂਦੇ ਹਨ, ਨਾਸ਼ ਹੋ ਜਾਂਦੇ ਹਨ । ਬਿਘਨੁ-ਰੁਕਾਵਟ, ਅਟਕਾਅ । ਨਿਧਾਨੁ-ਖਜ਼ਾਨਾ ।

**ਅਰਥ :** ਗੁਰੂ ਤੋਂ (ਆਤਮਿਕ) ਸ਼ਾਂਤੀ ਪੈਦਾ ਹੁੰਦੀ ਹੈ ਜਿਸ (ਸ਼ਾਂਤੀ) ਨਾਲ ਤ੍ਰਿਸ਼ਨਾ ਦੀ ਅਗਨੀ ਬੁਝਾਈ ਜਾਂਦੀ ਹੈ । ਗੁਰੂ ਤੋਂ (ਅੰਮ੍ਰਿਤ) ਨਾਮ ਪ੍ਰਾਪਤ ਕਰੀਦਾ ਹੈ (ਜਿਸ ਨਾਲ) ਵੱਡੀ ਵਡਿਆਈ (ਮਿਲਦੀ ਹੈ) ॥੧॥

ਹੇ ਮੇਰੇ ਵੀਰ ! ਇਕੋ ਨਾਮ ਨੂੰ ਸਿਮਰ । ਅਸੀਂ ਤਾਂ (ਤ੍ਰਿਸ਼ਨਾ ਦੀ ਅੱਗ ਵਿਚ) ਸੜਦਾ ਸੰਸਾਰ ਵੇਖ ਕੇ (ਇਸ ਤੋਂ ਬਚਣ ਲਈ ਸਤਿਗੁਰੂ ਦੀ) ਸ਼ਰਨ ਵਿਚ ਭੱਜ ਕੇ ਆ ਗਏ ਹਾਂ ॥੧॥ ਰਹਾਉ ॥

(ਹੇ ਭਾਈ ! ਅਸਾਂ) ਵੱਡਾ ਤੱਤ ਵੀਚਾਰ ਲਿਆ ਹੈ ਕਿ ਗੁਰੂ ਤੋਂ ਗਿਆਨ ਪੈਦਾ ਹੁੰਦਾ ਹੈ । (ਅਸਾਂ) ਗੁਰੂ ਤੋਂ (ਸੋ) ਦਰੁ ਅਤੇ (ਸੋ) ਘਰੁ ਪਾਇਆ ਹੈ (ਜਿਸ ਦੀ ਬਰਕਤ ਨਾਲ) ਭਗਤੀ ਦੇ ਖਜ਼ਾਨੇ ਭਰੇ ਪਏ ਹਨੁ ॥੨॥

(ਹੇ ਭਾਈ !) ਗੁਰੂ ਦੁਆਰਾ ਨਾਮ ਧਿਆਉਣਾ ਚਾਹੀਦਾ ਹੈ, (ਫਿਰ ਤਤ) ਵੀਚਾਰ ਦੀ ਸੋਝੀ ਆਉਂਦੀ ਹੈ । (ਜਦੋਂ) ਭਗਤੀ (ਅਤੇ) ਸਿਫਤ ਸਲਾਹ (ਕਰੀਦੀ ਹੈ ਤਾਂ ਹਿਰਦੇ) ਅੰਦਰ ਹੀ ਬੇਅੰਤ (ਪ੍ਰਭੂ) ਦਾ ਸ਼ਬਦ (ਵਸ ਜਾਂਦਾ ਹੈ) ॥੩॥

(ਜਿਸ ਜਗਿਆਸੂ ਦੇ ਹਿਰਦੇ ਵਿਚ) ਗੁਰੂ ਦੁਆਰਾ (ਆਤਮਿਕ) ਸੁਖ ਪੈਦਾ ਹੁੰਦਾ ਹੈ (ਉਸ ਨੂੰ ਜੀਵਨ ਭਰ) ਕਦੇ ਦੁਖ ਨਹੀਂ ਲੱਗਦਾ । ਗੁਰੂ ਦੁਆਰਾ ਹਉਮੈ ਦੂਰ ਕਰੀਏ ਤਾਂ ਮਨ ਪਵਿੱਤਰ ਹੋ ਜਾਂਦਾ ਹੈ ॥੪॥

ਸਤਿਗੁਰੂ ਦੇ ਮਿਲਣ ਨਾਲ (ਜਦੋਂ) ਹੰਕਾਰ ਚਲਾ ਗਿਆ ਤਾਂ ਤਿੰਨਾਂ ਭਵਣਾਂ ਦੀ ਸੋਝੀ ਹੋ ਗਈ । (ਇਹ ਦ੍ਰਿੜਤਾ ਹੋ ਗਈ ਹੈ ਕਿ ਵਾਹਿਗੁਰੂ ਜੀ ਦੀ) ਪਵਿੱਤਰ ਜੋਤਿ (ਸਭ ਪਾਸੇ) ਵਿਆਪਕ ਹੋ ਰਹੀ ਹੈ । (ਹੰਕਾਰ ਤੋਂ ਮੁਕਤ ਹੋਣ ਸਦਕਾ ਉਸ ਪ੍ਰਭੂ ਦੀ) ਜੋਤ ਵਿਚ (ਜੀਵ ਦੀ) ਜੋਤ ਮਿਲ ਜਾਂਦੀ ਹੈ ॥੫॥

(ਜਿਸ ਨੂੰ ਉਪ੍ਰੋਕਤ ਸਚਾਈ ਬਾਰੇ) ਪੂਰੇ ਗੁਰੂ ਨੇ ਸਮਝਾ ਦਿੱਤਾ ਹੈ, (ਉਸ ਦੀ) ਮਤਿ ਸ੍ਰੇਸ਼ਟ ਹੋ ਜਾਂਦੀ ਹੈ । (ਉਸ ਦਾ) ਅੰਦਰ (ਹਿਰਦਾ) ਨਾਮ ਦੁਆਰਾ ਠੰਡਾ-ਠਾਰ ਹੋ ਜਾਂਦਾ ਹੈ (ਅਤੇ ਉਸ ਨੂੰ ਆਤਮਿਕ) ਸੁਖ (ਪ੍ਰਾਪਤ) ਹੋ ਜਾਂਦਾ ਹੈ ॥੬॥

ਜਦ (ਪ੍ਰਭੂ ਆਪਣੀ) ਨਦਰ ਕਰਦਾ ਹੈ ਤਾਂ ਪੂਰਾ ਸਤਿਗੁਰੂ ਮਿਲਦਾ ਹੈ । (ਫਿਰ) ਸਾਰੇ ਪਾਪ ਅਤੇ ਵਿਕਾਰ ਕੱਟੇ ਜਾਂਦੇ ਹਨ, (ਕੋਈ) ਦੁਖ ਅਤੇ ਬਿਘਨ ਨਹੀਂ ਹੁੰਦਾ ਹੈ ॥੭॥

(ਸਾਰੀਆਂ) ਵਡਿਆਈਆਂ (ਵਾਹਿਗੁਰੂ ਜੀ ਦੇ) ਆਪਣੇ ਹੱਥ ਵਿਚ ਹਨ, ਨਾਮ ਵਿਚ ਲਾ ਕੇ (ਉਹ ਵਡਿਆਈਆਂ ਬਖਸ਼) ਦਿੰਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ) ਮਨ ਵਿਚ ਨਾਮ ਰੂਪੀ ਖਜ਼ਾਨਾ ਵਸ ਗਿਆ ਹੈ (ਉਹ ਮਨੁਖ ਲੋਕ ਪ੍ਰਲੋਕ ਵਿਚ) ਵਡਿਆਈ ਪਾਉਂਦਾ ਹੈ ॥੮॥੪॥੨੬॥

## ਸਾਰੰਸ਼ ਅਤੇ ਸਿਧਾਂਤ

ਤ੍ਰਿਸ਼ਨਾ ਰੂਪੀ ਅੱਗ ਨੂੰ ਬੁਝਾਉਣ ਲਈ ਕੇਵਲ ਗੁਰੂ ਹੀ ਸਮਰਥ ਹੈ ਜਿਸ ਤੋਂ ਨਾਮ ਸਿਮਰਨ ਦੀ ਪੂੰਜੀ ਮਿਲਦੀ ਹੈ ਜੋ ਮਨ ਨੂੰ ਸ਼ਾਂਤੀ ਦੇਣ ਦਾ ਵਸੀਲਾ ਬਣਦੀ ਹੈ ।

ਗਿਆਨ ਅਤੇ ਭਗਤੀ ਦਾ ਭੰਡਾਰ ਭੀ ਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ। ਜਦੋਂ ਗੁਰੂ ਦੀ ਮਤਿ ਦ੍ਰਿੜ ਹੋ ਜਾਂਦੀ ਹੈ, ਨਾਮ ਹਿਰਦੇ ਵਿਚ ਵਸ ਜਾਂਦਾ ਹੈ। ਨਾਮ ਗੁਰੂ ਦੀ ਨਦਰਿ ਨਾਲ ਹੀ ਮਿਲਦਾ ਹੈ, ਜੋ ਸਾਰੇ ਵਿਘਨਾਂ ਤੇ ਪਾਪਾਂ ਨੂੰ ਕੱਟ ਦਿੰਦਾ ਹੈ। ਸਿਧਾਂਤ ਇਹ ਹੈ ਕਿ ਸਾਰੀਆਂ ਵਡਿਆਈਆਂ ਨਾਮ ਵਿਚ ਹਨ, ਇਸ ਲਈ ਨਾਮ ਨੂੰ ਹੀ ਜੀਵਨ ਸਫਲਤਾ ਦਾ ਨਿਸ਼ਾਨਾ ਬਣਾਉਣਾ ਚਾਹੀਦਾ ਹੈ :

**ਸਭ ਵਡਿਆਈਆਂ ਹਰਿਨਾਮ ਵਿਚਿ ਹਰਿ ਗੁਰਮੁਖਿ ਧਿਆਈਐ ॥**

**ਜਿ ਵਸਤੁ ਮੰਗੀਐ ਸਾਈ ਪਾਈਐ, ਜੇ ਨਾਮਿ ਚਿਤੁ ਲਾਈਐ ॥[ਪੰਨਾ ੮੫੦**

ਬਾਕੀ 'ਨਦਰਿ' ਦਾ ਇਹ ਮਤਲਬ ਨਹੀਂ ਕਿ ਜੀਵ ਉਦਮ ਹੀ ਨਾ ਕਰੇ। ਉਦਮ ਕਰਕੇ ਆਪਣੀ ਘਾਲ ਤੇ ਮਾਣ ਨਹੀਂ ਕਰਨਾ ਚਾਹੀਦਾ। ਇਕ ਨਾਮ ਜਪਣ ਦੇ ਆਹਰ ਵਿਚ ਲੱਗਣਾ ਹੈ ਪਰ ਆਸ ਕੇਵਲ ਗੁਰੂ ਉਤੇ ਰੱਖਣੀ ਹੈ।

**ਆਸਾ ਮਹਲਾ ੩ ॥ ਸੁਣਿ ਮਨ, ਮੰਨਿ ਵਸਾਇ ਤੂੰ, ਆਪੇ ਆਇ ਮਿਲੈ ਮੇਰੇ ਭਾਈ ॥ ਅਨਦਿਨੁ ਸਚੀ ਭਗਤਿ ਕਰਿ, ਸਚੈ ਚਿਤੁ ਲਾਈ ॥੧॥ ਏਕੋ ਨਾਮੁ ਧਿਆਇ ਤੂੰ, ਸੁਖੁ ਪਾਵਹਿ ਮੇਰੇ ਭਾਈ ॥ ਹਉਮੈ ਦੂਜਾ ਦੂਰਿ ਕਰਿ, ਵਡੀ ਵਡਿਆਈ ॥੧॥ ਰਹਾਉ ॥ ਇਸੁ ਭਗਤੀ ਨੋ ਸੁਰਿਨਰ ਮੁਨਿਜਨ ਲੋਚਦੇ, ਵਿਣੁ ਸਤਿਗੁਰ ਪਾਈ ਨ ਜਾਇ ॥ ਪੰਡਿਤ ਪੜਦੇ ਜੋਤਿਕੀ, ਤਿਨ ਬੂਝ ਨ ਪਾਇ ॥੨॥ ਆਪੈ ਥੈ ਸਭੁ ਰਖਿਓਨੁ, ਕਿਛੁ ਕਹਣੁ ਨ ਜਾਈ ॥ ਆਪੇ ਦੇਇ ਸੁ ਪਾਈਐ, ਗੁਰਿ ਬੂਝ ਬੁਝਾਈ ॥੩॥ ਜੀਅ ਜੰਤ ਸਭਿ ਤਿਸਦੇ, ਸਭਨਾ ਕਾ ਸੋਈ ॥ ਮੰਦਾ ਕਿਸਨੋ ਆਖੀਐ, ਜੇ ਦੂਜਾ ਹੋਈ ॥੪॥ ਇਕੋ ਹੁਕਮੁ ਵਰਤਦਾ, ਏਕਾ ਸਿਰਿ ਕਾਰਾ ॥ ਆਪਿ ਭਵਾਲੀ ਦਿਤੀਅਨੁ, ਅੰਤਰਿ ਲੋਭੁ ਵਿਕਾਰਾ ॥੫॥ ਇਕ ਆਪੇ ਗੁਰਮੁਖਿ ਕੀਤਿਅਨੁ, ਬੂਝਨਿ ਵੀਚਾਰਾ ॥ ਭਗਤਿ ਭੀ ਓਨਾ ਨੋ ਬਖਸੀਅਨੁ, ਅੰਤਰਿ ਭੰਡਾਰਾ ॥੬॥ ਗਿਆਨੀਆ ਨੋ ਸਭੁ ਸਚੁ ਹੈ, ਸਚੁ ਸੋਝੀ ਹੋਈ ॥ ਓਇ ਭੁਲਾਏ ਕਿਸੈ ਦੇ ਨ ਭੁਲਨੀ, ਸਚੁ ਜਾਣਨਿ ਸੋਈ ॥੭॥ ਘਰ ਮਹਿ ਪੰਚ ਵਰਤਦੇ, ਪੰਚੇ ਵੀਚਾਰੀ ॥ ਨਾਨਕ, ਬਿਨੁ ਸਤਿਗੁਰ ਵਸਿ ਨ ਆਵਨੀ, ਨਾਮਿ ਹਉਮੈ ਮਾਰੀ ॥੮॥੫॥੨੭॥**

ਉਚਾਰਨ ਸੇਧ

**ਬਿੰਦੀ ਸਹਿਤ** : ਪਾਵਹਿਂ, ਗਿਆਨੀਆਂ ਅਤੇ ਮਹਿਂ।

**ਪਦ ਅਰਥ** : ਮਨ-ਹੇ ਮਨ! ਮੰਨਿ-ਮਨ ਵਿਚ। ਸਚੈ-ਸਚੇ ਵਿਚ। ਸੁਰਿਨਰ-ਦੇਵੀ ਗੁਣਾਂ ਵਾਲੇ ਲੋਕ। ਮੁਨਿ ਜਨ-ਮੁਨੀ, ਮਹਾਤਮਾ ਲੋਕ। ਲੋਚਦੇ-ਚਾਹੁੰਦੇ ਹਨ। ਜੋਤਿਕੀ-ਜੋਤਸ਼ੀ। ਆਪੈ ਥੈ-ਆਪਣੇ

ਹੱਥ ਵਿਚ । ਸਿਰਿ-ਸਿਰ ਉਤੇ । ਕਾਰਾ-ਕਾਰ, ਹੁਕਮ । ਭਵਾਲੀ-ਭੁਆਟਣੀ । ਘਰ ਮਹਿ-(ਗਿਆਨੀਆਂ ਦੇ) ਅੰਦਰ । ਪੰਚ ਵਰਤਦੇ-ਪੰਜ ਕਾਮਾਦਿਕ ਮੌਜੂਦ ਹਨ । ਪੰਚੇ ਵੀਚਾਰੀ-ਪੰਜੇ ਵਿਚਾਰਵਾਨ ਹੋ ਕੇ (ਵਰਤਦੇ ਹਨ) । ਨਾਮਿ-ਨਾਮ ਦੁਆਰਾ ।

**ਅਰਥ :** ਹੇ ਮਨ ! ਤੂੰ (ਇਹ ਸਿਖਿਆ) ਸੁਣ (ਅਤੇ ਆਪਣੇ) ਮਨ ਵਿਚ ਵਸਾ, ਹੇ ਮੇਰੇ ਵੀਰ ! (ਫਿਰ ਉਹ ਵਾਹਿਗੁਰੂ) ਆਪ ਆ ਕੇ ਮਿਲ ਪੈਂਦਾ ਹੈ ।(ਉਹ ਸਿਖਿਆ ਇਹ ਹੈ ਕਿ) ਹਰ ਰੋਜ਼ ਸੱਚੀ ਭਗਤੀ ਕਰ (ਅਤੇ) ਸਚੇ (ਪ੍ਰਭੂ) ਵਿਚ (ਆਪਣਾ) ਚਿਤ ਲਾਈ (ਰੱਖ) ॥੧॥

ਹੇ ਮੇਰੇ ਵੀਰ ! ਤੂੰ ਇਕ (ਪਰਮਾਤਮਾ ਦਾ) ਨਾਮ ਸਿਮਰ (ਇਸ ਤਰ੍ਹਾਂ ਆਤਮਿਕ) ਸੁਖ ਪ੍ਰਾਪਤ ਕਰ ਲਵੇਂਗਾ । (ਆਪਣੇ ਅੰਦਰੋਂ) ਹੰਕਾਰ ਅਤੇ ਦੂਜਾਪਨ ਦੂਰ ਕਰ (ਇਸ ਨਾਲ ਤੈਨੂੰ ਲੋਕ ਪ੍ਰਲੋਕ ਵਿਚ) ਬਹੁਤ ਵਡਿਆਈ (ਮਿਲੇਗੀ) ॥੧॥ ਰਹਾਉ ॥

(ਹੇ ਭਾਈ !) ਇਸ ਭਗਤੀ ਨੂੰ ਦੈਵੀ ਗੁਣਾ ਵਾਲੇ ਲੋਕ, ਮਹਾਤਮਾ ਲੋਕ ਚਾਹੁੰਦੇ ਹਨ (ਪਰ ਇਹ ਭਗਤੀ) ਸਤਿਗੁਰੂ ਤੋਂ ਬਿਨਾਂ ਪ੍ਰਾਪਤ ਨਹੀਂ ਕੀਤੀ ਜਾ ਸਕਦੀ । ਪੰਡਿਤ (ਸ਼ਾਸ਼ਤਰ ਆਦਿ) ਪੜ੍ਹਦੇ ਰਹੇ, ਜੋਤਸ਼ੀ (ਜੋਤਸ਼ ਦੇ ਗ੍ਰੰਥ) ਪੜ੍ਹਦੇ ਰਹੇ (ਪਰ) ਉਨ੍ਹਾਂ ਨੇ ਭੀ ਭਗਤੀ ਦੀ ਸੋਝੀ ਨਹੀਂ ਪਾਈ ॥੨॥

(ਹੇ ਭਾਈ ! ਉਸ ਪ੍ਰਭੂ ਨੇ) ਸਭ ਕੁਝ ਆਪਣੇ ਹੱਥ ਵਿਚ ਰਖਿਆ ਹੋਇਆ ਹੈ (ਇਸ ਲਈ ਉਸ ਬਾਰੇ) ਕੁਝ ਨਹੀਂ ਕਿਹਾ ਜਾ ਸਕਦਾ । ਗੁਰੂ ਨੇ (ਸਾਨੂੰ ਇਹ) ਸੋਝੀ ਕਰਾ ਦਿੱਤੀ ਹੈ ਕਿ (ਉਹ ਪ੍ਰਭੂ ਜੋ ਕੁਝ) ਦੇਵੇ ਉਹ (ਕੁਝ) ਪਾ ਸਕੀਦਾ ਹੈ ॥੩॥

(ਹੇ ਭਾਈ !) ਇਹ ਜੀਵ ਜੰਤ ਸਭ ਉਸ (ਪ੍ਰਭੂ ਦੇ) ਪੈਦਾ (ਕੀਤੇ ਹੋਏ) ਹਨ (ਅਤੇ) ਉਹ ਸਭਨਾਂ (ਜੀਆਂ ਦਾ ਕਰਤਾ ਹੈ) । (ਇਸ ਲਈ) ਮਾੜਾ ਕਿਸ ਨੂੰ ਆਖੀਏ ? (ਮਾੜਾ ਤਾਂ ਕਹੀਏ ਕੇ) ਜੇ (ਉਸ ਤੋਂ ਬਿਨਾਂ) ਹੋਰ ਕੋਈ ਦੂਜਾ (ਕਰਤਾਰ) ਹੋਵੇ ॥੪॥

(ਹੇ ਭਾਈ !) ਇਕੋ (ਪਰਮੇਸ਼ਰ ਦਾ) ਹੁਕਮ ਵਰਤਦਾ ਹੈ (ਅਤੇ ਸਭਨਾ ਦੇ) ਸਿਰ ਉਤੇ ਇਕੋ ਦੀ ਕਾਰ (ਹੈ) । (ਉਸ ਪ੍ਰਭੂ ਨੇ ਉਨ੍ਹਾਂ ਜੀਆਂ ਨੂੰ) ਆਪ ਹੀ ਭੁਆਟਣੀ ਦਿੱਤੀ ਹੈ (ਜਿਨ੍ਹਾਂ ਦੇ) ਅੰਦਰ ਲੋਭ (ਆਦਿ ਕਈ) ਵਿਕਾਰ ਹਨ ॥੫॥

ਕਈ (ਮਨੁਖਾਂ) ਨੂੰ (ਪ੍ਰਭੂ ਨੇ) ਆਪ ਹੀ ਗੁਰਮੁਖ ਬਣਾ ਦਿੱਤਾ ਹੈ (ਉਹ ਭਗਤੀ ਦੀ) ਵੀਚਾਰ ਸਮਝਦੇ ਹਨ । (ਇਸ ਲਈ) ਉਸ (ਪ੍ਰਭੂ ਨੇ) ਭਗਤੀ ਭੀ ਉਨ੍ਹਾਂ ਨੂੰ ਹੀ ਬਖਸ਼ੀ ਹੈ (ਅਤੇ ਉਨ੍ਹਾਂ ਦੇ ਹਿਰਦੇ) ਅੰਦਰ (ਨਾਮ ਦੇ) ਖਜ਼ਾਨੇ (ਭਰ ਦਿਤੇ ਹਨ) ॥੬॥

ਗਿਆਨੀ (ਪੁਰਸ਼ਾਂ) ਨੂੰ ਸਭ (ਪਾਸੇ) ਸੱਚਾ (ਪ੍ਰਭੂ) ਦਿਸਦਾ ਹੈ (ਅਤੇ ਉਨ੍ਹਾਂ ਨੂੰ) ਸੱਚ (ਸਰੂਪ ਦੀ) ਸੋਝੀ ਆ ਗਈ ਹੈ । (ਇਸ ਲਈ) ਉਹ ਕਿਸੇ (ਇਕੜ ਦੁਕੜ) ਦੇ ਭੁਲਾਏ ਹੋਏ ਨਹੀਂ ਭੁਲਦੇ (ਕਿਉਂਕਿ) ਉਹ ਸਦਾ ਥਿਰ (ਪ੍ਰਭੂ) ਨੂੰ (ਹਰ ਥਾਂ ਵਸਦਾ) ਸਮਝਦੇ ਹਨ ॥੭॥

(ਗਿਆਨੀ ਪੁਰਸ਼) ਅੰਦਰ (ਭਾਵੇਂ) ਪੰਜੇ ਕਮਾਦਿਕ ਮੌਜੂਦ ਹਨ (ਪਰ ਇਹ) ਪੰਜੇ ਵੀਚਾਰਵਾਨ ਹੋ ਕੇ ਵਰਤਦੇ ਹਨ (ਮਰਯਾਦਾ ਤੋਂ ਬਾਹਰ ਨਹੀਂ ਜਾਂਦੇ, ਭਾਵ ਇਨ੍ਹਾਂ ਨੂੰ ਤੰਗ ਨਹੀਂ ਕਰਦੇ) । ਨਾਨਕ

(ਗੁਰੂ ਜੀ ਇਹ ਤੱਤ ਕੱਢਦੇ ਹਨ ਕਿ) ਸਤਿਗੁਰੂ ਤੋਂ ਬਿਨਾਂ (ਇਹ ਪੰਜ) ਵਸ ਵਿਚ ਨਹੀਂ ਆਉਂਦੇ (ਪਰ) ਨਾਮ ਵਿਚ (ਲੀਨ ਹੋਇਆਂ) ਹਉਮੈ ਮਾਰੀ ਜਾਂਦੀ ਹੈ (ਅਤੇ ਇਸ ਦੇ ਮਰਨ ਨਾਲ ਪੰਜੇ ਵਸ ਵਿਚ ਆ ਜਾਂਦੇ ਹਨ ॥੮॥੫॥੨੭॥

## ਸਾਰੰਸ਼ ਅਤੇ ਸਿਧਾਂਤ

ਆਤਮਿਕ ਸੁਖ ਅਤੇ ਨਾਮ ਦੀ ਵਡਿਆਈ ਦੇ ਚਾਹਵਾਨ ਵੀਰ ਨੂੰ ਸੰਬੋਧਨ ਕਰਦੇ ਹੋਏ ਗੁਰਦੇਵ ਪਿਤਾ ਇਹ ਆਦੇਸ਼ ਦਿੰਦੇ ਹਨ 'ਹੇ ਭਾਈ ! ਤੂੰ ਪਰਮੇਸ਼ਰ ਦਾ ਨਾਮ ਸੁਣ, ਨਾਮ ਮੰਨ ਅਤੇ ਚਿਤ ਲਾ ਕੇ ਨਾਮ ਨੂੰ ਆਪਣੇ ਮਨ ਵਿਚ ਵਸਾ । ਇਸ ਕਿਰਿਆ ਨਾਲ ਤੇਰੇ ਅੰਦਰੋਂ ਹਉਮੈ ਨਾਸ਼ ਹੋ ਜਾਵੇਗੀ ਅਤੇ ਨਾਮ ਦਾ ਵਾਸਾ ਹੋ ਜਾਵੇਗਾ ।'

ਸਿਦਕ, ਸ਼ਰਧਾ, ਅਤੇ ਭਾਵਨਾ ਨਾਲ ਨਾਮ ਜਪਣਾ, ਸੁਨਣਾ ਅਤੇ ਮੰਨਣਾ ਸੁਖਦਾਈ ਹੈ । ਇਹੋ ਹੀ ਨਾਮ ਦੀ ਸਭ ਤੋਂ ਵੱਡੀ ਵਡਿਆਈ ਹੈ । ਇਸੇ ਨੂੰ ਅਸੀਂ 'ਗੁਰਮਤਿ ਭਗਤੀ' ਦਾ ਨਾਮ ਦਿੰਦੇ ਹਾਂ । ਭਗਤੀ ਦੀ ਦਾਤਿ ਪ੍ਰਭੂ ਨੇ ਆਪਣੇ ਹੱਥਾਂ ਵਿਚ ਰੱਖੀ ਹੋਈ ਹੈ । ਜਿਹੜਾ ਜਗਿਆਸੂ ਗੁਰੂ ਦੀ ਸ਼ਰਨ ਵਿਚ ਮੰਗਤਾ ਬਣ ਕੇ ਆਉਂਦਾ ਹੈ ਉਸ ਨੂੰ ਭਗਤੀ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ । ਪ੍ਰੇਮਾ-ਭਗਤੀ ਨਾਲ ਮਨੁਖ ਸਮ-ਦ੍ਰਿਸ਼ਟਾ ਬਣ ਜਾਂਦਾ ਹੈ । ਉਸ ਨੂੰ ਕੋਈ ਚੰਗਾ ਮੰਦਾ ਨਜ਼ਰ ਨਹੀਂ ਆਉਂਦਾ, ਕਿਉਂਕਿ ਉਸ ਦੇ ਹਿਰਦੇ ਵਿਚ ਇਕ ਜੋਤਿ ਦਾ ਪ੍ਰਕਾਸ਼ ਹੋ ਰਿਹਾ ਹੁੰਦਾ ਹੈ । ਉਹ ਹੁਕਮੀ ਬੰਦਾ ਬਣ ਕੇ ਗੁਰੂ ਦੀ ਬਖਸ਼ੀ ਹੋਈ ਕਾਰ ਸੇਵਾ ਵਿਚ ਹੀ ਨਿਮਗਨ ਰਹਿੰਦਾ ਹੈ । ਸਹਿਜ ਅਵਸਥਾ ਵਿਚ ਟਿਕੇ ਹੋਏ ਮਨੁਖ ਦੀ ਨਿਸ਼ਾਨੀ ਇਹ ਹੈ ਕਿ ਉਹ ਕਿਸੇ ਨਾਲ ਪਿਆਰ ਜਾਂ ਕਿਸੇ ਨਾਲ ਨਫ਼ਰਤ ਨਹੀਂ ਕਰਦਾ । ਉਹ ਚੰਗੀ ਮੰਦੀ ਕਾਰ ਵਿਚ ਲਾਉਣ ਵਾਲੀ ਸ਼ਕਤੀ ਕੇਵਲ ਪ੍ਰਭੂ ਨੂੰ ਮੰਨਦਾ ਹੈ :

**ੳ- ਚੰਗੇ ਮੰਦੇ ਆਪਿ ਲਾਇਅਨੁ,**
**ਸੋ ਕਰਨਿ ਜਿ ਆਪਿ ਕਰਾਏ ਕਰਤਾਰੁ ॥** [ਪੰਨਾ ੯੫੦

**ਅ- ਆਪਿ ਉਪਾਏ ਨਾਨਕਾ, ਆਪੇ ਰਖੈ ਟੇਕ॥**
**ਮੰਦਾ ਕਿਸ ਨੋ ਆਖੀਐ, ਜਾ ਸਭਨਾ ਸਾਹਿਬੁ ਏਕੁ ॥** [ਪੰਨਾ ੧੨੩੮

ਦੁਨਿਆਵੀ ਦਾਨਿਆਂ ਦੀ ਨਿਗਾਹ ਵਿਚ ਫਾਂਸੀ ਦੇ ਤਖਤੇ ਦੀ ਰੱਸੀ ਨੂੰ ਖਿੱਚਣ ਵਾਲਾ ਪਾਪੀ ਹੈ ਅਤੇ ਕਿਸੇ ਦੀ ਜਾਨ ਬਚਾਉਣ ਵਾਲਾ ਪੁੰਨੀ ਹੈ । ਪਰ ਰੱਬੀ ਭਗਤਾਂ ਅਤੇ ਗਿਆਨੀਆਂ ਨੂੰ 'ਸਭਿ ਸਚੁ ਨਦਰਿ ਆਇਆ' ਵਾਲੀ ਅਮੋਲਕ ਦਾਤਿ ਪ੍ਰਾਪਤ ਹੁੰਦੀ ਹੈ । ਪ੍ਰਭੂ ਦੇ ਪਿਆਰੇ ਕਿਸੇ ਦੇ ਭੁਲਾਏ ਹੋਏ ਨਹੀਂ ਭੁਲਦੇ । ਉਹ ਨਾਮ ਅਭਿਆਸ ਦੁਆਰਾ ਹਉਮੈ ਮਾਰ ਕੇ ਸਦਾ ਨਾਮ ਦੀ ਚੜ੍ਹਦੀ ਕਲਾ ਵਿਚ ਵਿਚਰਦੇ ਹਨ ।

**ਆਸਾ ਮਹਲਾ ੩ ॥ ਘਰੈ ਅੰਦਰਿ ਸਭੁ ਵਥੁ ਹੈ, ਬਾਹਰਿ ਕਿਛੁ ਨਾਹੀ ॥ ਗੁਰਪਰਸਾਦੀ ਪਾਈਐ, ਅੰਤਰਿ ਕਪਟ ਖੁਲਾਹੀ ॥੧॥ ਸਤਿਗੁਰ ਤੇ ਹਰਿ**

ਪਾਈਐ, ਭਾਈ ॥ ਅੰਤਰਿ ਨਾਮੁ ਨਿਧਾਨੁ ਹੈ, ਪੂਰੈ ਸਤਿਗੁਰ ਦੀਆ ਦਿਖਾਈ ॥੧॥ ਰਹਾਉ ॥ ਹਰਿ ਕਾ ਗਾਹਕੁ ਹੋਵੈ ਸੋ ਲਏ, ਪਾਏ ਰਤਨੁ ਵੀਚਾਰਾ ॥ ਅੰਦਰੁ ਖੋਲੈ ਦਿਬ ਦਿਸਟਿ, ਦੇਖੈ ਮੁਕਤਿ ਭੰਡਾਰਾ ॥੨॥ ਅੰਦਰਿ ਮਹਲ ਅਨੇਕ ਹਹਿ, ਜੀਉ ਕਰੇ ਵਸੇਰਾ ॥ ਮਨਚਿੰਦਿਆ ਫਲੁ ਪਾਇਸੀ, ਫਿਰਿ ਹੋਇ ਨ ਫੇਰਾ ॥੩॥ ਪਾਰਖੀਆ ਵਥੁ ਸਮਾਲ ਲਈ, ਗੁਰ ਸੋਝੀ ਹੋਈ ॥ ਨਾਮੁ ਪਾਦਰਥੁ ਅਮੁਲੁ ਸਾ, ਗੁਰਮੁਖਿ ਪਾਵੈ ਕੋਈ ॥੪॥ ਬਾਹਰੁ ਭਾਲੈ ਸੁ ਕਿਆ ਲਹੈ, ਵਥੁ ਘਰੈ ਅੰਦਰਿ ਭਾਈ ॥ ਭਰਮੇ ਭੂਲਾ ਸਭੁ ਜਗੁ ਫਿਰੈ, ਮਨਮੁਖਿ ਪਤਿ ਗਵਾਈ ॥੫॥ ਘਰੁ ਦਰੁ ਛੋਡੈ ਆਪਣਾ, ਪਰ ਘਰਿ ਝੂਠਾ ਜਾਈ ॥ ਚੋਰੈ ਵਾਂਗੂ ਪਕੜੀਐ, ਬਿਨੁ ਨਾਵੈ ਚੋਟਾ ਖਾਈ ॥੬॥ ਜਿਨੀ ਘਰੁ ਜਾਤਾ ਆਪਣਾ, ਸੇ ਸੁਖੀਏ ਭਾਈ ॥ ਅੰਤਰਿ ਬ੍ਰਹਮੁ ਪਛਾਣਿਆ, ਗੁਰ ਕੀ ਵਡਿਆਈ ॥੭॥ ਆਪੇ ਦਾਨੁ ਕਰੇ ਕਿਸੁ ਆਖੀਐ, ਆਪੇ ਦੇਇ ਬੁਝਾਈ ॥ ਨਾਨਕ, ਨਾਮੁ ਧਿਆਇ ਤੂੰ, ਦਰਿ ਸਚੇ ਸੋਭਾ ਪਾਈ ॥੮॥੬॥੨੮॥

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹੀਂ, ਖੁਲਾਹੀਂ, ਹਹਿੰ, ਪਾਰਖੀਆਂ ਅਤੇ ਚੋਟਾਂ ।

**ਪਦ ਅਰਥ :** ਘਰੇ ਅੰਦਰਿ-ਹਿਰਦੇ ਰੂਪੀ ਘਰ ਵਿਚ । ਵਥੁ-(ਨਿਆਂ ਰੂਪੀ) ਵਸਤੂ । ਕਪਟ-ਕਿਵਾੜ, ਦਰਵਾਜੇ । ਖੁਲਾਹੀ-ਖੁੱਲ੍ਹ ਜਾਂਦੇ ਹਨ । ਅੰਦਰੁ-ਅੰਦਰਲਾ, ਹਿਰਦਾ । ਦਿਬ ਦਿਸਟਿ-ਗਿਆਨ ਦੀ ਦ੍ਰਿਸ਼ਟੀ ਨਾਲ । ਫੇਰਾ-ਆਵਾਗਵਨ । ਪਾਰਖੀਆ-ਪਰਖਣ ਵਾਲਿਆਂ ਨੇ । ਅਮੁਲੁ ਸਾ-ਅਮੋਲਕ (ਪਦਾਰਥ) ਵਰਗਾ । ਘਰੁ ਦਰੁ-ਅਸਲੀ ਘਰ ਮਹਲ । ਪਰ ਘਰਿ-ਪਰਾਏ, ਬਿਗਾਨੇ ਘਰ ਵਿਚ ।

**ਅਰਥ :** (ਹੇ ਭਾਈ ! ਹਿਰਦੇ ਰੂਪੀ) ਘਰ ਵਿਚ ਹੀ ਸਭ (ਨਾਮ ਰੂਪੀ) ਵਸਤੂ ਹੈ, ਬਾਹਰ (ਜੰਗਲ ਬੇਲਿਆਂ ਆਦਿ ਵਿਚ) ਕੁਝ ਨਹੀਂ ਹੈ । ਗੁਰੂ ਦੀ ਕਿਰਪਾ ਨਾਲ ਜਦੋਂ (ਅਗਿਆਨਤਾ) ਨੂੰ ਲੱਗੇ ਹੋਏ ਦਰਵਾਜ਼ੇ ਖੁਲ੍ਹ ਜਾਦੇ ਹਨ (ਤਾਂ ਉਹ ਵਸਤੂ) ਅੰਦਰ ਹੀ ਪਾ ਲਈਦੀ ਹੈ ॥੧॥

ਹੇ ਭਾਈ ਸਤਿਗੁਰੂ ਰਾਹੀਂ ਹਰੀ (ਪਰਮਾਤਮਾ ਦਾ ਦਰਸ਼ਨ) ਪਾਇਆ ਜਾਂਦਾ ਹੈ । ਨਾਮ ਰੂਪੀ ਖਜ਼ਾਨਾ (ਅੰਦਰ) ਹੈ, ਸਤਿਗੁਰੂ ਨੇ ਇਹ (ਖ਼ਜ਼ਾਨਾ) ਵਿਖਾ ਦਿੱਤਾ ਹੈ ॥੧॥ ਰਹਾਉ ॥

(ਹੇ ਭਾਈ ! ਜਿਹੜਾ) ਹਰੀ (ਨਾਮ) ਦਾ ਗਾਹਕ ਹੁੰਦਾ ਹੈ ਉਹ (ਇਹ ਵਸਤ) ਪਾ ਲੈਂਦਾ ਹੈ (ਜਦੋਂ ਉਹ ਗੁਰੂ ਦੀ ਸੰਗਤ ਵਿਚ ਗੁਣਾਂ ਰੂਪੀ) ਰਤਨਾਂ ਦੀ ਵੀਚਾਰ ਕਰਦਾ ਹੈ (ਭਾਵ ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ) । (ਫਿਰ ਉਹ ਆਪਣਾ) ਹਿਰਦਾ ਖੋਲ੍ਹਦਾ ਹੈ (ਅਤੇ) ਗਿਆਨ ਦੀ ਦ੍ਰਿਸ਼ਟੀ ਨਾਲ

ਮੁਕਤੀ ਦੇ ਭੰਡਾਰ ਨੂੰ ਵੇਖਦਾ ਹੈ (ਭਾਵ ਦਰਸ਼ਨ ਕਰਦਾ ਹੈ) ॥੨॥

(ਸਰੀਰ ਰੂਪੀ) ਮਹਿਲ ਦੇ ਅੰਦਰ ਅਨੇਕਾਂ (ਨਾਮ-ਧਨ ਦੇ) ਖਜ਼ਾਨੇ (ਪਏ ਹਨ) ਜੀਵਾਤਮਾ (ਭੀ ਅੰਦਰ ਹੀ) ਨਿਵਾਸ ਕਰਦਾ ਹੈ। (ਜੋ ਜੀਵ ਗਿਆਨ ਦੀ ਦ੍ਰਿਸ਼ਟੀ ਵਾਲਾ ਹੈ ਉਹ ਗੁਰੂ ਤੋਂ) ਮਨ-ਇੱਛਤ ਫਲ ਪਾ ਲਵੇਗਾ (ਉਸ ਨੂੰ) ਮੁੜ ਕੇ (ਜਨਮ ਮਰਣ ਦਾ) ਗੇੜਾ ਨਹੀਂ ਹੋਵੇਗਾ ॥੩॥

(ਜਿਨ੍ਹਾਂ ਨੂੰ) ਗੁਰੂ ਦੀ (ਦਿੱਤੀ ਹੋਈ) ਸੋਝੀ ਮਿਲ ਗਈ ਹੈ (ਉਨ੍ਹਾਂ) ਪਾਰਖੂ (ਲੋਕਾਂ ਨੇ ਨਾਮ ਰੂਪੀ) ਵਸਤੂ ਸਾਂਭ ਲਈ ਹੈ। (ਪ੍ਰਭੂ ਨਾਮ ਦਾ) ਖਜ਼ਾਨਾ ਅਮੋਲਕ (ਪਦਾਰਥ) ਵਰਗਾ ਹੈ, ਗੁਰੂ ਦੁਆਰਾ ਕੋਈ (ਵਿਰਲਾ ਜੀਵ ਇਸ ਨੂੰ) ਪ੍ਰਾਪਤ ਕਰਦਾ ਹੈ ॥੪॥

(ਹੇ ਭਾਈ ! ਨਾਮ ਰੂਪੀ ਖਜ਼ਾਨਾ) ਹਿਰਦੇ ਰੂਪੀ ਘਰ ਅੰਦਰ ਹੈ (ਜਿਹੜਾ) ਬਾਹਰ (ਜੰਗਲ ਵਿਚ) ਲੱਭਦਾ ਫਿਰਦਾ ਹੈ (ਉਹ) ਕੀ ਲੈ ਸਕਦਾ ਹੈ ? (ਭਾਵ ਕੁਝ ਭੀ ਨਹੀਂ ਲੈ ਸਕਦਾ)। ਭਰਮ ਵਿਚ ਭੁਲਾ ਹੋਇਆ ਸਾਰਾ ਜਗਤ (ਇਧਰ ਉਧਰ) ਫਿਰ ਰਿਹਾ ਹੈ (ਭਾਵ ਦੁਖੀ ਹੋ ਰਿਹਾ ਹੈ) (ਅਤੇ ਗੁਰੂ ਤੋਂ ਬੇਮੁਖ ਮਨੁੱਖ ਨੇ (ਆਪਣੀ) ਇੱਜ਼ਤ ਗੁਆ ਲਈ ਹੈ ॥੫॥

(ਮਨਮੁਖ ਜੀਵ) ਆਪਣਾ (ਅਸਲੀ) ਘਰ ਦਰ (ਭਾਵ ਧਰਮ) ਛੱਡ ਦਿੰਦਾ ਹੈ (ਅਤੇ ਧਨ ਦੀ ਖਾਤਰ) ਪਰਾਏ ਘਰ ਵਿਚ ਜਾਂਦਾ ਹੈ। (ਉਥੇ ਉਹ ਚੋਰ ਵਾਂਗੂ ਫੜਿਆ ਜਾਂਦਾ ਹੈ (ਤੇ) ਨਾਮ ਤੋਂ ਵਿਹੂਣਾ (ਮਨੁੱਖ ਦਰਗਾਹ ਵਿਚ ਮੂੰਹ ਉਤੇ) ਚੋਟਾਂ (ਸੱਟਾਂ) ਖਾਂਦਾ ਹੈ ॥੬॥

ਜਿਨ੍ਹਾਂ ਨੇ ਆਪਣਾ ਘਰ (ਸ੍ਵੈ-ਸਰੂਪ) ਜਾਣ ਲਿਆ ਹੈ, ਉਹ (ਜਾਣੋ) ਸੁਖੀਏ ਹਨ। (ਉਨ੍ਹਾਂ ਆਪਣੇ ਹਿਰਦੇ) ਅੰਦਰ ਹੀ ਬ੍ਰਹਮ ਨੂੰ ਪਛਾਣ ਲਿਆ ਹੈ (ਇਹ ਸਾਰੀ) ਵਡਿਆਈ ਗੁਰੂ ਦੀ ਹੈ ॥੭॥

(ਪ੍ਰਭੂ) ਆਪ ਹੀ (ਨਾਮ ਰੂਪੀ ਵਸਤੂ) ਦਾਨ ਕਰਦਾ ਹੈ, (ਹੋਰ) ਕਿਸ ਨੂੰ ਕਹੀਏ ? (ਉਹ) ਆਪ ਹੀ (ਸਾਰੀ) ਸੋਝੀ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਤੂੰ ਨਾਮ ਸਿਮਰ, ਸੱਚੇ (ਪ੍ਰਭੂ ਦੇ) ਦਰ ਉਤੇ (ਤਾਂ ਹੀ) ਸੋਭਾ ਪਾਈਦੀ ਹੈ ॥੮॥੬॥੨੮॥

## ਸਾਰੰਸ਼ ਅਤੇ ਸਿਧਾਂਤ

ਨਾਮ ਰੂਪੀ ਵਸਤੂ ਘਰ (ਸਰੀਰ) ਵਿਚ ਹੀ ਹੈ ਪਰ ਜੀਵ ਅਗਿਆਨਤਾ ਦੇ ਵਸ ਹੋ ਕੇ ਬਾਹਰ ਢੂੰਡਦਾ ਫਿਰਦਾ ਹੈ। 'ਘਰਿ ਰਹੁ ਰੇ ਮਨ ਮੁਗਧ ਇਆਨੇ ॥ ਰਾਮੁ ਜਪਹੁ ਅੰਤਰਿ ਗਤਿ ਧਿਆਨੇ ॥' ਵਾਲੇ ਅੰਮ੍ਰਿਤ ਵਾਕ ਦੁਆਰਾ ਘਰ ਵਿਚੋਂ ਹੀ ਸੱਚਾ ਸੌਦਾ ਪ੍ਰਾਪਤ ਕਰਨਾ ਚਾਹੀਦਾ ਹੈ।

ਪਰਾਏ ਘਰ ਵਿੱਚ ਗਇਆ ਮਨੁਖ ਚੋਰ ਵਾਂਗੂ ਫੜਿਆ ਜਾਂਦਾ ਹੈ ਅਤੇ ਦੁਖ ਪਾਂਦਾ ਹੈ। ਨਿਜ ਸਰੂਪ ਦੀ ਪਛਾਣ ਅਤੇ ਨਾਮ ਪ੍ਰਾਪਤੀ ਦੀ ਨਿਸ਼ਾਨ ਇਹ ਹੈ ਕਿ ਗੁਰੂ ਜੀ ਦੀ ਕਿਰਪਾ ਨਾਲ ਹਿਰਦੇ ਅੰਦਰ ਨਿਰੰਤਰ ਨਾਮ ਦੀ ਰੌ ਚਲਦੀ ਰਹਿੰਦੀ ਹੈ। ਜਿਵੇਂ ਸੁਆਮੀ ਰਾਮਾਨੰਦ ਜੀ ਦੇ ਬਚਨ ਹਨ 'ਕਤ ਜਾਈਐ ਰੇ, ਘਰਿ ਲਾਗਹੁ ਰੰਗੁ' ਇਸ ਤਰ੍ਹਾਂ ਗੁਰਦੇਵ ਪਿਤਾ ਜੀ ਦੇ ਬਚਨ ਹਨ :-

**ਬਾਹਰਿ ਢੂਢਨ ਤੇ ਛੂਟਿ ਪਰੇ,**
**ਗੁਰਿ ਘਰ ਹੀ ਮਾਹਿ ਦਿਖਾਇਆ ਥਾ॥** [ਪੰਨਾ ੧੦੦੨

ਘਰ ਵਿਚ ਪਈ ਵਸਤੂ ਨੂੰ ਵੇਖਣਾ ਸਥੂਲ ਅੱਖਾਂ ਦਾ ਕੰਮ ਨਹੀਂ, ਗਿਆਨ ਚਖਸ਼ੂ ਅਥਵਾ ਦਿਬ ਦ੍ਰਿਸ਼ਟੀ ਦੀ ਲੋੜ ਹੈ :

ਗਿਆਨੀ ਅੰਜਨੁ ਸਚ ਕਾ, ਡੇਖੈ ਡੇਖਣਹਾਰੁ ॥ [ਪੰਨਾ ੧੦੧੫

**ਆਸਾ ਮਹਲਾ ੩ ॥ ਆਪੈ ਆਪਿ ਪਛਾਣਿਆ, ਸਾਦੁ ਮੀਠਾ ਭਾਈ ॥ ਹਰਿ ਰਸਿ ਚਾਖਿਐ ਮੁਕਤੁ ਭਏ, ਜਿਨਾ ਸਾਚੋ ਭਾਈ ॥੧॥ ਹਰਿ ਜੀਉ ਨਿਰਮਲ ਨਿਰਮਲਾ, ਨਿਰਮਲ ਮਨਿ ਵਾਸਾ ॥ ਗੁਮਤੀ ਸਾਲਾਹੀਐ, ਬਿਖਿਆ ਮਾਹਿ ਉਦਾਸਾ ॥੧॥ ਰਹਾਉ ॥ ਬਿਨੁ ਸਬਦੈ, ਆਪੁ ਨ ਜਾਪਈ, ਸਭ ਅੰਧੀ ਭਾਈ ॥ ਗੁਰਮਤੀ ਘਟਿ ਚਾਨਣਾ, ਨਾਮੁ ਅੰਤਿ ਸਖਾਈ ॥੨॥ ਨਾਮੇ ਹੀ ਨਾਮਿ ਵਰਤਦੇ, ਨਾਮੇ ਵਰਤਾਰਾ ॥ ਅੰਤਰਿ ਨਾਮੁ ਮੁਖਿ ਨਾਮੁ ਹੈ, ਨਾਮੇ ਸਬਦਿ ਵੀਚਾਰਾ ॥੩॥ ਨਾਮੁ ਸੁਣੀਐ, ਨਾਮੁ ਮੰਨੀਐ, ਨਾਮੇ ਵਡਿਆਈ ॥ ਨਾਮੁ ਸਲਾਹੇ ਸਦਾ ਸਦਾ, ਨਾਮੇ ਮਹਲੁ ਪਾਈ ॥੪॥ ਨਾਮੇ ਹੀ ਘਟਿ ਚਾਨਣਾ, ਨਾਮੇ ਸੋਭਾ ਪਾਈ ॥ ਨਾਮੇ ਹੀ ਸੁਖੁ ਊਪਜੈ, ਨਾਮੇ ਸਰਣਾਈ ॥੫॥ ਬਿਨੁ ਨਾਵੈ ਕੋਇ ਨ ਮੰਨੀਐ, ਮਨਮੁਖਿ ਪਤਿ ਗਵਾਈ ॥ ਜਮਪੁਰਿ ਬਾਧੇ ਮਾਰੀਅਹਿ, ਬਿਰਥਾ ਜਨਮੁ ਗਵਾਈ ॥੬॥ ਨਾਮੈ ਕੀ ਸਭ ਸੇਵਾ ਕਰੈ, ਗੁਰਮੁਖਿ ਨਾਮੁ ਬੁਝਾਈ ॥ ਨਾਮਹੁ ਹੀ ਨਾਮੁ ਮੰਨੀਐ, ਨਾਮੇ ਵਡਿਆਈ ॥੭॥ ਜਿਸਨੋ ਦੇਵੈ ਤਿਸੁ ਮਿਲੈ, ਗੁਰਮਤੀ ਨਾਮੁ ਬੁਝਾਈ ॥ ਨਾਨਕ, ਸਭ ਕਿਛੁ ਨਾਵੈ ਕੈ ਵਸਿ ਹੈ, ਪੂਰੈ ਭਾਗਿ ਕੋ ਪਾਈ ॥੮॥੭॥੨੯॥**

ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਨਾਮੇਂ, ਨਾਵੈਂ ਅਤੇ ਮਾਰੀਅਹਿੰ।

**ਪਦ ਅਰਥ :** ਸਾਦੁ-ਸੁਆਦ, ਰਸ। ਭਾਈ-ਹੇ ਭਾਈ ! । ਰਸਿ ਚਾਖਿਐ-ਰਸ ਚੱਖਣ ਨਾਲ, ਮਾਣਨ ਨਾਲ। ਬਿਖਿਆ ਮਹਿ-ਮਾਇਆ ਵਿਚ। ਉਦਾਸਾ-ਨਿਰਲੇਪ। ਆਪੁ-ਆਪਣਾ ਆਪ, ਸ੍ਵੈ ਸਰੂਪ। ਸਭ-ਸਾਰੀ। ਅੰਧੀ-ਅੰਨ੍ਹੀ, ਅਗਿਆਨਤਾ ਵਾਲੀ। ਸਖਾਈ-ਸਾਥੀ। ਵਰਤਾਰਾ-ਵਰਤਣ ਵਲੇਵਾ। ਮਹਲੁ-(ਪ੍ਰਭੂ ਦਾ) ਮਹਿਲ (ਸਰੂਪ)। ਮਾਰੀਅਹਿ-ਮਾਰੇ ਜਾਂਦੇ ਹਨ। ਗੁਰਮੁਖਿ-ਗੁਰੂ ਦੁਆਰਾ।

**ਅਰਥ :** ਹੇ ਭਾਈ ! (ਜਿਨ੍ਹਾਂ ਜਗਿਆਸੂਆਂ ਨੇ) ਆਪਣੇ ਆਪ (ਭਾਵ ਮੂਲ) ਨੂੰ ਪਛਾਣ ਲਿਆ ਹੈ (ਉਨ੍ਹਾਂ ਨੂੰ ਨਾਮ ਰਸ ਦਾ) ਸੁਆਦ ਮਿੱਠਾ ਲੱਗਾ ਹੈ। ਹੇ ਭਾਈ ! ਜਿਨ੍ਹਾਂ ਨੂੰ ਸੱਚਾ (ਪਰਮੇਸ਼ਰ) ਮਿੱਠਾ ਲੱਗਾ ਉਹ ਹਰੀ ਦੇ (ਨਾਮ ਦਾ) ਰਸ ਚੱਖਣ ਦੇ ਫਲ ਸਰੂਪ (ਮਾਇਆ ਮੋਹ ਤੋਂ) ਮੁਕਤ ਹੋ ਗਏ ॥੧॥

(ਹੇ ਭਾਈ ! ਉਹ) ਹਰੀ ਪਰਮਾਤਮਾ ਨਿਰੋਲ ਪਵਿੱਤਰ ਹੈ (ਪਰ) ਉਸ ਦਾ ਵਾਸਾ ਨਿਰਮਲ ਮਨ ਵਿਚ (ਹੁੰਦਾ ਹੈ)। (ਇਸ ਲਈ) ਗੁਰੂ ਦੀ ਮਤਿ ਦੁਆਰਾ (ਉਸ ਪਰਮਾਤਮਾ ਨੂੰ) ਸਲਾਹੁਣਾ ਚਾਹੀਦਾ ਹੈ। (ਇਸ ਤਰ੍ਹਾਂ) ਮਾਇਆ ਵਿਚ ਨਿਰਲੇਪ ਰਹਿ ਸਕੀਦਾ ਹੈ ॥੧॥ ਰਹਾਉ ॥

(ਹੇ ਭਾਈ !) ਗੁਰੂ ਦੇ ਸ਼ਬਦ ਤੋਂ ਬਿਨਾਂ ਆਪਣੇ ਆਪ ਦੀ ਪਰਖ ਨਹੀਂ ਹੋ ਸਕਦੀ। ਸਾਰੀ ਸ੍ਰਿਸ਼ਟੀ ਸ਼ਬਦ ਤੋਂ ਬਿਨਾਂ ਅੰਨ੍ਹੀ (ਭਾਵ ਅਗਿਆਨਤਾ ਵਿੱਚ ਰਹਿੰਦੀ ਹੈ)। ਗੁਰੂ ਦੀ ਮਤਿ ਦੁਆਰਾ ਨਾਮ ਜਪ ਕੇ (ਹਿਰਦੇ ਵਿਚ) ਚਾਨਣ ਹੁੰਦਾ ਹੈ, ਅੰਤ ਸਮੇਂ ਨਾਮ ਹੀ ਸਾਥੀ ਬਣਦਾ ਹੈ ॥੨॥

(ਜਿਨ੍ਹਾਂ ਦੇ ਅੰਦਰ ਸੱਚ ਪਿਆਰਾ ਲੱਗਾ ਹੈ ਉਹ) ਨਿਰੋਲ ਨਾਮ ਵਿਚ ਹੀ ਰਚੇ ਰਹਿੰਦੇ ਹਨ (ਅਤੇ) ਨਾਮ ਵਿਚ ਲੱਗੇ ਹੋਇਆਂ (ਆਪਣੀ ਕਿਰਤ ਵਿਰਤ ਕਰਦੇ ਰਹਿੰਦੇ ਹਨ)। (ਉਨ੍ਹਾਂ ਦੇ) ਹਿਰਦੇ ਵਿਚ ਨਾਮ ਹੈ, ਮੂੰਹ ਵਿਚ ਭੀ ਨਾਮ ਹੈ, ਸ਼ਬਦ ਦੁਆਰਾ ਭੀ ਨਾਮ ਸਿਮਰਨ ਹੀ ਕਰਦੇ ਹਨ ॥੩॥

(ਹੇ ਭਾਈ ! ਪ੍ਰਭੂ ਦਾ ਨਾਮ) ਸੁਣਨਾ ਚਾਹੀਦਾ ਹੈ, ਨਾਮ ਮੰਨਣਾ ਚਾਹੀਦਾ ਹੈ ਅਤੇ ਨਾਮ ਦੀ ਹੀ ਵਡਿਆਈ ਕਰਨੀ ਚਾਹੀਦੀ ਹੈ। (ਜੋ ਜੀਵ) ਸਦਾ ਹਰੀ ਨਾਮ ਨੂੰ ਸਲਾਹੁੰਦਾ ਹੈ (ਉਹ) ਨਾਮ ਦੁਆਰਾ (ਵਾਹਿਗੁਰੂ ਦਾ ਮਹਿਲ) ਸਰੂਪਾ ਲੈਂਦਾ ਹੈ ॥੪॥

(ਹੇ ਭਾਈ !) ਨਾਮ ਦੁਆਰਾ ਹੀ ਹਿਰਦੇ ਵਿਚ ਪ੍ਰਕਾਸ਼ ਹੁੰਦਾ ਹੈ, ਨਾਮ ਦੁਆਰਾ ਹੀ ਸੋਭਾ ਪਾਈਦੀ ਹੈ। ਨਾਮ ਦੁਆਰਾ ਹੀ (ਆਤਮਿਕ) ਸੁਖ ਪੈਦਾ ਹੁੰਦਾ ਹੈ, (ਇਸ ਲਈ) ਨਾਮ ਦੁਆਰਾ (ਪ੍ਰਭੂ ਦੀ) ਸ਼ਰਨ ਵਿਚ (ਰਹਿਣਾ ਚਾਹੀਦਾ ਹੈ) ॥੫॥

(ਹੇ ਭਾਈ !) ਨਾਮ ਤੋਂ ਬਿਨਾਂ ਕੋਈ ਮਨੁਖ ਵੀ (ਰੱਬੀ ਦਰਗਾਹ ਵਿਚ) ਨਹੀਂ ਮੰਨਿਆ ਜਾਂਦਾ (ਭਾਵ ਮਾਣ ਨਹੀਂ ਪਾਉਂਦਾ, ਇਸ ਲਈ ਨਾਮ ਤੋਂ ਵਿਹੂਣੇ) ਮਨਮੁਖਾਂ ਨੇ ਆਪਣੀ ਇੱਜ਼ਤ ਗੁਆ ਲਈ ਹੈ। (ਉਹ) ਜਮ ਦੀ ਪੁਰੀ ਵਿਚ ਬੱਧੇ ਹੋਏ ਮਾਰੇ ਜਾਂਦੇ ਹਨ (ਭਾਵ ਉਨ੍ਹਾਂ ਨੂੰ ਸਜ਼ਾਵਾਂ ਮਿਲਦੀਆਂ ਹਨ ਅਤੇ ਉਹ ਆਪਣਾ ਜਨਮ ਬਿਅਰਥ ਗੁਆ ਲੈਂਦੇ ਹਨ) ॥੬॥

(ਹੇ ਭਾਈ !) ਸਾਰੀ ਲੋਕਾਈ (ਨਾਮ ਜਪਣ ਵਾਲੇ) ਦੀ ਸੇਵਾ ਕਰਦੀ ਹੈ (ਪਰ) ਗੁਰੂ ਦਾ ਨਾਮ ਜਪਣ ਦੀ (ਸੋਝੀ) ਗੁਰੂ ਤੋਂ ਪਾਈਦੀ ਹੈ। ਨਾਮ ਤੋਂ ਹੀ (ਮਹਾਂ ਪੁਰਖਾਂ) ਦੀ ਮਾਨਤਾ ਹੁੰਦੀ ਹੈ। ਨਾਮ ਦੁਆਰਾ ਹੀ (ਲੋਕ-ਪਰਲੋਕ ਦੀ) ਵਡਿਆਈ ਮਿਲਦੀ ਹੈ ॥੭॥

(ਹਾਂ, ਨਾਮ) ਉਸ ਨੂੰ ਮਿਲਦਾ ਹੈ ਜਿਸਨੂੰ (ਪ੍ਰਭੂ ਆਪ) ਦਿੰਦਾ ਹੈ। (ਪਰ) ਗੁਰੂ ਦੀ ਮਤਿ ਦੁਆਰਾ ਹੀ ਨਾਮ-ਸਿਮਰਨ ਦੀ ਸੂਝ ਬੂਝ ਆਉਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਭ ਕੁਝ ਨਾਮ ਦੇ ਵਸ ਵਿਚ ਹੈ (ਪਰ) ਕੋਈ ਵਿਰਲਾ (ਮਨੁੱਖ) ਹੀ ਪੂਰੇ ਭਾਗਾਂ ਨਾਲ (ਨਾਮ) ਪ੍ਰਾਪਤ ਕਰਦਾ ਹੈ ॥੮॥੭॥੨੯॥

## ਸਾਰਿੰਸ਼ ਅਤੇ ਸਿਧਾਂਤ

ਨਿਜ-ਘਰ ਦੀ ਪਛਾਣ ਤੋਂ ਮਗਰੋਂ ਹੀ ਨਾਮ ਦਾ ਪੂਰਨ ਰਸ ਮਾਣਿਆ ਜਾਂਦਾ ਹੈ। ਵਾਹਿਗੁਰੂ ਜੀ ਦੀ ਸਿਫਤ ਸਲਾਹ ਕੀਤਿਆਂ ਮਨ ਨਿਰਮਲ ਹੁੰਦਾ ਹੈ। ਨਿਰਮਲ ਮਨ ਨੂੰ ਬਿਖੇ ਰਸਾਂ ਨਾਲੋਂ ਨਫ਼ਰਤ

ਹੋ ਜਾਂਦੀ ਹੈ। ਉਸ ਦੀ ਸਾਂਝ ਨਿਰੋਲ ਨਾਮ ਨਾਲ ਪੈ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਸੰਸਾਰ ਦਾ ਹਰੇਕ ਪਦਾਰਥ ਨਾਮ ਦੇ ਵਸ ਵਿਚ ਹੈ ਪਰ ਨਾਮ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਸਦਕਾ ਪੂਰੇ ਭਾਗਾਂ ਨਾਲ ਹੁੰਦੀ ਹੈ :-

**ਨਾਮੁ ਅਮੋਲਕ ਰਤਨੁ ਹੈ ਪੂਰੇ ਸਤਿਗੁਰ ਪਾਸਿ ॥**

**ਸਤਿਗੁਰ ਸੇਵੈ ਲਗਿਆ, ਕਢਿ ਰਤਨੁ ਦੇਵੈ ਪਰਗਾਸਿ ॥**

**ਧੰਨੁ ਵਡਭਾਗੀ ਵਡਭਾਗੀਆ, ਜੋ ਆਇ ਮਿਲੇ ਗੁਰ ਪਾਸਿ ॥** [ਪੰਨਾ ੪੦

**ਆਸਾ ਮਹਲਾ ੩ ॥ ਦੋਹਾਗਣੀ ਮਹਲੁ ਨ ਪਾਇਨੀ, ਨ ਜਾਣਨਿ ਪਿਰ ਕਾ ਸੁਆਉ ॥ ਫਿਕਾ ਬੋਲਹਿ ਨਾ ਨਿਵਹਿ, ਦੂਜਾ ਭਾਉ ਸੁਆਉ ॥੧॥ ਇਹੁ ਮਨੂਆ, ਕਿਉ ਕਰਿ ਵਸਿ ਆਵੈ ॥ ਗੁਰ ਪਰਸਾਦੀ ਠਾਕੀਐ, ਗਿਆਨ ਮਤੀ ਘਰਿ ਆਵੈ ॥੧॥ ਰਹਾਉ ॥ ਸੋਹਾਗਣੀ ਆਪਿ ਸਵਾਰੀਓਨੁ, ਲਾਇ ਪ੍ਰੇਮ ਪਿਆਰੁ ॥ ਸਤਿਗੁਰ ਕੈ ਭਾਣੈ ਚਲਦੀਆ, ਨਾਮੇ ਸਹਜਿ ਸੀਗਾਰੁ ॥੨॥ ਸਦਾ ਰਾਵਹਿ ਪਿਰੁ ਆਪਣਾ, ਸਚੀ ਸੇਜ ਸੁਭਾਇ ॥ ਪਿਰ ਕੈ ਪ੍ਰੇਮਿ ਮੋਹੀਆ, ਮਿਲਿ ਪ੍ਰੀਤਮ ਸੁਖੁ ਪਾਇ ॥੩॥ ਗਿਆਨ ਅਪਾਰੁ ਸੀਗਾਰੁ ਹੈ, ਸੋਭਾਵੰਤੀ ਨਾਰਿ ॥ ਸਾ ਸਭਰਾਈ ਸੁੰਦਰੀ, ਪਿਰ ਕੈ ਹੇਤਿ ਪਿਆਰਿ ॥੪॥ ਸੋਹਾਗਣੀ ਵਿਚਿ ਰੰਗੁ ਰਖਿਓਨੁ, ਸਚੈ ਅਲਖਿ ਅਪਾਰਿ ॥ ਸਤਿਗੁਰੁ ਸੇਵਨਿ ਆਪਣਾ, ਸਚੈ ਭਾਇ ਪਿਆਰਿ ॥੫॥ ਸੋਹਾਗਣੀ ਸੀਗਾਰੁ ਬਣਾਇਆ, ਗੁਣ ਕਾ ਗਲਿ ਹਾਰੁ ॥ ਪ੍ਰੇਮ ਪਿਰਮਲੁ ਤਨਿ ਲਾਵਣਾ, ਅੰਤਰਿ ਰਤਨੁ ਵੀਚਾਰੁ ॥੬॥ ਭਗਤਿ ਰਤੇ ਸੇ ਊਤਮਾ, ਜਤਿ ਪਤਿ ਸਬਦੇ ਹੋਇ ॥ ਬਿਨੁ ਨਾਵੈ ਸਭ ਨੀਚ ਜਾਤਿ ਹੈ, ਬਿਸਟਾ ਕਾ ਕੀੜਾ ਹੋਇ ॥੭॥ ਹਉ ਹਉ ਕਰਦੀ ਸਭ ਫਿਰੈ, ਬਿਨੁ ਸਬਦੈ ਹਉ ਨ ਜਾਇ ॥ ਨਾਨਕ, ਨਾਮਿ ਰਤੇ ਤਿਨ ਹਉਮੈ ਗਈ, ਸਚੈ ਰਹੇ ਸਮਾਇ ॥੮॥੮॥੩੦॥**

ਉਚਾਰਨ ਸੇਧ

**ਬਿੰਦੀ ਸਹਿਤ :** ਬੋਲਹਿੰ, ਨਿਵਹਿੰ, ਮਨੂਆਂ, ਕਿਉਂ, ਚਲਦੀਆਂ, ਸੀਂਗਾਰ, ਗਾਵਹਿੰ, ਮੋਹੀਆਂ, ਊਤਮਾਂ, ਹਉਂ ਅਤੇ ਹਉਮੈਂ।

**ਪਦ ਅਰਥ :** ਦੋਹਾਗਣੀ-ਪਤੀ ਤੋਂ ਛੁਟੜ ਇਸਤ੍ਰੀਆਂ। ਮਹਲੁ-ਟਿਕਾਣਾ। ਨ ਪਾਇਨੀ-ਨਹੀਂ ਪਾਂਦੀ। ਸੁਆਦਿ-ਸੁਆਦ ਅਨੰਦ ਵਿਚ। ਦੂਜਾ ਭਾਉ-ਨਾਮ ਤੋਂ ਬਿਨਾਂ ਦੂਜਾ ਪਿਆਰ।

ਸੁਆਉ=ਪ੍ਰਯੋਜਨ। ਕਿਉ ਕਰਿ-ਕਿਸ ਤਰ੍ਹਾਂ। ਵਸਿ-ਵਸ ਵਿਚ, ਕਾਬੂ ਵਿਚ। ਠਾਕੀਐ-ਰੋਕਣਾ ਚਾਹੀਦਾ ਹੈ। ਗਿਆਨ ਮਤੀ-ਗਿਆਨ ਦੀ ਮਤਿ ਰਾਹੀਂ। ਸਵਾਰੀਓਨੁ-ਉਹ (ਪ੍ਰਭੂ) ਨੇ ਸਵਾਰਿਆ ਹੈ। ਰਾਵਹਿ-ਮਾਣਦੀਆਂ ਹਨ। ਪ੍ਰੇਮ-ਪ੍ਰੇਮ ਦਾ। ਸਭਰਾਈ-ਸਭ ਰਾਣੀਆਂ ਦੀ ਰਾਣੀ ਭਾਵ ਪਟਰਾਣੀ। ਹੇਤਿ-ਹਿਤ ਵਿਚ। ਰੰਗ-ਪਿਆਰ। ਰਖਿਓਨੁ-ਉਸ (ਪ੍ਰਭੂ) ਨੇ। ਅਲਖਿ ਅਪਾਰਿ-ਬੇ-ਅੰਤ ਪ੍ਰਭੂ ਨੇ। ਭਾਇ-ਪਿਆਰ ਵਿਚ। ਪਿਰਮਲੁ-ਸੁਗੰਧੀ। ਤਨਿ-ਸਰੀਰ ਉਤੇ।

**ਅਰਥ :** (ਹੇ ਭਾਈ !) ਛੁਟੜ ਇਸਤ੍ਰੀਆਂ (ਪ੍ਰਭੂ ਦਾ) ਟਿਕਾਣਾ ਨਹੀਂ ਪਾਉਂਦੀਆਂ (ਅਤੇ) ਨਾ ਹੀ ਪਤੀ (ਮਿਲਾਪ) ਦਾ ਅਨੰਦ ਜਾਣਦੀਆਂ ਹਨ। (ਉਹ) ਫਿਕਾ (ਬੇ-ਰੱਸਾ) ਬੋਲਦੀਆਂ ਹਨ (ਅਤੇ ਪਤੀ ਅੱਗੇ) ਨਿਵਦੀਆਂ ਭੀ ਨਹੀਂ (ਕਿਉਂਕਿ ਉਨ੍ਹਾਂ ਦੇ ਅੰਦਰ) ਦੂਜਾ ਭਾਉ (ਉਨ੍ਹਾਂ ਦੇ ਜੀਵਨ ਦਾ) ਪ੍ਰਯੋਜਨ (ਬਣਿਆ ਹੁੰਦਾ ਹੈ) ॥੧॥

(ਹੇ ਭਾਈ! ਤੂੰ ਪੁਛਦਾ ਹੈਂ ਕਿ) ਇਹ ਮਨ ਕਿਸ ਤਰ੍ਹਾਂ ਵਸ ਵਿਚ ਆਉਂਦਾ ਹੈ ? (ਸੁਣ,) ਗੁਰੂ ਦੀ ਕਿਰਪਾ ਨਾਲ ਇਸ ਨੂੰ (ਵਿਕਾਰਾਂ ਤੋਂ) ਰੋਕਣਾ ਚਾਹੀਦਾ ਹੈ, (ਗੁਰੂ) ਗਿਆਨ ਦੀ ਮਤਿ ਰਾਹੀਂ (ਸੁਤੇ ਹੀ) ਇਹ ਆਪਣੇ ਘਰ (ਸਰੂਪ) ਵਿਚ ਆ ਟਿਕਦਾ ਹੈ ॥੧॥ ਰਹਾਉ ॥

(ਹੇ ਭਾਈ !) ਸੁਹਾਗਣ-ਇਸਤ੍ਰੀਆਂ (ਉਸ ਪ੍ਰਭੂ ਨੇ ਆਪਣੇ) ਪਿਆਰ ਵਿੱਚ ਲਾ ਕੇ ਆਪ ਸਵਾਰੀਆਂ ਹਨ। (ਉਹ) ਸਤਿਗੁਰੂ ਦੇ ਭਾਣੇ ਵਿਚ ਚਲਦੀਆਂ ਹਨ, ਨਾਮ ਦੁਆਰਾ ਸਹਜ (ਅਵਸਥਾ) ਵਿੱਚ (ਟਿਕਣਾ ਇਹ ਉਨ੍ਹਾਂ ਦਾ) ਸ਼ਿੰਗਾਰ ਹੈ ॥੨॥

(ਉਹ ਸੁਹਾਗਣ ਇਤ੍ਰੀਆਂ) ਪ੍ਰੇਮ ਦੁਆਰਾ ਸੱਚੀ ਸੇਜ ਉਤੇ ਸਦਾ ਆਪਣੇ ਪਤੀ (ਪਰਮੇਸ਼ਰ ਦਾ) ਅਨੰਦ ਮਾਣਦੀਆਂ ਹਨ। (ਉਹ ਆਤਮਿਕ) ਸੁਖ ਪਾ ਕੇ (ਪ੍ਰੀਤਮ ਨੂੰ) ਮਿਲ ਕੇ ਉਸ ਪਤੀ ਦੇ ਪ੍ਰੇਮ ਵਿਚ ਮਗਨ ਰਹਿੰਦੀਆਂ ਹਨ ॥੩॥

(ਅਜਿਹੀ) ਸੋਭਾ ਵਾਲੀ (ਸੁਹਾਗਣ ਜੀਵ) ਇਸਤ੍ਰੀ ਲਈ (ਗੁਰੂ ਦਾ ਬਖਸਿਆ ਹੋਇਆ) ਗਿਆਨ ਹੀ ਅਪਾਰ ਸ਼ਿੰਗਾਰ ਹੈ। ਉਹ ਸਭ (ਰਾਣੀਆਂ) ਦੀ ਮਹਾਂ ਰਾਣੀ ਹੈ, (ਸਭ ਤੋਂ ਵੱਧ) ਸੁੰਦਰੀ ਹੈ (ਕਿਉਂਕਿ ਉਹ) ਪਤੀ ਦੇ ਹਿਤ-ਪਿਆਰ ਵਿਚ ਰਹਿੰਦੀ ਹੈ ॥੪॥

(ਹੇ ਭਾਈ!) ਉਸ ਸਦਾ ਥਿਰ ਰਹਿਣ ਵਾਲੇ, ਲਖਤਾ ਅਤੇ ਪਾਰ ਤੋਂ ਰਹਿਤ (ਪ੍ਰਭੂ) ਨੇ ਸੁਹਾਗਣੀਆਂ ਵਿਚ (ਆਪਣਾ) ਪ੍ਰੇਮ (ਟਿਕਾਣਾ) ਰਖਿਆ ਹੈ, (ਇਸ ਲਈ ਉਹ) ਸੱਚੇ ਪ੍ਰੇਮ ਅਤੇ ਪਿਆਰ ਵਿਚ ਆਪਣੇ ਸਤਿਗੁਰੂ (ਨਾਮ ਦਾਤੇ) ਨੂੰ ਸੇਂਵਦੀਆਂ ਹਨ ॥੫॥

(ਹੇ ਭਾਈ !) ਸੋਹਾਗਣ (ਇਸਤ੍ਰੀਆਂ) ਨੇ (ਆਪਣੇ) ਗਲ ਵਿਚ ਗੁਣਾਂ ਦਾ ਹਾਰ (ਪਾ ਕੇ ਸੱਚਾ) ਸ਼ਿੰਗਾਰ ਬਣਾਇਆ ਹੈ। (ਉਨ੍ਹਾਂ ਨੇ) ਸਰੀਰ ਉਤੇ ਪ੍ਰੇਮ ਦੀ ਸੁਗੰਧੀ (ਵਾਲਾ ਤੇਲ) ਲਾਇਆ ਹੋਇਆ ਹੈ (ਅਤੇ ਆਪਣੇ ਹਿਰਦੇ) ਅੰਦਰ (ਗੁਰੂ ਗਿਆਨ ਰੂਪੀ) ਰਤਨ ਵੀਚਾਰ ਨੂੰ (ਸੰਭਾਲ ਕੇ ਰਖਿਆ ਹੈ) ॥੬॥

(ਹੇ ਭਾਈ ! ਜਿਹੜੇ ਜਗਿਆਸੂ ਪ੍ਰਭੂ ਦੀ) ਭਗਤੀ ਵਿਚ ਰੰਗੇ ਜਾਂਦੇ ਹਨ ਉਹ ਉਤਮ ਹੁੰਦੇ

ਹਨ (ਅਸਲ ਵਿਚ) ਗੁਰੂ ਦੇ ਸ਼ਬਦ ਦੀ ਕਮਾਈ ਨਾਲ ਹੀ ਉਚੀ ਜਾਤ (ਅਤੇ ਉਚੀ) ਪਤਿ ਹੁੰਦੀ ਹੈ। (ਪਰਮੇਸ਼ਰ ਦੇ) ਨਾਮ ਤੋਂ ਹੀਣੀ ਸਾਰੀ (ਲੁਕਾਈ ਹੀ) ਨੀਚ (ਘਟੀਆ) ਜਾਤ ਵਾਲੀ ਹੈ. (ਉਹ ਇਤਨੀ ਘਟੀਆ ਹੈ ਜਿਵੇਂ ਕਿ ਗੰਦਗੀ ਵਿਚ) ਵਿਸ਼ਟਾ ਦਾ ਕੀੜਾ ਹੁੰਦਾ ਹੈ ॥੭॥

(ਹੇ ਭਾਈ ! ਨਾਮ ਤੋਂ ਸੱਖਣੀ) ਸਾਰੀ (ਲੁਕਾਈ) ਮੈਂ ਮੈਂ ਕਰਦੀ ਫਿਰਦੀ ਹੈ. (ਪਰ ਗੁਰੂ ਦੇ) ਸ਼ਬਦ ਤੋਂ ਬਿਨਾਂ ਹਉਮੈ ਦੂਰ ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਜੀਵ) ਨਾਮ ਵਿਚ ਰਤੇ ਗਏ ਹਨ ਉਨ੍ਹਾਂ ਦੀ ਹਉਮੈ ਦੂਰ ਹੋ ਗਈ ਹੈ (ਅਤੇ ਉਹ) ਸਦਾ ਥਿਰ (ਪ੍ਰਭੂ) ਵਿਚ ਲੀਨ ਹੋ ਗਏ ਹਨ ॥੮॥੮॥੩੦॥

## ਸਾਰੰਸ਼ ਅਤੇ ਸਿਧਾਂਤ

ਇਸ ਅਸਟਪਦੀ ਦੇ ਪਹਿਲੇ ਅੰਕ ਵਿਚ ਦੋਹਾਗਣੀਆਂ ਦਾ ਰੂਪਕ ਬੰਨ੍ਹ ਕੇ ਉਨ੍ਹਾਂ ਦੇ ਫਿਕੇ ਬੋਲ ਅਤੇ ਦ੍ਵੈਤ ਭਾਉ ਨੂੰ ਮੁਖ ਰਖਿਆ ਹੈ ਜਿਸ ਦੇ ਕਾਰਣ ਉਹ ਪਤੀ-ਪਰਮੇਸ਼ਰ ਦਾ ਮਹਿਲ ਨਹੀਂ ਪਾ ਸਕਦੀਆਂ। ਬਾਕੀ ਦੇ ਅੰਕਾਂ ਵਿਚ ਜਿਥੇ ਸੋਹਾਗਣੀ ਦੇ ਪ੍ਰੇਮ-ਪਿਆਰ ਤੇ ਗਿਆਨ ਸ਼ਿੰਗਾਰ ਨੂੰ ਨਿਰੂਪਣ ਕੀਤਾ ਹੈ, ਉਥੇ ਸਿਧਾਂਤ ਇਹ ਕੱਢਿਆ ਹੈ :

**ਬਿਨੁ ਨਾਵੈ ਸਭ ਨੀਚ ਜਾਤਿ ਹੈ, ਬਿਸਟਾ ਕਾ ਕੀੜਾ ਹੋਇ ॥**

ਗੁਰਬਾਣੀ ਵਿਚ ਦੋਹਾਗਣੀ ਅਤੇ ਸੋਹਾਗਣੀ ਦੀ ਨਿਸ਼ਾਨੀ ਨੂੰ ਇਉਂ ਨਿਰੂਪਣ ਕੀਤਾ ਹੈ :-

ੳ- **ਦੋਹਾਗਣੀ ਕਿਆ ਨੀਸਾਣੀਆ ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥**
**ਮੈਲੇ ਵੇਸ ਤਿਨਾ ਕਾਮਣੀ, ਦੁਖੀ ਰੈਣਿ ਵਿਹਾਇ ਜੀਉ ॥** [ਪੰਨਾ ੭੧

ਅ- **ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ,**
**ਅੰਦਰਿ ਸਚੁ ਮੁਖੁ ਉਜਲਾ, ਖਸਮੈ ਮਾਹਿ ਸਮਾਇ ॥** [ਪੰਨਾ ੭੮੫

**ਆਸਾ ਮਹਲਾ ੩ ॥ ਸਚੇ ਰਤੇ ਸੇ ਨਿਰਮਲੇ, ਸਦਾ ਸਚੀ ਸੋਇ ॥ ਐਥੈ ਘਰਿ ਘਰਿ ਜਾਪਦੇ, ਆਗੈ ਜੁਗਿ ਜੁਗਿ ਪਰਗਟੁ ਹੋਇ ॥੧॥ ਏ ਮਨ ਰੂੜੇ ਰੰਗੁਲੇ, ਤੂੰ ਸਚਾ ਰੰਗੁ ਚੜਾਇ ॥ ਰੂੜੀ ਬਾਣੀ ਜੇ ਰਪੈ, ਨਾ ਇਹੁ ਰੰਗੁ ਲਹੈ ਨ ਜਾਇ ॥੧॥ ਰਹਾਉ ॥ ਹਮ ਨੀਚ ਮੈਲੇ, ਅਤਿ ਅਭਿਮਾਨੀ, ਦੂਜੈ ਭਾਇ ਵਿਕਾਰ ॥ ਗੁਰਿ ਪਾਰਸਿ ਮਿਲਿਐ ਕੰਚਨੁ ਹੋਏ, ਨਿਰਮਲ ਜੋਤਿ ਅਪਾਰ ॥੨॥ ਬਿਨੁ ਗੁਰ ਕੋਇ ਨ ਰੰਗੀਐ, ਗੁਰਿ ਮਿਲਿਐ ਰੰਗੁ ਚੜਾਉ ॥ ਗੁਰ ਕੈ ਭੈ ਭਾਇ ਜੋ ਰਤੇ, ਸਿਫਤੀ ਸਚਿ ਸਮਾਉ ॥੩॥ ਭੈ ਬਿਨੁ ਲਾਗਿ ਨ ਲਗਈ, ਨਾ ਮਨੁ ਨਿਰਮਲੁ ਹੋਇ ॥ ਬਿਨੁ ਭੈ ਕਰਮ ਕਮਾਵਣੇ, ਝੂਠੇ ਠਾਉ ਨ ਕੋਇ ॥੪॥ ਜਿਸ ਨੋ ਆਪੇ ਰੰਗੇ ਸੁ ਰਪਸੀ, ਸਤ ਸੰਗਤਿ ਮਿਲਾਇ ॥**

**ਪੂਰੈ ਗੁਰ ਤੇ ਸਤਿ ਸੰਗਤਿ ਊਪਜੈ, ਸਹਜੇ ਸਚਿ ਸੁਭਾਇ ॥੫॥ ਬਿਨੁ ਸੰਗਤੀ ਸਭਿ ਐਸੇ ਰਹਹਿ, ਜੈਸੇ ਪਸੁ ਢੋਰ ॥ ਜਿਨਿ੍ ਕੀਤੇ ਤਿਸੈ ਨ ਜਾਣਨੀ, ਬਿਨੁ ਨਾਵੈ ਸਭਿ ਚੋਰ ॥੬॥ ਇਕਿ ਗੁਣ ਵਿਹਾਝਹਿ, ਅਉਗਣ ਵਿਕਣਹਿ, ਗੁਰ ਕੈ ਸਹਜਿ ਸੁਭਾਇ ॥ ਗੁਰ ਸੇਵਾ ਤੇ ਨਾਉ ਪਾਇਆ, ਵੁਠਾ ਅੰਦਰਿ ਆਇ ॥੭॥ ਸਭਨਾ ਕਾ ਦਾਤਾ ਏਕੁ ਹੈ, ਸਿਰਿ ਧੰਧੈ ਲਾਇ ॥ ਨਾਨਕ, ਨਾਮੇ ਲਾਇ ਸਵਾਰਿਅਨੁ, ਸਬਦੇ ਲਏ ਮਿਲਾਇ ॥੮॥੯॥੩੧॥**

ਉਚਾਰਨ ਸੇਧ

**ਬਿੰਦੀ ਸਹਿਤ :** ਨਾਉਂ, ਰਹਹਿਂ, ਨਾਵੈਂ, ਵਿਹਾਝਹਿਂ, ਵਿਕਣਹਿਂ, ਨਾਉਂ ।

**ਪਦ ਅਰਥ :** ਸਚੇ ਰਤੇ-ਸਦਾ ਥਿਰ (ਪ੍ਰਭੂ) ਦੇ (ਨਾਮ) ਵਿਚ ਰੰਗੇ ਹੋਏ । ਸੋਇ-ਸੋਭਾ, ਸਾਖ । ਘਰਿ ਘਰਿ-ਘਰ ਘਰ ਵਿਚ । ਜਾਪਦੇ-ਜਾਣੇ ਜਾਂਦੇ ਹਨ । ਆਗੈ-ਅੱਗੇ (ਪ੍ਰਲੋਕ) ਵਿਚ । ਪਰਗਟੁ-ਉਜਾਗਰ । ਰੂੜੇ-ਸੋਹਣੇ । ਰੰਗੁਲੇ-ਰੰਗੀਲੇ । ਰੂੜੀ-ਸੁੰਦਰ । ਰਪੈ-ਰੰਗਿਆ ਜਾਏ । ਦੂਜੈ ਭਾਇ-ਦੂਜੇ (ਪਦਾਰਥਾਂ) ਦੇ ਪ੍ਰੇਮ ਵਿਚ । ਗੁਰਿ ਪਾਰਸਿ ਮਿਲਿਐ-ਪਾਰਸ ਗੁਰੂ ਦੇ ਮਿਲਣ ਕਰਕੇ । ਕੰਚਨੁ-ਸੋਨਾ । ਨ ਰੰਗੀਐ-ਨਹੀਂ ਰੰਗਿਆ ਜਾਂਦਾ । ਰੰਗੁ ਚੜਾਉ-ਰੰਗ ਚੜ੍ਹਦਾ ਹੈ, ਪ੍ਰੇਮ ਲਗਦਾ ਹੈ । ਭੈ ਭਾਇ-ਡਰ ਅਤੇ ਪ੍ਰੇਮ ਵਿਚ । ਸਿਫਤੀ-ਸਿਫਤ ਸਲਾਹ ਦੁਆਰਾ । ਸਚਿ ਸਮਾਉ-ਸੱਚ (ਸਦਾ ਥਿਰ ਪ੍ਰਭੂ) ਵਿਚ ਲੀਨ ਹੋ ਜਾਂਦਾ ਹੈ । ਲਾਗਿ-ਪਾਹ, (ਜਿਵੇਂ ਦੁਧ ਜਮਾਉਣ ਵੇਲੇ ਦਹੀਂ ਦੀ ਲਾਗ ਲਾਈਦੀ ਹੈ ਇਸੇ ਤਰ੍ਹਾਂ ਕੱਪੜਾ ਰੰਗਣ ਵੇਲੇ ਰੰਗ ਪੱਕਾ ਕਰਨ ਹਿਤ ਪਾਹ ਲਾਈਦੀ ਹੈ) । ਰਪਸੀ-ਰੰਗਿਆ ਜਾਵੇਗਾ । ਰਹਹਿ-ਰਹਿੰਦੇ ਹਨ । ਪਸੁ-ਪਸ਼ੂ । ਢੋਰ-ਡੰਗਰ । ਇਕਿ-ਕਈ । ਵਿਹਾਝਹਿ-ਖਰੀਦਦੇ ਹਨ । ਵਿਕਣਹਿ-ਵਿਕ ਜਾਂਦੇ ਹਨ। ਵੁਠਾ-ਵਸਿਆ ।

**ਅਰਥ :** (ਹੇ ਭਾਈ ! ਜਿਹੜੇ ਜਗਿਆਸੂ) ਸਦਾ ਥਿਰ (ਪ੍ਰਭੂ) ਦੇ ਨਾਮ ਵਿਚ ਰੰਗੇ ਜਾਂਦੇ ਹਨ, ਉਹ ਪਵਿਤਰ ਹੋ ਜਾਂਦੇ ਹਨ (ਅਤੇ ਉਨ੍ਹਾਂ ਦੀ) ਸੋਭਾ ਭੀ ਸਦਾ ਸੱਚੀ ਹੁੰਦੀ ਹੈ । (ਉਹ) ਇਸ (ਲੋਕ ਵਿਚ) ਘਰ ਘਰ ਵਿਚ ਜਾਣੇ ਜਾਂਦੇ ਹਨ (ਤੇ) ਅੱਗੇ (ਪਰਲੋਕ) ਵਿਚ ਹਰੇਕ ਜੁਗ ਵਿਚ ਉਜਾਗਰ ਹੋ ਜਾਂਦੇ ਹਨ ॥੧॥

ਹੇ ਸੋਹਣੇ! ਹੇ ਰੰਗੀਲੇ ਮਨ ! (ਤੂੰ ਆਪਣੇ ਉਤੇ) ਸੱਚਾ (ਪ੍ਰੇਮ ਰੂਪੀ) ਰੰਗ ਚੜ੍ਹਾ ਲੈ । (ਕਿਸ ਤਰ੍ਹਾਂ ?) । (ਹੇ ਭਾਈ !) ਜੇ ਇਹ ਮਨ (ਸਤਿਗੁਰੂ ਦੀ) ਸੁੰਦਰ ਬਾਣੀ ਦੁਆਰਾ ਰੰਗਿਆ ਜਾਵੇ (ਤਾਂ) ਇਹ ਰੰਗ ਨਾ ਉਤਰਦਾ ਹੈ (ਅਤੇ) ਨਾ ਹੀ ਜਾਂਦਾ ਹੈ (ਭਾਵ ਨਾਸ਼ ਨਹੀਂ ਹੁੰਦਾ) ॥੧॥ ਰਹਾਉ ॥

(ਹੇ ਭਾਈ !) ਅਸੀਂ ਦੂਜੇ ਭਾਵ (ਮਾਇਕ ਪਦਾਰਥਾਂ ਦੇ) ਪਿਆਰ ਅਤੇ ਵਿਕਾਰਾਂ ਵਿਚ (ਲੱਗ ਕੇ) ਨੀਵੇਂ, ਗੰਦੇ (ਆਚਰਨ ਵਾਲੇ) ਅਤਿ ਅਹੰਕਾਰੀ (ਸਾਂ, ਪਰ) ਪਾਰਸ ਗੁਰੂ ਦੇ ਮਿਲਣ ਨਾਲ ਸੋਨਾ (ਭਾਵ ਪਵਿੱਤਰ ਜੀਵਨ ਵਾਲੇ) ਹੋ ਗਏ ਹਾਂ (ਕਿਉਂਕਿ ਸਾਡੇ ਅੰਦਰ) ਪਾਰ ਤੋਂ ਰਹਿਤ (ਉਸ ਬੇਅੰਤ)

ਪ੍ਰਭੂ ਦੀ ਨਿਰਮਲ ਜੋਤਿ (ਜਗ ਪਈ ਹੈ) ॥੨॥

(ਹੇ ਭਾਈ !) ਗੁਰੂ (ਦੀ ਕਿਰਪਾ ਤੋਂ) ਬਿਨਾਂ ਕੋਈ (ਜਗਿਆਸੂ ਵੀ ਪ੍ਰੇਮ ਦੇ ਰੰਗ ਵਿਚ) ਨਹੀਂ ਰੰਗਿਆ ਜਾਂਦਾ। ਗੁਰੂ ਦੇ ਮਿਲਣ ਨਾਲ ਹੀ (ਇਹ) ਰੰਗ ਚੜ੍ਹਦਾ ਹੈ। ਜਿਹੜੇ (ਜਗਿਆਸੂ) ਗੁਰੂ ਦੇ ਪ੍ਰੇਮ ਵਿਚ ਰੰਗੇ ਜਾਂਦੇ ਹਨ (ਉਹ ਪ੍ਰਭੂ ਦੀਆਂ) ਸਿਫਤਾਂ ਦੁਆਰਾ ਸਦਾ ਥਿਰ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ ॥੩॥

(ਹੇ ਭਾਈ ! ਪਰਮੇਸ਼ਰ ਦੇ) ਡਰ ਤੋਂ ਬਿਨਾਂ (ਮਨ ਰੂਪੀ ਕੱਪੜੇ ਨੂੰ ਰੰਗਣ ਲਈ) ਲਾਗ ਨਹੀਂ ਲਗਦੀ (ਜਿਸ ਕਰਕੇ) ਮਨ ਭੀ ਨਿਰਮਲ ਨਹੀਂ ਹੁੰਦਾ। (ਪ੍ਰਭੂ ਦੇ) ਡਰ ਤੋਂ ਬਿਨਾਂ (ਜੋ ਧਰਮ) ਕਰਮ ਕਮਾਉਣੇ ਹਨ (ਉਹ ਮਨੁਖ ਨੂੰ ਝੂਠਾ ਬਣਾਉਂਦੇ ਹਨ ਅਤੇ) ਝੂਠੇ (ਮਨੁਖ ਨੂੰ ਲੋਕ ਪਰਲੋਕ ਵਿਚ ਟਿਕਣ ਲਈ) ਕੋਈ ਥਾਂ ਨਹੀਂ ਮਿਲਦੀ ॥੪॥

(ਹੇ ਭਾਈ!) ਜਿਸ (ਜਗਿਆਸੂ ਦੇ ਮਨ ਨੂੰ ਪ੍ਰਭੂ) ਸਤਿ ਸੰਗਤ ਨਾਲ ਮਿਲਾ ਕੇ ਆਪ ਰੰਗੇ ਗਾ ਉਹੋ ਹੀ ਰੰਗੀਜੇ ਗਾ। ਪੂਰੇ ਗੁਰੂ ਤੋਂ ਹੀ ਸਤਿ ਸੰਗਤ ਪੈਦਾ ਹੁੰਦੀ ਹੈ (ਫਿਰ) ਪ੍ਰੇਮ ਸਹਿਤ ਸਹਜੇ ਹੀ ਸੱਚੇ ਪ੍ਰਭੂ ਵਿਚ (ਮਨ ਰੰਗਿਆ ਜਾਂਦਾ ਹੈ) ॥੫॥

(ਹੇ ਭਾਈ ! ਸਤਿ) ਸੰਗਤ ਤੋਂ ਬਿਨਾਂ ਸਾਰੇ (ਮਨੁਖ) ਇਸ ਤਰ੍ਹਾਂ ਰਹਿੰਦੇ ਹਨ, ਜਿਸ ਤਰ੍ਹਾਂ ਪਸ਼ੂ (ਜਾਂ) ਡੰਗਰ (ਹੋਣ)। ਜਿਸ ਪ੍ਰਭੂ ਨੇ (ਜੀਵ ਪੈਦਾ) ਕੀਤੇ ਹਨ (ਓਹ) ਉਸ (ਪਰਮੇਸ਼ਰ) ਨੂੰ ਨਹੀਂ ਜਾਣਦੇ (ਭਾਵ ਉਸ ਨਾਲ ਪਿਆਰ ਨਹੀਂ ਕਰਦੇ, ਇਸ ਲਈ) ਨਾਮ ਤੋਂ ਬਿਨਾਂ ਸਾਰੇ ਹੀ ਚੋਰ ਹਨ ॥੬॥

(ਹੇ ਭਾਈ !) ਕਈ (ਮਨੁੱਖ ਅਜਿਹੇ ਹਨ) ਜੋ ਗੁਰੂ ਦੇ ਸਹਜ ਵਾਲੇ ਸੁਭਾ ਦੁਆਰਾ (ਆਤਮਿਕ) ਗੁਣ ਖ਼ਰੀਦਦੇ ਹਨ (ਅਤੇ) ਅਉਗਣ ਵੇਚਦੇ ਹਨ। ਗੁਰੂ ਦੀ ਸੇਵਾ ਕਰਕੇ ਉਨ੍ਹਾਂ ਨੇ ਸੱਚਾ ਨਾਮ ਪ੍ਰਾਪਤ ਕੀਤਾ ਹੈ, (ਇਸ ਤਰ੍ਹਾਂ ਉਨ੍ਹਾਂ ਦੇ ਹਿਰਦੇ) ਵਿਚ (ਨਾਮ) ਆ ਵਸਿਆ ਹੈ ॥੭॥

(ਹੇ ਭਾਈ !) ਸਾਰੇ (ਜੀਆਂ) ਦਾ ਇਕੋ ਦਾਤਾ ਹੈ (ਜੋ) ਹਰੇਕ (ਜੀਵ) ਨੂੰ ਕੰਮ ਕਾਰ ਵਿਚ ਲਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪ੍ਰਭੂ) ਨੇ (ਆਪ ਹੀ) ਨਾਮ ਵਿਚ ਲਾ ਕੇ (ਭਾਵ ਲੀਨ ਕਰਕੇ ਉਨ੍ਹਾਂ ਜੀਆਂ ਦਾ ਜੀਵਨ) ਸਵਾਰ ਦਿੱਤਾ ਹੈ (ਅਤੇ ਗੁਰੂ ਦੇ) ਸ਼ਬਦ ਰਾਹੀਂ (ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲਿਆ ਹੈ ॥੮॥੬॥੩੧॥

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਨਾਮ ਵਿਚ ਰੰਗੀਜਣ ਨਾਲ ਜਿਥੇ ਮਨ ਦੀ ਨਿਰਮਲਤਾ ਹੁੰਦੀ ਹੈ ਉਥੇ ਜਗਤ ਵਿਚ ਨਿਰਮਲ ਸੋਭਾ ਦਾ ਪ੍ਰਗਟਾਅ ਭੀ ਹੁੰਦਾ ਹੈ।

ਨਾਮ ਦਾ ਰੰਗ ਗੁਰੂ ਲਿਲਾਰੀ ਤੋਂ ਸਿਵਾਏ ਹੋਰ ਕੋਈ ਨਹੀਂ ਚਾੜ੍ਹ ਸਕਦਾ। ਜੇ ਮਨ ਗੁਰੂ ਦੀ ਬਾਣੀ ਵਿਚ ਰੰਗਿਆ ਜਾਏ ਤਾਂ ਇਹ ਰੰਗ ਫਿਰ ਉਤਰਦਾ ਨਹੀਂ। ਗੁਰਬਾਣੀ ਵਿਚ ਜਗਿਆਸੂ ਨੂੰ ਮਨ ਰੰਗਣ ਦੀ ਸੋਧ ਦਿੱਤੀ ਗਈ ਹੈ :

**ਮਨ ਰੰਗਹੁ ਵਡਭਾਗੀਹੋ, ਗੁਰੁ ਤੁਠਾ ਕਰੇ ਪਸਾਉ ॥**

**ਗੁਰੂ ਨਾਮੁ ਦ੍ਰਿੜਾਏ ਰੰਗ ਸਿਉ, ਹਉ ਸਤਿਗੁਰ ਕੈ ਬਲਿ ਜਾਉ ॥**

**ਬਿਨੁ ਸਤਿਗੁਰ ਹਰਿਨਾਮੁ ਨ ਲਭਈ, ਲਖ ਕੋਟੀ ਕਰਮ ਕਮਾਉ ॥** [ਪੰਨਾ ੪੦

ਛੇਵੇਂ ਪਦੇ ਵਿਚ ਜਿਥੇ ਸਤਿ ਸੰਗਤ ਤੋਂ ਵਿਹੂਣੇ ਮਨੁਖਾਂ ਦੀ ਡੰਗਰਾਂ ਨਾਲ ਤੁਲਨਾ ਕੀਤੀ ਹੈ ਉਥੇ 'ਬਿਨੁ ਨਾਵੈ ਸਭਿ *ਚੋਰ' ਦਾ ਸੰਕੇਤ ਭੀ ਦਿੱਤਾ ਹੈ। ਉਸ ਦਾਤੇ ਦੀ ਇਹ ਅਸਚਰਜ ਖੇਡ ਹੈ ਕਿ ਜਿਹੜੇ ਮਨੁਖ ਝੂਠੇ ਧੰਧਿਆਂ ਵਿਚ ਫਸੇ ਹੋਏ ਹਨ, ਉਨ੍ਹਾਂ ਦੇ ਮਨ ਮਨੂਰ ਹੋ ਗਏ ਹਨ। ਜਿਹੜੇ ਨਾਮ ਵਿਚ ਲੱਗੇ ਹੋਏ ਹਨ ਸ਼ਬਦ ਦੁਆਰਾ ਉਨ੍ਹਾਂ ਦੇ ਜੀਵਨ ਸੰਵਰ ਗਏ ਹਨ।

**ਆਸਾ ਮਹਲਾ ੩ ॥ ਸਭ ਨਾਵੈ ਨੋ ਲੋਚਦੀ, ਜਿਸੁ ਕ੍ਰਿਪਾ ਕਰੇ ਸੋ ਪਾਏ ॥ ਬਿਨੁ ਨਾਵੈ ਸਭੁ ਦੂਖੁ ਹੈ, ਸੁਖੁ ਤਿਸੁ, ਜਿਸੁ ਮੰਨਿ ਵਸਾਏ ॥੧॥ ਤੂੰ ਬੇਅੰਤੁ ਦਇਆਲੁ ਹੈ, ਤੇਰੀ ਸਰਣਾਈ ॥ ਗੁਰ ਪੂਰੇ ਤੇ ਪਾਈਐ, ਨਾਮੇ ਵਡਿਆਈ ॥੧॥ ਰਹਾਉ ॥ ਅੰਤਰਿ ਬਾਹਰਿ ਏਕੁ ਹੈ, ਬਹੁ ਬਿਧਿ ਸ੍ਰਿਸਟਿ ਉਪਾਈ ॥ ਹੁਕਮੇ ਕਾਰ ਕਰਾਇਦਾ, ਦੂਜਾ ਕਿਸੁ ਕਹੀਐ ਭਾਈ ॥੨॥ ਬੁਝਣਾ ਅਬੁਝਣਾ ਤੁਧੁ ਕੀਆ, ਇਹ ਤੇਰੀ ਸਿਰਿ ਕਾਰ ॥ ਇਕਨਾ ਬਖਸਿਹਿ ਮੇਲਿ ਲੈਹਿ, ਇਕਿ ਦਰਗਹ ਮਾਰਿ ਕਢੇ ਕੂੜਿਆਰ ॥੩॥ ਇਕਿ ਧੁਰਿ ਪਵਿਤ ਪਾਵਨ ਹਹਿ, ਤੁਧੁ ਨਾਮੇ ਲਾਏ ॥ ਗੁਰ ਸੇਵਾ ਤੇ ਸੁਖੁ ਊਪਜੈ, ਸਚੈ ਸਬਦਿ ਬੁਝਾਏ ॥੪॥ ਇਕਿ ਕੁਚਲ ਕੁਚੀਲ ਵਿਖਲੀਪਤੇ, ਨਾਵਹੁ ਆਪਿ ਖੁਆਏ ॥ ਨਾ ਓਨ ਸਿਧਿ ਨ ਬੁਧਿ ਹੈ ਨ ਸੰਜਮੀ, ਫਿਰਹਿ ਉਤਵਤਾਏ ॥੫॥ ਨਦਰਿ ਕਰੇ ਜਿਸੁ ਆਪਣੀ, ਤਿਸ ਨੋ ਭਾਵਨੀ ਲਾਏ ॥ ਸਤੁ ਸੰਤੋਖੁ ਇਹ ਸੰਜਮੀ, ਮਨੁ ਨਿਮਲੁ ਸਬਦੁ ਸੁਣਾਏ ॥੬॥ ਲੇਖਾ ਪੜਿ ਨ ਪਹੂਚੀਐ, ਕਥਿ ਕਹਣੈ ਅੰਤੁ ਨ ਪਾਇ ॥ ਗੁਰ ਤੇ ਕੀਮਤਿ ਪਾਈਐ, ਸਚਿ ਸਬਦਿ ਸੋਝੀ ਪਾਇ ॥੭॥ ਇਹੁ ਮਨੁ ਦੇਹੀ ਸੋਧਿ ਤੂੰ, ਗੁਰ ਸਬਦਿ ਵੀਚਾਰਿ ॥ ਨਾਨਕ, ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ, ਪਾਈਐ ਗੁਰ ਕੈ ਹੇਤਿ ਅਪਾਰਿ ॥੮॥੧੦॥੩੨॥**

ਉਚਾਰਨ ਸੇਧ

**ਬਿੰਦੀ ਸਹਿਤ :** ਨਾਵੈਂ ਨੋਂ, ਹੈਂ, ਕਰਾਇੰਦਾ, ਬਖਸਿਹਿੰ, ਲੈਹਿੰ, ਹਹਿੰ ਅਤੇ ਨਾਵਹੁੰ।

---

*ਜਿਨੀ ਨਾਮੁ ਵਿਸਾਰਿਆ, ਬਹੁ ਕਰਮ ਕਮਾਵਹਿ ਹੋਰਿ ॥

ਨਾਨਕ, ਜਮਪੁਰਿ ਬਧੇ ਮਾਰੀਅਹਿ, ਜਿਉ ਸੰਨੀ ਉਪਰਿ ਚੋਰ ॥ [ਪੰਨਾ ੧੨੪੭

**ਫੁਟਕਲ :** 'ਕੁਚਲ' ਦਾ ਉਚਾਰਨ 'ਕੁ-ਚਲ ਕਰਨਾ ਹੈ।

**ਪਦ ਅਰਥ :** ਬਹੁ ਬਿਧਿ-ਕਈ ਪ੍ਰਕਾਰ ਦੀ। ਬੁਝਣਾ-ਸਮਝਣਾ, ਗਿਆਨ। ਬੁਝਣਾ-ਸਮਝ, ਸੂਝ। ਅਬੁਝਣਾ-ਬੇਸਮਝੀ ਭਾਵ ਅਗਿਆਨਤਾ। ਸਿਰਿ ਕਾਰ-ਸਿਰ ਤੇ ਕਾਰ ਹੈ। ਬਖਸਿਹਿ-ਬਖਸ਼ ਲੈਂਦਾ ਹੈਂ। ਮੇਲਿ ਲੈਹਿ-ਮੇਲ ਲੈਂਦਾ ਹੈਂ। ਇਕਿ-ਕਈ। ਧੁਰਿ-ਧੁਰ ਤੋਂ, ਪਹਿਲਾਂ ਹੀ। ਹਹਿ-ਹਨ। ਕੁਚਲ-ਕੋਹਜੀ ਚਾਲ ਵਾਲੇ। ਕੁਚੀਲ-ਗੰਦੇ। ਵਿਖਲੀਪਤੇ-ਵਿਸ਼ਿਆਂ ਵਿਚ ਲਿਪਟੇ ਹੋਏ, ਖੋਟੇ ਆਚਰਨ ਵਾਲੇ। ਨਾਵਹੁ-ਨਾਮ ਤੋਂ। ਖੁਆਏ-ਖੁੰਝਾਏ। ਓਨ-ਉਨ੍ਹਾਂ ਨੂੰ। ਸਿਧਿ-ਸਿਧੀ, ਸਫਲਤਾ। ਬੁਧਿ-ਅਕਲ। ਸੰਜਮੀ-ਚੰਗੀ ਰਹਿਣੀ-ਰਹਿਤ ਵਾਲੇ, ਸੋਧੀ। ਉਤਵਤਾਏ-ਉਖੜੇ ਹੋਏ, ਲੜ ਖੜਾ ਰਹੇ ਹਨ। ਭਾਵਨੀ-ਸ਼ਰਧਾ। ਸਤੁ-ਦਾਨ। ਨ ਪਹੁਚੀਐ-ਨਹੀਂ ਪਹੁਚੀਂਦਾ, ਅਪੜੀਂਦਾ। ਸੋਧਿ ਤੂੰ-ਤੂੰ ਸ਼ੁਧ (ਪਵਿੱਤਰ) ਕਰ। ਹੇਤਿ ਅਪਾਰ-ਬੇਅੰਤ ਹਿਤ ਕਰਕੇ।

**ਅਰਥ :** (ਹੇ ਭਾਈ !) ਸਾਰੀ (ਲੋਕਾਈ ਪ੍ਰਭੂ ਦੇ) ਨਾਮ ਨੂੰ (ਪ੍ਰਾਪਤ ਕਰਨ ਲਈ) ਲੋਚਦੀ ਹੈ (ਪਰ) ਜਿਸ ਤੇ (ਪ੍ਰਭੂ ਆਪਣੀ) ਕਿਰਪਾ ਕਰੇ ਉਹ (ਮਨੁਖ ਹੀ ਨਾਮ) ਪ੍ਰਾਪਤ ਕਰਦਾ ਹੈ। ਨਾਮ ਤੋਂ ਬਿਨਾਂ (ਸਭ) ਦੁਖ ਹੀ ਦੁਖ ਹੈ (ਪਰ) ਸੁਖ (ਕੇਵਲ) ਉਸ ਨੂੰ ਹੁੰਦਾ ਹੈ ਜਿਸ ਦੇ ਮਨ ਵਿਚ (ਪ੍ਰਭੂ) ਨਾਮ ਦਾ ਵਾਸਾ ਹੋਵੇ ॥੧॥

(ਹੇ ਪ੍ਰਭੂ !) ਤੂੰ ਬੇਅੰਤ ਹੈਂ, ਦਇਆ ਦਾ ਘਰ ਹੈਂ, (ਅਸੀਂ ਸਭ) ਤੇਰੀ ਸ਼ਰਨ ਵਿਚ ਆਏ ਹਾਂ। ਪੂਰੇ ਗੁਰੂ ਤੋਂ ਨਾਮ ਦੀ ਵਡਿਆਈ ਪ੍ਰਾਪਤ ਹੁੰਦੀ ਹੈ (ਇਸ ਲਈ ਗੁਰੂ ਮਿਲਾ ਦੇ) ॥੧॥ਰਹਾਉ ॥

(ਹੇ ਭਾਈ ! ਪ੍ਰਭੂ ਨੇ) ਕਈ ਪ੍ਰਕਾਰ ਦੀ ਸ੍ਰਿਸ਼ਟੀ ਪੈਦਾ ਕੀਤੀ ਹੈ, ਅੰਦਰ ਅਤੇ ਬਾਹਰ (ਭਾਵ ਗੁਪਤ ਅਤੇ ਪ੍ਰਗਟ) ਇਕੋ (ਹੀ ਵਿਆਪਕ ਹੋ ਰਿਹਾ ਹੈ)। (ਪ੍ਰਭੂ ਆਪਣੇ) ਹੁਕਮ ਅਨੁਸਾਰ ਹੀ (ਜੀਆਂ ਪਾਸੋਂ ਆਪਣੀ) ਕਾਰ ਕਰਾਉਂਦਾ ਹੈ ਹੇ ਭਾਈ ! (ਉਸ ਤੋਂ ਬਿਨਾਂ ਕਾਰ ਕਰਨ ਵਾਲਾ) ਦੂਜਾ ਕਿਸ ਨੂੰ ਆਖੀਏ ? (ਭਾਵ ਦੂਜਾ ਕੋਈ ਨਹੀਂ ਹੈ) ॥੨॥

(ਹੇ ਪ੍ਰਭੂ !) ਸਮਝ ਅਤੇ ਬੇ-ਸਮਝੀ (ਵਾਲਾ ਖੇਲ) ਤੁਧ (ਆਪ) ਬਣਾਇਆ ਹੈ (ਅਤੇ ਹਰੇਕ ਜੀਵ ਦੇ) ਸਿਰ ਉਤੇ (ਤੇਰੀ ਫੁਰਮਾਈ ਹੋਈ) ਇਹ ਕਾਰ ਚਲ ਰਹੀ ਹੈ। ਕਈ ਜੀਵਾਂ ਨੂੰ ਬਖਸ਼ ਲੈਂਦਾ ਹੈਂ, ਕਈ ਜੀਵਾਂ ਨੂੰ (ਆਪਣੇ ਨਾਲ) ਮੇਲ ਲੈਂਦਾ ਹੈਂ। (ਜਿਹੜਾ ਕੋਈ) ਕੂੜਾ ਹੁੰਦਾ ਹੈ (ਉਸ ਨੂੰ) ਦਰਗਾਹ ਤੋਂ ਮਾਰ ਕੇ (ਬਾਹਰ) ਕੱਢ ਦਿੰਦਾ ਹੈਂ (ਭਾਵ ਦੁਖਾਂ ਵਿਚ ਪਾ ਦਿੰਦਾ ਹੈਂ) ॥੩॥

(ਹੇ ਪ੍ਰਭੂ !) ਕਈ ਜੀਵ ਧੁਰ ਤੋਂ ਹੀ ਅਤਿ ਪਵਿੱਤਰ (ਜੀਵਨ ਵਾਲੇ) ਹਨ (ਉਹ ਤੂੰ) ਨਾਮ (ਦੀ ਕਾਰ) ਵਿਚ ਲਾ ਦਿਤੇ ਹਨ। (ਗੁਰੂ ਦੀ) ਸੇਵਾ (ਕਰਕੇ ਉਨ੍ਹਾਂ ਨੂੰ ਆਤਮਿਕ) ਸੁਖ ਮਿਲਦਾ ਹੈ ਤੇ ਉਹ ਸੱਚੇ ਸ਼ਬਦ ਦੁਆਰਾ (ਗੁਰੂ ਤੋਂ) ਸਮਝਾਏ ਜਾਂਦੇ ਹਨ ॥੪॥

(ਹੇ ਭਾਈ !) ਕਈ ਟੇਢੇ ਚੱਲਣ ਵਾਲੇ ਗੰਦੇ (ਆਚਰਨ ਵਾਲੇ) ਵਿਸ਼ਿਆਂ ਵਿਚ ਲਪਟੇ ਹੋਏ ਹਨ (ਉਹ ਪ੍ਰਭੂ ਨੇ ਆਪਣੇ) ਨਾਮ ਤੋਂ (ਆਪ ਹੀ) ਖੁੰਝਾਏ ਹਨ। ਨਾ ਉਨ੍ਹਾਂ ਪਾਸ ਸਿਧੀ ਹੈ, ਨਾ ਬੁਧੀ ਹੈ, ਨਾ (ਉਹ) ਸੰਜਮੀ (ਰਹਿਣੀ ਰਹਿਤ ਵਾਲੇ) ਹਨ, (ਉਹ ਐਵੇਂ ਹੀ ਇਧਰ ਉਧਰ) ਲੜ ਖੜਾਏ ਫਿਰਦੇ

ਰਹਿੰਦੇ ਹਨ ॥੫॥

(ਹੇ ਭਾਈ !) ਜਿਸ (ਮਨੁਖ) ਉਤੇ (ਪ੍ਰਭੂ) ਆਪਣੀ (ਮੇਹਰ ਦੀ) ਨਜ਼ਰ ਕਰ ਦੇਵੇ, ਉਸ ਨੂੰ (ਉਹ ਨਾਮ ਸਿਮਰਨ ਦੀ) ਸ਼ਰਧਾ ਲਾਉਂਦਾ ਹੈ । (ਫਿਰ) ਉਸ ਨੂੰ (ਸੱਚਾ) ਸ਼ਬਦ ਸੁਣਾਉਂਦਾ ਹੈ ਜਿਸ ਨਾਲ ਇਹ (ਜੀਵ) (ਸਤੁ) ਸੰਤੋਖ ਨੂੰ (ਧਾਰਨ ਵਾਲਾ) ਸੰਜਮੀ (ਬਣ ਜਾਂਦਾ ਹੈ ਅਤੇ ਇਸ ਦਾ) ਮਨ ਨਿਰਮਲ (ਹੋ ਜਾਦਾ ਹੈ) ॥੬॥

(ਹੇ ਭਾਈ! ਉਹ ਪ੍ਰਭੂ ਬੇਅੰਤ ਹੈ ਉਸ ਦੇ ਗੁਣਾਂ ਦਾ) ਲੇਖਾ ਪੜ੍ਹ ਕੇ (ਭਾਵ ਗਿਣਤੀ ਮਿਣਤੀ ਨਾਲ ਉਸ ਦੇ ਦਰ ਤੇ) ਨਹੀਂ ਪਹੁੰਚਿਆ ਜਾ ਸਕਦਾ, (ਉਸ ਦੇ ਗੁਣਾਂ ਨੂੰ) ਕਥ ਕੇ (ਭਾਵ ਬਿਆਨ ਕਰਕੇ ਵੀ ਉਸ ਦੇ ਗੁਣਾਂ ਦਾ) ਅੰਤ ਨਹੀਂ ਪਾਇਆ ਜਾ ਸਕਦਾ । ਗੁਰੂ ਪਾਸੋਂ (ਉਸ ਦੀ ਕਦਰ) ਕੀਮਤਿ ਪ੍ਰਾਪਤ ਹੁੰਦੀ ਹੈ, ਸੱਚੇ ਸ਼ਬਦ ਦੁਆਰਾ (ਉਸ ਪ੍ਰਭੂ ਦੀ) ਸੋਝੀ ਪਾਈ ਜਾਂਦੀ ਹੈ ॥੭॥

(ਹੇ ਭਾਈ!) ਗੁਰੂ ਦੇ ਸ਼ਬਦ ਦੁਆਰਾ ਵੀਚਾਰ ਕਰਕੇ (ਤੂੰ ਆਪਣਾ) ਇਹ ਮਨ ਅਤੇ ਸਰੀਰ ਸੋਧ ਲੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਸਰੀਰ ਵਿਚ ਨਾਮ ਰੂਪੀ ਖਜ਼ਾਨਾ ਹੈ (ਪਰ) ਗੁਰੂ ਦੇ ਬੇਅੰਤ ਹਿੱਤ ਕਰਕੇ (ਇਹ ਖਜ਼ਾਨਾ) ਪ੍ਰਾਪਤ ਕਰੀਦਾ ਹੈ ॥੮॥੧੦॥੩੨॥

## ਅਰਥ ਭੇਦ ਅਤੇ ਨਿਰਣੈ

**ੳ) ਬੁਝਣਾ ਅਬੁਝਣਾ ਤੁਧੁ ਕੀਆ, ਇਹ ਤੇਰੀ ਸਿਰਿ ਕਾਰ ॥**

ਇਸ ਪੰਕਤੀ ਵਿਚ 'ਸਿਰਿਕਾਰ' ਅਤੇ ਸਿਰਿ ਕਾਰ' ਦੋ ਤਰ੍ਹਾਂ ਪਾਠ ਪਦ ਛੇਦ ਕਰਕੇ ਇਉਂ ਅਰਥ ਕੀਤੇ ਗਏ ਹਨ :

੧. ਇਹ (ਸਾਰੀ ਰਚਨਾ) ਤੇਰੀ ਹਕੂਮਤ) ਹੇਠ ਹੈ । [ਸੰ. ਪੋ.

੨. ਹਰਕੇ ਜਵੀ ਦੇ ਸਿਰ ਉਤੇ ਤੇਰੀ ਹੀ ਫੁਰਮਾਈ ਹੋਈ ਕਰਨ ਯੋਗ ਕਾਰ ਹੈ । [ਦਰਪਣ

**ਨਿਰਣੈ :** ਗੁਰਬਾਣੀ ਵਿਚ ਜਦੋਂ ਇਹ ਸ਼ਬਦ ਸਰਕਾਰ (ਹਕੂਮਤ) ਦੇ ਅਰਥਾਂ ਵਿਚ ਹੁੰਦਾ ਹੈ ਤਾਂ ਇਸ ਦਾ ਸਰੂਪ 'ਸਿਰਕਾਰ' ਹੁੰਦਾ ਹੈ । ਪਰ ਇਥੇ 'ਸਿਰਿ' ਦੇ ਰਾਰੇ ਨੂੰ ਸਿਹਾਰੀ ਹੈ, ਇਸ ਲਈ ਨੰ. ੨ ਵਾਲੇ ਅਰਥ ਠੀਕ ਹਨ । ਗੁਰਬਾਣੀ ਵਿਚ ਦੋਹਾਂ ਸਰੂਪਾਂ ਦੀ ਵਰਤੋਂ ਇਸ ਤਰ੍ਹਾਂ ਕੀਤੀ ਗਈ ਹੈ :

**੧. ਲਾਲੇ ਨੋ ਸਿਰਿ ਕਾਰ ਹੈ, ਧੁਰਿ ਖਸਮਿ ਫੁਰਮਾਈ ॥** [ਪੰਨਾ ੧੦੧੧

**੨. ਜਿਸ ਹੀ ਕੀ ਸਿਰਕਾਰ ਹੈ, ਤਿਸ ਹੀ ਕਾ ਸਭੁ ਕੋਇ ॥** [ਪੰਨਾ ੨੭

**੩. ਏਹ ਜਮ ਕੀ ਸਿਰਕਾਰ ਹੈ, ਏਨਾ ਊਪਰਿ ਜਮ ਕਾ ਡੰਡੁ ਕਰਾਰਾ ॥** [ਪੰਨਾ ੫੧੩

**ਅ) ਇਹੁ ਮਨ ਦੇਹੀ ਸੋਧਿ ਤੂੰ, ਗੁਰ ਸਬਦਿ ਵੀਚਾਰਿ ॥**

ਵਖ ਵਖ ਅਰਥ :

੧. (ਹੇ ਭਾਈ !) ਤੂੰ ਇਸ (ਆਪਣੇ) ਮਨ ਨੂੰ ਤੇ ਦੇਹੀ ਨੂੰ ਸੋਧ ਤੇ ਗੁਰੂ ਦੇ ਸ਼ਬਦ ਦੁਆਰਾ ਵੀਚਾਰ ਕਰ । [ਸੰ. ਪੋ

੨. ਹੇ ਭਾਈ ! ਤੂੰ ਆਪਣੇ ਇਸ ਮਨ ਨੂੰ ਖੋਜ, ਆਪਣੇ ਸਰੀਰ ਨੂੰ ਖੋਜ, ਗੁਰੂ ਦੇ ਸ਼ਬਦ ਵਿਚ ਜੁੜ ਕੇ ਵਿਚਾਰ ਕਰ। [ਦਰਪਣ

੩. ਸੋਧ ਕੇ, ਨਿਰਣੇ ਕਰ ਕੇ, ਸੁਧ ਕਰ ਕੇ ਭੁਲ ਮਿਟਾ ਕੇ। [ਮ. ਕੋ.

**ਨਿਰਣੈ** : 'ਸੋਧਿ' ਦੇ ਅਰਥ ਖੋਜ ਨਹੀਂ ਜਿਵੇਂ ਕਿ ਉਪਰ ਨੰ. ੨ ਦੇ ਸਾਹਮਣੇ ਦਰਜ ਹਨ। ਇਹ ਕੋਈ ਲਿਖਤ ਨਹੀਂ ਜਿਹੜੀ ਕਿ ਖੋਜ ਨੇ ਸੋਧਣੀ ਹੈ। ਇਥੇ ਭਾਵ ਹੈ ਕਿ ਇਸ ਦੇਹੀ ਨੂੰ ਗੁਰੂ ਦੇ ਸ਼ਬਦ ਵੀਚਾਰ ਦੁਆਰਾ (ਵਿਸ਼ੇ ਵਿਕਾਰਾਂ ਤੋਂ) ਸ਼ੁਧ (ਪਵਿੱਤਰ) ਕਰ, (ਵੇਖ, ਫਿਰ ਤੈਨੂੰ ਅਪਾਣੇ ਹਿਰਦੇ ਅੰਦਰ ਹੀ ਨਾਮ ਦਾ ਖਜ਼ਾਨਾ ਲੱਭ ਪਵੇਗਾ)।

## ਸਾਰੰਸ਼ ਅਤੇ ਸਿਧਾਂਤ

ਜਿਸ ਨਾਮ ਵਿਚ ਸਾਰੇ ਸੁਖ ਹਨ, ਸਾਰੀਆਂ ਵਡਿਆਈਆਂ ਹਨ, ਉਸ ਨਾਮ ਨੂੰ ਸਾਰੀ ਸ੍ਰਿਸ਼ਟੀ ਹੀ ਲੋਚਦੀ ਹੈ। ਪਰ ਕੁਦਰਤਿ ਦਾ ਇਕ ਅਟਲ ਨੇਮ ਹੈ ਕਿ ਗੁਰੂ ਦੀ ਕਿਰਪਾ ਤੋਂ ਬਿਨਾਂ ਨਾਮ ਦੀ ਨਿਰਮਲ ਦਾਤਿ ਕਿਸੇ ਨੂੰ ਪ੍ਰਾਪਤ ਨਹੀਂ ਹੁੰਦੀ।

ਸਾਰੀ ਸ੍ਰਿਸ਼ਟੀ ਜੋ ਰੰਗ ਬਰੰਗੀ ਹੈ, ਇਸ ਦਾ ਮਾਲਕ ਇਕੋ ਕਰਤਾ ਪੁਰਖ ਹੈ। ਉਸਦੇ ਹੁਕਮ ਵਿਚ ਕੋਈ ਚੰਗਾ ਹੈ, ਕੋਈ ਮੰਦਾ ਹੈ। ਉਸ ਨੇ ਕਈ ਜੀਵ ਨਾਮ ਵਿਚ ਲਾਏ ਹੋਏ ਹਨ, ਕਈ ਨਾਮ ਤੋਂ ਭੁਲਾਏ ਹੋਏ ਹਨ।

ਵੱਡੀ ਗੱਲ ਪ੍ਰਭੂ ਦੀ ਮਿਹਰ ਦੀ ਨਜ਼ਰ ਹੈ। ਜਿਸ ਨੂੰ ਪ੍ਰਭੂ ਸ਼ਰਧਾ ਦੀ ਪੂੰਜੀ ਦੇ ਦੇਵੇ ਉਹ ਸੰਤੋਖੀ ਬਣ ਜਾਂਦਾ ਹੈ, ਸੇਵਾ ਕਰਨ ਲੱਗ ਜਾਂਦਾ ਹੈ।

ਅੰਤਲੇ ਪਦ ਵਿਚ ਜੋ ਹਦਾਇਤ ਕੀਤੀ ਹੈ, ਉਹ ਕਮਾਲ ਦੀ ਹੈ। ਹੇ ਮਨ ! ਤੂੰ ਗੁਰੂ ਦੇ ਸ਼ਬਦ ਦੀ ਵੀਚਾਰ ਦੁਆਰਾ ਦੇਹੀ ਨੂੰ ਸੋਧ, ਸ਼ੁਧ ਕਰ, ਸੱਚਾ ਸੰਜਮੀ (ਗਿਆਨੀ ਧਿਆਨੀ ਤੇ ਸੰਤੋਖੀ) ਬਣ। ਨਾਮ-ਨਿਧਾਨ ਜੋ ਇਸ ਦੇਹੀ ਵਿਚ ਹੈ, ਉਹ ਪ੍ਰਾਪਤ ਕਰ ਲੈ ਕਿਉਂਕਿ ਨਾਮ-ਨਿਧਾਨ ਗੁਰੂ ਦੀ ਮਰਯਾਦਾ ਵਿਚ ਚਲ ਕੇ ਸੇਵਕ ਬਣ ਕੇ ਹੀ ਪ੍ਰਾਪਤ ਹੁੰਦਾ ਹੈ।

**ਆਸਾ ਮਹਲਾ ੩ ॥ ਸਚਿ ਰਤੀਆ ਸੋਹਾਗਣੀ, ਜਿਨਾ ਗੁਰ ਕੈ ਸਬਦਿ ਸੀਗਾਰਿ ॥ ਘਰ ਹੀ ਸੋ ਪਿਰੁ ਪਾਇਆ, ਸਚੈ ਸਬਦਿ ਵੀਚਾਰਿ ॥੧॥ ਅਵਗਣ ਗੁਣੀ ਬਖਸਾਇਆ, ਹਰਿ ਸਿਉ ਲਿਵਲਾਈ ॥ ਹਰਿ ਵਰੁ ਪਾਇਆ ਕਾਮਣੀ, ਗੁਰਿ ਮੇਲਿ ਮਿਲਾਈ ॥੧॥ਰਹਾਉ॥ ਇਕਿ ਪਿਰੁ ਹਦੂਰਿ ਨ ਜਾਣਨੀ, ਦੂਜੈ ਭਰਮਿ ਭੁਲਾਇ ॥ ਕਿਉ ਪਾਇਨਿ ਡੋਹਾਗਣੀ, ਦੁਖੀ ਰੈਣਿ ਵਿਹਾਇ ॥੨॥ ਜਿਨ ਕੈ ਮਨਿ ਸਚੁ ਵਸਿਆ, ਸਚੀ ਕਾਰ ਕਮਾਇ ॥ ਅਨਦਿਨੁ ਸੇਵਹਿ ਸਹਜ ਸਿਉ, ਸਚੇ ਮਾਹਿ ਸਮਾਇ ॥੩॥ ਦੋਹਾਗਣੀ ਭਰਮਿ**

ਭੂਲਾਈਆ, ਕੂੜੁ ਬੋਲਿ ਬਿਖੁ ਖਾਹਿ ॥ ਪਿਰੁ ਨ ਜਾਣਨਿ ਆਪਣਾ, ਸੁੰਞੀ ਸੇਜ ਦੁਖੁ ਪਾਹਿ ॥੪॥ ਸਚਾ ਸਾਹਿਬੁ ਏਕੁ ਹੈ, ਮਤੁ ਮਨ ਭਰਮਿ ਭੁਲਾਹਿ ॥ ਗੁਰ ਪੂਛਿ ਸੇਵਾ ਕਰਹਿ, ਸਚੁ ਨਿਰਮਲੁ ਮੰਨਿ ਵਸਾਹਿ ॥੫॥ ਸੋਹਾਗਣੀ ਸਦਾ ਪਿਰੁ ਪਾਇਆ, ਹਉਮੈ ਆਪੁ ਗਵਾਇ ॥ ਪਿਰ ਸੇਤੀ ਅਨਦਿਨੁ ਗਹਿ ਰਹੀ, ਸਚੀ ਸੇਜ ਸੁਖੁ ਪਾਇ ॥੬॥ ਮੇਰੀ ਮੇਰੀ ਕਰਿ ਗਏ, ਪਲੈ ਕਿਛੁ ਨ ਪਾਇ ॥ ਮਹਲੁ ਨਾਹੀ ਡੋਹਾਗਣੀ, ਅੰਤਿ ਗਈ ਪਛੁਤਾਇ ॥੭॥ ਸੋ ਪਿਰੁ ਮੇਰਾ ਏਕੁ ਹੈ, ਏਕਸੁ ਸਿਉ ਲਿਵਲਾਇ ॥ ਨਾਨਕ, ਜੇ ਸੁਖੁ ਲੋੜਹਿ ਕਾਮਣੀ, ਹਰਿ ਕਾ ਨਾਮੁ ਮੰਨਿ ਵਸਾਇ ॥੮॥੧੧॥੩੩॥

ਉਚਾਰਨ ਸੇਧ

**ਬਿੰਦੀ ਸਹਿਤ :** ਰਤੀਆਂ, ਸੀਂਗਾਰ, ਸਿਉਂ, ਭੁਲਾਈਆਂ, ਖਾਹਿੰ, ਪਾਹਿੰ, ਭੁਲਾਹਿੰ, ਕਰਹਿੰ, ਵਸਾਹਿੰ, ਹਉਮੈਂ ਅਤੇ ਲੋੜਹਿੰ।

**ਪਦ ਅਰਥ :** ਸਚਿ-ਸਚ ਵਿਚ । ਘਰ ਹੀ-ਹਿਰਦੇ ਵਿੱਚ ਹੀ । ਗੁਣੀ-ਗੁਣਾ ਰਾਹੀਂ । ਡੋਹਾਗਣੀ-ਛੁਟੜ ਇਸਤ੍ਰੀ । ਵਰੁ-ਪਤੀ । ਇਕਿ-ਕਈ । ਹਦੂਰਿ-ਹਾਜ਼ਰ ਨਾਜ਼ਰ । ਬਿਖੁ ਖਾਹਿ-ਜ਼ਹਿਰ ਖਾਂਦੀਆਂ ਹਨ । ਸੁੰਞੀ-ਖ਼ਾਲੀ । ਸੇਜ-ਸੇਜਾ (ਹਿਰਦਾ) ਪਾਹਿ-ਪਾਉਂਦੀਆਂ ਹਨ । ਮਤੁ-ਮੱਤਾਂ । ਭਰਮਿ ਭੁਲਾਹਿ-ਭਰਮ ਵਿਚ ਭੁਲ ਜਾਵੇ, ਭਟਕ ਜਾਵੇਂ । ਮਹਲੁ-(ਪ੍ਰਭੂ) ਦਾ ਨਿਵਾਸ ਅਸਥਾਨ, ਟਿਕਾਣਾ । ਕਾਮਣੀ-ਹੇ ਜੀਵ ਇਸਤ੍ਰੀ! । ਮੰਨਿ-ਮਨ ਵਿੱਚ ।

**ਅਰਥ :** (ਹੇ ਭਾਈ ! ਅਸਲ ਵਿਚ ਉਹ) ਸੁਹਾਗਣ (ਇਸਤ੍ਰੀਆਂ) ਹਨ (ਜੋ) ਸੱਚ ਵਿਚ ਰਤੀਆਂ ਹੋਈਆਂ ਹਨ (ਅਤੇ) ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ (ਆਪਣਾ ਜੀਵਨ) ਸ਼ੀਂਗਾਰ ਵਾਲਾ ਬਣਾਇਆ ਹੈ । ਸੱਚੇ ਸ਼ਬਦ ਦੀ ਵੀਚਾਰ ਦੁਆਰਾ (ਉਨ੍ਹਾਂ ਨੇ ਆਪਣੇ ਹਿਰਦੇ ਰੂਪੀ) ਘਰ ਵਿਚ ਉਸ ਪਤੀ ਪਰਮਾਤਮਾ ਨੂੰ ਪਾ ਲਿਆ ਹੈ ॥੧॥

(ਜਿਸ ਜੀਵ ਇਸਤ੍ਰੀ ਨੇ ਗੁਰੂ ਦੇ ਬਖਸ਼ੇ ਹੋਏ) ਗੁਣਾਂ ਰਾਹੀਂ (ਆਪਣੇ) ਅਵਗੁਣਾਂ ਨੂੰ ਬਖਸ਼ਾ ਲਿਆ ਹੈ ਅਤੇ ਹਰੀ ਨਾਲ ਸੁਰਤਿ ਜੋੜ ਲਈ ਹੈ, (ਉਸ) ਜੀਵ ਇਸਤ੍ਰੀ ਨੇ ਹਰੀ ਪਤੀ ਨੂੰ ਪ੍ਰਾਪਤ ਕਰ ਲਿਆ ਹੈ । ਗੁਰੂ ਨੇ (ਉਹ ਜੀਵ ਇਸਤ੍ਰੀ ਆਪਣੇ ਨਾਲ) ਮੇਲ ਕੇ (ਪ੍ਰਭੂ ਨਾਲ) ਮਿਲਾ ਦਿਤੀ ਹੈ ॥੧॥ ਰਹਾਉ ॥

ਕਈ (ਦੋਹਾਗਣਾ) ਦੂਜੇ ਭਰਮ ਵਿਚ ਭੁਲ ਕੇ ਪਤੀ ਨੂੰ ਹਾਜ਼ਰ ਨਜ਼ਰ ਨਹੀਂ ਜਾਣਦੀਆਂ (ਉਹ) ਦੋਹਾਗਣ (ਇਸਤ੍ਰੀਆਂ) ਕਿਵੇਂ ਪਤੀ ਨੂੰ ਪਾ ਸਕਦੀਆਂ ਹਨ ? (ਭਾਵ ਨਹੀਂ ਪਾ ਸਕਦੀਆਂ ਅਤੇ ਉਨ੍ਹਾਂ ਦੀ ਜੀਵਨ ਰੂਪੀ) ਰਾਤ ਦੁਖਾਂ ਨਾਲ ਬੀਤਦੀ ਹੈ ॥੨॥

ਸੱਚੀ ਕਾਰ ਕਰ ਕੇ ਜਿਨ੍ਹਾਂ (ਸੋਹਾਗਣਾ ਦੇ) ਮਨ ਵਿਚ ਸੱਚ ਰੂਪ (ਪਰਮੇਸ਼ਰ) ਵਸ ਗਿਆ ਹੈ (ਉਹ) ਸੱਚੇ ਵਿਚ ਲੀਨ ਹੋ ਕੇ ਦਿਨ ਰਾਤ ਸਹਜ ਨਾਲ (ਭਾਵ ਟਿਕ ਕੇ ਪਤੀ-ਪਰਮੇਸ਼ਰ ਨੂੰ) ਸੇਵਦੀਆਂ ਹਨ ॥੩॥

(ਜੋ) ਛੁਟੜ ਇਸਤ੍ਰੀਆਂ ਹਨ (ਉਹ ਮਾਇਆ ਦੇ) ਭਰਮ ਵਿਚ ਭੁਲਾਈਆਂ ਪਈਆਂ ਹਨ, ਕੂੜ ਬੋਲ ਕੇ (ਵਿਸ਼ੇ ਰੂਪ) ਜ਼ਹਰ ਖਾਂਦੀਆਂ ਹਨ। (ਉਹ) ਆਪਣਾ ਪਤੀ ਨਹੀਂ ਜਾਣਦੀਆਂ (ਉਨ੍ਹਾਂ ਦੀ) ਸੇਜ (ਪਤੀ ਤੋਂ ਬਿਨਾਂ ਸਦਾ) ਖ਼ਾਲੀ ਪਈ ਰਹਿੰਦੀ ਹੈ (ਜਿਸ ਕਰਕੇ ਉਹ ਵਿਛੋੜੇ ਦਾ) ਦੁਖ ਪਾਉਂਦੀਆਂ ਹਨ ॥੪॥

ਹੇ ਮਨ! ਸੱਚਾ ਸਾਹਿਬ ਇਕੋ ਹੀ ਹੈ, ਮਤਾਂ ਤੂੰ ਭਰਮ ਵਿਚ ਭੁਲ ਜਾਵੇਂ। ਗੁਰੂ ਨੂੰ ਪੁਛ ਕੇ (ਜੇ ਤੂੰ ਸਾਹਿਬ ਦੀ) ਸੇਵਾ ਕਰੇਂ ਤਾਂ ਨਿਰਮਲ ਸਚ ਸਰੂਪ ਨੂੰ (ਆਪਣੇ) ਮਨ ਵਿਚ ਵਸਾ ਲਏਂਗਾ ॥੫॥

ਸੋਹਾਗਣ (ਜੀਵ ਇਸਤ੍ਰੀ) ਨੇ ਹਉਮੈ ਅਤੇ ਆਪ-ਗਵਾ ਕੇ, ਸਦਾ ਥਿਰ ਰਹਿਣ ਵਾਲੇ ਪਤੀ ਨੂੰ ਪਾ ਲਿਆ ਹੈ। (ਉਹ) ਦਿਨ ਰਾਤ ਪਤੀ ਦਾ (ਪਲਾ) ਫੜੀ ਰੱਖਦੀ ਹੈ (ਅਤੇ ਅੰਤ੍ਰਸ਼ਕਰਣ ਰੂਪੀ) ਸੇਜਾ ਉਤੇ (ਪਤੀ-ਮਿਲਾਪ ਦਾ) ਸੁਖ ਮਾਣਦੀ ਹੈ ॥੬॥

(ਹੇ ਭਾਈ! ਜਿਹੜੇ ਮਨੁਖ) ਮੇਰੀ ਮੇਰੀ ਕਰ ਕੇ (ਸੰਸਾਰ ਤੋਂ ਚਲੇ) ਗਏ (ਉਨ੍ਹਾਂ ਦੇ ਹੱਥ) ਪੱਲੇ ਕੁਝ ਨਹੀਂ ਪਿਆ। (ਇਸੇ ਤਰ੍ਹਾਂ) ਦੋਹਾਗਣ (ਇਸਤ੍ਰੀ) ਨੂੰ (ਪਤੀ ਦਾ) ਮਹਲ ਪ੍ਰਾਪਤ ਨਹੀਂ ਹੋਇਆ (ਉਹ) ਅੰਤ ਸਮੇਂ ਪਛਤਾਵਾ ਕਰਕੇ (ਪਰਲੋਕ ਨੂੰ) ਚਲੀ ਗਈ ॥੭॥

ਨਾਨਕ (ਗੁਰੂ ਜੀ ਉਪਦੇਸ਼ਦੇ ਹਨ ਕਿ) ਹੇ (ਜੀਵ ਇਸਤ੍ਰੀ!) ਉਹ ਮੇਰਾ ਪਤੀ (ਪਰਮੇਸ਼ਰ) ਇਕ ਹੈ (ਤੂੰ) ਉਸ) ਇਕ ਨਾਲ (ਆਪਣੀ) ਸੁਰਤਿ ਜੋੜ। ਹੇ ਜੀਵ ਇਸਤ੍ਰੀ! (ਜੇ ਤੂੰ ਆਤਮਿਕ) ਸੁਖ ਲੋੜਦੀ ਹੈਂ (ਤਾਂ) ਹਰੀ ਦਾ ਨਾਮ (ਆਪਣੇ) ਮਨ ਵਿਚ ਵਸਾ ਲੈ ॥੮॥੧੧॥੩੩॥

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਸੋਹਾਗਣੀ ਅਤੇ ਦੋਹਾਗਣੀ ਦੇ ਰੂਪਕ ਰਾਹੀਂ ਗੁਰਮੁਖ ਅਤੇ ਮਨਮੁਖ ਦੇ ਲੱਛਣਾ ਦਾ ਵਰਨਣ ਹੈ। ਅੰਤ ਵਿਚ ਸਿਟਾ ਇਹ ਕੱਢਿਆ ਹੈ ਕਿ ਪਰਮੇਸ਼ਰ ਦਾ ਨਾਮ ਜਪਿਆਂ ਅਤੇ ਮਨ ਵਿਚ ਵਸਾਇਆ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ।

ਸਿਧਾਂਤ ਇਹ ਹੈ ਕਿ ਸੱਚ ਬੋਲਣਾ, ਸਾਹਿਬ ਨੂੰ ਸਦਾ ਹਾਜ਼ਰ-ਨਾਜ਼ਰ, ਅੰਗ-ਸੰਗ ਸਮਝਣਾ, ਇਹ ਕਾਰ ਕਮਾਇਆਂ ਪਤੀ-ਪਰਮੇਸ਼ਰ ਨਾਲ ਨੇੜਤਾ ਬਣਦੀ ਹੈ।

**ਆਸਾ ਮਹਲਾ ੩ ॥ ਅੰਮ੍ਰਿਤੁ ਜਿਨ੍ਾ ਚਖਾਇਓਨੁ, ਰਸੁ ਆਇਆ ਸਹਜਿ ਸੁਭਾਇ ॥ ਸਚਾ ਵੇਪਰਵਾਹੁ ਹੈ, ਤਿਸਨੋ ਤਿਲੁ ਨ ਤਮਾਇ ॥੧॥ ਅੰਮ੍ਰਿਤੁ ਸਚਾ ਵਰਸਦਾ, ਗੁਰਮੁਖਾ ਮੁਖਿ ਪਾਇ ॥ ਮਨੁ ਸਦਾ ਹਰੀਆਵਲਾ, ਸਹਜੇ ਹਰਿ ਗੁਣ ਗਾਇ ॥੧॥ ਰਹਾਉ ॥ ਮਨਮੁਖਿ ਸਦਾ ਦੋਹਾਗਣੀ, ਦਰਿ**

**ਖੜੀਆ ਬਿਲਲਾਹਿ ॥ ਜਿਨ੍ਹਾ ਪਿਰ ਕਾ ਸੁਆਦੁ ਨ ਆਇਓ, ਜੋ ਧੁਰਿ ਲਿਖਿਆ ਸੋ ਕਮਾਹਿ ॥੨॥ ਗੁਰਮੁਖਿ ਬੀਜੈ ਸਚੁ ਜਮੈ, ਸਚੁ ਨਾਮੁ ਵਾਪਾਰੁ ॥ ਜੋ ਇਤੁ ਲਾਹੈ ਲਾਇਅਨੁ, ਭਗਤੀ ਦੇਇ ਭੰਡਾਰ ॥੩॥ ਗੁਰਮੁਖਿ ਸਦਾ ਸੋਹਾਗਣੀ, ਭੈ ਭਗਤਿ ਸੀਗਾਰਿ ॥ ਅਨਦਿਨੁ ਰਾਵਹਿ ਪਿਰੁ ਆਪਣਾ, ਸਚੁ ਰਖਹਿ ਉਰ ਧਾਰਿ ॥੪॥ ਜਿਨ੍ਹਾ ਪਿਰੁ ਰਾਵਿਆ ਆਪਣਾ, ਤਿਨ੍ਹਾ ਵਿਟਹੁ ਬਲਿ ਜਾਉ ॥ ਸਦਾ ਪਿਰੁ ਕੈ ਸੰਗਿ ਰਹਹਿ, ਵਿਚਹੁ ਆਪੁ ਗਵਾਇ ॥੫॥ ਤਨੁ ਮਨੁ ਸੀਤਲੁ ਮੁਖ ਉਜਲੇ, ਪਿਰੁ ਕੈ ਭਾਇ ਪਿਆਰਿ ॥ ਸੇਜ ਸੁਖਾਲੀ ਪਿਰੁ ਰਵੈ, ਹਉਮੈ ਤ੍ਰਿਸਨਾ ਮਾਰਿ ॥੬॥ ਕਰਿ ਕਿਰਪਾ ਘਰਿ ਆਇਆ, ਗੁਰ ਕੈ ਹੇਤਿ ਅਪਾਰਿ ॥ ਵਰੁ ਪਾਇਆ ਸੋਹਾਗਣੀ, ਕੇਵਲ ਏਕੁ ਮੁਰਾਰਿ ॥੭॥ ਸਭੇ ਗੁਨਹ ਬਖਸਾਇ ਲਇਓਨੁ, ਮੇਲੇ ਮੇਲਣਹਾਰਿ ॥ ਨਾਨਕ, ਆਖਣੁ ਆਖੀਐ, ਜੇ ਸੁਣਿ ਧਰੇ ਪਿਆਰੁ ॥੮॥੧੨॥੩੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਗੁਰਮੁਖਾਂ, ਖੜੀਆਂ, ਬਿਲਲਾਹਿਂ, ਕਮਾਹਿਂ, ਸੀਂਗਾਰ, ਰਾਵਹਿਂ, ਰਖਹਿਂ, ਵਿਟਹੁਂ, ਜਾਉਂ, ਰਹਹਿਂ ਅਤੇ ਵਿਚਹੁਂ ।

**ਪਦ ਅਰਥ :** ਅੰਮ੍ਰਿਤ-(ਨਾਮ ਰੂਪੀ) ਅੰਮ੍ਰਿਤ । ਚਖਾਇਓਨੁ-ਉਸ (ਪ੍ਰਭੂ) ਨੇ ਚਖਾਇਆ । ਤਮਾਇ-ਤਮਾ, ਲਾਲਚ । ਮੁਖਿ-ਮੂੰਹ ਵਿਚ । ਗੁਣ ਗਾਇ-ਗੁਣ ਗਾ ਕੇ । ਬਿਲਲਾਹਿ-ਵਿਲਕਦੀਆਂ ਹਨ । ਕਮਾਹਿ-ਕਮਾਉਂਦੀਆਂ ਹਨ । ਇਤੁ ਲਾਹੈ-ਇਸ ਲਾਭ ਵਿਚ । ਦੇਇ-ਦਿੰਦਾ ਹੈ । ਰਾਵਹਿ-ਮਾਣਦੀਆਂ ਹਨ । ਉਰ ਧਾਰਿ-ਹਿਰਦੇ ਵਿਚ ਟਿਕਾ ਕੇ । ਸੁਖਾਲੀ-ਸੁਖਾਂ ਵਾਲੀ । ਹੇਤਿ ਅਪਾਰਿ-ਬੇਅੰਤ ਪ੍ਰੇਮ ਦੀ ਰਾਹੀਂ । ਲਾਇਓਨੁ-ਉਸ (ਪ੍ਰਭੂ) ਨੇ ਲਾਏ ਹਨ।

**ਅਰਥ :** ਜਿਨ੍ਹਾਂ ਨੂੰ ਉਸ (ਪਰਮੇਸ਼ਰ ਨੇ) ਅੰਮ੍ਰਿਤ (ਰੂਪੀ ਨਾਮ ਰਸ) ਚਖਾਇਆ ਹੈ (ਉਨ੍ਹਾਂ ਨੂੰ) ਸਹਜ ਸੁਭਾਵਿਕ ਹੀ (ਉਸ ਅੰਮ੍ਰਿਤ ਦਾ) ਸੁਆਦ ਆਇਆ ਹੈ । (ਉਸ ਅੰਮ੍ਰਿਤ ਰਸ ਨੂੰ ਚਖਾਉਣ ਵਾਲਾ) ਦਾਤਾ ਬੇ ਪ੍ਰਵਾਹ ਹੈ, ਉਸ ਨੂੰ ਤਿਲ-ਮਾਤਰ ਭੀ ਤਮਾ (ਲਾਲਚ) ਨਹੀਂ ਹੈ ॥੧॥

(ਹੇ ਭਾਈ !) ਸੱਚਾ ਅੰਮ੍ਰਿਤ (ਨਾਮ) ਵਰਸਦਾ ਰਹਿੰਦਾ ਹੈ (ਅਤੇ ਉਹ ਪ੍ਰਭੂ) ਗੁਰਮੁਖਾਂ ਦੇ ਮੂੰਹ ਵਿਚ ਪਾਉਂਦਾ ਹੈ । ਸਹਜੇ ਹੀ ਹਰੀ ਦੇ ਗੁਣ ਗਾ ਕੇ (ਉਨ੍ਹਾਂ ਦਾ ਮਨ ਸਦਾ ਲਈ) ਹਰਾ-ਭਰਾ ਹੋ ਜਾਂਦਾ ਹੈ ॥੧॥ ਰਹਾਉ ॥

(ਹੁਣ ਮਨਮੁਖਾਂ ਦੀ ਹਾਲਤ ਦੱਸਦੇ ਹਨ ਕਿ) ਮਨਮੁਖ (ਜੀਵ ਉਨ੍ਹਾਂ) ਦੋਹਾਗਣ ਇਸਤ੍ਰੀਆਂ ਵਾਂਗੂ ਸਦਾ ਦੁਖੀ ਰਹਿੰਦਾ ਹੈ (ਜਿਵੇਂ ਦੋਹਾਗਣਾਂ ਪਤੀ ਤੋਂ ਬਿਨਾਂ ਆਪਣੇ) ਦਰਵਾਜ਼ੇ ਉਤੇ ਖੜ੍ਹੀਆਂ

ਵਿਲਕਦੀਆਂ ਰਹਿੰਦੀਆਂ ਹਨ। ਜਿਨ੍ਹਾਂ ਨੂੰ (ਆਪਣੇ) ਪਤੀ (ਪਰਮੇਸ਼ਰ ਦੇ ਨਾਮ ਦਾ) ਸੁਆਦ ਨਹੀਂ ਆਇਆ, (ਤਾਂ ਇਉਂ ਜਾਣੋ ਕਿ ਉਨ੍ਹਾਂ ਦੇ ਮੱਥੇ ਉਤੇ) ਜੋ ਧੁਰੋਂ ਲਿਖਿਆ ਹੋਇਆ ਹੈ, (ਉਹ) ਉਹੀ ਕੁਝ ਕਮਾ ਰਹੀਆਂ ਹਨ ॥੨॥

ਗੁਰਮੁਖ (ਜਗਿਆਸੂ ਆਪਣੇ ਸਰੀਰ ਰੂਪੀ ਖੇਤ ਵਿਚ) ਸੱਚ ਬੀਜਦਾ ਹੈ (ਜਿਸ ਕਰਕ ਕੇ) ਸੱਚ ਜੰਮਦਾ ਹੈ (ਅਤੇ ਉਹ) ਸੱਚ ਰੂਪ ਵਪਾਰ ਕਰਦਾ ਹੈ। ਜੋ (ਮਨੁੱਖ) ਉਸ (ਪ੍ਰਭੂ ਨੇ) ਇਸ (ਨਾਮ ਰੂਪੀ) ਲਾਭ ਵਾਲੇ (ਪਾਸੇ) ਲਾਏ ਹੋਏ ਹਨ, (ਉਨ੍ਹਾਂ ਨੂੰ) ਭਗਤੀ ਦੇ ਭੰਡਾਰ (ਬਖਸ਼) ਦਿੰਦਾ ਹੈ ॥੩॥

ਗੁਰਮੁਖ (ਜਗਿਆਸੂ) ਸਦਾ ਸੋਹਾਗਣ (ਭਾਗਣ) ਇਸਤ੍ਰੀਆਂ ਵਰਗੇ ਹੁੰਦੇ ਹਨ (ਜੋ ਰੱਬੀ) ਭੈ ਅਤੇ (ਪ੍ਰੇਮਾ) ਭਗਤੀ ਦਾ (ਹਾਰ) ਸ਼ਿੰਗਾਰ ਕਰਦੇ ਹਨ। (ਉਹ) ਦਿਨ ਰਾਤ ਆਪਣੇ ਪਤੀ ਪਰਮੇਸ਼ਰ ਦਾ ਅਨੰਦ ਮਾਣਦੇ ਹਨ (ਅਤੇ) ਹਿਰਦੇ ਵਿਚ ਸੱਚ ਨੂੰ (ਧਾਰਨ ਕਰੀ) ਰੱਖਦੇ ਹਨ ॥੪॥

ਜਿਨ੍ਹਾਂ (ਗੁਰਮੁਖਾਂ ਨੇ) ਆਪਣੇ ਪਤੀ (ਪਰਮੇਸ਼ਰ ਦਾ ਮਿਲਾਪ-ਰਸ) ਮਾਣਿਆ ਹੈ, (ਮੈਂ) ਉਨ੍ਹਾਂ ਤੋਂ ਸਦਕੇ ਜਾਂਦਾ ਹਾਂ (ਉਹ ਆਪਣੇ) ਅੰਦਰੋਂ ਆਪਾ ਭਾਵ ਦੂਰ ਕਰ ਕੇ ਸਦਾ ਪਰਮੇਸ਼ਰ ਦੀ ਸੰਗਤ ਵਿਚ ਰਹਿੰਦੇ ਹਨ ॥੫॥

(ਜਿਹੜੀਆਂ ਇਸਤ੍ਰੀਆਂ) ਪਤੀ (ਪਰਮੇਸ਼ਰ ਦੇ) ਪ੍ਰੇਮ ਵਿਚ ਪਿਆਰ ਵਿਚ (ਰਹਿੰਦੀਆਂ ਹਨ ਉਨ੍ਹਾਂ ਦਾ) ਤਨ ਮਨ ਠੰਡਾ ਠਾਰ ਹੁੰਦਾ ਹੈ (ਅਤੇ ਰੱਬੀ ਦਰਗਾਹ ਵਿਚ) ਮੂੰਹ ਉਜਲੇ ਹੁੰਦੇ ਹਨ। ਹਉਮੈ ਅਤੇ (ਮਾਇਕ ਪਦਾਰਥਾਂ ਦੀ) ਤ੍ਰਿਸ਼ਨਾ ਮਾਰ ਕੇ (ਉਨ੍ਹਾਂ ਦੀ) ਸੇਜ ਸੁਖਦਾਈ (ਬਣੀ ਰਹਿੰਦੀ ਹੈ, ਅਤੇ ਪ੍ਰਭੂ ਪਤੀ ਉਸ ਦੀ ਸੇਜ ਨੂੰ) ਰਾਵਦਾ (ਮਾਣਦਾ) ਹੈ ॥੬॥

ਗੁਰੂ ਦੇ ਬੇਅੰਤ ਪ੍ਰੇਮ ਦੀ ਬਰਕਤ ਨਾਲ ਪ੍ਰਭੂ (ਆਪਣੀ) ਕਿਰਪਾ ਕਰ ਕੇ (ਜਿਨ੍ਹਾਂ ਦੇ ਹਿਰਦੇ ਰੂਪੀ) ਘਰ ਵਿਚ ਆ ਗਿਆ ਹੈ, (ਉਨ੍ਹਾਂ ਗੁਰਮੁਖ) ਸੋਹਾਗਣਿ (ਜੀਵ ਇਸਤ੍ਰੀਆਂ ਨੇ ਆਪਣਾ) ਵਰ (ਪਤੀ) ਪਾ ਲਿਆ ਹੈ (ਜੋ ਕਿ) ਕੇਵਲ ਇਕ ਮੁਰਾਰੀ (ਮੁਰ ਰਾਖਸ਼ ਨੂੰ ਮਾਰਨ ਵਾਲਾ ਪ੍ਰਭੂ) ਹੈ ॥੭॥

(ਹੇ ਭਾਈ! ਜਿਹੜਾ ਜਗਿਆਸੂ ਗੁਰੂ ਦੀ ਸ਼ਰਨ ਪੈ ਗਿਆ ਹੈ) ਉਸ ਨੇ (ਆਪਣੇ) ਸਾਰੇ ਪਾਪ ਬਖਸ਼ਵਾ ਲਏ ਹਨ, ਮੇਲਣ ਵਾਲੇ (ਗੁਰੂ ਨੇ ਉਸ ਨੂੰ ਪ੍ਰਭੂ ਨਾਲ) ਮਿਲਾ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਸਾਨੂੰ ਵੀ ਗੁਰੂ ਦੇ ਦੱਸੇ ਹੋਏ) ਬੋਲ ਬੋਲਣਾ ਚਾਹੀਦਾ ਹੈ ਜਿਸ ਨੂੰ ਸੁਣ ਕੇ (ਵਾਹਿਗੁਰੂ ਸਾਨੂੰ) ਪਿਆਰ ਕਰੇ ॥੮॥੧੨॥੩੪॥

## ਸਾਰੰਸ਼ ਅਤੇ ਸਿਧਾਂਤ

ਜਿਨ੍ਹਾਂ ਜਗਿਆਸੂਆਂ ਨੂੰ ਗੁਰੂ ਪਾਤਿਸ਼ਾਹ ਅੰਮ੍ਰਿਤ ਦੀ ਦਾਤ ਸਹਜ ਸੁਭਾਵਿਕ ਬਖਸ਼ ਦਿੰਦਾ ਹੈ, ਉਹ ਆਤਮਾਵਾਂ ਹਰੀ ਦੇ ਗੁਣ ਗਾ ਕੇ ਸਦਾ ਪ੍ਰਫੁਲਤ ਹੋਈਆਂ ਰਹਿੰਦੀਆਂ ਹਨ। ਸਿਧਾਂਤ ਇਹ ਹੈ ਕਿ ਗੁਰਮੁਖਾਂ ਅਤੇ ਮਨਮੁਖਾਂ ਨੂੰ ਧੁਰੋਂ ਲਿਖੇ ਅਨੁਸਾਰ ਹੀ ਸੁਖ ਅਤੇ ਦੁਖ ਪ੍ਰਾਪਤ ਹੁੰਦੇ ਹਨ।

ਨਾਮ-ਸਿਮਰਨ ਆਪਣੇ ਜ਼ੋਰ ਨਾਲ ਪ੍ਰਾਪਤ ਹੋਣ ਵਾਲੀ ਵਸਤੂ ਨਹੀਂ। ਇਸ ਦੀ ਲਖਤਾ ਲਈ ਜਿਥੇ ਕਮਾਈ ਦੀ ਲੋੜ ਹੈ ਉਥੇ ਗੁਰੂ ਦੀ ਹਜ਼ੂਰੀ ਗੁਰੂ ਦੀ ਕਿਰਪਾ ਜੋ ਸ਼ਬਦ ਵਿਚ ਭਰਪੂਰ ਹੈ, ਉਸ

ਨਾਲ ਸੰਬੰਧ ਕਾਇਮ ਹੋਣਾ ਅਤਿ ਜ਼ਰੂਰੀ ਹੈ। ਸਤਿਨਾਮ ਦੀ ਕਮਾਈ ਕਰਨ ਵਾਲਿਆਂ ਨੂੰ ਸਹਜ-ਜੋਗ ਪ੍ਰਾਪਤ ਹੁੰਦਾ ਹੈ ਜਿਸ ਦੇ ਫਲ ਸਰੂਪ ਸਚ ਵਿਚ ਸਮਾਈ ਹੁੰਦੀ ਹੈ।

ਜਿਥੋਂ ਤੱਕ ਨਾਮ ਨੂੰ ਵਿਸਾਰਨ ਵਾਲੇ ਮਨੁੱਖਾਂ ਦਾ ਸਬੰਧ ਹੈ, ਓਹ ਸਹੀ ਅਰਥਾਂ ਵਿੱਚ ਜੀਉਂਦੇ ਨਹੀਂ, ਓਹ ਜੀਉਂਦੇ ਹੋਇਆਂ ਵੀ ਮੁਰਦੇ ਸਮਾਨ ਸਮਝੋ। ਗੁਰਵਾਕ ਹਨ:-

**ਸਤਿਗੁਰ ਕੀ ਸੇਵ ਨ ਕੀਨੀਆ, ਹਰਿ ਨਾਮਿ ਨ ਲਗੋ ਪਿਆਰੁ ॥**
**ਮਤ ਤੁਮ ਜਾਣਹੁ ਓਇ ਜੀਵਦੇ, ਓਇ ਆਪਿ ਮਾਰੇ ਕਰਤਾਰਿ ॥** [ਪੰਨਾ ੫੮੯

**ਆਸਾ ਮਹਲਾ ੩ ॥ ਸਤਿਗੁਰ ਤੇ ਗੁਣ ਊਪਜੈ, ਜਾ ਪ੍ਰਭੁ ਮੇਲੈ ਸੋਇ ॥ ਸਹਜੇ ਨਾਮੁ ਧਿਆਈਐ, ਗਿਆਨੁ ਪਰਗਟੁ ਹੋਇ ॥੧॥ ਏ ਮਨ! ਮਤ ਜਾਣਹਿ ਹਰਿ ਦੂਰਿ ਹੈ, ਸਦਾ ਵੇਖੁ ਹਦੂਰਿ ॥ ਸਦ ਸੁਣਦਾ ਸਦ ਵੇਖਦਾ, ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥ ਗੁਰਮੁਖ ਆਪੁ ਪਛਾਣਿਆ, ਤਿਨੀ ਇਕ ਮਨਿ ਧਿਆਇਆ ॥ ਸਦਾ ਰਵਹਿ ਪਿਰੁ ਆਪਣਾ, ਸਚੈ ਨਾਮਿ ਸੁਖੁ ਪਾਇਆ ॥੨॥ ਏ ਮਨ! ਤੇਰਾ ਕੋ ਨਹੀਂ, ਕਰਿ ਵੇਖੁ ਸਬਦਿ ਵੀਚਾਰੁ ॥ ਹਰਿ ਸਰਣਾਈ ਭਜਿ ਪਉ, ਪਾਇਹਿ ਮੋਖ ਦੁਆਰੁ ॥੩॥ ਸਬਦਿ ਸੁਣੀਐ ਸਬਦਿ ਬੁਝੀਐ, ਸਚਿ ਰਹੈ ਲਿਵਲਾਇ ॥ ਸਬਦੇ ਹਉਮੈ ਮਾਰੀਐ, ਸਚੈ ਮਹਲਿ ਸੁਖੁ ਪਾਇ ॥੪॥ ਇਸੁ ਜੁਗ ਮਹਿ ਸੋਭਾ ਨਾਮ ਕੀ, ਬਿਨੁ ਨਾਵੈ ਸੋਭ ਨ ਹੋਇ ॥ ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ, ਜਾਦੀ ਬਿਲਮੁ ਨ ਹੋਇ ॥੫॥ ਜਿਨੀ ਨਾਮੁ ਵਿਸਾਰਿਆ, ਸੇ ਮੁਏ ਮਰਿ ਜਾਹਿ ॥ ਹਰਿ ਰਸ ਸਾਦੁ ਨ ਆਇਓ, ਬਿਸਟਾ ਮਾਹਿ ਸਮਾਹਿ ॥੬॥ ਇਕਿ ਆਪੇ ਬਖਸਿ ਮਿਲਾਇਅਨੁ, ਅਨਦਿਨੁ ਨਾਮੇ ਲਾਇ ॥ ਸਚੁ ਕਮਾਵਹਿ ਸਚਿ ਰਹਹਿ, ਸਚੇ ਸਚਿ ਸਮਾਹਿ ॥੭॥ ਬਿਨੁ ਸਬਦੈ ਸੁਣੀਐ ਨ ਦੇਖੀਐ, ਜਗੁ ਬੋਲਾ ਅੰਨ੍ਹਾ ਭਰਮਾਇ ॥ ਬਿਨੁ ਨਾਵੈ ਦੁਖੁ ਪਾਇਸੀ, ਨਾਮੁ ਮਿਲੈ ਤਿਸੈ ਰਜਾਇ ॥੮॥ ਜਿਨ ਬਾਣੀ ਸਿਉ ਚਿਤੁ ਲਾਇਆ, ਸੇ ਜਨ ਨਿਰਮਲ ਪਰਵਾਣੁ ॥ ਨਾਨਕ, ਨਾਮੁ ਤਿਨ੍ਹਾ ਕਦੇ ਨ ਵੀਸਰੈ, ਸੇ ਦਰਿ ਸਚੇ ਜਾਣੁ ॥੯॥੧੩॥੩੫॥**

ਉਚਾਰਨ ਸੇਧ

**ਬਿੰਦੀ ਸਹਿਤ :** ਜਾਣਹਿਂ, ਰਵਹਿਂ, ਨਹੀਂ, ਪਾਇਹਿਂ, ਹਉਮੈਂ, ਮਹਿਂ, ਨਾਵੈਂ, ਜਾਂਦੀ, ਜਿਨ੍ਹੀਂ, ਜਾਹਿਂ, ਸਮਾਹਿਂ, ਕਮਾਵਹਿਂ, ਰਹਹਿਂ।

**ਪਦ ਅਰਥ :** ਸਤਿਗੁਰ ਤੇ-ਸਤਿਗੁਰੂ ਤੋਂ (ਪਾਸੋਂ)। ਸਹਜੇ-ਸਹਜ (ਅਵਸਥਾ) ਵਿਚ। ਹਦੂਰਿ-ਹਾਜ਼ਰ, ਅੰਗ-ਸੰਗ। ਸਬਦਿ-ਸ਼ਬਦ ਦੁਆਰਾ। ਭਰਪੂਰਿ-ਪਰੀਪੂਰਨ। ਇਕ ਮਨਿ-ਇਕ ਮਨ ਹੋ ਕੇ, ਜੁੜ ਕੇ। ਰਵਹਿ-ਮਾਣਦੀਆਂ ਹਨ। ਪਾਇਹਿ-ਪਾ ਲਵੇਂਗਾ। ਮੋਖ ਦੁਆਰੁ-ਮੁਕਤੀ ਦਾ ਦਰਵਾਜ਼ਾ। ਮਹਲਿ-ਸਰੂਪ ਵਿਚ। ਬਿਲਮੁ-ਦੇਰ, ਢਿਲ। ਬੋਲਾ-ਡੋਰਾ। ਅੰਨ੍ਹਾਂ-ਅਗਿਆਨੀ। ਭਰਮਾਇ-ਭਟਕਦਾ ਫਿਰਦਾ ਹੈ। ਤਿਸੈ ਰਜਾਇ-ਉਸ (ਪ੍ਰਭੂ) ਦੀ ਰਜ਼ਾ ਅਨੁਸਾਰ।

**ਅਰਥ :** (ਹੇ ਭਾਈ!) ਜਦੋਂ ਪ੍ਰਭੂ (ਜਗਿਆਸੂ ਨੂੰ) ਉਸ (ਸਤਿਗੁਰੂ ਨਾਲ) ਮੇਲ ਕਰਾਉਂਦਾ ਹੈ (ਤਾਂ) ਸਤਿਗੁਰੂ ਪਾਸੋਂ (ਜਗਿਆਸੂ ਦੇ ਹਿਰਦੇ ਅੰਦਰ ਨਿਰਮਲ) ਗੁਣਾਂ ਦੀ ਉਤਪਤੀ ਹੁੰਦੀ ਹੈ। (ਫਿਰ) ਸਹਜ (ਅਵਸਥਾ) ਵਿਚ (ਟਿਕ ਕੇ) ਨਾਮ ਸਿਮਰਨ ਕਰੀਏ (ਤਾਂ ਗੁਰੂ ਦਾ) ਗਿਆਨ ਉਜਾਗਰ ਹੁੰਦਾ ਹੈ ॥੧॥

ਹੇ ਮਨ! ਮਤਾਂ (ਤੂੰ ਇਹ) ਸਮਝਦਾ ਹੋਵੇਂ ਕਿ ਹਰੀ ਦੂਰ ਹੈ (ਇਉਂ ਨਾ ਸਮਝ, ਸਗੋਂ ਉਸ ਨੂੰ) ਸਦਾ ਹਾਜ਼ਰ ਨਾਜ਼ਰ ਵੇਖ। (ਉਹ ਪ੍ਰਭੂ) ਸਦਾ (ਹਰੇਕ ਦੀ ਗਲ ਬਾਤ) ਸੁਣਦਾ ਹੈ, (ਸਭ ਨੂੰ) ਸਦਾ (ਭਾਵ ਹਰ ਵੇਲੇ) ਵੇਖਦਾ ਹੈ (ਤੂੰ ਉਸ ਨੂੰ ਗੁਰੂ ਦੇ) ਸ਼ਬਦ ਦੁਆਰਾ (ਵੇਖ, ਤੈਨੂੰ ਹਰ ਥਾਂ) ਪਰੀ ਪੂਰਨ ਦਿਸੇਗਾ ॥੧॥ ਰਹਾਉ ॥

ਜਿਨ੍ਹਾਂ ਗੁਰਮੁਖਿ (ਜੀਵ ਇਸਤ੍ਰੀਆਂ) ਨੇ (ਆਪਣੇ) ਮੂਲ (ਸਰੂਪ ਨੂੰ) ਪਛਾਣ ਲਿਆ ਹੈ, ਉਨ੍ਹਾਂ ਨੇ ਇਕ ਮਨ ਹੋ ਕੇ (ਉਸ ਪ੍ਰਭੂ ਨੂੰ) ਸਿਮਰਿਆ ਹੈ। (ਉਹ) ਸਦਾ ਆਪਣੇ (ਪਤੀ ਪਰਮੇਸ਼ਰ ਦਾ) ਅਨੰਦ ਮਾਣਦੀਆਂ ਹਨ (ਅਤੇ) ਸੱਚੇ ਨਾਮ ਦੁਆਰਾ (ਉਨ੍ਹਾਂ ਨੇ ਆਤਮਿਕ) ਸੁਖ ਪ੍ਰਾਪਤ ਕੀਤਾ ਹੈ ॥੨॥

ਹੇ ਮਨ! (ਤੂੰ ਗੁਰੂ ਦੇ) ਸ਼ਬਦ ਦੁਆਰਾ ਵੀਚਾਰ ਕਰਕੇ ਵੇਖ ਲੈ (ਕਿ ਇਸ ਜਗਤ ਵਿਚ) ਤੇਰਾ (ਆਪਣਾ) ਕੋਈ ਨਹੀਂ ਹੈ। (ਇਸ ਲਈ ਤੂੰ) ਦੌੜ ਕੇ ਹਰੀ ਦੀ ਸ਼ਰਨ ਵਿਚ ਪੈ ਜਾ, (ਇਸ ਤਰ੍ਹਾਂ ਕਰਨ ਨਾਲ ਤੂੰ) ਮੁਕਤੀ ਦਾ ਦੁਆਰ ਪਾ ਲਵੇਂਗਾ ॥੩॥

(ਹੇ ਮਨ! ਜਿਹੜਾ ਜਗਿਆਸੂ) ਸੱਚ ਵਿਚ ਸੁਰਤਿ ਜੋੜਦਾ ਹੈ (ਉਸ ਨੂੰ) ਪਤਾ ਲੱਗ ਜਾਂਦਾ ਹੈ ਕਿ (ਗੁਰੂ ਦੇ) ਸ਼ਬਦ ਦੁਆਰਾ (ਨਾਮ) ਸੁਣਨਾ ਚਾਹੀਦਾ ਹੈ ਅਤੇ ਸ਼ਬਦ ਦੁਆਰਾ (ਨਾਮ ਨੂੰ) ਸਮਝਣਾ ਚਾਹੀਦਾ ਹੈ। ਸ਼ਬਦ ਦੁਆਰਾ ਹੀ ਹਉਮੈ ਨੂੰ ਮਾਰਨਾ ਚਾਹੀਦਾ ਹੈ, (ਇਸ ਤਰ੍ਹਾਂ) ਸੱਚੇ (ਪ੍ਰਭੂ ਦੇ) ਮਹਿਲ ਸਰੂਪ ਵਿਚ (ਸਮਾ ਕੇ) ਸੁਖ ਪਾਈਦਾ ਹੈ ॥੪॥

(ਹੇ ਭਾਈ!) ਇਸ ਜਗਤ (ਭਾਵ ਜਲਜੁਗ) ਵਿਚ (ਸੱਚੇ) ਨਾਮ ਦੀ ਸੋਭਾ (ਵਡਿਆਈ) ਹੈ, ਨਾਮ ਤੋਂ ਬਿਨਾਂ ਸੋਭਾ ਨਹੀਂ ਹੁੰਦੀ। ਇਸ ਮਾਇਆ ਦੀ ਸੋਭਾ (ਤਾਂ) ਚਾਰ ਦਿਨ (ਰਹਿਣ ਵਾਲੀ ਭਾਵ ਨਾਸ਼ਵੰਤ ਹੈ), ਇਸ ਦੇ ਜਾਂਦਿਆਂ ਦੇਰੀ ਨਹੀਂ ਲੱਗਦੀ ॥੫॥

(ਹੇ ਭਾਈ!) ਜਿਨ੍ਹਾਂ (ਜਗਿਅਸੂਆਂ ਨੇ ਪ੍ਰਭੂ ਦਾ) ਨਾਮ ਵਿਸਾਰ ਦਿਤਾ ਹੈ ਉਹ ਮਰਦੂਦ (ਆਤਮਿਕ ਮੌਤ) ਮਰ ਕੇ (ਸੰਸਾਰ ਤੋਂ ਚਲੇ) ਜਾਂਦੇ ਹਨ। (ਉਨ੍ਹਾਂ ਨੂੰ) ਹਰੀ (ਨਾਮ ਦਾ) ਸੁਆਦ ਨਹੀਂ ਆਇਆ ਹੁੰਦਾ (ਜਿਸ ਕਰਕੇ ਉਹ ਗੰਦਗੀ ਦੇ ਕੀੜੇ ਵਾਂਗ) ਵਿਸ਼ਟਾ ਵਿਚ ਪਏ ਰਹਿੰਦੇ ਹਨ ॥੬॥

(ਹੇ ਭਾਈ !) ਕਈ (ਅਜਿਹੇ ਮਨੁੱਖ ਹਨ ਜੋ) ਉਸ (ਪ੍ਰਭੂ ਨੇ) ਆਪੇ ਬਖਸ਼ਿਸ਼ ਕਰਕੇ (ਆਪਣੇ ਨਾਲ) ਮਿਲਾ ਲਏ ਹਨ (ਅਤੇ ਉਹ) ਦਿਨ ਰਾਤ ਨਾਮ ਵਿਚ ਲਾਏ ਹੋਏ ਹਨ। (ਉਹ ਸਦਾ) ਸੱਚ ਕਮਾਉਂਦੇ ਹਨ, ਸੱਚ ਵਿਚ ਰਹਿੰਦੇ ਹਨ ਅਤੇ ਨਿਰੋਲ ਸੱਚ ਵਿਚ ਹੀ ਸਮਾ ਜਾਂਦੇ ਹਨ ॥੭॥

(ਗੁਰੂ ਦੇ) ਸ਼ਬਦ ਤੋਂ ਬਿਨਾਂ (ਨਾਮ) ਨਾ ਸੁਣਿਆ ਜਾ ਸਕਦਾ ਹੈ, ਨਾ (ਪ੍ਰਭੂ ਦਾ ਦਰਸ਼ਨ) ਵੇਖਿਆ ਜਾ ਸਕਦਾ ਹੈ। (ਨਾਮਹੀਣ ਹੋਣ ਕਰਕੇ) ਜਗਤ ਅੰਨ੍ਹਾਂ ਅਤੇ ਡੋਰਾ ਹੈ (ਇਸ ਲਈ) ਭਟਕਦਾ ਫਿਰਦਾ ਹੈ। ਜਗਤ ਨਾਮ ਤੋਂ ਵਿਹੂਣਾ ਦੁਖ ਹੀ ਪਾਏਗਾ, (ਪਰ ਤੱਤ ਇਹ ਹੈ ਕਿ) ਨਾਮ ਉਸ (ਪ੍ਰਭੂ) ਦੀ ਰਜ਼ਾ ਅਨੁਸਾਰ ਹੀ ਮਿਲਦਾ ਹੈ ॥੮॥

ਜਿਨ੍ਹਾਂ (ਜਗਿਆਸੂਆਂ) ਨੇ (ਗੁਰੂ ਦੀ) ਬਾਣੀ ਨਾਲ (ਆਪਣਾ) ਚਿਤ ਜੋੜਿਆ ਹੈ, ਉਹ (ਜਗਿਆਸੂ) ਜਨ ਪਵਿੱਤਰ ਅਤੇ (ਪ੍ਰਭੂ ਦੇ ਦਰਬਾਰ ਵਿਚ) ਪਰਵਾਨ ਹੁੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ ਨੂੰ (ਪਰਮਾਤਮਾ ਦਾ) ਨਾਮ ਕਦੇ ਨਹੀਂ ਵਿਸਰਦਾ, (ਹੇ ਭਾਈ! ਤੂੰ) ਸਮਝ ਲੈ ਕਿ ਉਹ (ਜਨ ਪਰਮਾਤਮਾ ਦੇ) ਦਰ ਤੇ ਸੱਚੇ ਹਨ ॥੯॥੧੩॥੩੫॥

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਮਨ ਪ੍ਰਤੀ ਵਿਸ਼ੇਸ਼ ਉਪਦੇਸ਼ ਇਹ ਹਨ :

੧. ਹੇ ਮਨ ! ਤੂੰ ਹਰੀ ਨੂੰ ਹਰ ਵੇਲੇ ਹਾਜ਼ਰ ਨਜ਼ਰ ਸਮਝ। ਉਹ ਤੇਰੇ ਅੰਦਰ ਦੀ ਕਹੀ ਹੋਈ ਗੱਲ ਹਰ ਵੇਲੇ ਸੁਣਦਾ ਅਤੇ ਤੇਰੇ ਕੀਤੇ ਕੰਮਾਂ ਨੂੰ ਵੇਖਦਾ ਹੈ।

੨. ਤੇਰਾ ਸੰਸਾਰ ਵਿਚ ਕੋਈ ਸਾਥੀ ਨਹੀਂ, ਸਭ ਮਤਲਬੀ ਯਾਰ ਹਨ। ਇਹ ਗੱਲ ਪੱਲੇ ਬੰਨ੍ਹ ਲੈ।

੩. ਨਾਮ ਤੋਂ ਬਿਨਾਂ ਜੀਵ ਅੰਨ੍ਹਾਂ ਅਤੇ ਬੋਲਾ ਹੈ।

੪. ਜਿਹੜੇ ਮਨੁਖ ਨਾਮ ਵਿਚ ਚਿੱਤ ਲਾਉਂਦੇ ਹਨ, ਰੱਬੀ ਦਰਗਾਹ ਵਿਚ ਉਹੀ ਪਰਵਾਨ ਹੁੰਦੇ ਹਨ।

੫. ਮਾਇਆ ਦੀ ਚਮਕ ਚਾਰ ਦਿਨਾਂ ਲਈ ਹੈ, ਭਾਵ ਨਾਸ਼ਵੰਤ ਹੈ। ਇਸ ਕਲਿਜੁਗ ਵਿਚ ਜੇ ਕੋਈ ਸੁੰਦਰ ਸੋਭਾ ਹੈ ਤਾਂ ਉਹ ਕੇਵਲ ਨਾਮ ਦੀ ਹੈ।

ਇਸ ਲਈ ਹਰਕੇ ਜੀਵ ਨੂੰ ਨਾਮ ਸਿਮਰਨ ਵਿਚ ਜੁਟ ਜਾਣਾ ਚਾਹੀਦਾ ਹੈ। ਇਸ ਦਾ ਫਲ ਜੋ ਭਗਤਾਂ ਨੂੰ ਮਿਲਿਆ, ਉਹ ਸਭ ਦੇ ਸਾਹਮਣੇ ਹੈ।

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥**

**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥** [ਪੰਨਾ ੪੮੭

**ਆਸਾ ਮਹਲਾ ੩ ॥ ਸਬਦੌ ਹੀ ਭਗਤ ਜਾਪਦੇ, ਜਿਨ੍ ਕੀ ਬਾਣੀ ਸਚੀ ਹੋਇ ॥ ਵਿਚਹੁ ਆਪੁ ਗਇਆ ਨਾਉ ਮੰਨਿਆ, ਸਚਿ ਮਿਲਾਵਾ ਹੋਇ ॥੧॥ ਹਰਿ ਹਰਿ ਨਾਮੁ, ਜਨ ਕੀ ਪਤਿ ਹੋਇ ॥ ਸਫਲੁ ਤਿਨ੍ਾ ਕਾ ਜਨਮੁ ਹੈ, ਤਿਨ੍ ਮਾਨੈ ਸਭੁ ਕੋਇ ॥੧॥ ਰਹਾਉ ॥ ਹਉਮੈ ਮੇਰਾ ਜਾਤਿ ਹੈ, ਅਤਿ ਕ੍ਰੋਧ**

ਅਭਿਮਾਨੁ ॥ ਸਬਦਿ ਮਰੈ ਤਾ ਜਾਤਿ ਜਾਇ, ਜੋਤੀ ਜੋਤਿ ਮਿਲੈ ਭਗਵਾਨੁ ॥੨॥ ਪੂਰਾ ਸਤਿਗੁਰੁ ਭੇਟਿਆ, ਸਫਲੁ ਜਨਮੁ ਹਮਾਰਾ ॥ ਨਾਮੁ ਨਵੈ ਨਿਧਿ ਪਾਇਆ, ਭਰੇ ਅਖੁਟ ਭੰਡਾਰਾ ॥੩॥ ਆਵਹਿ ਇਸੁ ਰਾਸੀ ਕੇ ਵਾਪਾਰੀਏ, ਜਿਨਾ ਨਾਮੁ ਪਿਆਰਾ ॥ ਗੁਰਮੁਖਿ ਹੋਵੈ ਸੋ ਧਨੁ ਪਾਏ, ਤਿਨਾ ਅੰਤਰਿ ਸਬਦੁ ਵੀਚਾਰਾ ॥੪॥ ਭਗਤੀ ਸਾਰ ਨ ਜਾਣਨੀ, ਮਨਮੁਖ ਅਹੰਕਾਰੀ ॥ ਧੁਰਹੁ ਆਪਿ ਖੁਆਇਅਨੁ, ਜੂਐ ਬਾਜੀ ਹਾਰੀ ॥੫॥ ਬਿਨੁ ਪਿਆਰੈ ਭਗਤਿ ਨ ਹੋਵਈ, ਨਾ ਸੁਖੁ ਹੋਇ ਸਰੀਰਿ ॥ ਪ੍ਰੇਮ ਪਦਾਰਥੁ ਪਾਈਐ, ਗੁਰ ਭਗਤੀ ਮਨ ਧੀਰਿ ॥੬॥ ਜਿਸ ਨੋ ਭਗਤਿ ਕਰਾਏ ਸੋ ਕਰੇ, ਗੁਰ ਸਬਦ ਵੀਚਾਰਿ ॥ ਹਿਰਦੈ ਏਕੋ ਨਾਮੁ ਵਸੈ, ਹਉਮੈ ਦੁਬਿਧਾ ਮਾਰਿ ॥੭॥ ਭਗਤਾ ਕੀ ਜਤਿ ਪਤਿ ਏਕੋੁ ਨਾਮੁ ਹੈ, ਆਪੇ ਲਏ ਸਵਾਰਿ ॥ ਸਦਾ ਸਰਣਾਈ ਤਿਸ ਕੀ, ਜਿਉ ਭਾਵੈ ਤਿਉ ਕਾਰਜੁ ਸਾਰਿ ॥੮॥ ਭਗਤਿ ਨਿਰਾਲੀ ਅਲਾਹ ਦੀ, ਜਾਪੈ ਗੁਰ ਵੀਚਾਰਿ ॥ ਨਾਨਕ, ਨਾਮੁ ਹਿਰਦੈ ਵਸੈ, ਭੈ ਭਗਤੀ ਨਾਮਿ ਸਵਾਰਿ ॥੯॥੧੪॥੩੬॥

## ਉਚਾਰਨ ਸੇਧ

**ਬਿੰਦੀ ਸਹਿਤ :** ਸਬਦੌਂ, ਵਿਚਹੁਂ, ਨਾਉਂ, ਮੰਨਿਆਂ, ਨਵੈਂ, ਆਵਹਿਂ, ਧੁਰਹੋਂ, ਜਿਉਂ, ਤਿਉਂ।

**ਫੁਟਕਲ :** 'ਏਕੋੁ' ਨੂੰ 'ਏਕੋ' ਪੜ੍ਹਨਾ ਹੈ। ਮੂਲ ਰੂਪ 'ਏਕੁ' ਹੈ ਚਾਲ ਦੀ ਪੂਰਤੀ 'ਏਕੋ' ਉਚਾਰਨ ਨਾਲ ਹੁੰਦੀ ਹੈ।

**ਪਦ ਅਰਥ :** ਸਬਦੌਂ-ਸ਼ਬਦ ਤੋਂ ਹੀ। ਜਾਪਦੇ-ਜਾਣੇ ਜਾਂਦੇ ਹਨ, ਪ੍ਰਸਿਧ ਹੋ ਜਾਂਦੇ ਹਨ। ਪਤਿ-ਇਜ਼ਤ। ਮਾਨੈ-ਮੰਨਦਾ ਆਦਰ ਦਿੰਦਾ ਹੈ। ਮੇਰਾ-ਹਉਮੈਂ, ਆਪਾ-ਪਨ। ਜਾਤਿ-ਨਸਲ, ਵਖਰੇਵੇਂ ਦੀ ਨਿਸ਼ਾਨੀ। ਸਬਦਿ-ਸ਼ਬਦ ਦੁਆਰਾ। ਭੇਟਿਆ-ਮਿਲਿਆ। ਅਖੁਟ-ਨਾ ਮੁਕਣ ਵਾਲੇ। ਰਾਸ਼ੀ-ਪੂੰਜੀ। ਖੁਆਇਅਨੁ-ਉਸ (ਪ੍ਰਭੂ) ਨੇ ਖੁੰਝਾ ਦਿਤੇ ਹਨ। ਬਿਨੁ ਪਿਆਰੇ-ਪਿਆਰ ਕੀਤੇ ਬਿਨਾ। ਸਰੀਰਿ-ਸਰੀਰ ਵਿਚ। ਮਨਿ ਧੀਰਿ-ਮਨ ਨੂੰ ਸ਼ਾਤੀ ਆ ਜਾਂਦੀ ਹੈ। ਦੁਬਿਧਾ-ਦਵੈਤ, ਦੁਚਿਤਾਪਨ। ਮਾਰਿ-ਮਾਰ ਕੇ। ਨਿਰਾਲੀ-ਅਨੌਖੀ, ਅਸਚਰਜ। ਅਲਾਹ ਦੀ-ਪਰਮਾਤਮਾ ਦੀ। ਵੀਚਾਰਿ-ਵੀਚਾਰ ਦੁਆਰਾ।

**ਅਰਥ :** (ਹੇ ਭਾਈ ! ਗੁਰੂ ਦੇ) ਸ਼ਬਦ ਤੋਂ ਹੀ ਭਗਤ (ਜਨ ਜਗਤ ਵਿਚ) ਜਾਣੇ ਜਾਂਦੇ ਹਨ, ਜਿਨ੍ਹਾਂ ਦੀ ਬਾਦੀ (ਸਦਾ) ਸੱਚੀ ਹੁੰਦੀ ਹੈ (ਇਹ ਭਗਤਾਂ ਦੀ ਪਛਾਣ ਹੈ)। ''ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ, ਜਿ ਨਾਮਿ ਰਹੇ ਲਿਵਲਾਇ''। ਉਨ੍ਹਾਂ ਭਗਤਾਂ ਨੇ ਨਾਮ ਨੂੰ ਮੰਨਿਆ ਹੈ (ਜਿਸ ਦੀ ਬਰਕਤ

ਨਾਲ ਉਨ੍ਹਾਂ ਦੇ)ਅੰਦਰੋਂ ਆਪਾ ਭਾਵ ਦੂਰ ਹੋ ਗਿਆ ਹੈ ਅਤੇ ਸਦਾ ਥਿਰ ਪ੍ਰਭੂ ਨਾਲ ਮੇਲ ਹੋਇਆ ਹੈ।੧।

(ਹੇ ਭਾਈ ! ਭਗਤ) ਜਨਾਂ ਦੀ ਇਜ਼ਤ, ਹਰੀ ਹਰੀ (ਨਾਮ ਦਾ ਸਿਮਰਨ ਕਰਕੇ ਹੀ) ਹੁੰਦੀ ਹੈ। ਉਨ੍ਹਾਂ ਦਾ (ਮਨੁੱਖਾ) ਜਨਮ ਸਫਲ ਹੁੰਦਾ (ਅਤੇ) ਹਰੇਕ (ਜੀਵ ਉਨ੍ਹਾਂ ਦਾ) ਆਦਰ ਕਰਦਾ ਹੈ ॥੧॥ ਰਹਾਉ ॥

(ਹੇ ਭਾਈ!) ਹਉਮੈਂ ਰੂਪ (ਅਥਵਾ) ਮੇਰਾ-ਪਨ (ਇਹ ਪ੍ਰਭੂ ਤੋਂ) ਵਖਰੇਵੇਂ ਦੀ ਨਿਸ਼ਾਨੀ ਹੈ (ਜਿਸ ਤੋਂ ਮਨੁੱਖ ਦੇ ਅੰਦਰ) ਬਹੁਤ ਕ੍ਰੋਧ ਤੇ ਅਹੰਕਾਰ ਪੈਦਾ ਹੁੰਦਾ ਹੈ। (ਜਦੋਂ ਗੁਰੂ ਦੇ) ਸ਼ਬਦ ਦੁਆਰਾ (ਹਉਮੈਂ) ਮਰ ਜਾਏ ਤਾਂ ਵਖਰੇਵੇਂ ਦੀ ਜਾਤ (ਨਿਸ਼ਾਨੀ) ਦੂਰ ਹੋ ਜਾਂਦੀ ਹੈ (ਫਿਰ ਉਹ) ਭਗਵਾਨ (ਉਸ ਦੀ ਪਰਮ) ਜੋਤਿ ਵਿਚ (ਜੀਵ ਦੀ) ਜੋਤੀ ਮਿਲ ਜਾਂਦੀ ਹੈ (ਭਾਵ ਇਕ-ਮਿੱਕ ਹੋ ਜਾਂਦੀ ਹੈ) ॥੨॥

(ਹੇ ਭਾਈ !) ਪੂਰਾ ਸਤਿਗੁਰੂ (ਸਾਨੂੰ) ਮਿਲ ਪਿਆ ਹੈ (ਜਿਸ ਕਰਕੇ) ਸਾਡਾ (ਮਨੁੱਖਾ) ਜਨਮ ਸਫਲ ਹੋ ਗਿਆ ਹੈ। (ਉਸ ਸਤਿਗੁਰੂ ਤੋਂ) ਨਵ-ਨਿਧੀਆਂ ਵਾਲਾ ਨਾਮ ਪ੍ਰਾਪਤ ਕਰ ਲਿਆ ਹੈ (ਜਿਸ ਸਦਕਾ) ਕਦੇ ਨਾ ਮੁਕਣ ਵਾਲੇ (ਭਗਤੀ ਦੇ) ਭੰਡਾਰ (ਸਾਡੇ ਪਾਸ) ਭਰੇ ਪਏ ਹਨ ॥੩॥

(ਹੁਣ) ਇਸ (ਭਗਤੀ ਰੂਪ) ਪੂੰਜੀ ਦੇ (ਉਹ) ਵਪਾਰੀ (ਸਾਡੇ ਪਾਸ) ਆਉਂਦੇ ਹਨ, ਜਿਨ੍ਹਾਂ ਨੂੰ ਨਾਮ ਪਿਆਰਾ ਲਗਦਾ ਹੈ। (ਜਿਹੜਾ) ਗੁਰਮੁਖ (ਜਗਿਆਸੂ) ਹੁੰਦਾ ਹੈ ਉਹ (ਨਾਮ-ਭਗਤੀ ਦਾ) ਧਨ ਪ੍ਰਾਪਤ ਕਰਦਾ ਹੈ, ਉਨ੍ਹਾਂ (ਅਜਿਹੇ ਗੁਰਮੁਖਾਂ ਦੇ) ਅੰਦਰ ਸ਼ਬਦ ਰੂਪ ਵੀਚਾਰ (ਭਰਪੂਰ ਹੁੰਦਾ ਹੈ) ॥੪॥

ਮਨ ਦੇ ਮਗਰ ਤੁਰਨ ਵਾਲੇ (ਮਨਮੁਖ) ਅਹੰਕਾਰੀ ਹੁੰਦੇ ਹਨ (ਇਸ ਲਈ ਉਹ) ਭਗਤੀ ਦੀ ਕਦਰ ਨਹੀਂ ਜਾਣਦੇ। ਉਸ (ਪ੍ਰਭੂ ਨੇ) ਆਪ ਹੀ ਧੁਰ ਤੋਂ (ਓਹ ਮਨਮੁਖ) ਖੁੰਝਾ ਦਿਤੇ ਹਨ (ਭਾਵ ਹੋਰ ਪਾਸੇ ਪਾ ਦਿਤੇ ਹਨ, ਇਸ ਤਰ੍ਹਾਂ ਉਨ੍ਹਾਂ ਨੇ ਆਪਣੀ ਜੀਵਨ) ਬਾਜ਼ੀ ਜੂਏ ਵਿਚ ਹਾਰ ਦਿਤੀ ਹੈ ॥੫॥

(ਹੇ ਭਾਈ !) ਪਿਆਰ ਵਾਲੀ ਹੋਂਦ ਤੋਂ ਬਿਨਾ (ਪ੍ਰਭੂ ਦੀ) ਭਗਤੀ ਨਹੀਂ ਹੋ ਸਕਦੀ (ਅਤੇ) ਨਾ ਹੀ ਸਰੀਰ ਵਿਚ ਸੁਖ ਆ ਸਕਦਾ ਹੈ। ਪ੍ਰੇਮ ਦਾ ਪਦਾਰਥ (ਨਾਮੁ ਗੁਰੂ ਪਾਸੋਂ) ਪਾਈਦਾ ਹੈ (ਫਿਰ) ਗੁਰੂ ਦੀ ਦਸੀ ਭਗਤੀ ਨਾਲ ਮਨ ਨੂੰ ਸ਼ਾਂਤੀ ਆ ਜਾਂਦੀ ਹੈ ॥੬॥

(ਹੇ ਭਾਈ !) ਗੁਰੂ ਦੇ ਸ਼ਬਦ ਵੀਚਾਰ ਦੁਆਰਾ ਉਹੀ (ਜੀਵ) ਭਗਤੀ ਕਰ ਸਕਦਾ ਹੈ ਜਿਸ ਨੂੰ (ਪ੍ਰਭੂ ਆਪ) ਭਗਤੀ ਕਰਾਏ। (ਜੋ) ਹਉਮੈ ਦੁਬਿਧਾ ਮਾਰ ਕੇ (ਨਿਰਮਲ ਹੋ ਜਾਂਦਾ ਹੈ ਉਸਦੇ) ਹਿਰਦੇ ਵਿਚ ਇਕੋ ਨਾਮ ਵਸਦਾ ਹੈ ॥੭॥

ਭਗਤਾਂ ਦੀ ਜਾਤ ਤੇ ਪਾਤਿ ਇਕੋ (ਪਰਮੇਸ਼ਰ ਦਾ) ਨਾਮ ਹੈ (ਇਸ ਨਾਲ ਪ੍ਰਭੂ ਆਪ ਹੀ) ਉਨ੍ਹਾਂ ਨੂੰ ਸਵਾਰ ਲੈਂਦਾ ਹੈ (ਭਾਵ ਉਨ੍ਹਾਂ ਦਾ ਜੀਵਨ ਸੋਹਣਾ ਬਣਾ ਦਿੰਦਾ ਹੈ)। (ਉਹ) ਸਦਾ (ਪ੍ਰਭੂ) ਦੀ ਸ਼ਰਣ ਵਿਚ ਪਏ ਰਹਿੰਦੇ ਹਨ (ਅਤੇ ਇਉਂ ਅਰਦਾਸਿ ਕਰਦੇ ਰਹਿੰਦੇ ਹਨ, ਹੇ ਹਰੀ !) ਜਿਵੇਂ (ਤੈਨੂੰ) ਚੰਗਾ ਲਗਦਾ ਹੈ ਤਿਵੇਂ (ਸਾਡਾ) ਕੰਮ ਸਿਰੇ ਚਾੜ੍ਹ ਦੇ ॥੮॥

ਪ੍ਰਭੂ ਦੀ ਭਗਤੀ (ਇਕ) ਅਨੋਖੀ (ਵਸਤੂ) ਹੈ (ਅਤੇ) ਗੁਰੂ (ਸ਼ਬਦ) ਵੀਚਾਰ ਦੁਆਰਾ ਇਸ ਦੀ ਸਮਝ ਪੈਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ, ਜਿਸ ਮਨੁੱਖ ਦੇ) ਹਿਰਦੇ ਵਿਚ ਨਾਮ ਵਸ

ਜਾਂਦਾ ਹੈ. (ਉਸ ਨੂੰ ਪ੍ਰਭੂ ਦੀ ਨਿਰਾਲੀ) ਭਗਤੀ (ਰਬੀ) ਭੈ ਵਿਚ (ਰਖ ਕੇ ਸਚੇ) ਨਾਮ ਦੁਆਰਾ (ਉਸ ਦਾ ਜੀਵਨ) ਸਵਾਰ ਦਿੰਦੀ ਹੈ ॥੯॥੧੪॥੩੬॥

## ਸਾਰੰਸ਼ ਅਤੇ ਸਿਧਾਂਤ

ਹਰੀ ਦੀ ਭਗਤੀ ਕੀ ਹੈ ? ਹਰੀ ਦਾ ਪਿਆਰ ਹੈ । ਜਿਹੜੇ ਜੀਵ ਭਗਤੀ ਕਰਦੇ ਹਨ ਉਹ ਪਰਮੇਸ਼ਰ ਦੇ ਪਿਆਰੇ ਹਨ । ਉਨ੍ਹਾਂ ਦੀ ਰਸਨਾ ਤੇ ਸਦਾ ਨਾਮ ਦੀ ਧੁਨੀ ਰਹਿੰਦੀ ਹੈ ਜਿਸਦੇ ਫਲ ਸਰੂਪ ਉਨ੍ਹਾਂ ਦਾ ਕਹਿਆ ਹੋਇਆ ਵਾਕ ਹਮੇਸ਼ਾ ਸੱਚਾ ਹੁੰਦਾ ਹੈ । ਭਗਤੀ ਹੱਠ ਤੇ ਹੰਕਾਰ ਨਾਲ ਨਹੀਂ ਹੁੰਦੀ. ਸਾਈਂ ਦੀ ਮਿਹਰ ਨਾਲ ਹੁੰਦੀ ਹੈ । ਇਸ ਅਸ਼ਟਪਦੀ ਵਿਚ ਭਗਤੀ ਬਾਰੇ ਵਿਸ਼ੇਸ਼ ਗੱਲ ਇਹ ਹੈ ਕਿ ਅੱਲਾ ਦੀ ਭਗਤੀ ਨਿਰਾਲੀ ਹੈ । ਗੁਰਬਾਣੀ ਸਾਨੂੰ ਸੇਧ ਬਖਸ਼ਦੀ ਹੈ:-

**ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ ॥**
ਰਸਕਿ **ਰਸਕਿ ਹਰਿ ਕੇ ਗੁਣ ਗਾਉ ॥** [ਪੰਨਾ ੧੧੫੦

ਇਹ ਉਪਦੇਸ਼ ਸਦਾ ਚੇਤੇ ਰਖਣਾ ਹੈ ਕਿ ਨਾਮ ਦਾ ਦਾਤਾ ਸਤਿਗੁਰੂ ਹੈ ਜੋ ਪ੍ਰੇਮਾ-ਭਗਤੀ ਬਖਸ਼ ਕੇ ਜੀਵ ਦੇ ਹਿਰਦੇ ਨੂੰ ਭੈ-ਭਗਤੀ ਨਾਲ ਸਵਾਰ ਦਿੰਦਾ ਹੈ । ਇਸ ਭਗਤੀ ਨੂੰ ਦੇਵਤੇ, ਮੁਨੀ ਜਨ, ਦੈਵੀ-ਗੁਣਾਂ ਦੇ ਗਾਹਕ ਸਾਰੇ ਹੀ ਲੋਚਦੇ ਹਨ ਪਰ ਸਤਿਗੁਰੂ ਤੋਂ ਬਿਨਾਂ ਭਗਤੀ ਦੀ ਦਾਤਿ ਪ੍ਰਾਪਤ ਨਹੀਂ ਹੁੰਦੀ । ਗੱਲਾਂ ਨਾਲ ਹਰ ਕੋਈ ਆਪਣੇ ਆਪ ਨੂੰ ਭਗਤ ਸਦਾਉਂਦਾ ਹੈ ਪਰ ਪੂਰੇ ਭਾਗਾਂ ਨਾਲ ਸਤਿਗੁਰ ਦੀ ਸੇਵਾ ਕੀਤਿਆਂ ਭਗਤੀ ਦੀ ਦਾਤਿ ਪ੍ਰਾਪਤ ਹੁੰਦੀ ਹੈ ਤਾਂ ਕਿਤੇ ਜਾ ਕੇ ਪ੍ਰਭੂ ਦਾ ਮਿਲਾਪ ਹੁੰਦਾ ਹੈ :-

**ਭਗਤੁ ਭਗਤੁ ਕਹੈ ਸਭੁ ਕੋਈ ॥ ਬਿਨੁ ਸਤਿਗੁਰ ਸੇਵੇ ਭਗਤਿ ਨ ਪਾਈਐ,**
**ਪੂਰੈ ਭਾਗਿ ਮਿਲੈ ਪ੍ਰਭੁ ਸੋਈ ॥** [ਪੰਨਾ ੧੧੩੧

**ਆਸਾ ਮਹਲਾ ੩ ॥ ਅਨ ਰਸ ਮਹਿ ਭੋਲਾਇਆ, ਬਿਨੁ ਨਾਮੈ ਦੁਖ ਪਾਇ ॥ ਸਤਿਗੁਰੁ ਪੁਰਖੁ ਨ ਭੇਟਿਓ, ਜਿ ਸਚੀ ਬੂਝ ਬੁਝਾਇ ॥੧॥ ਏ ਮਨ ਮੇਰੇ ਬਾਵਲੇ ! ਹਰਿ ਰਸੁ ਚਖਿ ਸਾਦੁ ਪਾਇ ॥ ਅਨ ਰਸਿ ਲਾਗਾ ਤੂੰ ਫਿਰਹਿ, ਬਿਰਥਾ ਜਨਮੁ ਗਵਾਇ ॥੧॥ ਰਹਾਉ ॥ ਇਸੁ ਜੁਗ ਮਹਿ ਗੁਰਮੁਖ ਨਿਰਮਲੇ, ਸਚਿ ਨਾਮਿ ਰਹਹਿ ਲਿਵ ਲਾਇ ॥ ਵਿਣੁ ਕਰਮਾ ਕਿਛੁ ਪਾਈਐ ਨਹੀ, ਕਿਆ ਕਰਿ ਕਹਿਆ ਜਾਇ ॥੨॥ ਆਪੁ ਪਛਾਣਹਿ ਸਬਦਿ ਮਰਹਿ, ਮਨਹੁ ਤਜਿ ਵਿਕਾਰ ॥ ਗੁਰ ਸਰਣਾਈ ਭਜਿ ਪਏ, ਬਖਸੇ ਬਖਸਣਹਾਰ ॥੩॥ ਬਿਨੁ ਨਾਵੈ ਸੁਖੁ ਨ ਪਾਈਐ, ਨਾ ਦੁਖੁ ਵਿਚਹੁ ਜਾਇ ॥ ਇਹੁ ਜਗੁ ਮਾਇਆ ਮੋਹਿ ਵਿਆਪਿਆ, ਦੂਜੈ ਭਰਮਿ ਭੁਲਾਇ ॥੪॥ ਦੋਹਾਗਣੀ ਪਿਰ ਕੀ ਸਾਰ ਨ ਜਾਣਹੀ, ਕਿਆ ਕਰਿ ਕਰਹਿ ਸੀਗਾਰ ॥ ਅਨਦਿਨੁ ਸਦਾ**

ਜਲਦੀਆ ਫਿਰਹਿ, ਸੇਜੈ ਰਵੈ ਨ ਭਤਾਰੁ ॥੫॥ ਸੋਹਾਗਣੀ ਮਹਲੁ ਪਾਇਆ, ਵਿਚਹੁ ਆਪੁ ਗਵਾਇ ॥ ਗੁਰ ਸਬਦੀ ਸੀਗਾਰੀਆ, ਆਪਣੇ ਸਹਿ ਲਈਆ ਮਿਲਾਇ ॥੬॥ ਮਰਣਾ ਮਨਹੁ ਵਿਸਾਰਿਆ, ਮਾਇਆ ਮੋਹੁ ਗੁਬਾਰੁ ॥ ਮਨਮੁਖ ਮਰਿ ਮਰਿ ਜੰਮਹਿ ਭੀ ਮਰਹਿ, ਜਮ ਦਰਿ ਹੋਹਿ ਖੁਆਰੁ ॥੭॥ ਆਪਿ ਮਿਲਾਇਅਨੁ ਸੇ ਮਿਲੇ, ਗੁਰ ਸਬਦਿ ਵੀਚਾਰਿ ॥ ਨਾਨਕ, ਨਾਮਿ ਸਮਾਣੇ ਮੁਖ ਉਜਲੇ, ਤਿਤੁ ਸਚੈ ਦਰਬਾਰਿ ॥੮॥੨੨॥੧੫॥੩੭॥

## ਉਚਾਰਨ ਸੇਧ

**ਬਿੰਦੀ ਸਹਿਤ** : ਮਹਿੰ, ਨਾਮੈਂ,ਫਿਰਹਿੰ, ਰਹਹਿੰ,ਕਰਮਾਂ, ਨਹੀਂ, ਪਛਾਣਹਿ, ਮਰਹਿੰ, ਮਨਹੁ, ਨਾਵੈਂ, ਵਿਚਹੁੰ, ਜਾਣਹੀਂ, ਕਰਹਿੰ, ਸ਼ੀਂਗਾਰ,ਜਲਦੀਆਂ, ਫਿਰਹਿੰ,ਸੀਂਗਾਰੀਆਂ, ਲਈਆਂ, ਜੰਮਹਿੰ, ਮਰਹਿੰ,ਹੋਹਿੰ।

**ਪਦ ਅਰਥ** : ਅਨ-ਹੋਰ । ਨ ਭੇਟਿਓ-ਨਹੀਂ ਮਿਲਿਆ । ਬਾਵਲੇ-ਝਲੇ । ਸਾਦੁ-ਸੁਆਦ,ਰਸ । ਅਨਰਸਿ-ਹੋਰ ਰਸ ਵਿਚ । ਰਹਹਿ-ਰਹਿੰਦੇ ਹਨ । ਨ ਜਾਣਹੀ-ਨਹੀਂ ਜਾਣਦੀਆਂ ਹਨ । ਜਲਦੀਆ-ਸੜਦੀਆਂ । ਰਵੈ ਨ-ਨਹੀਂ ਮਾਣਦਾ । ਸੋਹਾਗਣੀ-ਸੋਹਾਗਵੰਤੀਆਂ ਨੇ । ਹੋਹਿ-ਹੁੰਦੇ ਹਨ ।

**ਅਰਥ** :(ਮਨਮੁਖ ਜੀਵ) ਹੋਰ ਰਸ ਵਿਚ ਭੁਲਾਇਆ ਪਿਆ ਹੈ (ਅਤੇ) ਨਾਮ ਤੋਂ ਬਿਨਾਂ (ਉਹ) ਦੁਖ ਪਾਉਂਦਾ ਹੈ। (ਉਹ) ਸਤਿਗੁਰੂ ਪੁਰਖ ਨੂੰ ਮਿਲਿਆ ਹੀ ਨਹੀਂ ਜਿਹੜਾ ਕਿ ਸਚੀ ਸੋਝੀ ਕਰਾਉਂਦਾ ਹੈ।੧।

ਹੇ ਮੇਰੇ ਝਲੇ ਮਨ ! ਹਰੀ (ਦੇ ਨਾਮ ਦਾ) ਰਸ ਚਖ ਕੇ ਸੁਆਦ ਪ੍ਰਾਪਤ ਕਰ ਲੈ । (ਆਪਣੇ ਅਮੋਲਕ) ਜੀਵਨ ਨੂੰ ਵਿਅਰਥ ਗੁਆ ਕੇ ਤੂੰ ਹੋਰ ਰਸਾਂ ਵਿਚ (ਐਵੇਂ) ਫਸਿਆ ਫਿਰਦਾ ਹੈਂ ।੧। ਰਹਾਉ ।

(ਹੇ ਭਾਈ !) ਇਸ ਜੁਗ ਵਿਚ ਗੁਰਮੁਖ (ਜਨ) ਨਿਰਮਲ ਹਨ (ਜੋ) ਲਿਵ ਲਾ ਕੇ ਨਾਮ ਵਿਚ (ਲੀਨ) ਰਹਿੰਦੇ ਹਨ । ਭਾਗਾਂ ਤੋਂ ਬਿਨਾਂ ਕੁਝ ਭੀ ਪ੍ਰਾਪਤ ਨਹੀਂ ਹੋ ਸਕਦਾ (ਇਸ ਬਾਰੇ ਹੋਰ) ਕਿਸ ਤਰ੍ਹਾਂ (ਤੇ) ਕੀ ਆਖਿਆ ਜਾਏ ? ।੨।

(ਜੋ ਗੁਰੂ ਦੇ) ਸ਼ਬਦ ਦੁਆਰਾ ਮਨ ਤੋਂ ਵਿਕਾਰ ਛੋੜ ਕੇ ਜੀਵਤ ਮਰਦੇ ਹਨ (ਉਹ ਆਪਣਾ) ਮੂਲ ਪਛਾਣ ਲੈਂਦੇ ਹਨ। (ਜਿਹੜੇ ਜੀਵ) ਦੌੜ ਕੇ ਗੁਰੂ ਦੀ ਸ਼ਰਨ ਵਿਚ ਪਏ ਰਹਿੰਦੇ ਹਨ, ਬਖਸ਼ਣਹਾਰ (ਪ੍ਰਭੂ ਉਨ੍ਹਾਂ ਨੂੰ) ਬਖਸ਼ ਲੈਂਦਾ ਹੈ ।੩।

(ਹੇ ਭਾਈ!) ਨਾਮ ਤੋਂ ਬਿਨਾ (ਸਚਾ) ਸੁਖ ਪ੍ਰਾਪਤ ਨਹੀਂ ਕਰ ਸਕੀਦਾ (ਅਤੇ) ਨਾ ਹੀ (ਮਨ) ਅੰਦਰੋਂ ਦੁਖ (ਕਲੇਸ਼) ਜਾਂਦਾ ਹੈ । ਇਹ ਜਗਤ ਮਾਇਆ ਦੇ ਮੋਹ ਵਿਚ ਰੁਝਿਆ ਪਿਆ ਹੈ, ਦੂਜੇ (ਭਾਵ ਵਿਚ ਖਚਿਤ ਹੋਣ) ਕਰਕੇ (ਹਰੇਕ ਨੂੰ) ਭਰਮ ਵਿਚ ਭੁਲਾਈ ਰਖਦਾ ਹੈ।੪।

(ਮਨੁੱਖ) ਛੁਟੜ ਇਸਤਰੀਆਂ ਪਤੀ (ਮਿਲਾਪ) ਦੀ ਸਾਰ (ਕਦਰ) ਨਹੀਂ ਜਾਣ ਸਕਦੀਆਂ, ਉਹ ਕਾਹਦੇ ਲਈ ਸ਼ਿੰਗਾਰ ਕਰਦੀਆਂ ਹਨ ? (ਭਾਵ ਉਨ੍ਹਾਂ ਦਾ ਸ਼ਿੰਗਾਰ ਕਰਨਾ ਵਿਅਰਥ ਹੈ) । (ਉਹ) ਦਿਨ ਰਾਤ ਸਦਾ ਹੀ (ਪਤੀ ਤੋਂ ਬਿਨਾ) ਸੜਦੀਆਂ ਰਹਿੰਦੀਆਂ ਹਨ, ਪਤੀ (ਉਨ੍ਹਾਂ ਨੂੰ) ਸੇਜ ਉਤੇ ਮਾਣਦਾ ਹੀ ਨਹੀਂ ਹੈ ।੫।

(ਗੁਰਮੁਖ) ਸੋਹਾਗਣੀਆਂ ਨੇ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਕੇ (ਪ੍ਰਭੂ ਦਾ)ਮਹਲੁ (ਸਰੂਪ) ਪਾ ਲਿਆ ਹੈ । ਗੁਰੂ ਦੇ ਸ਼ਬਦ ਦੁਆਰਾ (ਉਹ) ਸ਼ਿੰਗਾਰੀਆਂ ਗਈਆਂ ਹਨ (ਅਤੇ) ਆਪਣੇ ਪਤੀ ਨੇ (ਉਹ ਆਪਣੇ ਨਾਲ) ਮਿਲਾ ਲਈਆਂ ਹਨ ।੬।

ਮਾਇਆ ਦਾ ਮੋਹ ਰੂਪੀ (ਇਤਨਾ) ਘੁਪ ਹਨੇਰਾ ਹੈ (ਜਿਸ ਵਿਚ ਲਗ ਕੇ ਮਨਮੁਖਾਂ ਨੇ) ਮੌਤ ਨੂੰ (ਆਪਣੇ) ਮਨ ਤੋਂ ਵਿਸਾਰ ਦਿਤਾ ਹੈ, (ਇਸ ਕਰਕੇ ਹੀ) ਮਨਮੁਖ ਮਰ ਮਰ ਕੇ (ਫਿਰ) ਜੰਮਦੇ ਹਨ, ਫਿਰ ਮਰਦੇ ਹਨ (ਭਾਵ ਆਵਾਗਉਣ ਵਿਚ) ਪਏ ਰਹਿੰਦੇ ਹਨ (ਅਤੇ) ਜਮ ਦੇ ਦੁਆਰੇ ਉਤੇ (ਖਜਲ) ਖੁਆਰ ਹੁੰਦੇ ਰਹਿੰਦੇ ਹਨ ।੭।

(ਹੇ ਭਾਈ !) ਗੁਰੂ ਸ਼ਬਦ ਦੀ ਵੀਚਾਰ ਦੁਆਰਾ ਉਹ (ਜਗਿਆਸੂ ਉਸ ਪ੍ਰਭੂ ਨੂੰ) ਮਿਲੇ ਹਨ ਜੋ ਉਸ (ਪ੍ਰਭੂ) ਨੇ ਆਪ ਮਿਲਾਏ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜਗਿਆਸੂ) ਨਾਮ ਵਿਚ ਸਮਾ ਗਏ ਹਨ ਉਸ ਸਚੇ (ਪ੍ਰਭੂ ਦੇ) ਦਰਬਾਰ ਵਿਚ (ਉਨ੍ਹਾਂ ਦੇ) ਮੁਖ ਉਜਲ ਹੋਏ ਹਨ ।੮।੨੨।੧੫।੩੭।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੁਨਿਆਵੀ ਪਦਾਰਥਕ ਰੱਸਾਂ ਤੇ ਚਸਕਿਆਂ ਵਿਚ ਗਲਤਾਨ ਹੈ, ਅਤੇ ਹਰੀ ਨਾਮ ਰਸ਼ ਵਲੋਂ ਅਵੇਸਲਾ ਹੈ । ਸਤਿਗੁਰੂ ਦੇ ਮਿਲਾਪ ਤੋਂ ਬਿਨਾ ਇਸ ਰਸ ਦੀ ਸੋਝੀ ਕਿਸੇ ਨੂੰ ਭੀ ਨਹੀਂ ਆਉਂਦੀ । ਜੀਵ ਮਾਇਆ ਮੋਹ ਦੇ ਭਰਮ ਵਿਚ ਭੁਲਿਆ ਰਹਿੰਦਾ ਹੈ । ਨਾਮ ਤੋਂ ਬਿਨਾ ਕਿਸੇ ਨੂੰ ਵੀ ਆਤਮਿਕ ਸੁਖ ਨਹੀਂ ਮਿਲਦਾ । ਸਤਿਗੁਰ ਦੀ ਆਗਿਆ ਵਿਚ ਚਲਣ ਵਾਲੀਆਂ ਸੁਹਾਗਣਾਂ ਨੂੰ ਇਹ ਗਿਆਨ ਪ੍ਰਾਪਤ ਹੈ ਜਿਸ ਕਰਕੇ ਓਹ ਗੁਰੂ ਦੇ ਸ਼ਬਦ ਦੁਆਰਾ ਆਪਣਾ ਅੰਤਸ਼ਕਰਣ ਸਵਾਰ ਲੈਂਦੀਆਂ ਹਨ ।

ਸਿਧਾਂਤ ਇਹ ਹੈ ਕਿ ਗੁਰੂ ਦਾ ਸ਼ਬਦ ਵੀਚਾਰ ਕੇ ਹੀ ਹਉਂ ਤੋਂ ਰਹਿਤ ਹੋਈਦਾ ਹੈ ਜਿਸ ਦੇ ਫਲਸਰੂਪ ਸਚੇ ਪ੍ਰਭੂ ਦੇ ਦਰਬਾਰ ਵਿਚ ਪਰਮਪਦਵੀ ਪ੍ਰਾਪਤ ਹੋ ਜਾਂਦੀ ਹੈ । ਨਾਮ ਵਿਚ ਸਮਾਉਣ ਵਾਲੇ ਜਗਿਆਸੂਆਂ ਦੇ ਮੁਖ ਲੋਕ-ਪਰਲੋਕ ਵਿਚ ਉਜਲੇ ਹੁੰਦੇ ਹਨ।

## ਆਸਾ ਮਹਲਾ ੫ ਅਸਟਪਦੀਆਂ ਘਰੁ ੨

**੧ਓ ਸਤਿਗੁਰ ਪ੍ਰਸਾਦਿ ॥ ਪੰਚ ਮਨਾਏ, ਪੰਚ ਰੁਸਾਏ ॥ ਪੰਚ ਵਸਾਏ, ਪੰਚ ਗਵਾਏ॥੧॥ ਇਨ ਬਿਧਿ ਨਗਰੁ ਵੁਠਾ, ਮੇਰੇ ਭਾਈ ॥ ਦੁਰਤੁ ਗਇਆ, ਗੁਰਿ ਗਿਆਨੁ ਦ੍ਰਿੜਾਈ ॥੧॥ ਰਹਾਉ ॥ ਸਾਚ ਧਰਮ ਕੀ, ਕਰਿ ਦੀਨੀ**

ਵਾਰਿ ॥ ਫਰਹੇ ਮੁਹਕਮ, ਗੁਰ ਗਿਆਨੁ ਬੀਚਾਰਿ ॥੨॥ ਨਾਮੁ ਖੇਤੀ ਬੀਜਹੁ, ਭਾਈ ਮੀਤ॥ ਸਉਦਾ ਕਰਹੁ, ਗੁਰੁ ਸੇਵਹੁ ਨੀਤ॥੩॥ ਸਾਂਤਿ ਸਹਜ ਸੁਖ ਕੇ ਸਭਿ ਹਾਟ ॥ ਸਾਹ ਵਾਪਾਰੀ ਏਕੈ ਥਾਟ ॥੪॥ ਜੇਜੀਆ ਡੰਨੁ, ਕੋ ਲਏ ਨ ਜਗਾਤਿ ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ ॥੫॥ ਵਖਰੁ ਨਾਮੁ ਲਦਿ ਖੇਪ ਚਲਾਵਹੁ॥ ਲੈ ਲਾਹਾ ਗੁਰਮੁਖਿ ਘਰਿ ਆਵਹੁ॥੬॥ ਸਤਿਗੁਰੁ ਸਾਹੁ, ਸਿਖ ਵਣਜਾਰੇ ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ ॥੭॥ ਸੋ ਵਸੈ ਇਤੁ ਘਰਿ, ਜਿਸੁ ਗੁਰੁ ਪੂਰਾ ਸੇਵ ॥ ਅਬਿਚਲ ਨਗਰੀ ਨਾਨਕ ਦੇਵ ॥੮॥੧॥

## ਉਚਾਰਨ ਸੇਧ

**ਫੁਟਕਲ:** 'ਅਬਿਚਲ' ਦਾ ਸ਼ੁੱਧ ਉਚਾਰਨ 'ਅ-ਬਿਚਲ' ਹੈ ਭਾਵ ਜੋ ਚਲਾਇਮਾਨ ਨਹੀਂ, ਨਿਹਚਲ ਹੈ।

**ਪਦ ਅਰਥ :** ਪੰਚ-ਪੰਜ (ਸਤਿ, ਸੰਤੋਖ, ਦਇਆ, ਧਰਮ ਅਤੇ ਧੀਰਜ) । ਪੰਚ-ਪੰਜ (ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ) । ਇਨ ਬਿਧਿ-ਇਸ ਜੁਗਤੀ ਨਾਲ । ਨਗਰੁ-ਸਰੀਰ ਰੂਪੀ ਸ਼ਹਿਰ । ਵੂਠਾ-ਵੱਸ ਪਿਆ ਹੈ । ਦੁਰਤੁ-ਪਾਪ । ਗਿਆਨੁ-ਆਤਮਕ ਜੀਵਨ ਦੀ ਸੋਝੀ । ਦ੍ਰਿੜਾਈ-ਦ੍ਰਿੜ (ਪੱਕਾ) ਕਰਵਾਇਆ । ਵਾਰਿ-ਵਾੜ । ਫਰਹੇ-ਦਰਵਾਜਿਆਂ ਨੂੰ ਲਾਏ ਫਟੇ । ਮੁਹਕਮ-ਬਹੁਤ ਪੱਕੇ । ਨੀਤ-ਨਿਤ, ਹਰ ਰੋਜ਼ । ਸਭਿ ਹਾਟ-ਸਾਰੇ ਹਟ, ਭਾਵ ਗਿਆਨ ਇੰਦਰੇ । ਏਕੈ ਥਾਟ-ਇਕੋ ਬਨਾਵਟ ਦੇ । ਜੇਜੀਆ-ਜਜ਼ੀਆ, ਟੈਕਸ । ਡੰਨੁ-ਡੰਡ, ਜੁਰਮਾਨਾ । ਜਗਾਤਿ-ਮਸੂਲ, ਚੁੰਗੀ । ਛਾਪ-ਮੋਹਰ । ਵਖਰੁ-ਸੌਦਾ । ਲਦਿ-ਲਦ ਕੇ । ਖੇਪ-ਕਾਫ਼ਲਾ । ਘਰਿ-(ਪ੍ਰਭੂ ਦੇ) ਘਰ (ਮਹਲ) ਵਿਚ । ਸਾਹੁ-ਸ਼ਾਹੂਕਾਰ । ਪੂੰਜੀ-ਰਾਸ । ਸਾਚੁ ਸਮਾਏ-ਸਚ ਨੂੰ ਯਾਦ ਰਖੇ । ਇਤਿ ਘਰਿ-ਇਸ ਘਰ ਵਿਚ । ਸੇਵ-ਸੇਵਾ । ਅਬਿਚਲ ਨਗਰੀ-ਨਾ ਡੋਲਣ ਵਾਲੀ, ਅਡੋਲ ਨਗਰੀ ।

**ਅਰਥ :** (ਹੇ ਮੇਰੇ ਭਾਈ !) ਗੁਰ ਗਿਆਨ ਪ੍ਰਾਪਤ ਕਰਨ ਵਾਲੇ (ਜਗਿਆਸੂ) ਨੇ ਪੰਜ (ਸਤਿ, ਸੰਤੋਖ, ਦਇਆ, ਧਰਮ ਧੀਰਜ ਦੈਵੀ ਗੁਣ) ਮੰਨਾ ਲਏ ਹਨ (ਭਾਵ ਇਨ੍ਹਾਂ ਨਾਲ ਸਾਂਝ ਪਾ ਲਈ ਹੈ ਅਤੇ) ਪੰਜ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਰੁਸਾ ਦਿਤੇ ਹਨ (ਭਾਵ ਇਨ੍ਹਾਂ ਨਾਲੋਂ ਆਪਣੇ ਸੰਬੰਧ ਤੋੜ ਲਏ ਹਨ)। ਪੰਜ (ਦੈਵੀ ਗੁਣ ਸਰੀਰ ਵਿਚ) ਵਸਾ ਲਏ ਹਨ (ਅਤੇ) ਪੰਜ (ਦੋਖੀ ਸਰੀਰ ਚੋਂ) ਬਾਹਰ ਕਢ ਦਿਤੇ ਹਨ। ਹੇ ਭਾਈ! ਜਿਸ ਨੂੰ ਗੁਰੂ ਨੇ ਗਿਆਨ ਦ੍ਰਿੜ ਕਰਵਾਇਆ ਹੈ, (ਉਸ ਦਾ ਸਾਰਾ) ਪਾਪ ਦੂਰ ਹੋ ਗਿਆ ਹੈ । ਇਸ ਤਰ੍ਹਾਂ (ਉਸ ਦਾ) ਸਰੀਰ ਰੂਪੀ ਨਗਰ ਵੱਸ ਪਿਆ ਹੈ ।੧। ਰਹਾਉ।

(ਗੁਰੂ ਦਾ ਗਿਆਨ ਦ੍ਰਿੜ ਕਰਨ ਵਾਲੇ ਜਗਿਆਸੂ ਨੇ ਆਪਣੀ ਸਰੀਰ ਰੂਪੀ ਨਗਰ ਦੀ ਰਾਖੀ ਲਈ) ਸਚ-ਧਰਮ ਦੀ ਵਾੜ ਕਰ ਦਿਤੀ ਹੈ । ਗੁਰੂ ਦੇ ਗਿਆਨ ਨੂੰ ਵੀਚਾਰ ਕੇ (ਉਸ ਨੇ) ਪੱਕੇ ਫਰੇ

(ਫਟੇ) ਲਗਾ ਦਿਤੇ ਹਨ (ਭਾਵ ਹੁਣ ਇਸ ਨਗਰ ਵਿਚ ਕੋਈ ਵਿਕਾਰੀ ਇੰਦਰਾ ਨਹੀਂ ਟਿਕ ਸਕਦਾ)।੨।

ਹੇ (ਮੇਰੇ) ਭਾਈ ਮਿਤਰੋ ! ਨਾਮ ਰੂਪੀ ਖੇਤੀ (ਇਸ ਸਰੀਰ ਰੂਪੀ ਖੇਤ ਵਿਚ) ਬੀਜੋ । (ਇਸ ਨਗਰੀ ਵਿਚ ਨਾਮ ਦਾ) ਸੌਦਾ ਕਰੋ (ਅਤੇ) ਗੁਰੂ ਨੂੰ ਨਿਤ ਸੇਵੋ (ਸਿਮਰੋ, ਇਹ ਕਰਮ ਕਮਾਉ) ।੩।

(ਹੇ ਭਾਈ ! ਇਸ ਜੁਗਤੀ ਨਾਲ) ਸਾਰੇ ਹਟ ਸੁਖ, ਸਹਿਜ ਤੇ ਸ਼ਾਂਤੀ (ਦੀ ਦੌਲਤ ਨਾਲ ਭਰੇ ਜਾਣਗੇ)। ਸ਼ਾਹ ਗੁਰੂ ਅਤੇ ਵਪਾਰੀ (ਸਿਖ) ਇਕੋ ਬਨਾਵਟ ਦੇ (ਭਾਵ ਇਕ ਮਿੱਕ ਹੋ ਜਾਣਗੇ) ।੪।

(ਹੇ ਭਾਈ ! ਤੁਹਾਥੋਂ) ਕੋਈ ਜਜ਼ੀਆ, ਡੰਡ (ਜਾਂ) ਮਸੂਲ ਚੁੰਗੀ ਨਹੀਂ ਲਵੇਗਾ । (ਕਿਉਂਕਿ) ਸਤਿਗੁਰੂ ਨੇ ਧੁਰ ਤੋਂ ਹੀ (ਇਸ ਸਰੀਰ ਰੂਪੀ ਹਟੀ ਤੇ ਆਪਣੀ ਮੋਹਰ) ਛਾਪ ਲਾ ਦਿੱਤੀ ਹੈ ।੫।

(ਹੇ ਭਾਈ !) ਨਾਮ ਦਾ ਸੌਦਾ ਲਦ ਕੇ (ਆਪਣੀ) ਖੇਪ ਨੂੰ ਚਲਾਉ (ਭਾਵ ਦੇਸ ਪ੍ਰਦੇਸ਼ ਵਿਚ ਵਾਪਾਰ ਕਰੋ)। (ਇਸ ਤਰਾਂ) ਗੁਰਮੁਖ ਬਣ ਕੇ (ਨਾਮ ਰੂਪੀ) ਲਾਭ ਲੈਕੇ (ਆਪਣੇ ਅਸਲੀ) ਘਰ (ਨਿਜ ਸਰੂਪ) ਵਿਚ ਆਓ (ਭਾਵ ਟਿਕ ਜਾਉ) ।੬।

(ਹੇ ਭਾਈ ! ਇਹ ਯਾਦ ਰਖੋ ਕਿ) ਸਤਿਗੁਰ ਸ਼ਾਹ ਹੈ (ਅਤੇ) ਸਿਖ (ਸਤਿਗੁਰ ਦੇ) ਵਣਜਾਰੇ ਹਨ। (ਇਸ ਹਟੀ ਦੀ) ਪੂੰਜੀ ਨਾਮ ਹੈ, ਸਤਿ ਸਰੂਪ ਨੂੰ ਸੰਭਾਲਣਾ (ਯਾਦ ਕਰਨਾ, ਇਹ ਇਸ ਹਟੀ ਦਾ) ਲੇਖਾ (ਹਿਸਾਬ ਚੇਤੇ ਕਰਨਾ ਹੈ) ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਘਰ ਵਿਚ ਉਹ (ਜੀਵ) ਵਸਦਾ ਹੈ ਜਿਸ ਨੂੰ ਪੂਰਾ ਗੁਰੂ (ਆਪਣੀ) ਸੇਵਾ (ਬਖਸ਼ਦਾ ਹੈ ਅਤੇ ਉਹ ਜੀਵ) ਪ੍ਰਭੂ ਦੀ ਅਡੋਲ ਨਗਰੀ ਦਾ(ਵਾਸੀ ਬਣ ਜਾਂਦਾ ਹੈ) ।੮।੧।

## ਅਰਥ ਭੇਦ ਅਤੇ ਨਿਰਣੈ

**ਅਬਿਚਲ ਨਗਰੀ ਨਾਨਕ ਦੇਵ ॥**

ਵਖ ਵਖ ਅਰਥ :

੧. ਇਹ ਨਾ ਚਲਾਇਮਾਨ ਹੋਣ ਵਾਲੀ ਨਗਰੀ ਗੁਰੂ ਨਾਨਕ ਦੇਵ ਦੀ ਹੈ (ਕਿਉਂਕਿ ਇਸ ਵਿਚ ਨਾ ਚਲਾਯਮਾਨ ਘਰ ਲਭ ਦਿਤਾ ਹੈ)। [ਸੰ. ਪੋ

੨. ਹੇ ਨਾਨਕ ! ਇਹ ਦੇਵ (ਵਾਹਿਗੁਰੂ) ਦੀ ਅਟਲ ਵਸਤੀ ਹੈ । [ਸ਼ਬਦਾਰਥ

੩. ਹੇ ਨਾਨਕ ! (ਆਖ ਹੇ ਭਾਈ !) ਪੂਰਾ ਗੁਰੂ ਜਿਸ ਮਨੁੱਖ ਨੂੰ ਪ੍ਰਭੂ ਦੀ ਸੇਵਾ ਭਗਤੀ ਦੀ ਦਾਤਿ ਬਖਸ਼ਦਾ ਹੈ, ਉਹ ਇਸ (ਐਸੇ ਹਿਰਦੇ) ਘਰ ਵਿਚ ਵਸਦਾ ਰਹਿੰਦਾ ਹੈ ਜੋ ਪ੍ਰਮਾਤਮਾ ਦੇ ਰਹਿਣ ਵਾਸਤੇ (ਵਿਕਾਰਾਂ ਵਿਚ) ਕਦੇ ਨਾਹ ਡੋਲਣ ਵਾਲੀ ਨਗਰੀ ਬਣ ਜਾਂਦਾ ਹੈ । [ਦਰਪਣ

**ਨਿਰਣੈ** : ਸੰਥਯਾ ਪੋਥੀ ਦੇ ਕਰਤਾ ਨੇ ਇਉਂ ਵਿਆਖਿਆ ਕੀਤੀ ਹੈ ਕਿ ਚਲਾਯਮਾਨ ਸਰੀਰ ਰੂਪੀ ਨਗਰੀ ਨੂੰ ਅਬਿਚਲ ਨਗਰੀ ਕਿਉਂ ਕਿਹਾ ਹੈ ? ਇਸ ਲਈ ਕਿ ਇਸ ਵਿਚੋਂ ਹੀ ਸਰੀਰ ਸਰੂਪ ਰੂਪੀ ਅਬਿਚਲ ਘਰ ਗੁਰੂ ਨਾਨਕ ਦੇਵ ਜੀ ਨੇ ਲਭਾ ਦਿਤਾ' ।

ਇਥੇ ਦੇਵ ਤੋਂ ਭਾਵ ਵਾਹਿਗੁਰੂ ਠੀਕ ਹਨ। ਜਿਵੇਂ 'ਅਬਿਚਲ ਨਗਰ ਗੋਬਿੰਦ ਗੁਰੂ ਕਾ' ਹੈ ਇਸ ਤਰ੍ਹਾਂ 'ਅਬਿਚਲ ਨਗਰੀ ਨਾਨਕ ਦੇਵ' ਹੈ। ਦੋਹਾਂ ਪੰਕਤੀਆਂ ਦੀ ਭਾਵਕ ਏਕਤਾ ਹੈ। ਸਥੂਲ ਸਰੀਰ ਜਾਂ ਸਥਾਨ 'ਅਬਿਚਲ' ਦਾ ਪ੍ਰਤੀਕ ਨਹੀਂ ਹੋ ਸਕਦਾ। ਇਸ ਲਈ 'ਸੋ ਦਰੁ ਸੋ ਘਰੁ' ਨੂੰ ਹੀ 'ਅਬਿਚਲ ਨਗਰ' ਮੰਨਣਾ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸਰੀਰ ਰੂਪੀ ਨਗਰੀ ਵਿਚ ਕਾਮ, ਕ੍ਰੋਧ, ਆਦਿ ਪੰਚ ਵਡੇ ਚੋਰ ਵਸਦੇ ਹਨ। ਉਹ ਅੰਮ੍ਰਿਤ ਲੁਟਦੇ ਰਹਿੰਦੇ ਹਨ ਪਰ ਮਨਮੁਖਾਂ ਨੂੰ ਸਮਝ ਨਹੀਂ ਆਉਂਦੀ। ਜਿਹੜਾ ਜਗਿਆਸੂ ਇਨ੍ਹਾਂ ਵਲੋਂ ਸੁਚੇਤ ਹੋ ਕੇ ਸ਼ੁਭ ਗੁਣਾਂ ਦੀ ਰਾਸ਼ੀ ਨੂੰ ਬਚਾਅ ਲੈਂਦਾ ਹੈ, ਉਹ ਵਿਸ਼ੇ ਵਿਕਾਰਾਂ ਨੂੰ ਤਿਲਾਂਜਲੀ ਦੇ ਦਿੰਦਾ ਹੈ। ਓਹ 'ਨਾਮ ਖੇਤੀ ਬੀਜਹੁ ਭਾਈ ਮੀਤ' ਵਾਲੇ ਉਪਦੇਸ਼ ਦਾ ਧਾਰਨੀ ਬਣ ਜਾਂਦਾ ਹੈ। 'ਪੰਚ ਮਨਾਏ' ਦਾ ਭਾਵ ਦੈਵੀ ਗੁਣਾਂ ਦਾ ਸੰਗ੍ਰਹਿ ਕਰਨਾ ਅਤੇ 'ਪੰਚ ਰੁਸਾਏ' ਦਾ ਭਾਵ 'ਅਸੁਰੀ-ਗੁਣਾਂ' ਨੂੰ ਤਿਆਗਣਾ ਹੈ।

ਸਤਵੇਂ ਪਦੇ ਵਿਚ 'ਸਤਿਗੁਰੁ ਸਾਹੁ ਸਿਖ ਵਣਜਾਰੇ' ਵਾਲਾ ਸੰਕੇਤ ਹਰੇਕ ਸਿਖ ਨੂੰ ਗੁਰੂ ਨਾਲ ਜੋੜਦਾ ਹੈ। 'ਪਰਦੇਸੁ ਝਾਗਿ ਸਉਦੇ ਕਉ ਆਇਆ' ਵਾਲਾ ਵਣਜਾਰਾ ਹੀ ਅਨੂਪ ਵਸਤੂ ਨੂੰ ਪ੍ਰਾਪਤ ਕਰਨ ਦਾ ਚਾਹਵਾਨ ਹੁੰਦਾ ਹੈ, ਪਰ ਇਹ ਲਾਹੇਵੰਦਾ ਸੌਦਾ ਕੋਈ ਵਿਰਲਾ ਗੁਰਮੁਖ ਹੀ ਵਿਹਾਝਦਾ ਹੈ।

## ਆਸਾਵਰੀ ਮਹਲਾ ੫ ਘਰੁ ੩

**ੴ ਸਤਿਗੁਰ ਪ੍ਰਸਾਦਿ ॥ ਮੇਰੇ ਮਨ ! ਹਰਿ ਸਿਉ ਲਾਗੀ ਪ੍ਰੀਤਿ ॥ ਸਾਧ ਸੰਗਿ ਹਰਿ ਹਰਿ ਜਪਤ, ਨਿਰਮਲ ਸਾਚੀ ਰੀਤਿ ॥੧॥ਰਹਾਉ॥ ਦਰਸਨ ਕੀ ਪਿਆਸ ਘਣੀ ਚਿਤਵਤ ਅਨਿਕ ਪ੍ਰਕਾਰ ॥ ਕਰਹੁ ਅਨੁਗ੍ਰਹੁ ਪਾਰਬ੍ਰਹਮ ! ਹਰਿ ਕਿਰਪਾ ਧਾਰਿ ਮੁਰਾਰਿ ॥੧॥ ਮਨੁ ਪਰਦੇਸੀ ਆਇਆ, ਮਿਲਿਓ ਸਾਧ ਕੈ ਸੰਗਿ ॥ ਜਿਸੁ ਵਖਰ ਕਉ ਚਾਹਤਾ, ਸੋ ਪਾਇਓ ਨਾਮਹਿ ਰੰਗਿ ॥੨॥ ਜੇਤੇ ਮਾਇਆ ਰੰਗ ਰਸ, ਬਿਨਸਿ ਜਾਹਿ ਖਿਨ ਮਾਹਿ ॥ ਭਗਤ ਰਤੇ ਤੇਰੇ ਨਾਮ ਸਿਉ, ਸੁਖੁ ਭੂੰਚਹਿ ਸਭ ਠਾਇ ॥੩॥ ਸਭੁ ਜਗੁ ਚਲਤਉ ਪੇਖੀਐ, ਨਿਹਚਲੁ ਹਰਿ ਕੋ ਨਾਉ ॥ ਕਰਿ ਮਿਤ੍ਰਾਈ ਸਾਧ ਸਿਉ, ਨਿਹਚਲੁ ਪਾਵਹਿ ਠਾਉ ॥੪॥ ਮੀਤ ਸਾਜਨ ਸੁਤ ਬੰਧਪਾ, ਕੋਊ ਹੋਤ ਨ ਸਾਥ ॥ ਏਕੁ ਨਿਵਾਹੂ ਰਾਮ ਨਾਮ, ਦੀਨਾ ਕਾ ਪ੍ਰਭੁ ਨਾਥ ॥੫॥ ਚਰਨ ਕਮਲ ਬੋਹਿਥ ਭਏ, ਲਗਿ ਸਾਗਰੁ ਤਰਿਓ ਤੇਹ ॥ ਭੇਟਿਓ ਪੂਰਾ ਸਤਿਗੁਰੂ, ਸਾਚਾ ਪ੍ਰਭ ਸਿਉ ਨੇਹੁ ॥੬॥ ਸਾਧ ਤੇਰੇ ਕੀ ਜਾਚਨਾ, ਵਿਸਰੁ ਨ ਸਾਸਿ ਗਿਰਾਸਿ ॥ ਜੋ ਤੁਧੁ**

**ਭਾਵੈ ਸੋ ਭਲਾ, ਤੇਰੈ ਭਾਣੈ ਕਾਰਜ ਰਾਸਿ ॥੭॥ ਸੁਖ ਸਾਗਰ ਪ੍ਰੀਤਮ ਮਿਲੇ, ਉਪਜੇ ਮਹਾ ਅਨੰਦ ॥ ਕਹੁ ਨਾਨਕ ਸਭ ਦੁਖ ਮਿਟੇ, ਪ੍ਰਭ ਭੇਟੇ ਪਰਮਾਨੰਦ ॥੮॥੧॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਨਾਮਹਿੰ, ਜਾਹਿੰ, ਮਾਹਿੰ, ਭੁੰਚਹਿੰ, ਠਾਇੰ, ਨਾਉ, ਠਾਉਂ, ਤੇਂਹ,ਨੇਂਹ, ਮਹਾਂ।

**ਪਦ ਅਰਥ :** ਜਪਤ-ਜਪਦਿਆਂ । ਰੀਤਿ-ਮਰਯਾਦਾ । ਘਣੀ-ਬਹੁਤਾ । ਚਿਤਵਤ-ਚਿਤਵਦਿਆਂ, ਯਾਦ ਕਰਦਿਆਂ । ਅਨੁਗ੍ਰਹੁ-ਕਿਰਪਾ । ਮੁਰਾਰਿ-ਪ੍ਰਭੂ । ਵਖਰ-ਸੌਦਾ। ਨਾਮਹਿ ਰੰਗਿ-ਨਾਮ ਦੇ ਪਿਆਰ ਵਿਚ । ਭੁੰਚਹਿ-ਮਾਣਦੇ ਹਨ । ਚਲਤਉ-ਚਲਣਵਾਲਾ,ਨਾਸ਼ਵੰਤ । ਨਿਹਚਲ-ਪੱਕਾ । ਸੁਤ-ਪੁਤਰ । ਬੰਧਪਾ-ਸਨਬੰਧੀ। ਨਿਵਾਹੂ-ਨਿਭਣ ਵਾਲਾ । ਦੀਨਾ ਕਾ-ਗਰੀਬਾਂ ਦਾ । ਨਾਥੁ-ਮਾਲਕ। ਬੋਹਿਥ-ਜਹਾਜ਼ । ਤੇਹ-ਉਨ੍ਹਾਂ ਨਾਲ। ਨੇਹ-ਪਿਆਰ । ਸਾਧ-ਸਾਧਨਾ ਕਰਨ ਵਾਲਾ ਸੇਵਕ । ਜਾਚਨਾ-ਮੰਗ । ਰਾਸਿ-ਠੀਕ ਹੋ ਜਾਂਦਾ ਹੈ । ਭੇਟੇ-ਮਿਲੇ ।

**ਅਰਥ :** ਹੇ ਮੇਰੇ ਮਨ ! (ਜਿਸ ਮਨੁੱਖ ਦੀ) ਪਰਮਾਤਮਾ ਨਾਲ ਪ੍ਰੀਤ ਲਗ ਜਾਂਦੀ ਹੈ ਸਾਧ-ਸੰਗਤ ਦੁਆਰਾ ਹਰੀ ਹਰੀ (ਨਾਮ) ਜਪਦਿਆਂ (ਉਸ ਦੇ ਜੀਵਨ ਦੀ ਇਹ ਨਿਤ) ਸਚੀ ਤੇ ਪਵਿਤ੍ਰ ਮਰਯਾਦਾ (ਬਣ ਜਾਂਦੀ ਹੈ) ।੧। ਰਹਾਉ ।

ਹੇ ਪ੍ਰਭੂ ! (ਤੇਰੇ) ਅਨੇਕ ਪ੍ਰਕਾਰ ਦੇ (ਗੁਣਾਂ ਨੂੰ) ਯਾਦ ਕਰਦਿਆਂ (ਮੇਰੇ ਅੰਦਰ ਤੇਰੇ) ਦਰਸ਼ਨ ਦੀ ਬਹੁਤ ਪਿਆਸ (ਲਗ ਗਈ ਹੈ) । ਹੇ ਪਾਰਬ੍ਰਹਮ ! ਹੇ ਹਰੀ! ਹੇ ਮੁਰਾਰੀ, ਕਿਰਪਾ ਕਰ (ਮੈਨੂੰ ਆਪਣਾ ਦੀਦਾਰ ਬਖਸ਼ੋ ਜੀ)।੧।

(ਜਿਹੜਾ) ਮਨ ਪਰਦੇਸੀ (ਅਨੇਕ ਜੁੱਗਾਂ ਵਿਚ ਭਟਕਣ ਪਿਛੋਂ ਮਨੁੱਖਾ ਜਨਮ ਧਾਰ ਕੇ) ਆਇਆ (ਅਤੇ ਵਡੇ ਭਾਗਾਂ ਨਾਲ) ਸਾਧੂ (ਗੁਰੂ) ਦੇ ਸੰਗ ਨਾਲ ਮਿਲ ਪਿਆ । ਜਿਸ ਸੌਦੇ ਨੂੰ ਉਹ ਚਾਹੁੰਦਾ ਸੀ (ਗੁਰੂ ਦੀ ਬਰਕਤ ਨਾਲ ਉਸਨੇ)ਨਾਮ ਦੇ ਪਿਆਰ ਵਿਚ(ਜੁੜ ਕੇ ਓਹ ਸੌਦਾ)ਪਾ ਲਿਆ।੨।

ਮਾਇਆ ਦੇ ਜਿਤਨੇ ਭੀ ਰੰਗ-ਰਸ ਹਨ, (ਸਾਰੇ) ਇਕ ਖਿਨ ਵਿਚ ਨਾਸ਼ ਹੋ ਜਾਂਦੇ ਹਨ । (ਪਰ ਹੇ ਪ੍ਰਭੂ ! ਤੇਰੇ) ਭਗਤ ਤੇਰੇ ਨਾਮ ਰੰਗ ਵਿਚ ਰਤੇ ਰਹਿੰਦੇ ਹਨ, ਉਹ ਹਰ ਥਾਂ ਤੇ ਹੀ ਸੁਖ (ਅਨੰਦ) ਮਾਣਦੇ ਹਨ ।੩।

(ਹੇ ਭਾਈ !) ਸਾਰਾ ਸੰਸਾਰ ਚਲਣ ਵਾਲਾ ਨਾਸ਼ਵੰਤ ਹੀ ਦਿਸਦਾ ਹੈ, (ਕੇਵਲ) ਹਰੀ ਦਾ ਨਾਮ ਹੀ ਪੱਕਾ (ਰਹਿਣ ਵਾਲਾ ਹੈ) । (ਇਸ ਲਈ ਤੂੰ) ਸਾਧ (ਗੁਰੂ) ਨਾਲ ਮਿਤ੍ਰਤਾ ਪਾ, (ਫਿਰ) ਪੱਕਾ ਟਿਕਾਣਾ ਪਾ ਲਵੇਂਗਾ ।੪।

(ਹੇ ਭਾਈ !) ਮਿੱਤਰ, ਸਜਣ, ਪੁਤਰ, ਸਨਬੰਧੀ ਕੋਈ ਭੀ (ਸਦਾ ਲਈ) ਸਾਥ ਨਹੀਂ ਦੇ ਸਕਦਾ (ਉਹ) ਪ੍ਰਭੂ ਗਰੀਬਾਂ ਦਾ ਮਾਲਕ ਹੈ, (ਜੀਵਨ ਮਰਨ ਸਮੇਂ ਸਦਾ ਨਾਲ) ਨਿਭਣ ਵਾਲਾ ਇਕੋ ਰਾਮ ਦਾ ਨਾਮ ਹੈ ।੫।

(ਹੇ ਭਾਈ ! ਜਿਸ ਮਨੁੱਖ ਲਈ ਗੁਰੂ ਦੇ) ਚਰਨ ਕਮਲ (ਸੰਸਾਰ ਸਾਗਰ ਤੋਂ ਤਰਣ ਲਈ) ਜਹਾਜ਼ ਬਣ ਗਏ, (ਉਹ) ਉਨ੍ਹਾਂ (ਚਰਨਾਂ ਨਾਲ) ਲਗ ਕੇ(ਸੰਸਾਰ ਸਾਗਰ ਤੋਂ) ਤਰ ਗਿਆ । (ਜਿਸ ਨੂੰ) ਪੂਰਾ ਗੁਰੂ ਮਿਲ ਪਿਆ (ਉਸ ਦਾ) ਪ੍ਰਭੂ ਨਾਲ ਪਿਆਰ (ਪੈ ਗਿਆ) ।੬।

(ਹੇ ਪ੍ਰਭੂ !) ਤੇਰੇ ਸੇਵਕ ਦੀ (ਸਦਾ ਇਹ) ਮੰਗ ਹੈ ਕਿ (ਤੂੰ) ਸਾਸ ਗਿਰਾਸ (ਚੇਤੇ ਰਹੁ, ਕਦੇ ਵੀ) ਨਾਹ ਵਿਸਰ । ਜੋ ਤੈਨੂੰ ਚੰਗਾ ਲਗਦਾ ਹੈ ਉਹੀ ਚੰਗਾ ਹੈ, ਤੇਰੇ ਭਾਣੇ ਵਿਚ ਚਲਦਿਆਂ ਹੀ (ਸੇਵਕ ਦੇ) ਕਾਰਜ ਸਿਰੇ ਚੜ੍ਹੇ ਹਨ ।੭।

ਸੁਖਾਂ ਦਾ ਸਾਗਰ ਪ੍ਰੀਤਮ ਪ੍ਰਭੂ (ਜਿਸ ਮਨੁੱਖ ਨੂੰ) ਮਿਲਦਾ ਹੈ (ਉਸਦੇ ਹਿਰਦੇ ਵਿਚ) ਵਡਾ ਅਨੰਦ ਪੈਦਾ ਹੋ ਜਾਂਦਾ ਹੈ । ਨਾਨਕ ! ਆਖ (ਕਿ ਜਿਸ ਮਨੁੱਖ ਨੂੰ) ਪਰਮ ਅਨੰਦ ਪ੍ਰਭੂ ਮਿਲ ਪਏ (ਉਸ ਦੇ) ਸਾਰੇ ਦੁਖ ਕਲੇਸ਼ ਦੂਰ ਹੋ ਗਏ ।੮।੧।੨।੩੯।

## ਸਾਰੰਸ਼ ਅਤੇ ਸਿਧਾਂਤ

ਇਸ ਆਸਾਵਰੀ ਵਿਚ ਗੁਰਦੇਵ ਪਿਤਾ ਜੀ ਨੇ ਹਰੀ ਨਾਲ ਆਪਣੇ ਮਨ ਦੀ ਸਚੀ ਪ੍ਰੀਤਿ ਨੂੰ ਦਰਸਾਇਆ ਹੈ । ਮਾਇਆ ਦੇ ਹਾਵ ਭਾਵ ਬਿਨਸਨਹਾਰ ਰੂਪ ਹਨ । ਸਾਰਾ ਸੰਸਾਰ ਹੀ ਚਲਾਇਮਾਨ ਹੈ, ਇਸ ਲਈ ਜੇ ਸੰਸਾਰ ਵਿਚ ਕਿਸੇ ਨਾਲ ਦੋਸਤੀ ਕਰਨੀ ਹੈ ਤਾਂ ਉਹ ਹਰੀ ਦੇ ਨਿਰਮਲ ਸੰਤ ਨਾਲ ਕਰੋ ਜਿਸ ਦੇ ਫਲਸਰੂਪ ਤੁਹਾਨੂੰ ਨਿਹਚਲ ਅਸਥਾਨ ਪ੍ਰਾਪਤ ਹੋ ਜਾਵੇ ।

ਸੱਤਵੇਂ ਪਦੇ ਵਿਚ ਕੀਤੀ ਜਾਚਨਾ 'ਸਾਧ ਤੇਰੇ ਕੀ ਜਾਚਨਾ ਵਿਸਰੁ ਨ ਸਾਸਿ ਗਿਰਾਸਿ' ਬੜੇ ਕਮਾਲ ਦਰਜੇ ਦੀ ਹੈ ।

ਸਿਧਾਂਤ ਇਹ ਹੈ ਕਿ ਪਿਆਰੇ ਪ੍ਰੀਤਮ ਦੇ ਮਿਲਣ ਨਾਲ ਆਤਿਮਿਕ ਅਨੰਦ ਮਿਲਦਾ ਹੈ ਸਾਰੇ ਦੁਖ ਦੂਰ ਹੋ ਜਾਂਦੇ ਹਨ । ਫਿਰ ਸੁਤੇ ਸਿਧ ਹੀ ਮੂੰਹ ਚੋਂ ਸਚੀ ਸਿਫਤਿ ਤੇ ਅਰਦਾਸਿ ਨਿਕਲਦੀ ਹੈ :-

**ਸਾਸਿ ਸਾਸਿ ਨ ਬਿਸਰੁ ਕਬਹੂੰ, ਬ੍ਰਹਮ ਪ੍ਰਭ ਸਮਰਥ ॥**

**ਗੁਣ ਅਨਿਕ ਰਸਨਾ ਕਿਆ ਬਖਾਨੈ ਅਗਨਤ ਸਦਾ ਅਕਥ ॥** [ਪੰਨਾ ੫੦੨

**ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ ਜਤਿ ॥**

**ੴ ਸਤਿਗੁਰ ਪ੍ਰਸਾਦਿ ॥ ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ, ਦਰਸਨ ਕਉ ਬਲਿ ਜਾਉ ॥੧॥ ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ, ਸੋ ਕਿਉ ਤਜਣਾ ਜਾਇ ॥੨॥ ਇਹੁ ਤਨੁ ਵੇਚੀ ਸੰਤ ਪਹਿ ਪਿਆਰੇ, ਪ੍ਰੀਤਮੁ ਦੇਇ ਮਿਲਾਇ ॥੩॥ ਸੁਖ ਸੀਗਾਰ ਬਿਖਿਆ ਕੇ ਫੀਕੇ, ਤਜਿ ਛੋਡੇ ਮੇਰੀ**

**ਮਾਇ ॥੪॥ ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ, ਸਤਿਗੁਰ ਚਰਨੀ ਪਾਇ ॥੫॥ ਜੋ ਜਨ ਰਾਤੇ ਰਾਮ ਸਿਉ ਪਿਆਰੇ, ਅਨਤ ਨ ਕਾਹੂ ਜਾਇ ॥੬॥ ਹਰਿ ਰਸੁ ਜਿਨੀ ਚਾਖਿਆ ਪਿਆਰੇ, ਤ੍ਰਿਪਤਿ ਰਹੇ ਆਘਾਇ ॥੭॥ ਅੰਚਲੁ ਗਹਿਆ ਸਾਧ ਕਾ, ਨਾਨਕ, ਭੈ ਸਾਗਰੁ ਪਾਰਿ ਪਰਾਇ ॥੮॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਉਂ, ਬੀਸਰਹਿਂ, ਕਿਉਂ, ਵੇਚੀਂ, ਸੀਂਗਾਰ, ਸਿਉਂ, ਕਾਹੂੰ,

**ਪਦ ਅਰਥ** : ਬਿਰਹੜੇ-ਬਿਰਹ ਨਾਲ ਭਰੇ ਹੋਏ । ਛੰਤਾ ਕੀ ਜਤਿ-ਛੰਦਾਂ ਦੀ ਚਾਲ ਵਾਲੇ । ਸੰਗੀਤ ਅਨੁਸਾਰ ਗਾਇਨ ਦੀ ਸਾਧਨਾ ਨੂੰ 'ਜਤਿ' ਆਖਿਆ ਜਾਂਦਾ ਹੈ 'ਜਤਿ' ਨੂੰ ਚਾਰ ਤਾਲ ਦੇ ਛੰਦਾਂ ਦੀ ਧਾਰਨਾ ਉਤੇ ਗਾਉਣਾ ਹੈ । ਮ੍ਰਿਦੰਗ ਦੇ ਬੋਲ ਦਾ ਜਿਥੇ ਵਿਸਰਾਮ ਹੋਵੇ, ਉਸ ਦੀ ਸੰਗਿਆ ਭੀ 'ਜਤਿ' ਹੈ। 'ਬਾਣੀ ਬਿਓਰਾ' ਡਾ. ਚਰਨ ਸਿੰਘ ਜੀ ਅਨੁਸਾਰ ਜਤਿ, ਗਤਿ ਸਾਥ, ਇਹ ਤਿੰਨੇ ਜੋੜੀ ਦੇ ਕਰਤਵ ਹਨ । ਬਲਿ ਜਾਉਂ-ਮੈਂ ਬਲਿਹਾਰ (ਕੁਰਬਾਨ) ਜਾਂਦਾ ਹਾਂ। ਬੀਸਰਹਿ-ਭੁੱਲ ਜਾਂਦੇ ਹਨ । ਤਜਣਾ-ਤਿਆਗਣਾ । ਪਹਿ-ਪਾਸ, ਕੋਲ । ਬਿਖਿਆ-ਮਾਇਆ । ਪਾਇ-ਪੈ ਕੇ । ਅਨਤ-ਹੋਰ । ਕਾਹੂ-ਕਿਸੇ ਪਾਸ। ਆਘਾਇ-ਰੱਜ ਗਏ ਹਨ । ਅੰਚਲ-ਪੱਲਾ। ਗਹਿਆ-ਫੜਿਆ । ਸਾਧ ਕਾ-ਗੁਰੂ ਦਾ । ਭੈ ਸਾਗਰ-ਡਰਾਉਣਾ ਸਮੁੰਦਰ । ਪਾਰ ਪਰਾਇ ਪਾਰ ਹੋ ਜਾਂਦੇ ਹਨ ।

**ਅਰਥ** : ਇਕ ਰਸ ਵਿਆਪਕ ਪਰਮਾਤਮਾ ਸਤਿਗੁਰੂ ਦੀ ਕਿਰਪਾ ਨਾਲ ਮਿਲਦਾ ਹੈ। ਹੇ ਪਿਆਰੇ ! (ਉਸ) ਪਾਰਬ੍ਰਹਮ ਪ੍ਰਭੂ ਨੂੰ ਸਦਾ ਹੀ ਸਿਮਰਨਾ ਚਾਹੀਦਾ ਹੈ, ਮੈਂ (ਉਸ ਪਾਰਬ੍ਰਹਮ ਦੇ) ਦਰਸ਼ਨ ਤੋਂ ਕੁਰਬਾਨ ਜਾਂਦਾ ਹਾਂ ।੧।

ਹੇ ਪਿਆਰੇ ! ਜਿਸ (ਪ੍ਰਭੂ ਨੂੰ) ਸਿਮਰਦਿਆਂ (ਸਾਰੇ) ਦੁੱਖ ਭੁੱਲ ਜਾਂਦੇ ਹਨ ਉਸ (ਪ੍ਰਭੂ ਨੂੰ) ਕਿਵੇਂ ਤਿਆਗਿਆ ਜਾ ਸਕਦਾ ਹੈ ? (ਭਾਵ ਉਸ ਨੂੰ ਛਡਿਆ ਨਹੀਂ ਜਾ ਸਕਦਾ) ।੨।

ਹੇ ਪਿਆਰੇ ! ਮੈਂ (ਆਪਣਾ) ਇਹ ਸਰੀਰ (ਉਸ) ਸੰਤ (ਗੁਰੂ) ਪਾਸ ਵੇਚ ਦਿਆਂ (ਜਿਹੜਾ ਮੈਨੂੰ) ਪ੍ਰੀਤਮ (ਪ੍ਰਭੂ) ਮਿਲਾ ਦੇਵੇ ।੩।

ਹੇ ਮੇਰੀ ਮਾਂ ! ਮੈਂ ਮਾਇਆ ਦੇ (ਸਾਰੇ) ਸੁਖ (ਤੇ ਹਾਰ) ਸਿੰਗਾਰ ਛਡ ਦਿਤੇ ਹਨ ਕਿਉਂਕਿ ਇਹ ਮੈਨੂੰ ਫਿਕੇ ਲਗੇ ਹਨ ।੪।

ਹੇ ਪਿਆਰੇ ! ਸਤਿਗੁਰੂ ਦੀ ਚਰਨੀ ਪੈਣ ਕਰਕੇ ਕਾਮ, ਕ੍ਰੋਧ, ਲੋਭ ਆਦਿ ਵਿਕਾਰ ਮੇਰਾ ਖਹਿੜਾ ਛਡ ਗਏ ਹਨ ।੫।

ਹੇ ਪਿਆਰੇ ! ਜਿਹੜੇ ਮਨੁੱਖ ਪਰਮਾਤਮਾ ਦੇ ਪ੍ਰੇਮ-ਰੱਸ ਵਿਚ ਰੰਗੇ ਜਾਂਦੇ ਹਨ (ਉਨ੍ਹਾਂ ਦਾ ਮਨ) ਹੋਰ ਕਿਸੇ ਪਾਸੇ ਨਹੀਂ ਜਾਂਦਾ ।੬।

ਹੇ ਪਿਆਰੇ ! ਜਿਨ੍ਹਾਂ (ਜਗਿਆਸੂਆਂ) ਨੇ ਹਰੀ (ਨਾਮ ਦਾ) ਰਸ ਚਖਿਆ ਹੈ (ਉਹ) ਤ੍ਰਿਪਤ ਹੋ

ਗਏ ਹਨ (ਭਾਵ ਸਦਾ ਲਈ) ਰਜ ਗਏ ਹਨ ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜਗਿਆਸੂ ਨੇ ਸਾਧ) ਗੁਰੂ ਦਾ ਪਲਾ ਫੜ ਲਿਆ (ਉਹ ਇਸ) ਡਰਾਉਣੇ ਸਮੁੰਦਰ ਤੋਂ ਪਾਰ ਹੋ ਜਾਂਦਾ ਹੈ ।੮।੧।

**ਜਨਮ ਮਰਣ ਦੁਖੁ ਕਟੀਐ ਪਿਆਰੇ, ਜਬ ਭੇਟੈ ਹਰਿ ਰਾਇ ॥੧॥ ਸੁੰਦਰ ਸੁਘਰੁ ਸੁਜਾਣੁ ਪ੍ਰਭੁ ਮੇਰਾ, ਜੀਵਨੁ ਦਰਸੁ ਦਿਖਾਇ ॥੨॥ ਜੋ ਜੀਅ ਤੁਝ ਤੇ ਬੀਛੁਰੇ ਪਿਆਰੇ, ਜਨਮਿ ਮਰਹਿ ਬਿਖੁ ਖਾਇ ॥੩॥ ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ, ਤਿਸ ਕੈ ਲਾਗਉ ਪਾਇ ॥੪॥ ਜੋ ਸੁਖੁ ਦਰਸਨੁ ਪੇਖਤੇ ਪਿਆਰੇ, ਮੁਖ ਤੇ ਕਹਣੁ ਨ ਜਾਇ ॥੫॥ ਸਾਚੀ ਪ੍ਰੀਤਿ ਨ ਤੁਟਈ ਪਿਆਰੇ, ਜੁਗੁ ਜੁਗੁ ਰਹੀ ਸਮਾਇ ॥੬॥ ਜੋ ਤੁਧੁ ਭਾਵੈ ਸੋ ਭਲਾ ਪਿਆਰੇ, ਤੇਰੀ ਅਮਰੁ ਰਜਾਇ ॥੭॥ ਨਾਨਕ, ਰੰਗਿ ਰਤੇ ਨਾਰਾਇਣੈ ਪਿਆਰੇ, ਮਾਤੇ ਸਹਜਿ ਸੁਭਾਇ ॥੮॥੨॥**

ਉਚਾਰਨ ਸੇਧ

**ਬਿੰਦੀ ਸਹਿਤ:** ਮਰਹਿੰ, ਮੇਲਹਿੰ, ਲਾਗਉਂ, ਪਾਇੰ.

**ਪਦ ਅਰਥ:** ਜਬ ਭੇਟੈ-ਜਦੋਂ ਮਿਲਦਾ ਹੈ । ਹਰਿ ਰਾਇ-ਹਰੀ ਰਾਜਾ । ਬਿਖੁ ਖਾਇ-ਜ਼ਹਰ ਖਾ ਕੇ । ਪਾਇ-ਪੈਰੀਂ, ਚਰਨੀ । ਪੇਖਤੇ-ਵੇਖਦੇ ਹੋਏ। ਰਹੀ ਸਮਾਇ-ਵਿਆਪਕ ਹੋ ਰਹੀ ਹੈ । ਅਮਰੁ ਰਜਾਇ-ਅਮਿਟ ਰਜ਼ਾ । ਮਾਤੇ-ਮਗਨ ।

**ਅਰਥ:** ਹੇ ਪਿਆਰੇ ! ਜਦ ਹਰੀ ਰਾਜਾ ਮਿਲਦਾ ਹੈ (ਓਦੋਂ) ਜਨਮ ਮਰਣ ਦਾ ਦੁਖ ਭਾਵ ਆਵਾਗਵਣ ਦਾ ਚਕਰ) ਕਟਿਆ ਜਾਂਦਾ ਹੈ ।੧।

ਹੇ (ਭਾਈ !) ਮੇਰਾ ਪ੍ਰਭੂ ਸੁੰਦਰ ਸੁਘੜ (ਭਾਵ ਬਹੁਤ ਹੀ) ਸਿਆਣਾ ਹੈ (ਜਦੋਂ ਉਹ ਆਪਣਾ) ਦਰਸ਼ਨ ਦਿਖਾਉਂਦਾ ਹੈ (ਮੇਰੇ ਲਈ ਉਹ ਅਮਰ) ਜੀਵਨ (ਬਣ ਜਾਂਦਾ ਹੈ) ।੨।

ਹੇ ਪਿਆਰੇ (ਪ੍ਰਭੂ ) ਜਿਹੜੇ ਜੀਵ ਤੈਥੋਂ ਵਿਛੁੜੇ ਹਨ, (ਉਹ) ਮਾਇਆ ਰੂਪੀ ਜ਼ਹਰ ਖਾ ਕੇ ਜਨਮ ਵਿਚ ਆਉਂਦੇ ਹਨ (ਅਤੇ) ਮਰ ਜਾਂਦੇ ਹਨ ।੩।

ਹੇ ਪਿਆਰੇ (ਪ੍ਰਭੂ !) ਜਿਸ (ਜੀਵ ਨੂੰ) ਤੂੰ (ਆਪਣੇ ਨਾਲ) ਮੇਲਦਾ ਹੈਂ ਉਹ (ਤੈਨੂੰ) ਮਿਲਦਾ ਹੈ, (ਮੈਂ ਵੀ ਚਾਹੁੰਦਾ ਹਾਂ ਕਿ) ਉਸ (ਜੀਵ ਦੀ) ਚਰਨੀ ਲੱਗਾਂ (ਤਾਂ ਜੋ ਮੈਨੂੰ ਭੀ ਤੇਰੇ ਦਰਸ਼ਨ ਕਰਵਾ ਦੇਵੇ)।੪।

ਹੇ ਪਿਆਰੇ (ਪ੍ਰਭੂ !) ਜੋ ਸੁਖ (ਆਪ ਜੀ ਦਾ) ਦਰਸ਼ਨ ਵੇਖਦੇ ਹੋਏ ਮਿਲਦਾ ਹੈ (ਉਹ ਸੁਖ) ਜ਼ੁਬਾਨ ਤੋਂ ਆਖਿਆ ਨਹੀਂ ਜਾ ਸਕਦਾ (ਭਾਵ ਬੇਅੰਤ ਹੈ) ।੫।

ਹੇ ਪਿਆਰੇ (ਪ੍ਰਭੂ ! ਜੋ) ਸਚੀ ਪ੍ਰੀਤਿ (ਤੇਰੇ ਨਾਲ ਜੁੜ ਗਈ ਹੈ ਉਹ ਕਦੇ ਵੀ) ਨਹੀਂ ਤੁਟ ਸਕਦੀ, ਕਿਉਂਕਿ, ਇਹ ਪ੍ਰੀਤਿ) ਜੁੱਗਾਂ ਜੁਗਾਂ ਤੋਂ (ਹਿਰਦੇ ਵਿਚ) ਸਮਾਈ ਹੋਈ ਹੈ ।੬।

ਹੇ ਪਿਆਰੇ (ਪ੍ਰਭੂ !) ਜੋ (ਕੰਮ) ਤੈਨੂੰ ਚੰਗਾ ਲਗਦਾ ਹੈ ਓਹੀ ਚੰਗਾ ਹੈ, ਤੇਰੀ ਰਜ਼ਾ ਅਮਿਟ ਹੈ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ) ਪ੍ਰਭੂ ਦੇ (ਨਾਮ) ਰੰਗ ਵਿਚ ਰੰਗੇ ਗਏ ਹਨ (ਉਹ) ਸੁਭਾਵਕ ਹੀ ਸਹਜਿ (ਰਬੀ ਗਿਆਨ ਦੀ ਅਡੋਲ ਅਵਸਥਾ) ਵਿਚ ਮਗਨ ਰਹਿੰਦੇ ਹਨ ॥੮॥੨॥

**ਸਭ ਬਿਧਿ ਤੁਮ ਹੀ ਜਾਨਤੇ ਪਿਆਰੇ, ਕਿਸੁ ਪਹਿ ਕਹਉ ਸੁਨਾਇ॥੧॥ ਤੂੰ ਦਾਤਾ ਜੀਆ ਸਭਨਾ ਕਾ, ਤੇਰਾ ਦਿਤਾ ਪਹਿਰਹਿ ਖਾਇ ॥੨॥ ਸੁਖੁ ਦੂਖ ਤੇਰੀ ਆਗਿਆ ਪਿਆਰੇ, ਦੂਜੀ ਨਾਹੀ ਜਾਇ॥੩॥ ਜੋ ਤੂੰ ਕਰਾਵਹਿ ਸੋ ਕਰੀ ਪਿਆਰੇ, ਅਵਰੁ ਕਿਛੁ ਕਰਣੁ ਨ ਜਾਇ॥੪॥ ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿਨਾਉ॥੫॥ ਸਾਈ ਕਾਰ ਕਮਾਵਣੀ ਪਿਆਰੇ, ਧੁਰਿ ਮਸਤਕਿ ਲੇਖੁ ਲਿਖਾਇ॥੬॥ਏਕੋ ਆਪਿ ਵਰਤਦਾ ਪਿਆਰੇ, ਘਟਿ ਘਟਿ ਰਹਿਆ ਸਮਾਇ॥੭॥ ਸੰਸਾਰ ਕੂਪ ਤੇ ਉਧਰਿ ਲੈ ਪਿਆਰੇ, ਨਾਨਕ ਹਰਿ ਸਰਣਾਇ ॥੮॥੩॥॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਉਂ, ਜੀਆਂ, ਪਹਿਰਹਿੰ, ਖਾਇੰ, ਕਰਾਵਹਿੰ, ਕਰੀਂ, ਨਾਉਂ ।

**ਫੁਟਕਲ:** 'ਉਧਰਿ' ਪਦ ਦਾ ਉਚਾਰਨ 'ਉ-ਧਰਿ' ਕਰਨਾ ਹੈ।

**ਪਦ ਅਰਥ:** ਬਿਧਿ-ਬਿਧੀ ਭਾਵ ਅੰਦਰ ਦੀ ਹਾਲਤ । ਕਹਉ-ਆਖਾਂ । ਸੁਨਾਇ-ਸੁਨਾ ਕੇ। ਪਹਿਰਹਿ-ਪਹਿਨਦੇ ਹਨ । ਖਾਇ-ਖਾਂਦੇ ਹਨ । ਜਾਇ-ਜਗ੍ਹਾ, ਟਿਕਾਣਾ । ਸੁਹਾਵਣੇ-ਸੋਹਣੇ। ਧੁਰਿ-ਧੁਰ ਤੋਂ। ਕੂਪ ਤੇ-ਖੂਹ ਚੋਂ । ਉਧਰਿ ਲੈ-ਕੱਢ ਲੈ, ਬਚਾ ਲੈ।

**ਅਰਥ:** ਹੇ ਪਿਆਰੇ (ਪ੍ਰਭੂ ! ਮੇਰੀ) ਸਾਰੀ ਹਾਲਤ ਨੂੰ ਤੁਸੀਂ (ਚੰਗੀ ਤਰ੍ਹਾਂ) ਜਾਣਦੇ ਹੋ । ਤੁਹਾਡੇ ਤੋਂ ਬਿਨਾਂ ਮੈਂ ਕਿਸ ਕੋਲ ਸੁਣਾ ਕੇ ਆਖਾਂ ? ।੧।

(ਹੇ ਪਿਆਰੇ ਪ੍ਰਭੂ ਜੀ!) ਸਾਰੇ ਜੀਆਂ ਦਾ ਦਾਤਾ ਤੂੰ (ਆਪਿ) ਹੈਂ, (ਅਤੇ ਸਾਰੇ ਜੀਵ) ਤੇਰਾ ਦਿੱਤਾ ਹੋਇਆ (ਕਪੜਾ), ਪਹਿਨਦੇ ਹਨ, (ਭੋਜਨ) ਛਕਦੇ ਹਨ ।੨।

ਹੇ ਪਿਆਰੇ (ਪ੍ਰਭੂ ਜੀ!) ਤੇਰੀ ਆਗਿਆ (ਅਨੁਸਾਰ ਹੀ ਜੀਵ) ਦੁਖ ਸੁਖ ਭੋਗਦਾ ਹੈ, (ਪਰ ਆਪਣਾ ਦੁਖ ਸੁਖ ਫਰੋਲਣ ਲਈ ਜੀਵ ਪਾਸ ਤੇਰੇ ਤੋਂ ਬਿਨਾਂ ਹੋਰ ਕੋਈ) ਦੂਜੀ ਜਗ੍ਹਾ ਨਹੀਂ ਹੈ ।੩।

ਹੇ ਪਿਆਰੇ (ਪ੍ਰਭੂ ! ਮੈਥੋਂ) ਜੋ ਤੂੰ ਕਰਾਉਂਦਾ ਹੈ (ਮੈਂ) ਓਹੀ (ਕੁਝ) ਕਰਦਾ ਹਾਂ (ਉਸ ਤੋਂ ਬਿਨਾਂ) ਹੋਰ ਕੁਝ ਕੀਤਾ ਵੀ ਨਹੀਂ ਜਾ ਸਕਦਾ (ਭਾਵ ਮੈਂ ਅਸਮਰਥ ਹਾਂ) ।੪।

ਹੇ ਪਿਆਰੇ ! ਜਿਸ ਵੇਲੇ (ਆਪ) ਹਰੀ ਦਾ ਨਾਮ ਜਪੀਦਾ ਹੈ (ਉਹ) ਦਿਨ ਤੇ ਰਾਤ ਸਭ ਸੁਹਾਵਣੇ ਬਣ ਜਾਂਦੇ ਹਨ ।੫।

ਹੇ ਪਿਆਰੇ ਭਾਈ! (ਜਿਸ ਤਰ੍ਹਾਂ ਅਸੀਂ) ਧੁਰੋਂ (ਰਬੀ ਦਰਗਾਹ ਤੋਂ ਆਪਣੇ) ਮਥੇ ਉਤੇ ਲੇਖ ਲਿਖਾ ਕੇ ਆਏ ਹਾਂ, (ਹੂ-ਬ-ਹੂ) ਓਹੀ ਕਾਰ ਕਰਨੀ (ਪੈਂਦੀ ਹੈ) ।੬।

ਹੇ ਪਿਆਰੇ (ਭਾਈ!) ਇਕੋ (ਪ੍ਰਭੂ) ਆਪ ਹੀ (ਸਾਰੇ) ਵਰਤ ਰਿਹਾ ਹੈ, (ਅਤੇ) ਹਰੇਕ ਹਿਰਦੇ ਵਿਚ ਸਮਾ ਰਿਹਾ ਹੈ ।੭।

ਨਾਨਕ (ਗੁਰੂ ਜੀ ਬੇਨਤੀ ਕਰਨ ਦੀ ਜਾਚ ਸਿਖਾਉਂਦੇ ਹਨ ਕਿ) ਹੇ ਹਰੀ ! (ਮੈਂ ਤੇਰੀ) ਸ਼ਰਨ ਵਿਚ ਆਇਆ ਹਾਂ, (ਮੈਨੂੰ) ਸੰਸਾਰ ਦੇ ਖੂਹ ਚੋਂ (ਬਾਹਰ) ਕਢ ਲਵੋ ਜੀ (ਭਾਵ ਡੁੱਬਣ ਤੋਂ ਬਚਾ ਲਵੋ ਜੀ) ।੮।੩।੧੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਉਤੇ 'ਬਿਰਹੜੇ' ਅਤੇ ਛੰਤਾ ਕੀ ਜਤਿ' ਵਾਲੇ ਦੋ ਸਿਰਲੇਖ ਇਸ ਗਲ ਦੇ ਸੂਚਕ ਹਨ ਕਿ ਇਹ ਸ਼ਬਦ ਬ੍ਰਿਹੋ ਭਰਪੂਰ ਹੈ ਅਤੇ ਚੌਥੇ ਘਰ ਵਿਚ 'ਛੰਤਾਂ ਦੀ ਜਤਿ' ਦੀ ਧਾਰਨਾ ਤੇ ਗਾਇਨ ਕਰਨਾ ਹੈ। ਬਿਲਾਵਲ ਰਾਗ ਵਿਚ ਪੰਨਾ ੮੩੮ ਉਤੇ ਭੀ 'ਜਤਿ' ਅੰਕਿਤ ਹੈ।

ਪਿਆਰੇ ! ਪਦ ਸੰਬੋਧਨ ਰੂਪ ਦਾ ਲਖਾਇਕ ਹੈ। ਪ੍ਰਭੂ ਦੇ ਸਿਮਰਨ ਦੀ ਮਸਤੀ, ਨਾਮ ਰੂਪ ਅਤੇ ਸੇਵਕ ਦੀ ਪ੍ਰਭੂ ਨਾਲ ਲਿਵਲੀਨਤਾ ਇਸ ਅਸਟਪਦੀ ਦੇ ਮੁਖ ਅੰਗ ਹਨ।

'ਮੇਰਾ ਬਿਰਹੀ ਨਾਮੁ ਮਿਲੈ, ਤਾ ਜੀਵਾ ਜੀਉ' ਵਾਲਾ ਸ਼ਬਦ ਪੜ ਕੇ ਵੇਖੋ ਕਿਵੇਂ ਬਿਰਹੀ ਜੀਊੜੇ ਦੇ ਹਿਰਦੇ ਅੰਦਰੋਂ ਬੈਰਾਗ ਫੁਟ ਫੁਟ ਬਾਹਰ ਨਿਕਲਦਾ ਹੈ। ਪ੍ਰੀਤਮ ਨੂੰ ਮਿਲਣ ਵਾਲਾ ਪ੍ਰੇਮ-ਪੁਜਾਰੀ ਆਪਣੇ ਸਰੀਰ ਦੀ ਬਾਜ਼ੀ ਲਾ ਦਿੰਦਾ ਹੈ। ਹਰੀ-ਰਸ ਵਿਚ ਗੜੂੰਦ ਹੋਏ ਸੇਵਕ ਜਨ ਪਿਆਰੇ ਪ੍ਰੀਤਮ ਨੂੰ ਛਡ ਕੇ ਹੋਰ ਕਿਸੇ ਦੁਆਰੇ ਉਤੇ ਨਹੀਂ ਜਾਂਦੇ।

ਸਚੀ ਪ੍ਰੀਤਿ ਵਾਲੇ ਪ੍ਰੇਮੀ ਨੂੰ ਪ੍ਰਭੂ ਦਾ ਦਰਸ਼ਨ ਦੇਖਣ ਤੋਂ ਜੋ ਸੁਖ ਪ੍ਰਾਪਤ ਹੁੰਦਾ ਹੈ ਉਸ ਦੀ ਤੁਲਨਾ ਕਿਸੇ ਹੋਰ ਸੁਖ ਨਾਲ ਦੇਣੀ ਤਾਂ ਇਕ ਪਾਸੇ ਰਹੀ, ਉਸ ਦਾ ਵਰਣਨ ਕਰਨਾ ਹੀ ਅਸੰਭਵ ਹੈ। ਦੁਨਿਆਵੀ ਪ੍ਰੀਤਿ ਸੂਤਰ ਦੀ ਤੰਦ ਵਾਂਗ ਕਚੀ ਹੁੰਦੀ ਹੈ ਪਰ ਸਚੀ ਪ੍ਰੀਤਿ ਜੁੱਗਾਂ ਜੁੱਗਾਂ ਤੋਂ ਅਟੁੱਟ ਹੀ ਰਹਿੰਦੀ ਹੈ। ਅੰਤਲੇ ਪਦੇ ਵਿਚ ਹਰੀ ਦੇ ਰੰਗ ਵਿਚ ਰਤਿਆਂ ਦੀ ਵਿਸ਼ੇਸ਼ਤਾ 'ਸਹਜ ਸੁਭਾਇ' ਵਾਲੀ ਮਸਤੀ ਦਰਸਾਈ ਹੈ। ਭਾਵ ਉਹ ਉਚੀਆਂ ਆਵਾਜ਼ਾਂ ਨਹੀਂ ਕਸਦੇ, ਨਚਦੇ ਟਪਦੇ ਨਹੀਂ ਅਤੇ ਨਾ ਹੀ ਉਨ੍ਹਾਂ ਨੂੰ ਹੂਲ ਪੈਂਦੇ ਹਨ।

ਇਸ ਅਸ਼ਟਪਦੀ ਦੇ ਵਿਚ ੮-੨ ਅੰਕ ਤਕ 'ਪਿਆਰੇ' ਪਦ ਦੀ ਵਰਤੋਂ ਗੁਰ ਸਿਖ ਜਗਿਆਸੂ ਲਈ ਹੈ ਜਦੋਂ ਕਿ ਇਸ ਅਸ਼ਟਪਦੀ ਦੇ ਤੀਜੇ ਅੰਕ ਵਿਚ 'ਪਿਆਰੇ' ਪਦ ਵਾਹਿਗੁਰੂ ਜੀ ਨੂੰ ਸੰਬੋਧਨ ਕੀਤਾ ਹੈ।

ਪ੍ਰਭੂ ਨੂੰ ਅੰਤਰਜਾਮੀ ਜਾਣ ਕੇ ਆਪਣੀ ਅੰਦਰਲੀ ਹਾਲਤ ਨੂੰ ਖੋਲ੍ਹਣ ਤੋਂ ਸੰਕੋਚ ਕੀਤਾ ਹੈ। 'ਜੋ ਤੂੰ ਕਰਾਵਹਿ ਸੋ ਕਰੀ ਪਿਆਰੇ' ਆਖ ਕੇ ਆਪਣੀ ਅਸਮਰਥਾ ਪ੍ਰਗਟਾਈ ਹੈ। ਨਾਮ ਦੀ ਕਾਰ ਕਮਾਉਣ ਨਾਲ ਹਰੇਕ ਸਮਾਂ ਸੁਹਾਵਣਾ ਬਣ ਜਾਂਦਾ ਹੈ। ਅੰਤ ਵਿਚ ਪ੍ਰਭੂ ਦੀ ਸ਼ਰਨ ਲੈਂਦਿਆਂ ਸੰਸਾਰ ਸਾਗਰ ਤੋਂ ਉਧਰਣ ਲਈ ਬੇਨਤੀ ਕੀਤੀ ਹੈ।

ਸ੍ਰੀ ਦਰਬਾਰ ਸਾਹਿਬ ਵਿਚ ਰਾਤ ਨੂੰ ਚੌਕੀ ਸਾਹਿਬ ਕਢਣ ਵੇਲੇ ਪੁਰਾਤਨ ਪ੍ਰੇਮੀ ਸਿੱਖ ਇਹ ਸ਼ਬਦ ਬੜੇ ਪਿਆਰ ਨਾਲ ਪੜ੍ਹਦੇ ਹਨ।

# ਪਟੀ ਲਿਖੀ

ਜਿਸ ਤਖ਼ਤੀ ਉਤੇ ਪੈਂਤੀ-ਅੱਖਰੀ (ਵਰਣ ਮਾਲਾ) ਦਾ ਅਭਿਆਸ ਪਕਾਉਣ ਲਈ ਮੁਹਾਰਨੀ ਜਾਂ ਹੋਰ ਪੂਰਨੇ ਪਾ ਕੇ ਵਿਦਿਆਰਥੀ ਨੂੰ ਦਿੰਦੇ ਹਨ, ਉਸ ਨੂੰ 'ਪੱਟੀ' ਆਖਦੇ ਹਨ। ਪਟੀ ਲਿਖ ਕੇ ਪਕਾਉਣ ਦੀ ਪਰੰਪਰਾ ਬਹੁਤ ਪੁਰਾਣੀ ਹੈ, ਜਿਸ ਦੀ ਹੋਂਦ ਅਜ ਵੀ ਉਸੇ ਤਰ੍ਹਾਂ ਕਾਇਮ ਹੈ। ਹਾਂ, ਸਮੇਂ ਦੀ ਬਦਲੀ ਨਾਲ ਹੁਣ 'ਤਖ਼ਤੀ' (ਫੱਟੀ) ਦੀ ਥਾਂ 'ਕਾਪੀ' ਨੇ ਲੈ ਲਈ ਹੈ।

ਅਜੇ ਵੀ ਕਈ ਸਕੂਲਾਂ ਵਿਚ ਲਿਖਾਈ ਵਿੱਚ ਸੁੰਦਰਤਾ ਲਿਆਉਣ ਹਿੱਤ ਤਖ਼ਤੀਆਂ ਤੇ ਹੀ ਪੱਟੀ ਲਿਖਣ ਦਾ ਅਭਿਆਸ ਕਰਾਇਆ ਜਾਂਦਾ ਹੈ।

ਜਿਥੋਂ ਤਕ 'ਰਾਗ ਆਸਾ ਮਹਲਾ ੧ ਪਟੀ ਲਿਖੀ' ਦਾ ਸਬੰਧ ਹੈ ਇਸ ਬਾਰੇ 'ਜਨਮ ਸਾਖੀ ਪਰੰਪਰਾ' ਦੇ ਕਰਤਾ ਨੇ ਲਿਖਿਆ ਹੈ ਕਿ ਪਾਂਧੇ ਨੇ ਲੰਡਿਆ ਦੀ ਪਟੀ, ਜਿਸ ਨੂੰ ਉਸ ਸਮੇਂ 'ਸਿਧੋਙਾਇਆ' ਕਹਿੰਦੇ ਸਨ, ਲਿਖ ਦਿਤੀ। ਵਲਾਇਤ ਵਾਲੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਇਹ ਨਹੀਂ ਦੱਸਿਆ ਕਿ ਪਟੀ ਤੇ ਕੀ ਲਿਖ ਦਿਤਾ। ਮਿਹਰਬਾਨ ਵਾਲੀ ਜਨਮ ਸਾਖੀ ਵਿਚ 'ਸਿੰਧੋਙਾਇਆ' ਅਤੇ ਭਾ. ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਬੈਰਾਖੜੀ (ਬਾਰਹ ਅੱਖਰਾਂ ਦੀ ਸਵਰ ਤੇ ਵਿਅੰਜਨ ਨਾਲ ਮੁਹਾਰਨੀ) ਲਿਖਿਆ ਹੈ। ਕਿਉਂਕਿ ਲੰਡਿਆ ਨਾਲ ਲੱਗਾਂ ਮਾਤਰਾਂ ਨਹੀਂ ਹੁੰਦੀਆਂ ਸਨ ਇਸ ਲਈ 'ਸਿਧੋਙਾਇਆ' ਵਾਲੀ ਪਰੰਪਰਾ ਠੀਕ ਜਾਪਦੀ ਹੈ। ਵਲਾਇਤ ਵਾਲੀ ਪੁਰਾਤਨ ਜਨਮ ਸਾਖੀ ਅਨੁਸਾਰ 'ਜਬ ਬਾਬਾ ਬਰਸਾਂ ਸੱਤਾਂ ਕਾ ਹੋਇਆ ਤਬ ਕਾਲੂ ਕਹਿਆ' ਨਾਨਕ ! ਤੂੰ ਪੜ੍ਹ' ਤਬ ਗੁਰੂ ਨਾਨਕ ਕਉ ਪਾਂਧੇ ਪਾਸ ਲੈ ਗਿਆ। ਕਾਲੂ ਕਹਿਆ 'ਪਾਧਾ ! ਇਸ ਨੂੰ ਪੜ੍ਹਾਇ। ਤਬ ਪਾਂਧੇ ਪਟੀ ਲਿਖ ਦਿਤੀ, ਅੱਖਰਾਂ ਦੀ ਮੁਹਾਰਣੀ। ਤਬ ਗੁਰੂ ਨਾਨਕ ਲਗਾ ਪੜ੍ਹਨ ਰਾਗ ਆਸਾ ਵਿਚ ਪਟੀ ਮ: ੧ ਆਦਿ ਬਾਣੀ ਹੋਈ''

'ਲਿਖੀ' ਪਦ ਇਸ ਨਿਰਣੈ ਦਾ ਲਖਾਇਕ ਹੈ ਕਿ ਇਹ ਉਹੋ ਪਟੀ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਂਧੇ ਦੀ ਮੁਹਾਰਨੀ ਵਾਲੀ ਪਟੀ ਪੜ੍ਹਦਿਆਂ ਪਰਮਾਰਥਕ ਅਰਥਾਂ ਵਾਲੀ ਪਟੀ ਆਪ ਲਿਖੀ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ 'ਪਟੀ' ਪਦ ਦੀ ਵਰਤੋਂ ਹੇਠ ਲਿਖੀਆਂ ਦੋ ਪੰਕਤੀਆਂ ਵਿਚ ਕੀਤੀ ਹੋਈ ਮਿਲਦੀ ਹੈ :-

੧. **ਆਪੇ ਪਟੀ ਕਲਮ ਆਪਿ, ਆਪਿ ਲਿਖਣਹਾਰਾ ਹੋਆ ॥** [ਪੰਨਾ ੯੬੮

੨. **ਆਪੇ ਪਟੀ ਕਲਮ ਆਪਿ, ਉਪਰਿ ਲੇਖੁ ਭਿ ਤੂੰ ॥**
**ਏਕੋ ਕਹੀਐ ਨਾਨਕਾ, ਦੂਜਾ ਕਾਹੇ ਕੂ ॥੨॥** [ਪੰਨਾ ੧੨੯੧

ਸਿਧਾਂਤ ਇਹ ਹੈ ਕਿ ਇਕ ਹਰੀ ਤੋਂ ਬਿਨਾਂ ਸੰਸਾਰ ਦਾ ਹੋਰ ਕੋਈ ਕਰਤਾ ਧਰਤਾ ਨਹੀਂ ਹੈ :

**ਦੂਜਾ ਕਉਣੁ ਕਹਾ ਨਹੀ ਕੋਈ ॥ ਸਭ ਮਹਿ ਏਕੁ ਨਿਰੰਜਨੁ ਸੋਈ ॥**

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੧ ਪਟੀ ਲਿਖੀ ॥ ਸਸੈ, ਸੋਇ ਸ੍ਰਿਸਟਿ ਜਿਨਿ ਸਾਜੀ, ਸਭਨਾ ਸਾਹਿਬੁ ਏਕੁ ਭਇਆ ॥ ਸੇਵਤ ਰਹੇ, ਚਿਤੁ ਜਿਨ੍ ਕਾ ਲਾਗਾ, ਆਇਆ ਤਿਨ੍ ਕਾ ਸਫਲੁ ਭਇਆ ॥੧॥**

**ਪਦ ਅਰਥ :** ਸਸੈ-'ਸ' ਅੱਖਰ ਦੁਆਰਾ (ਸਮਝਾਉਂਦੇ ਹਨ)। ਸੋਇ-ਸੋਈ, ਓਹੀ (ਪ੍ਰਭੂ)। ਜਿਨਿ-ਜਿਸ (ਪ੍ਰਭੂ) ਨੇ। ਸਾਜੀ-ਬਣਾਈ।

**ਅਰਥ :** ਸਸੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ) ਜਿਸ (ਪ੍ਰਭੂ) ਨੇ ਸਾਰੀ) ਸ੍ਰਿਸ਼ਟੀ ਬਣਾਈ ਹੈ, (ਉਹੀ ਪ੍ਰਭੂ ਹੀ) ਸਭ ਦਾ ਇਕ ਮਾਲਕ ਹੈ। (ਜਿਹੜੇ ਮਨੁੱਖ ਪ੍ਰਭੂ ਨੂੰ) ਸਿਮਰਦੇ ਰਹੇ, ਜਿਨ੍ਹਾਂ ਦਾ ਚਿਤ (ਉਸ ਪ੍ਰਭੂ ਨਾਲ) ਲੱਗਾ (ਜੁੜਿਆ) ਰਿਹਾ, ਉਨ੍ਹਾਂ (ਮਨੁੱਖਾਂ) ਦਾ (ਇਸ ਜਗਤ ਤੇ) ਆਉਣਾ ਸਫਲ ਹੋਇਆ।੧।

**ਮਨ ! ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ, ਤਉ ਪੜਿਆ ॥੧॥ ਰਹਾਉ ॥**

ਉਚਾਰਨ ਸੇਧ

**ਖਿੰਦੀ ਸਹਿਤ :** ਦੇਵਹਿਂ।

**ਫੁਟਕਲ:** 'ਮੂੜ' ਨੂੰ 'ਮੂੜ੍ਹ' ਅਤੇ 'ਪੜਿਆ' ਨੂੰ 'ਪੜ੍ਹਿਆ' ਉਚਾਰਨਾ ਹੈ।

**ਪਦ ਅਰਥ :** ਮੂੜ=ਮੂਰਖ। ਦੇਵਹਿ=ਦੇਵੇਂਗਾ। ਬੀਰਾ=ਹੇ ਵੀਰ! ਪੜਿਆ=ਪੜ੍ਹਿਆ ਹੋਇਆ (ਵਿਦਵਾਨ)।

**ਅਰਥ:** ਹੇ ਮੂਰਖ ਮਨ ! (ਤੂੰ) ਕਿਉਂ ਭੁਲਦਾ ਹੈਂ ? ਹੇ ਵੀਰ ! ਜਦੋਂ ਲੇਖਾ ਦੇਵੇਂਗਾ ਤਾਂ (ਓਦੋਂ ਸਹੀ) ਪੜ੍ਹਿਆ (ਹੋਇਆ ਸਮਝਿਆ ਜਾਵੇਂਗਾ ਭਾਵ ਤੇਰੀ ਲਿਆਕਤ ਦਾ ਪਤਾ ਚਲ ਜਾਵੇਗਾ)।੧। ਰਹਾਉ।

**ਈਵੜੀ, ਆਦਿ ਪੁਰਖੁ ਹੈ ਦਾਤਾ, ਆਪੇ ਸਚਾ ਸੋਈ ॥ ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ, ਤਿਸੁ ਸਿਰਿ ਲੇਖੁ ਨ ਹੋਈ ॥੨॥**

ਉਚਾਰਨ ਸੇਧ

**ਖਿੰਦੀ ਸਹਿਤ:** ਅਖਰਾਂ।

**ਪਦ ਅਰਥ:** ਸਿਰਿ-ਸਿਰ ਉਤੇ। ਲੇਖੁ-ਲੇਖਾ।

**ਅਰਥ:** ਈੜੀ (ਅੱਖਰ ਦੁਆਰਾ ਫੁਰਮਾਉਂਦੇ ਹਨ ਕਿ ਜੋ) ਆਦਿ ਪੁਰਖ (ਪਰਮੇਸ਼ਰ) ਹੈ ਉਹ ਆਪ ਹੀ ਸਚਾ ਦਾਤਾ ਹੈ। ਇਨ੍ਹਾਂ (ਪਟੀ ਦੇ) ਅੱਖਰਾਂ ਵਿਚ (ਜੇ ਕੋਈ) ਗੁਰਮੁਖ (ਉਸ ਪਰਮੇਸ਼ਰ ਨੂੰ) ਸਮਝ ਲੈਂਦਾ ਹੈ ਉਸ ਦੇ ਸਿਰ ਉਤੇ (ਕਰਮਾਂ ਦੀ ਗਿਣਤੀ ਦਾ ਕੋਈ) ਲੇਖਾ (ਹਿਸਾਬ) ਨਹੀਂ ਹੁੰਦਾ।੨।

**ਊੜੈ, ਉਪਮਾ ਤਾ ਕੀ ਕੀਜੈ, ਜਾ ਕਾ ਅੰਤੁ ਨ ਪਾਇਆ ॥ ਸੇਵਾ ਕਰਹਿ ਸੇਈ ਫਲੁ ਪਾਵਹਿ, ਜਿਨੀ ਸਚੁ ਕਮਾਇਆ ॥੩॥**

ਉਚਾਰਨ ਸੇਧ

**ਬਿੰਦੀ ਸਹਿਤ:** ਉਪਮਾਂ, ਕਰਹਿਂ, ਪਾਵਹਿਂ,

**ਬਿੰਦੀ ਰਹਿਤ:** 'ਤਾਂ ਕੀ, ਜਾਂ ਕਾ' ਉਚਾਰਨ ਕਰਨਾ ਅਸ਼ੁੱਧ ਹੈ।

**ਪਦ ਅਰਥ:** ਉਪਮਾ=ਵਡਿਆਈ। ਸੇਈ=ਓਹੀ ।

**ਅਰਥ:** ਊੜੇ (ਅੱਖਰ) ਦੁਆਰਾ (ਇਹ ਉਪਦੇਸ਼ ਦਿੰਦੇ ਹਨ ਕਿ) ਉਸ (ਪ੍ਰਭੂ) ਦੀ ਵਡਿਆਈ ਕਰੀਏ ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ । ਜਿਨ੍ਹਾਂ (ਜਗਿਆਸੂਆਂ) ਨੇ ਸਚ ਕਮਾਇਆ ਹੈ, (ਜੋ) ਸੇਵਾ ਕਰਦੇ ਹਨ (ਸੇਵਾ ਕਮਾਈ ਦਾ) ਫਲ ਭੀ ਉਹੀ ਪਾਉਂਦੇ ਹਨ ।੩।

**ਙੰਙੈ, ਙਿਆਨੁ ਬੂਝੈ ਜੇ ਕੋਈ, ਪੜਿਆ ਪੰਡਿਤੁ ਸੋਈ ॥ ਸਰਬ ਜੀਆ ਮਹਿ ਏਕੋ ਜਾਣੈ, ਤਾ ਹਉਮੈ ਕਹੈ ਨ ਕੋਈ ॥੪॥**

ਉਚਾਰਨ ਸੇਧ

**ਫੁਟਕਲ:** 'ਪੜਿਆ' ਨੂੰ 'ਪੜ੍ਹਿਆ' ਉਚਾਰਨਾ ਹੈ।

**ਬਿੰਦੀ ਸਹਿਤ:** ਮਹਿਂ, ਹਉਮੈਂ, ਜੀਆਂ ।

**ਅਰਥ:** ਙੰਙੇ (ਅੱਖਰ) ਦੁਆਰਾ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਕੋਈ (ਹਰੀ) ਦੇ ਗਿਆਨ ਨੂੰ ਸਮਝ ਲਵੇ ਉਹ ਪੜਿਆ ਹੋਇਆ (ਮਾਨਨੀਕ) ਪੰਡਿਤ ਹੈ । (ਜਿਹੜਾ ਮਨੁੱਖ) ਸਾਰੇ ਜੀਆਂ ਵਿਚ ਇਕੋ (ਪਰਮੇਸ਼ਰ ਨੂੰ ਵਸਿਆ ਹੋਇਆ) ਜਾਣਦਾ ਹੈ, (ਉਹ ਮਨੁੱਖ) ਕੋਈ ਹਉਮੈ ਵਾਲੇ (ਸ਼ਬਦ) ਨਹੀਂ ਕਹਿੰਦਾ ।੪।

**ਕਕੈ, ਕੇਸ ਪੁੰਡਰ ਜਬ ਹੂਏ, ਵਿਣੁ ਸਾਬੂਣੈ ਉਜਲਿਆ ॥ ਜਮ ਰਾਜੇ ਕੇ ਹੇਰੂ ਹਾਏ, ਮਾਇਆ ਕੈ ਸੰਗਲਿ ਬੰਧਿ ਲਇਆ ॥੫॥**

**ਪਦ ਅਰਥ:** ਪੁੰਡਰ-ਚਿਟੇ ਕੰਵਲ ਫੁੱਲਾਂ ਵਰਗੇ । ਉਜਲਿਆ-ਚਿਟੇ, ਸਫੈਦ । ਹੇਰੂ-ਤਕਣ ਵਾਲੇ (ਤਾੜਨ ਵਾਲੇ ਜਮਦੂਤ) । ਸੰਗਲਿ-ਸੰਗਲ ਨੇ ।

**ਅਰਥ:** ਕਕੇ (ਅੱਖਰ) ਦੁਆਰਾ (ਗੁਰਦੇਵ ਫੁਰਮਾਉਂਦੇ ਹਨ ਕਿ) ਜਦੋਂ (ਮਨੁਖ ਦੇ) ਕੇਸ ਚਿਟੇ ਹੋ ਗਏ ਬਿਨਾ ਸਾਬਣ ਦੇ (ਲਾਇਆਂ) ਸਫੈਦ ਹੋ ਗਏ (ਭਾਵ ਬੁਢੇਪਾ ਆ ਗਿਆ) ਇਉਂ ਜਾਣੋ ਕਿ ਜਮਰਾਜ ਦੇ ਦੂਤ ਆ ਗਏ (ਪਰ ਦੂਜੇ ਪਾਸੇ ਜੀਵ ਨੂੰ) ਮਾਇਆ ਦੇ ਸੰਗਲ ਨੇ (ਬੰਧਨ ਵਿਚ) ਜਕੜ ਲਿਆ (ਭਾਵ ਬੁਢੇਪੇ ਅਤੇ ਮਾਇਆ ਦੇ ਬੰਧਨਾਂ ਕਰਕੇ ਨਾਮ ਨਹੀਂ ਜਪਿਆ ਜਾਂਦਾ) ।੫।

**ਖਖੈ, ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ ॥ ਬੰਧਨਿ ਜਾ ਕੈ ਸਭੁ ਜਗੁ ਬਾਧਿਆ, ਅਵਰੀ ਕਾ ਨਹੀ ਹੁਕਮੁ ਪਇਆ ॥੬॥**

**ਪਦ ਅਰਥ :** ਖੁੰਦਕਾਰ-ਖੁੰਦਾਵੰਦਗਾਰ ਭਾਵ ਪਰਮਾਤਮਾ । ਸਾਹ-ਸ਼ਾਹ, ਪਾਤਿਸਾਹ । ਆਲਮੁ-ਦੁਨੀਆ, ਸੰਸਾਰ। ਕਰਿ ਖਰੀਦਿ-ਖ਼ਰੀਦ ਕਰਕੇ । ਜਿਨਿ-ਜਿਸ (ਪਾਤਿਸ਼ਾਹ ਨੇ) ਬੰਧਨਿ-ਮਰਯਾਦਾ ਵਿਚ

**ਅਰਥ :** ਖਖੇ (ਅੱਖਰ) ਦੁਆਰਾ (ਗੁਰਦੇਵ ਫੁਰਮਾਉਂਦੇ ਹਨ ਕਿ) ਖ਼ੁਦਾਵੰਦ (ਕਰੀਮ ਜੋ) ਦੁਨੀਆ ਦਾ ਪਾਤਿਸ਼ਾਹ ਹੈ ਜਿਸ ਨੇ (ਮਾਨੋ ਸਭ ਦੀ ਨੂੰ) ਖ਼ਰੀਦ ਕਰਕੇ (ਰੋਜ਼ੀ ਰਿਜ਼ਕ ਦਾ)) ਖਰਚਾ ਦਿਤਾ ਹੋਇਆ ਹੈ, ਜਿਸ (ਵਾਹਿਗੁਰੂ ਜੀ ਦੀ) ਮਰਯਾਦਾ ਵਿਚ ਸਾਰਾ ਜਹਾਨ ਬੱਧਾ ਹੋਇਆ ਹੈ, (ਉਸ ਤੋਂ ਬਿਨਾਂ ਦੁਨੀਆਂ ਦੀ ਬਾਦਸ਼ਾਹੀ ਵਿਚ ਕਿਸੇ) ਹੋਰ ਦਾ ਹੁਕਮ ਨਹੀਂ ਚਲ ਸਕਦਾ ।੬।

**ਗਗੈ, ਗੋਇ ਗਾਇ ਜਿਨਿ ਛੋਡੀ, ਗਲੀ ਗੋਬਿਦੁ ਗਰਬਿ ਭਇਆ ॥**
**ਘੜਿ ਭਾਂਡੇ ਜਿਨਿ ਆਵੀ ਸਾਜੀ, ਚਾੜਣ ਵਾਹੈ ਤਈ ਕੀਆ ॥੭॥**

**ਪਦ ਅਰਥ:** ਗੋਇ ਗਾਇ-ਮਿਟੀ ਦਾ ਗੁੰਨ੍ਹਣਾ ਭਾਵ ਸ੍ਰਿਸ਼ਟੀ ਦੀ ਰਚਨਾ। ਜਿਨਿ-ਜਿਸ (ਵਾਹਿਗੁਰੂ) ਨੇ । ਛੋਡੀ-(ਪੈਦਾ ਕਰ) ਦਿੱਤੀ । ਗਲੀ-ਗੱਲਾਂ ਨਾਲ । ਗਰਬਿ-ਹੰਕਾਰ ਵਿਚ । ਘੜਿ-ਭਾਂਡੇ ਘੜ ਕੇ । ਆਵੀ-ਉਹ ਭੱਠੀ ਜਿਸ ਵਿਚ ਅੱਗ ਬਾਲ ਕੇ ਕੱਚੇ ਭਾਂਡੇ ਪੱਕੇ ਕੀਤੇ ਜਾਂਦੇ ਹਨ । ਚਾੜਣ ਵਾਹੈ-(ਆਵੈ) ਚਾੜ੍ਹਨ ਲਈ। ਤਈ-ਤਈਂ, ਤਿਆਰ। ਘਾਲ-ਮਿਹਨਤ । ਘਾਲੈ-(ਮਿਹਨਤ) ਕਰੇ ।

**ਅਰਥ:** ਗਗੇ (ਅੱਖਰ) ਦੁਆਰਾ (ਗੁਰੂ ਬਾਬਾ ਜੀ ਫੁਰਮਾਉਂਦੇ ਹਨ ਕਿ) ਜਿਸ (ਪ੍ਰਭੂ) ਨੇ ਸ੍ਰਿਸ਼ਟੀ ਪੈਦਾ ਕਰ ਦਿੱਤੀ ਹੈ (ਜੀਵ ਉਸ ਪ੍ਰਭੂ ਨੂੰ ਚੇਤੇ ਨਹੀਂ ਕਰਦਾ ਸਗੋਂ) ਗੱਲਾਂ ਨਾਲ ਹੀ ਹੰਕਾਰ ਵਿਚ (ਆ ਕੇ ਆਪਣੇ ਆਪ ਹੀ) ਗੋਬਿੰਦ ਬਣਿਆ ਹੋਇਆ ਹੈ। (ਅਸਲੀਅਤ ਇਹ ਹੈ ਕਿ) ਜਿਸ (ਪ੍ਰਭੂ ਕੁਮ੍ਹਿਆਰ) ਨੇ (ਜੀਵ ਰੂਪੀ) ਭਾਂਡੇ ਘੜ ਕੇ (ਆਵਾਗਉਣ ਰੂਪੀ) ਆਵੀ ਬਣਾਈ ਹੈ, (ਉਸ ਨੇ ਹੀ ਆਵੀ ਵਿਚ ਚਾੜ੍ਹਨ ਲਈ (ਜੀਵ ਰੂਪੀ ਭਾਂਡਿਆਂ ਨੂੰ) ਤਿਆਰ ਕੀਤਾ ਹੈ (ਭਾਵ ਉਹ ਇਕ ਜੂਨੀ ਤੋਂ ਦੂਜੀ ਜੂਨੀ ਵਿਚ ਪਾਈ ਜਾਂਦਾ ਹੈ) ।੭।

## ਅਰਥ ਭੇਦ ਅਤੇ ਨਿਰਣੈ

**ਗਗੈ, ਗੋਇ ਗਾਇ ਜਿਨਿ ਛੋਡੀ......**

ਇਸ ਅਧੀ ਪੰਕਤੀ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ :-

੧. ਜਿਸ ਨੇ ਹਰੀ ਜਸ ਗਾਉਣਾ ਛਡ ਦਿੱਤਾ ਹੈ...... [ਸ਼ਬਦਾਰਥ

੨. ਜਿਸ (ਗੋਬਿੰਦ) ਨੇ (ਇਹ ਸਾਰੀ) ਕੁਦਰਤਿ (ਆਪ ਹੀ) ਰਚੀ ਹੈ [ਦਰਪਣ

**ਨਿਰਣੈ :** ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਗੋਇ ਗਾਇ' ਦੇ ਅਰਥ 'ਗਾਉਣਾ' ਜਾਂ 'ਕੀਰਤਨ ਕਰਨਾ' ਨਹੀਂ ਅਤੇ ਨਾ ਹੀ ਕਿਸੇ ਵਿਦਵਾਨ ਨੇ ਇਨ੍ਹਾਂ ਦੀ ਪੁਸ਼ਟੀ ਲਈ ਭਾਸ਼ਾਈ ਪਿਛੋਕੜ ਦਿੱਤਾ ਹੈ । 'ਦਰਪਣ' ਦੇ ਕਰਤਾ ਨੇ ਗੋਇ ਗਾਇ ਦੇ ਅਰਥ (ਮਿੱਟੀ) ਗੋਈ ਗਾਈ ਹੈ, ਜਿਵੇਂ ਘੁਮਿਆਰ ਭਾਂਡੇ ਘੜਣ ਤੋਂ ਪਹਿਲਾਂ ਮਿੱਟੀ ਗੋਂਦਾ ਹੈ, ਤਿਵੇਂ ਪ੍ਰਭੂ ਨੇ 'ਦੂਜੀ ਕੁਦਰਤਿ ਸਾਜੀਐ' ਅਤੇ ਪਦ ਅਰਥ ਵਿਚ ਅਨਵੈ :- ਜਿਨਿ ਗੋਇ ਗਾਇ ਛੋਡੀ, ਜਿਨਿ ਘੜਿ ਭਾਂਡੇ ਆਵੀ ਸਾਜੀ (ਉਸ ਨੇ) ਚਾੜਨ ਵਾਹੈ ਤਈ ਕੀਆ (ਉਸ ਜੀਵ ਲਈ ਜੋ) ਗਲੀ ਗੋਬਿੰਦ ਗਰਬਿ ਭਇਆ, ਇਉਂ ਉਪਰ ਕੀਤੇ ਅਰਥਾਂ ਦੀ

ਧਾਰਨਾ ਨੂੰ ਸਪਸ਼ਟ ਕੀਤਾ ਹੈ। ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ ਦੀ ਵਰਤੀ ਹੋਈ ਸ਼ਬਦਾਵਲੀ ਵਿਚੋਂ 'ਛੋਡੀ' ਪਦ ਵਰਤੋਂ ਬਾਰੇ ਜੋ ਪ੍ਰਮਾਣ ਦਿਤੇ ਹਨ :- ਧਾਰਿ ਛੋਡੀ, ਧਾਰੀ, ਲਾਇ ਛੋਡੀ, ਲਾਈ, ਬੜੇ ਸਪਸ਼ਟ ਅਰਥ ਹਨ। ਪਰ ਆਪ ਨੇ ਜੋ ਦੋ ਪੰਕਤੀਆਂ ਦੇ ਅਰਥ ਕੀਤੇ ਹਨ ਉਹ ਬਝਵੇਂ ਅਰਥ ਨਹੀਂ ਕਹੇ ਜਾ ਸਕਦੇ।

੧ ਨੰ. ਵਾਲੇ ਅਰਥਾਂ ਵਿਚ ਗਾਇ ਦੇ ਅਰਥ ਗਾਇਨ, ਕੀਰਤਨ ਮੰਨੇ ਜਾ ਸਕਦੇ ਹਨ ਪਰ 'ਗੋਇ' ਦੇ ਅਰਥਾਂ ਬਾਰੇ ਸਿਵਾਏ ਚੁਪ ਦੇ ਹੋਰ ਕੋਈ ਉਤਰ ਨਹੀਂ।

੨ ਨੰ. ਵਾਲੇ ਅਰਥਾਂ ਦੀ ਪੁਸ਼ਟੀ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਪੋਥੀ ਹਰਿ ਜੀ ਵਾਲੀ) ਅਤੇ ਇਕ ਹੋਰ 'ਪਥਰ ਛਾਪੇ' ਵਾਲੀ ਪੋਥੀ ਜਨਮ ਸਾਖੀ (ਲੇਖਕ ਖੁਸ਼ਾਲ ਸਿੰਘ ਸ੍ਰੀ ਸੁਧਾਸਰ ਵਾਲੀ) ਤੋਂ ਭਲੀ ਪ੍ਰਕਾਰ ਹੋ ਜਾਂਦੀ ਹੈ। ਜੇ ਇਨ੍ਹਾਂ ਸਾਖੀਆਂ ਦੇ ਅਰਥਾਂ ਦਾ ਸਹਾਰਾ ਨਾ ਲਈਏ ਤਾਂ ਵੀ ਗੁਰਬਾਣੀ ਦੇ ਪ੍ਰਮਾਣਾਂ ਰਾਹੀਂ ਇਸ ਦੇ ਸਹੀ ਹੋਣ ਦਾ ਨਿਰਣਾ ਹੋ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩ ਉਤੇ "ਗੋਪੀ ਨੈ ਗੋਆਲੀਆ" ॥ ਤੁਧੁ ਆਪੇ ਗੋਇ ਉਠਾਲੀਆ ॥ ਹੁਕਮੀ ਭਾਂਡੇ ਸਾਜਿਆ, ਤੂੰ ਆਪੇ ਭੰਨਿ ਸਵਾਰਿ ਜੀਉ' ਪੰਕਤੀ ਨੂੰ ਮੁਖ ਰਖੀਏ ਤਾਂ 'ਗੋਇ' ਅਤੇ 'ਘੜਿ ਭਾਂਡੇ ਪਦ ਜਿਵੇਂ ਗਗੇ ਵਾਲੀ ਪਟੀ ਵਿਚ ਵਰਤੇ ਹਨ ਤਿਵੇਂ 'ਗੋਇ' ਤੇ ਭਾਂਡੇ ਸਾਜਿਆ ਦਾ ਜ਼ਿਕਰ ਉਪ੍ਰੋਕਤ ਪੰਕਤੀ ਵਿਚ ਹੀ ਹੈ। ਇਨ੍ਹਾਂ ਦੋਹਾਂ ਪੰਕਤੀਆਂ ਦਾ ਭਾਵਾਰਥਕ ਸੁਮੇਲ ਵੀ ਹੈ। 'ਗੋਰਖ ਸੋ ਜਿਨਿ ਗੋਇ ਉਠਾਲੀ (ਪੰ. ੮੭੭) ਅਤੇ ਸਤੇ ਬਲਵੰਡ ਦੀ ਵਾਰ ਵਿਚ 'ਗੋਇ ਪਦ ਦੇ ਅਰਥ ਭੀ ਪ੍ਰਿਥਵੀ ਹੀ ਹਨ। ਇਸ ਲਈ 'ਗੋਇ ਗਾਇ ਜਿਨਿ ਛੋਡੀ' ਦੇ ਅਰਥ ਗੁਰਬਾਣੀ ਗਾਉਣੀ ਛਡੀ ਜਾਂ 'ਹਰੀ ਜਸ ਗਾਉਣ ਛਡ ਦਿੱਤਾ ਖਿਚਵੇਂ ਅਤੇ ਮਨ ਮਾਨੇ ਅਰਥ ਹਨ ਜੋ ਸ਼ਬਦ ਸਰੂਪਾਂ ਤੇ ਪੂਰੇ ਨਹੀਂ ਉਤਰਦੇ। 'ਗੋਇ' ਪਦ ਗੇਂਦ ਦੇ ਅਰਥਾਂ ਵਿਚ ਵਰਤਿਆਂ ਗਿਆ ਹੈ ਜਿਵੇਂ 'ਸੀਸ ਕਾਟਿ ਕਰਿ ਗੋਇ' ਪਰ ਅਰਥ ਹਮੇਸ਼ਾਂ ਪ੍ਰਕਰਣ ਅਨੁਸਾਰ ਹੀ ਕਰਨੇ ਢੁਕਵੇਂ ਹੁੰਦੇ ਹਨ ਜਿਵੇਂ ਕਿ ਪਿਛੇ ਕੀਤੇ ਹਨ।

**ਘਘੈ, ਘਾਲ ਸੇਵਕੁ ਜੇ ਘਾਲੈ, ਸਬਦਿ ਗੁਰੂ ਕੈ ਲਾਗਿ ਰਹੈ ॥ ਬੁਰਾ ਭਲਾ ਜੇ ਸਮ ਕਰਿ ਜਾਣੈ, ਇਨ ਬਿਧਿ ਸਾਹਿਬੁ ਰਮਤੁ ਰਹੈ ॥੮॥**

**ਪਦ ਅਰਥ:** ਸਬਦਿ ਗੁਰੂ ਕੇ-ਗੁਰੁ ਦੇ ਸ਼ਬਦ ਵਿਚ। ਲਾਗਿ ਰਹੇ-ਜੁੜਿਆ ਰਹੇ। ਸਮ ਕਰਿ-ਬਰਾਬਰ, ਇਕੋ ਜਿਹਾ ਕਰਕੇ। ਰਮਤ ਰਹੈ-ਸਿਮਰਦਾ ਰਹੇ।

ਅਰਥ: ਘਘੇ (ਅੱਖਰ) ਦੁਆਰਾ (ਇਹ ਉਪਦੇਸ਼ ਦਿੰਦੇ ਹਨ ਕਿ ਅਸਲੀ) ਸੇਵਕ (ਉਹ ਹੈ) ਜੋ (ਗੁਰੂ ਦੀ ਦਸੀ ਘਾਲ) ਘਾਲਦਾ ਹੈ(ਅਤੇ)ਗੁਰੂ ਦੇ ਸ਼ਬਦ ਨਾਲ ਜੁੜਿਆ ਰਹਿੰਦਾ ਹੈ। ਜੇ (ਉਹ ਸੇਵਕ) ਮੰਦਾ ਚੰਗਾ ਇਕੋ ਜਿਹਾ ਕਰਕੇ ਜਾਣਦਾ ਹੈ, ਇਸ ਤਰ੍ਹਾਂ ਸਾਹਿਬ ਨੂੰ ਸਿਮਰਦਾ ਹੈ (ਤਾਂ ਪਰਵਾਣ ਹੈ)।੮।

**ਚਚੈ, ਚਾਰਿ ਵੇਦ ਜਿਨਿ ਸਾਜੇ, ਚਾਰੇ ਖਾਣੀ ਚਾਰਿ ਜੁਗਾ ॥ ਜੁਗੁ ਜੁਗੁ ਜੋਗੀ ਖਾਣੀ ਭੋਗੀ, ਪੜਿਆ ਪੰਡਿਤ ਆਪਿ ਥੀਆ ॥੯॥**

**ਪਦ ਅਰਥ:** ਚਾਰੇ ਖਾਣੀ-ਅੰਡਜ, ਜੇਰਜ, ਸੇਤਜ, ਉਤਭੁਜ । ਚਾਰਿ ਜੁਗਾ-ਚਾਰ ਜੁਗ, ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ । ਜੋਗੀ-ਜੁੜਨ ਵਾਲਾ, ਨਿਰਲੇਪ । ਭੋਗੀ-(ਪਦਾਰਥ) ਭੋਗਣ ਵਾਲਾ । ਥੀਆ-ਹੋਇਆ ।

**ਅਰਥ:** ਚਚੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ) ਜਿਸ (ਪ੍ਰਭੂ) ਨੇ ਚਾਰ ਵੇਦ ਬਣਾਏ, ਚਾਰ ਜੁਗ ਅਤੇ ਚਾਰ ਖਾਣੀਆਂ ਬਣਾਈਆਂ, (ਉਹ) ਜੁਗਾਂ ਜੁਗਾਂ ਤੋਂ (ਜੀਅ ਜੰਤ ਰਾਹੀਂ) ਖਾਣੀਆਂ ਨੂੰ ਭੋਗਣ ਵਾਲਾ ਹੈ (ਇਸ ਤਰ੍ਹਾਂ) ਪੜ੍ਹਿਆ ਹੋਇਆ ਪੰਡਿਤ (ਭੀ ਆਪ ਹੀ) ਹੋ ਗਿਆ ।੯।

**ਛਛੈ, ਛਾਇਆ ਵਰਤੀ ਸਭ ਅੰਤਰਿ, ਤੇਰਾ ਕੀਆ ਭਰਮੁ ਹੋਆ ॥ ਭਰਮੁ ਉਪਾਇ ਭੁਲਾਈਅਨੁ ਆਪੇ, ਤੇਰਾ ਕਰਮੁ ਹੋਆ ਤਿਨ ਗੁਰੂ ਮਿਲਿਆ ॥੧੦॥**

**ਪਦ ਅਰਥ:** ਛਾਇਆ-ਛਾਂ, ਅਵਿਦਿਆ ਦਾ ਹਨੇਰਾ । ਭਰਮੁ-ਭੁਲੇਖਾ । ਭੁਲਾਈਅਨੁ-ਉਸ (ਪ੍ਰਭੂ) ਨੇ ਭੁਲਾਏ ।

**ਅਰਥ:** ਛਛੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦੀ ਮਾਇਆ ਦੀ) ਛਾਇਆ ਸਭ (ਜੀਆਂ) ਦੇ ਅੰਦਰ ਵਰਤ ਰਹੀ ਹੈ (ਭਾਵ ਆਪਣਾ ਪ੍ਰਭਾਵ ਪਾ ਰਹੀ ਹੈ) । (ਹੇ ਵਾਹਿਗੁਰੂ ! ਇਹ) ਭਰਮ ਵੀ ਤੇਰਾ (ਆਪਣਾ ਹੀ ਪੈਦਾ ਕੀਤਾ) ਹੋਇਆ ਹੈ। (ਉਸ ਪ੍ਰਭੂ) ਨੇ ਆਪ ਹੀ ਭਰਮ ਪੈਦਾ ਕਰਕੇ (ਸਾਰੇ ਜੀਵ) ਭਰਮ ਵਿੱਚ ਭੁਲਾਏ ਹੋਏ ਹਨ । (ਹਾਂ, ਜਿਨ੍ਹਾਂ ਜੀਆਂ ਉਤੇ ਹੇ ਪ੍ਰਭੂ !) ਤੇਰੀ ਮਿਹਰ ਹੋਈ ਹੈ, (ਉਨ੍ਹਾਂ ਨੂੰ ਭਰਮ ਕਟਣ ਲਈ) ਗੁਰੂ ਮਿਲਿਆ ਹੈ ।੧੦।

**ਜਜੈ, ਜਾਨੁ ਮੰਗਤ ਜਨੁ ਜਾਚੈ, ਲਖ ਚਉਰਾਸੀਹ ਭੀਖ ਭਵਿਆ ॥ ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ ॥੧੧॥**

**ਪਦ ਅਰਥ :** ਜਾਨੁ-ਜਾਣੋ, ਸਮਝੋ । ਜਾਚੈ-ਮੰਗਦਾ ਹੈ । ਭੀਖ-ਭਿੱਖਿਆ । ਭਵਿਆ-ਭਾਉਂਦਾ, ਫਿਰਦਾ ਰਿਹਾ । ਅਵਰੁ-ਹੋਰ ।

**ਅਰਥ :** ਜਜੈ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ ਇਸ ਜੀਵ ਨੂੰ) ਮੰਗਤ ਸਮਝੋ (ਕਿਉਂਕਿ ਇਹ) ਸੇਵਕ (ਬਣ ਕੇ ਪ੍ਰਭੂ ਤੋਂ ਦਾਨ) ਮੰਗਦਾ ਹੈ । (ਫਿਰ ਇਹ) ਚੌਰਾਸੀ ਲੱਖ (ਜੂਨਾਂ ਵਿਚ ਨਾਮ ਦੀ) ਭਿਖਿਆ ਲਈ ਫਿਰਦਾ ਹੈ (ਭਾਵ ਗੇੜੇ ਕਟਦਾ ਆਇਆ ਹੈ) । (ਹੁਣ ਇਸ ਨੂੰ ਗਿਆਨ ਹੋਇਆ ਹੈ ਕਿ ਇਹ ਭਿਖਿਆ) ਇਕੋ ਲੈਂਦਾ ਹੈ (ਤੇ) ਇਕੋ ਦਿੰਦਾ ਹੈ, ਹੁਣ ਤੱਕ (ਇਕ ਤੋਂ ਬਿਨਾਂ) ਦੂਜਾ (ਲੈਣ ਤੇ ਦੇਣ ਵਾਲਾ ਦਾਤਾ) ਮੈਂ ਕੋਈ ਨਹੀਂ ਸੁਣਿਆ ॥੧੧॥

ਅਰਥ ਭੇਦ ਅਤੇ ਨਿਰਣੈ

**ਜਜੈ ਜਾਨੁ ਮੰਗਤ ਜਨੁ ਜਾਚੈ, ਲਖ ਚਉਰਾਸੀਹ ਭੀਖ ਭਵਿਆ ॥**

ਵਖ ਵਖ ਅਰਥ :

੧. ਦਾਸ ਮੰਗਤ ਉਹ ਗਿਆਨ ਮੰਗਦਾ ਹੈ ਜਿਸ ਦੀ ਭਿਖਿਆ ਲਈ ਉਹ ਚੁਰਾਸੀ ਲਖ ਜੂਨਾਂ

ਵਿਚ ਭਉਂਦਾ ਰਿਹਾ ਹੈ। [ਸ਼ਬਦਾਰਥ

੨. (ਹੇ ਮਨ ! ਆਪਣੇ ਪੰਡਿਤ ਹੋਣ ਦਾ ਮਾਣ ਛਡਕੇ) ਉਸ ਪ੍ਰਭੂ ਨਾਲ ਸਾਂਝ ਪਾ (ਜਿਸ ਦੇ ਦਰ ਤੋਂ) ਹਰੇਕ ਜੀਵ ਮੰਗਤਾ ਬਣ ਕੇ ਦਾਨ ਮੰਗਦਾ ਹੈ। ਉਹ ਪ੍ਰਭੂ ਚੌਰਾਸੀ ਲਖ ਜੂਨਾ ਵਿਚ ਆਪ ਹੀ ਮੌਜੂਦ ਹੈਂ। [ਦਰਪਣ

੩. ਜਜੇ ਦੁਆਰਾ (ਕਹਿੰਦੇ ਹਨ ਕਿ) ਦਾਸ ਮੰਗਤਾ (ਤੇਥੋਂ) ਗਿਆਨ ਮੰਗਦਾ ਹੈ, (ਇਹ ਦਾਸ) ਚੁਰਾਸੀ ਲੱਖ (ਜੂਨਾ ਵਿਚ ਏਸੇ) ਭਿਖਿਆ ਲਈ ਭਉਂ ਆਇਆ ਹੈ। [ਸੰ. ਪੋ.

**ਨਿਰਣੈ** : 'ਜਾਨੁ' ਪਦ ਦੇ ਅਰਥ ਜਾਣ-ਪਛਾਣ, ਗਿਆਨ, ਜਿਵੇਂ ਕਿ ਸਮੂਹ ਟੀਕਾਕਾਰਾਂ ਨੇ ਕੀਤੇ ਹਨ ਠੀਕ ਜਾਪਦੇ ਹਨ। ਨੰ. ੨ ਵਾਲੇ ਅਰਥ ਓਪਰੇ ਜਿਹੇ ਅਤੇ ਅਪ੍ਰਸੰਗਕ ਹਨ। ਇਥੇ ਮੰਗਤ ਜਨ ਦਾ ਤਰਲਾ ਹੈ ਅਤੇ ਉਹ ਆਪਣੇ ਪੂਰਬਲੇ ਜਨਮਾਂ ਦੇ ਦੁਖ ਦਾ ਸੰਕੇਤ ਦੇ ਰਿਹਾ ਹੈ। ਸੋ ਇਥੇ 'ਲਖ ਚਉਰਾਸੀਹ ਭੀਖ ਭਵਿਆ' ਦੇ ਅਰਥ 'ਪ੍ਰਭੂ ਚੌਰਾਸੀ ਲਖ ਜੂਨਾਂ ਵਿਚ ਆਪ ਹੀ ਮੌਜੂਦ ਹੈਂ' ਕਰਨੇ ਠੀਕ ਨਹੀਂ ਹਨ। ਗੁਰਬਾਣੀ ਵਿਚ ਇਸ ਬਾਰੇ ਸਪਸ਼ਟ ਸੰਕੇਤ ਮਿਲਦੇ ਹਨ ਕਿ ਚੌਰਾਸੀ ਲਖ ਜੂਨਾਂ ਚੋਂ ਭਰਮਣ ਮਗਰੋਂ ਜੀਵ ਨੂੰ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ।

**ਝਝੈ, ਝੂਰਿ ਮਰਹੁ ਕਿਆ ਪ੍ਰਾਣੀ, ਜੋ ਕਿਛੁ ਦੇਣਾ, ਸੁ ਦੇ ਰਹਿਆ ॥ ਦੇ ਦੇ ਵੇਖੈ ਹੁਕਮੁ ਚਲਾਏ, ਜਿਉ ਜੀਆ ਕਾ ਰਿਜਕੁ ਪਇਆ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ, ਜੀਆਂ,

**ਪਦ ਅਰਥ:** ਝੂਰਿ-ਝੂਰ ਕੇ। ਪਇਆ-(ਲਿਖਿਆ) ਪਿਆ ਹੈ।

**ਅਰਥ:** ਝਝੈ ਦੁਆਰਾ (ਉਪਦੇਸ਼ ਦਿੰਦੇ ਹਨ ਕਿ) ਹੇ ਪ੍ਰਾਣੀ (ਮਾਇਕ ਪਦਾਰਥਾਂ ਦੀ ਖਾਤਰ) ਝੂਰ ਝੂਰ ਕੇ (ਭਾਵ ਚਿੰਤਾਤੁਰ ਹੋ ਕੇ) ਕਿਉਂ ਮਰਦੇ ਹੋ (ਜਦੋਂ ਕਿ) ਜੋ ਕੁਝ (ਉਸ ਪ੍ਰਭੂ ਨੇ) ਦੇਣਾ ਹੈ ਉਹ ਦੇ ਰਿਹਾ ਹੈ?। ਜਿਸ ਤਰ੍ਹਾਂ (ਜੀਆਂ ਦੇ ਮੱਥੇ ਉਤੇ) ਰਿਜ਼ਕ (ਰੂਪੀ ਲੇਖ ਲਿਖਿਆ) ਪਿਆ ਹੈ, (ਉਸੇ ਤਰ੍ਹਾਂ ਪ੍ਰਭੂ ਸਭ ਨੂੰ) ਦੇ ਦੇ (ਕੇ) ਵੇਖਦਾ ਹੈ।੧੨।

**ਞੰਞੈ, ਨਦਰਿ ਕਰੇ ਜਾ ਦੇਖਾ, ਦੂਜਾ ਕੋਈ ਨਾਹੀ ॥ ਏਕੋ ਰਵਿ ਰਹਿਆ ਸਭ ਥਾਈ, ਏਕੁ ਵਸਿਆ ਮਨ ਮਾਹੀ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਦੇਖਾਂ, ਨਾਹੀਂ, ਥਾਂਈਂ, ਮਾਹੀਂ,

**ਪਦ ਅਰਥ:** ਜਾ ਦੇਖਾ-ਜਦੋਂ ਦੇਖਦਾ ਹਾਂ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ।

**ਅਰਥ:** ਞੰਞੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ ਹੇ ਭਾਈ!) ਜਦੋਂ (ਉਹ ਪ੍ਰਭੂ ਆਪਣੀ) ਨਦਰ ਕਰੇ ਤਾਂ ਹੀ ਵੇਖ ਸਕਦਾ ਹਾਂ (ਕਿ ਜਗਤ ਵਿਚ ਇਕ ਪ੍ਰਭੂ ਤੋਂ ਬਿਨਾਂ) ਦੂਜਾ ਕੋਈ ਨਹੀਂ ਹੈ

ਇਕੋ (ਪ੍ਰਭੂ ਆਪ ਹੀ) ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ (ਅਤੇ) ਇਕੋ (ਆਪ ਹੀ ਸਭ ਦੇ) ਮਨ ਵਿਚ ਵਸ ਰਿਹਾ ਹੈ ।੧੩।

## ਅਰਥ ਭੇਦ ਅਤੇ ਨਿਰਣੈ

**ਞੰਞੈ, ਨਦਰਿ ਕਰੇ ਜਾਂ ਦੇਖਾ ਦੂਜਾ ਕੋਈ ਨਾਹੀ ॥**

ਵਖ ਵਖ ਅਰਥ :

੧. ਨਜ਼ਰ ਕਰਕੇ ਜਦ ਦੇਖਦਾ ਹਾਂ (ਗਹੁ ਨਾਲ ਵੇਖਦਾ ਹਾਂ) ਤਾਂ ਹੋਰ ਕੋਈ ਨਹੀਂ (ਦਿਸਦਾ) ।

[ਸ਼ਬਦਾਰਥ, ਦਰਪਣ

੨. ਞੰਞੇ ਦੁਆਰਾ (ਕਹਿੰਦੇ ਹਨ) ਜਦੋਂ ਉਹ ਨਦਰ ਕਰੇ ਤਾਂ ਮੈਂ ਦੇਖਦਾ ਹਾਂ (ਕਿ) ਦੂਜਾ (ਹੋਰ) ਕੋਈ ਨਜ਼ਰੀ ਨਹੀਂ (ਆਉਂਦਾ) । [ਸੰ. ਪੋ.

**ਨਿਰਣੈ :** ਗੁਰਬਾਣੀ ਵਿਚ 'ਨਦਰਿ ਕਰੇ' ਦੀ ਵਰਤੋਂ ਬਹੁਤ ਥਾਵਾਂ ਤੇ ਕੀਤੀ ਹੋਈ ਮਿਲਦੀ ਹੈ। ਭਾਵੇਂ ਉਹ ਵਧੇਰੇ ਪ੍ਰਭੂ ਨਾਲ ਸਬੰਧਤ ਹੈ ਪ੍ਰੰਤੂ ਜੀਵ ਨਾਲ ਵੀ ਅਜੁੜਵੀਂ ਨਹੀਂ ਕਹੀ ਜਾ ਸਕਦੀ। ਜਿਵੇਂ- ਇਥੇ ਪ੍ਰਕਰਣ ਚਉਰਾਸੀ ਲਖ ਜੂਨਾਂ ਦਾ ਹੈ ਜਿਸ ਲਈ ਪ੍ਰਭੂ ਦੀ ਮਿਹਰ ਭਰੀ ਨਜ਼ਰ ਨਾਲ ਸਬੰਧਤ ਸਮਝਣਾ ਹੀ ਢੁਕਵੀਂ ਵੀਚਾਰ ਹੈ। ਪਟੀ ਵਿਚ ਵੀ ਹਰੇਕ ਅੱਖਰ ਦਾ ਉਪਦੇਸ਼ ਵਖੋ ਵਖਰਾ ਹੈ । ਪ੍ਰਭੂ ਦੀ ਸਰਬ ਵਿਆਪਕਤਾ ਨੂੰ ਆਪਣੇ ਜ਼ੋਰ ਨਾਲ ਜਾਂ ਅਖਾਂ ਦੁਆਰਾ ਨਹੀਂ ਵੇਖਿਆ ਜਾ ਸਕਦਾ :

**ਹਰਿ ਵੇਖਣ ਕਉ ਸਭੁ ਕੋਈ ਲੋਚੈ, ਸੋ ਵੇਖੈ ਜਿਸੁ ਆਪਿ ਵਿਖਾਲੇ ॥**
**ਜਿਸਨੋ ਨਦਰਿ ਕਰੇ ਮੇਰਾ ਪਿਆਰਾ, ਸੋ ਹਰਿ ਹਰਿ ਸਦਾ ਸਮਾਲੇ।**[ਪੰਨਾ ੫੬੨

ਹਾਂ, ਜੇ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਬਜਰ ਕਪਾਟ ਖੁਲ੍ਹ ਜਾਣ ਤਾਂ ਹਰ ਤਰਫ ਉਸਦਾ ਦੀਦਾਰ ਹੋ ਸਕਦਾ ਹੈ । ਸੋਰਠਿ ਰਾਗ ਵਿਚ ਪੰਨਾ ੫੯੭ ਉਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪਣੇ ਅੰਮ੍ਰਿਤ ਬਚਨਾਂ ਰਾਹੀਂ ਇਉਂ ਨਿਰਣਾ ਕਰਦੇ ਹਨ :-

**ਨਦਰਿ ਕਰੇ ਤਾ ਅਖੀ ਵੇਖਾ, ਕਹਣਾ ਕਥਨੁ ਨ ਜਾਈ ॥** [ਪੰਨਾ ੫੯੬

ਅਰਥਾਤ ਜੇ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਕਰੇ ਤਾਂ ਹੀ ਮੈਂ ਅੱਖਾਂ ਨਾਲ ਪ੍ਰਭੂ ਦਾ ਦੀਦਾਰ ਕਰ ਸਕਦਾ ਹਾਂ (ਪਰ ਉਸ ਪ੍ਰਭੂ ਦੇ ਗੁਣਾਂ ਬਾਰੇ ਪੂਰਾ) ਵਖਿਆਨ ਨਹੀਂ ਕੀਤਾ ਜਾ ਸਕਦਾ ।

**ਟਟੈ, ਟੰਚੁ ਕਰਹੁ ਕਿਆ ਪ੍ਰਾਣੀ, ਘੜੀ ਕਿ ਮੁਹਤਿ ਕਿ ਉਠਿ ਚਲਣਾ ॥ ਜੂਐ ਜਨਮੁ ਨ ਹਾਰਹੁ ਅਪਣਾ, ਭਾਜਿ ਪੜਹੁ ਤੁਮ ਹਰਿ ਸਰਣਾ ॥੧੪॥**

## ਉਚਾਰਨ ਸੇਧ

**ਫੁਟਕਲ :** ਬਹੁਤੇ ਭੈਣਾਂ ਅਤੇ ਵੀਰ 'ਟਟੈ' ਪਦ ਨੂੰ 'ਟੈਂਕਾ' ਉਚਾਰਦੇ ਹਨ ਜੋ ਕਿ ਠੀਕ ਨਹੀਂ ਹੁੰਦਾ। ਜਦੋਂ ਸ਼ਬਦ ਸਪਸ਼ਟ 'ਟਟੈ' ਹੈ, ਇਸ ਦਾ ਸਹੀ ਉਚਾਰਨ ਕਰਨ ਤੋਂ ਸ਼ਰਮ ਕਰਨੀ ਮਨਮਤਿ ਹੈ। ਜੋ ਇਸ ਉਚਾਰਨ ਨੂੰ ਅਸ਼ਲੀਲ ਸਮਝਦੇ ਹਨ, ਓਹ ਦੱਸਣ ਕੀ ਗੁਰੂ ਨਾਨਕ ਦੇਵ ਜੀ ਅਸਭਯ ਸਨ?

ਇਸ ਤਰ੍ਹਾਂ ਦਾ ਉਚਾਰਨ ਭਗਤ ਕਬੀਰ ਜੀ ਨੇ ਵੀ ਕੀਤਾ ਹੈ, ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੩੪੧।

**ਪਦ ਅਰਥ:** ਟੰਚੁ-ਟੰਟਾ। ਕਰਹੁ ਕਿਆ-ਕੀ ਕਰਦੇ ਹੋ?(ਭਾਵ ਨਾ, ਕਰੋ)। ਮੁਹਤਿ-ਥੋੜੇ ਚਿਰ ਵਿਚ। ਜੂਐ-ਜੂਏ ਵਿਚ। ਭਾਜਿ-ਭੱਜ ਕੇ, ਦੌੜ ਕੇ।

**ਅਰਥ:** ਟਟੈ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ ਹੇ ਪ੍ਰਾਣੀ ! ਕਾਹਦੇ ਲਈ) (ਦੁਨਿਆਵੀ ਧੰਧਿਆ ਦਾ) ਟੰਟਾ ਕਰਦੇ ਹੋ (ਕਿਉਂਕਿ) ਘੜੀ ਦੋ ਘੜੀਆਂ ਨੂੰ (ਭਾਵ ਥੋੜੇ ਸਮੇਂ ਵਿਚ ਹੀ ਸੰਸਾਰ ਚੋਂ) ਉਠਕੇ ਚਲਾ ਜਾਣਾ ਹੈ। (ਇਸ ਲਈ) ਆਪਣਾ (ਅਮੋਲਕ) ਜਨਮ ਜੂਏ ਵਿਚ ਨਾ ਹਾਰੋ (ਸਗੋਂ) ਭਜ ਕੇ ਤੁਸੀਂ ਹਰੀ ਦੀ ਸ਼ਰਨ ਵਿਚ ਜਾ ਪਵੋ, ਤੁਹਾਡਾ (ਜਨਮ ਸਫਲ ਹੋ ਜਾਵੇਗਾ)।੧੪।

**ਠਠੈ, ਠਾਢਿ ਵਰਤੀ ਤਿਨ ਅੰਤਰਿ, ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ ॥ ਚਿਤੁ ਲਾਗਾ ਸੇਈ ਜਨ ਨਿਸਤਰੇ, ਤਉ ਪਰਸਾਦੀ ਸੁਖੁ ਪਾਇਆ ॥੧੫॥**

**ਪਦ ਅਰਥ:** ਠਾਢਿ-ਠੰਡ ਸ਼ਾਂਤੀ।

**ਅਰਥ:** ਠਠੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ) ਜਿਨਾਂ (ਜਗਿਆਸੂਆਂ ਦਾ) ਚਿਤ ਹਰੀ ਦੇ ਚਰਨਾਂ ਨਾਲ (ਜੁੜ ਗਿਆ ਹੈ ਉਨਾਂ ਦੇ (ਹਿਰਦੇ) ਵਿਚ ਠੰਢ (ਆਤਮਿਕ ਸ਼ਾਂਤੀ) ਵਰਤੀ ਹੈ। (ਜਿਨ੍ਹਾਂ ਦਾ) ਚਿਤ ਜੁੜਿਆ ਹੈ ਉਹੀ ਜਨ (ਭਵਸਾਗਰ ਤੌਂ) ਪਾਰ ਹੋਏ ਹਨ (ਅਤੇ) ਤੇਰੀ ਕਿਰਪਾ ਕਰਕੇ (ਉਨ੍ਹਾਂ ਨੇ ਹੀ ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੧੫।

**ਡਡੈ, ਡੰਫੁ ਕਰਹੁ ਕਿਆ ਪ੍ਰਾਣੀ, ਜੋ ਕਿਛੁ ਹੋਆ ਸੋ ਸਭੁ ਚਲਣਾ ॥ ਤਿਸੈ ਸਰੇਵਹੁ ਤਾ ਸੁਖੁ ਪਾਵਹੁ, ਸਰਬ ਨਿਰੰਤਰਿ ਰਵਿ ਰਹਿਆ ॥੧੬॥**

**ਪਦ ਅਰਥ** : ਡੰਫੁ-ਦੰਭ, ਵਿਖਾਵਾ ! ਸਰੇਵਹੁ-ਸਿਮਰੋ।

**ਅਰਥ** : ਡਡੇ (ਅੱਖਰ) ਦੁਆਰਾ (ਉਪਦੇਸ਼ ਦਿੰਦੇ ਹਨ ਕਿ) ਹੇ ਪ੍ਰਾਣੀ ਕਾਹਦੇ ਲਈ ਵਿਖਾਵਾ ਕਰਦੇ ਹੋ ਜੋ ਕੁਝ (ਪੈਦਾ) ਹੋਇਆ ਹੈ ਉਹ ਸਭ ਕੁਝ ਚਲਾ ਜਾਣਾ ਹੈ। (ਭਾਵ ਨਾਸ਼ਵੰਤ ਹੈ)। ਜੋ ਪ੍ਰਭੂ ਸਭ ਵਿਚ ਵਿਆਪ ਰਿਹਾ ਹੈ ਉਸ ਨੂੰ ਸਿਮਰੋ, ਤਾਂ ਹੀ ਸਚਾ ਸੁੱਖ ਪਰਾਪਤ ਕਰ ਸਕੋਗੇ ॥੧੬॥

**ਢਢੈ, ਢਾਹਿ ਉਸਾਰੈ ਆਪੇ, ਜਿਉ ਤਿਸੁ ਭਾਵੈ ਤਿਵੈ ਕਰੇ ॥ ਕਰਿ ਕਰਿ ਵੇਖੈ ਹੁਕਮੁ ਚਲਾਏ, ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ ॥੧੭॥**

ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ, ਤਿਵੈਂ.

**ਪਦ ਅਰਥ:** ਢਾਹਿ=ਢਾਹ ਕੇ, ਨਾਸ਼ ਕਰਕੇ। ਉਸਾਰੇ=ਉਸਾਰਦਾ, ਬਣਾਂਦਾ ਹੈ। ਨਿਸਤਾਰੇ=ਤਾਰਦਾ ਹੈ।

**ਅਰਥ:** ਢਢੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ ਹੇ ਭਾਈ ! ਪਰਮਾਤਮਾ) ਆਪ ਹੀ

ਜਗਤ ਰਚਨਾ ਨੂੰ ਬਣਾਉਂਦਾ ਤੇ ਆਪ ਹੀ ਢਾਹੁੰਦਾ ਹੈ, ਜਿਸ ਤਰ੍ਹਾਂ ਉਸ (ਪ੍ਰਭੂ) ਨੂੰ ਭਾਉਂਦਾ ਹੈ (ਉਹ) ਉਸੇ ਤਰ੍ਹਾਂ ਹੀ ਕਰਦਾ ਹੈ। (ਪ੍ਰਭੂ ਜੀਆਂ ਨੂੰ ਪੈਦਾ) ਕਰ ਕਰ ਕੇ ਵੇਖਦਾ ਹੈ, (ਆਪਣੇ) ਹੁਕਮ ਨੂੰ ਚਲਾ ਰਿਹਾ ਹੈ, (ਅਤੇ) ਉਸ ਜਗਿਆਸੂ ਨੂੰ ਤਾਰਦਾ ਹੈ ਜਿਸ ਉਤੇ (ਉਹ) ਆਪਣੀ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ।੧੭।

**ਣਾਣੈ, ਰਵਤੁ ਰਹੈ ਘਟ ਅੰਤਰਿ, ਹਰਿ ਗੁਣ ਗਾਵੈ ਸੋਈ ॥ ਆਪੇ ਆਪਿ ਮਿਲਾਏ ਕਰਤਾ, ਪੁਨਰਪਿ ਜਨਮੁ ਨ ਹੋਈ ॥੧੮॥**

ਉਚਾਰਨ ਸੇਧ

**ਫੁਟਕਲ:** ਪੁਨਰਪਿ ਜੁੜਤ ਸ਼ਬਦ ਹੈ। ਇਸ ਨੂੰ 'ਪੁਨ ਰਪਿ' ਪਦ ਛੇਦ ਕਰਕੇ ਉਚਾਰਨਾ ਠੀਕ ਨਹੀਂ।

**ਪਦ ਅਰਥ:** ਪੁਨਰਪਿ=ਫਿਰ, ਮੁੜ ਕੇ।

**ਅਰਥ:** ਣਾਣੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ ਜਿਸ) ਹਿਰਦੇ ਵਿਚ (ਪ੍ਰਭੂ ਸਮਾ) ਰਿਹਾ ਹੈ, ਉਹੀ ਹਰੀ ਦੇ ਗੁਣ ਗਾਉਂਦਾ ਹੈ। ਕਰਤਾ (ਪੁਰਖ ਆਪ ਉਸ ਮਨੁੱਖ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ (ਅਤੇ) ਉਸ ਦਾ ਪੁਨਰ-ਜਨਮ ਨਹੀਂ ਹੁੰਦਾ।੧੮।

**ਤਤੈ, ਤਾਰੂ ਭਵਜਲੁ ਹੋਆ, ਤਾ ਕਾ ਅੰਤੁ ਨ ਪਾਇਆ ॥ ਨਾ ਤਰ ਨਾ ਤੂਲਹਾ, ਹਮ ਬੂਡਸਿ, ਤਾਰਿ ਲੇਹਿ ਤਾਰਣ ਰਾਇਆ ॥੧੯॥**

ਉਚਾਰਨ ਸੇਧ

**ਬਿੰਦੀ ਸਹਿਤ:** ਤਾਂ ਕਾਂ।

**ਪਦ ਅਰਥ:** ਤਾਰੂ-ਤਰਣਵਾਲਾ। ਤਰਿ-ਤਰੀ, ਬੇੜੀ। ਤੁਲਹਾ-(ਵਜ਼ਨ ਬਰਾਬਰ ਰਖਣ ਵਾਲਾ) ਲਕੜੀ ਦੇ ਡੰਡਿਆਂ ਜਾਂ ਤਖਤਿਆਂ ਦਾ ਬਧਾ ਹੋਇਆ ਆਸਰਾ ਜਿਸ ਨਾਲ ਨਦੀ ਤੋਂ ਪਾਰ ਹੋ ਸਕੀਦਾ ਹੈ। ਤਾਰਣ ਰਾਇਆ-ਹੇ ਤਾਰਣ ਵਾਲੇ ਹਰੀ ਰਾਜੇ।

**ਅਰਥ:** ਤਤੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ) ਇਹ ਸੰਸਾਰ ਸਮੁੰਦਰ ਵਤ ਬਹੁਤ ਡੂੰਘਾ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ ਹੈ। ਨਾ (ਸਾਡੇ ਪਾਸ) ਬੇੜੀ ਹੈ, ਨਾ ਤੁਲਹਾ, (ਇਸ ਲਈ)ਅਸੀਂ ਡੁਬ ਰਹੇ ਹਾਂ। ਹੇ ਤਾਰਣਹਾਰ ਹਰੀ ਰਾਜੇ! (ਸਾਨੂੰ ਇਸ ਸੰਸਾਰ ਤੋਂ)ਤਾਰ ਲਉ ਜੀ।੧੯।

ਅਰਥ ਭੇਦ ਅਤੇ ਨਿਰਣੈ

**ਨਾ ਤਰ ਨਾ ਤੂਲਹਾ, ਹਮ ਬੂਡਸਿ, ਤਾਰਿ ਲੇਹਿ ਤਾਰਣ ਰਾਇਆ ॥**

ਵਖ ਵਖ ਅਰਥ :

੧. ਨਾ ਅਸੀਂ ਤਰਨਾ ਜਾਣਦੇ ਹਾਂ, ਨਾ ਸਾਡੇ ਪਾਸ ਤੁਲਹਾ ਹੈ, ਇਸ ਲਈ ਅਸੀਂ ਡੁਬ ਜਾਂ ਗੇ ਹੇ ਤਾਰਨ ਵਾਲਿਆ! ਸਾਨੂੰ ਪਾਰ ਲੰਘਾ ਦਿਹ। [ਸ਼ਬਦਾਰਥ, ਸੰ. ਪੋ. ਅਤੇ ਮ. ਕੋ.

੨. ਸਾਡੇ ਪਾਸ ਨਾ ਕੋਈ (ਬੇੜੀ ਹੈ ਨਾ ਕੋਈ ਤੁਲਹਾ ਹੈ, ਬੇੜੀ ਤੁਲਹੇ ਤੋਂ ਬਿਨਾਂ) ਅਸੀਂ ਡੁਬ ਜਾਵਾਂਗੇ। ਹੇ ਤਾਰਨ ਦੇ ਸਮਰਥ ਪ੍ਰਭੂ! ਸਾਨੂੰ ਪਾਰ ਲੰਘਾ ਲੈ।

[ਦਰਪਣ ਅਤੇ ਪਾਠਬੋਧ ਗ੍ਰੰਥਾਵਲੀ

**ਨਿਰਣੈ :** ਸੰਸਕ੍ਰਿਤ ਵਿਚ 'ਤਰ' ਪਦ ਦੇ ਅਰਥ 'ਬੇੜੀ' ਕੋਸ਼ ਸ੍ਰੀ ਗੁਰੂ ਗ੍ਰੰਥ ਸਾਹਿਬ (ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ) ਵਿਚ ਦਰਜ ਹਨ। ਅਤੇ ਇਹੋ ਪੰਕਤੀ 'ਨਾ ਤਰ ਨਾ ਤੁਲਹਾ' ਪਦ ਛੇਦ ਰੂਪ ਵਿਚ ਅੰਕਿਤ ਹੈ। ਸ਼ਬਦਾਰਥ ਅਤੇ ਸੰ. ਪੋ. ਵਿਚ 'ਤਰ' ਪਦ ਦੀ ਥਾਂ'ਤਰਨਾ'ਜੁੜਤ ਪਾਠ ਅੰਕਿਤ ਹੈ।

ਜੇ ਪਾਠ ਚਾਲ ਨੂੰ ਮੁਖ ਰਖੀਏ ਤਾਂ 'ਨਾ ਤਰ ਨਾ ਤੁਲਹਾ' ਪਾਠ ਠੀਕ ਹੈ। ਬੇੜੀ ਦੇ ਨਾਲ ਤੁਲਹਾ ਦਾ ਸਬੰਧ ਹੈ। 'ਬਿਨੁ ਬੇੜੀ ਪਾਰੁ ਨ ਅੰਬੜੈ ਰਾਮ' ਵਾਲੇ ਪਵਿਤਰ ਵਾਕ ਤੋਂ ਹੀ ਸਪਸ਼ਟ ਹੈ ਕਿ ਅਥਾਹ ਸਮੁੰਦਰ ਤੋਂ ਤਰ ਕੇ ਨਹੀਂ ਪਾਰ ਹੋ ਸਕੀਦਾ। ਇਸ ਲਈ ਜਗਿਆਸੂ ਦੇ ਅੰਦਰ ਤਰਨ ਤੋਂ ਅਸਮਰਥਾ ਤਾਂ ਪਹਿਲਾਂ ਹੀ ਹੁੰਦੀ ਹੈ। 'ਨਾ ਬੇੜੀ ਨਾ ਤੁਲਹੜਾ, ਨਾ ਪਾਈਐ ਪਿਰੁ ਦੂਰਿ' (ਪੰ. ੧੭) ਜੇ ਤੁਲਹਾ ਜਾਂ ਬੇੜੀ ਹੋਵੇ ਤਾਂ ਵੀ ਹੌਸਲਾ ਬਝ ਜਾਂਦਾ ਹੈ। ਪਰ ਇਥੇ ਤਾਂ ਦੋਵੇਂ ਹੀ ਨਹੀਂ। ਇਸ ਲਈ ਤਾਰਨ ਹਾਰ ਪ੍ਰਭੂ ਅਗੇ ਬੇਨਤੀ ਕੀਤੀ ਹੈ ਕਿ ਸਾਨੂੰ ਤਾਰ ਲਵੋ, ਨਹੀਂ ਤਾ ਬੇੜੀ ਤੋਂ ਬਿਨਾਂ ਅਸੀਂ ਡੁਬ ਜਾਵਾਂਗੇ। ਭਾਵ ਗੁਰੂ ਦਾ ਮਿਲਾਪ ਹੀ ਜੀਵ ਨੂੰ ਬੇੜੀ ਰੂਪ ਵਿਚ ਪਾਰ ਕਰਨ ਦੇ ਸਮਰਥ ਹੈ :-

**੧. ਗੁਰੁ ਪਉੜੀ, ਬੇੜੀ ਗੁਰੂ, ਗੁਰੁ ਤੁਲਹਾ ਹਰਿ ਨਾਉ ॥** [ਪੰਨਾ ੧੭

**੨. ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ,**
**ਮਨ ਹਰਿ ਜਪਿ ਪਾਰਿ ਲੰਘਾਇਆ ॥** [ਪੰਨਾ ੧੦੪੦

ਸੋ, ਪਉੜੀ ਬੇੜੀ, ਤੁਲਹਾ ਆਦਿ ਸਭ ਸ਼ਬਦ ਅਲੰਕਾਰਕ ਰੂਪ ਵਿਚ ਵਰਤੇ ਗਏ ਹਨ।

**ਥਥੈ, ਥਾਨਿ ਥਾਨੰਤਰਿ ਸੋਈ, ਜਾ ਕਾ ਕੀਆ ਸਭੁ ਹੋਆ ॥ ਕਿਆ ਭਰਮੁ ਕਿਆ ਮਾਇਆ ਕਹੀਐ, ਜੋ ਤਿਸੁ ਭਾਵੈ ਸੋਈ ਭਲਾ ॥੨੦॥**

## ਉਚਾਰਨ ਸੇਧ

**ਫੁਟਕਲ :** ਜਾ ਕਾ। ਇਕ ਵਚਨੀ ਪੁਲਿੰਗ ਪੜਨਾਵ ਹੋਣ ਕਾਰਨ 'ਜਾ' ਬਿੰਦੀ ਰਹਿਤ ਉਚਾਰਨਾ ਹੀ ਠੀਕ ਹੈ।

**ਪਦ ਅਰਥ:** ਥਾਨੰਤਰਿ-ਹਰੇਕ ਥਾਂ ਦੇ ਅੰਦਰ।

**ਅਰਥ:** ਥਥੇ (ਅੱਖਰ) ਦੁਆਰਾ ਉਪਦੇਸ਼ ਕਰਦੇ ਹਨ) ਕਿ ਜਿਸ (ਪ੍ਰਭੂ) ਦਾ ਸਭ ਕੁਝ (ਪੈਦਾ) ਕੀਤਾ ਹੋਇਆ ਹੈ ਉਹ ਧਰਤੀ ਉਤੇ, ਥਾਵਾਂ ਅੰਦਰ (ਆਪ ਹੀ ਵਿਆਪ ਰਿਹਾ ਹੈ)। ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ, ਉਹੀ ਚੰਗਾ ਹੈ (ਜੋ ਅਜਿਹੀ ਬ੍ਰਿਤੀ ਵਾਲਾ ਹੈ, ਉਸ ਲਈ) ਕੀ ਭਰਮ ਤੇ ਕੀ ਮਾਇਆ ਹੈ? (ਭਾਵ ਉਸ ਉਤੇ ਇਨ੍ਹਾਂ ਦਾ ਕੋਈ ਪ੍ਰਭਾਵ ਨਹੀਂ ਪੈਂਦਾ, ਉਹ ਸਦਾ ਲਈ ਮਾਇਆ ਤੋਂ ਨਿਰਲੇਪ ਹੋ ਜਾਂਦਾ ਹੈ) ।੨੦।

**ਦਦੈ, ਦੋਸੁ ਨ ਦੇਊ ਕਿਸੈ, ਦੋਸੁ ਕਰੰਮਾ ਆਪਣਿਆ ॥ ਜੋ ਮੈ ਕੀਆ ਸੋ ਮੈ ਪਾਇਆ, ਦੋਸੁ ਨ ਦੀਜੈ ਅਵਰ ਜਨਾ ॥੨੧॥**

ਉਚਾਰਨ ਸੇਧ

**ਬਿੰਦੀ ਸਹਿਤ:** ਦੇਊਂ, ਕਰੰਮਾਂ, ਆਪਣਿਆਂ, ਮੈਂ, ਜਨਾਂ ।

**ਪਦ ਅਰਥ:** ਦੋਸੁ=ਗੁਨਾਹ । ਨ ਦੇਊ=ਮੈਂ ਨਹੀਂ ਦਿੰਦਾ । ਕਰੰਮਾ=ਕਰਮਾਂ। ਅਵਰ=ਹੋਰਨਾਂ ਨੂੰ।

**ਅਰਥ;** ਦਦੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ ਮੈਂ ਹੋਰ) ਕਿਸੇ (ਮਨੁੱਖ) ਨੂੰ ਦੋਸ਼ ਨਹੀਂ ਦਿੰਦਾ, ਦੋਸ਼ ਮੇਰੇ ਆਪਣੇ ਕਰਮਾਂ ਦਾ ਹੈ। ਜੋ ਕੁਝ ਮੈਂ ਕੀਤਾ ਹੈ (ਉਸ ਦਾ) ਉਹੋ ਜਿਹਾ ਫਲ ਮੈਂ ਪਾ ਲਿਆ ਹੈ । (ਇਸ ਲਈ) ਹੋਰ ਮਨੁੱਖਾਂ ਨੂੰ ਦੋਸ਼ ਨਹੀਂ ਦੇਣਾ ਚਾਹੀਦਾ ।੨੧।

**ਧਧੈ, ਧਾਰਿ ਕਲਾ ਜਿਨਿ ਛੋਡੀ, ਹਰਿ ਚੀਜੀ ਜਿਨਿ ਰੰਗ ਕੀਆ ॥ ਤਿਸ ਦਾ ਦੀਆ ਸਭਨੀ ਲੀਆ, ਕਰਮੀ ਕਰਮੀ ਹੁਕਮੁ ਪਇਆ ॥੨੨॥**

**ਪਦ ਅਰਥ :** ਧਾਰਿ ਕਲਾ-ਕਲਾ ਟਿਕਾ ਕੇ ਰਖੀ ਹੈ । ਕਲਾ-ਸ਼ਕਤੀ । ਜਿਨਿ-ਜਿਸ ਨੇ । ਚੀਜੀ-ਵਸਤੂ ਵਿੱਚ। ਕਰਮੀ ਕਰਮੀ-(ਆਪੋ ਆਪਣੇ) ਕਰਮਾਂ ਅਨੁਸਾਰ । ਹੁਕਮੁ ਪਇਆ-ਹੁਕਮ (ਲਿਖਿਆ) ਪਿਆ ਹੈ ।

**ਅਰਥ :** ਧਧੇ (ਅੱਖਰ) ਦੁਆਰਾ (ਫੁਰਮਾਉਂਦੇ) ਜਿਸ (ਹਰੀ) ਨੇ (ਆਪਣੀ) ਸ਼ਕਤੀ ਧਾਰ ਕੇ (ਜੀਵਾਂ ਵਿਚ ਪਾ) ਛੱਡੀ ਹੈ (ਉਸ ਨੇ) ਹਰ ਵਸਤੂ ਵਿਚ (ਸੁੰਦਰਤਾ ਦਾ) ਰੰਗ (ਭਰ) ਦਿੱਤਾ ਹੈ। ਉਸ (ਹਰੀ) ਦਾ ਦਿੱਤਾ ਹੋਇਆ ਹੀ ਸਭ (ਮਨੁੱਖਾਂ) ਨੇ ਲਿਆ ਹੈ (ਅਤੇ) ਹਰੇਕ ਜੀਵ ਦੇ ਮਥੇ ਤੇ (ਆਪੋ ਆਪਣੇ) ਕਰਮਾਂ ਅਨੁਸਾਰ ਹੁਕਮ ਰੂਪੀ ਲੇਖ ਲਿਖਿਆ ਹੋਇਆ ਹੈ ।੨੨।

**ਨੰਨੈ, ਨਾਹ ਭੋਗ ਨਿਤ ਭੋਗੈ, ਨਾ ਡੀਠਾ ਨਾ ਸੰਮ੍ਰਲਿਆ ॥ ਗਲੀ ਹਉ ਸੋਹਾਗਣਿ ਭੈਣੇ, ਕੰਤੁ ਨ ਕਬਹੂੰ ਮੈ ਮਿਲਿਆ ॥੨੩॥**

ਉਚਾਰਨ ਸੇਧ

**ਬਿੰਦੀ ਸਹਿਤ :** ਗਲੀਂ, ਹਉਂ । **ਬਿੰਦੀ ਰਹਿਤ:** 'ਨਾਹ' ਦਾ ਉਚਾਰਨ 'ਨਾਂਹ' ਨਹੀਂ ਕਰਨਾ।

**ਪਦ ਅਰਥ:** ਨਾਹ-ਖਸਮ, ਪਤੀ । ਭੋਗੈ-ਭੋਗਦਾ, ਮਾਣਦਾ ਹੈ । ਨਾ ਡੀਠਾ-ਨਾ (ਉਸ ਨੂੰ) ਵੇਖਿਆ ਹੈ । ਨਾ ਸੰਮ੍ਰਲਿਆ-ਨਾ (ਕਦੇ) ਯਾਦ ਕੀਤਾ ਹੈ । ਗਲੀ-ਗੱਲਾਂ ਨਾਲ ।

**ਅਰਥ:** ਨੰਨੈ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ) ਪਤੀ (ਪਰਮਾਤਮਾ ਸੁਹਾਗਣ ਇਸਤ੍ਰੀਆਂ ਨੂੰ) ਨਿਤ ਭੋਗਦਾ (ਮਾਣਦਾ) ਹੈ; (ਪਰ ਮੈਂ) ਨਾ ਉਸ ਨੂੰ ਵੇਖਿਆ ਹੈ, ਨਾ ਹੀ (ਹਿਰਦੇ ਵਿਚ ਕਦੇ) ਯਾਦ ਕੀਤਾ ਹੈ । ਮੈਂ (ਨਿਰੀਆਂ) ਗੱਲਾਂ ਨਾਲ ਹੀ (ਆਪਣੇ ਆਪ ਨੂੰ) ਸੋਹਾਗਣ ਸਮਝਦੀ ਰਹੀ, (ਪਰ ਸਚਾਈ ਇਹ ਹੈ ਕਿ) ਪਤੀ ਪਰਮੇਸ਼ਰ ਮੈਨੂੰ ਕਦੇ ਵੀ ਨਹੀਂ ਮਿਲਿਆ ।੨੩।

**ਪਪੈ, ਪਾਤਿਸਾਹੁ ਪਰਮੇਸਰੁ, ਵੇਖਣ ਕਉ ਪਰਪੰਚੁ, ਕੀਆ ॥ ਦੇਖੈ ਬੂਝੈ ਸਭੁ ਕਿਛੁ ਜਾਣੈ, ਅੰਤਰਿ ਬਾਹਰਿ ਰਵਿ ਰਹਿਆ ॥੨੪॥**

ਉਚਾਰਨ ਸੇਧ

**ਫੁਟਕਲ:** ਪਾਤਿਸਾਹੁ ਨੂੰ ਪਾਤਿਸਾਹੋ ਪੜ੍ਹਨਾ ਅਸ਼ੁੱਧ ਹੈ। ਸਹੀ ਉਚਾਰਨ 'ਪਾਤਿਸ਼ਾਹੁਂ (ਇਕ ਬਚਨ ਪੁਲਿੰਗ ਨਾਮ) ਹੈ।

**ਪਦ ਅਰਥ:** ਪਰਪੰਚ-ਪਸਾਰਾ, ਸੰਸਾਰ। ਦੇਖੈ ਬੂਝੈ-(ਉਹ ਪ੍ਰਭੂ) ਵੇਖਦਾ ਹੈ, ਸਮਝਦਾ ਹੈ।

**ਅਰਥ:** ਪਪੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ) ਪਰਮੇਸ਼ਰ (ਸ੍ਰਿਸ਼ਟੀ ਦਾ ਸਚਾ) ਪਾਤਿਸ਼ਾਹ ਹੈ ਉਸ ਨੇ ਸਾਰਾ ਪਸਾਰਾ ਵੇਖਣ ਲਈ ਕੀਤਾ ਹੈ। (ਉਹ) ਹਰੇਕ ਦੇ ਦਿਲਾਂ ਦੀ ਸਾਰੀ ਗਲ ਸਮਝਦਾ ਤੇ ਜਾਣਦਾ ਹੈ, (ਉਹ) ਅੰਦਰ ਤੇ ਬਾਹਰ (ਭਾਵ ਹਰ ਥਾਂ ਤੇ) ਵਿਆਪਕ ਹੋ ਰਿਹਾ ਹੈ।੨੪।

**ਫਫੈ, ਫਾਹੀ ਸਭੁ ਜਗੁ ਫਾਸਾ, ਜਮ ਕੈ ਸੰਗਲਿ ਬੰਧਿ ਲਇਆ ॥ ਗੁਰ ਪਰਸਾਦੀ ਸੇ ਨਰ ਉਬਰੇ, ਜਿ ਹਰਿ ਸਰਣਾਗਤਿ ਭਜਿ ਪਇਆ ॥੨੫॥**

**ਪਦ ਅਰਥ:** ਫਾਹੀ=ਫਾਹੀ ਵਿਚ। ਫਾਸਾ=ਫਸਿਆ ਪਿਆ ਹੈ। ਜਮ ਕੇ ਸੰਗਲਿ-ਜਮ ਦੇ ਸੰਗਲ ਨਾਲ। ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ। ਉਬਰੇ=ਬਚੇ ਹਨ। ਜਿ=ਜਿਹੜੇ। ਸਰਣਾਗਤਿ=ਸ਼ਰਨ ਵਿਚ। ਭਜਿ=ਦੌੜ ਕੇ।

**ਅਰਥ:** ਫਫੇ (ਅੱਖਰ) ਦੁਆਰਾ (ਗੁਰਦੇਵ ਫੁਰਮਾਉਂਦੇ ਹਨ ਕਿ) ਸਾਰਾ ਸੰਸਾਰ (ਕਿਸੇ ਨ ਕਿਸੇ ਰੂਪ ਵਿਚ ਮਾਇਆ-ਮੋਹ ਦੀ) ਫਾਹੀ ਵਿਚ ਫਸਿਆ ਹੈ (ਜਿਸ ਦੇ ਫਲ ਸਰੂਪ ਇਸ ਨੂੰ) ਜਮ੍ਹਾਂ ਦੇ ਸੰਗਲ ਨੇ ਬੰਨ੍ਹ ਲਿਆ ਹੈ। ਗੁਰੂ ਦੀ ਕਿਰਪਾ ਨਾਲ (ਕੇਵਲ) ਓਹ ਮਨੁੱਖ ਬਚੇ ਹਨ ਜਿਹੜੇ ਦੌੜ ਕੇ ਹਰੀ ਦੀ ਸ਼ਰਨ ਜਾ ਪਏ ਹਨ।੨੫।

**ਬਬੈ, ਬਾਜੀ ਖੇਲਣ ਲਾਗਾ, ਚਉਪੜਿ ਕੀਤੇ ਚਾਰਿ ਜੁਗਾ ॥ ਜੀਅ ਜੰਤ ਸਭ ਸਾਰੀ ਕੀਤੇ, ਪਾਸਾ ਢਾਲਣਿ ਆਪਿ ਲਗਾ ॥੨੬॥**

ਉਚਾਰਨ ਸੇਧ

**ਫੁਟਕਲ:** ਬਾਜ਼ੀ, 'ਜੁਗਾ' ਦਾ ਉਚਾਰਨ ਜੁਗਾਂ ਨਹੀਂ ਕਰਨਾ।

**ਪਦ ਅਰਥ:** ਚਉਪੜਿ-ਚਾਰ ਪਲਿਆਂ ਵਾਲਾ ਕਪੜਾ। ਜੁਗਾ-ਜੁਗ। ਸਾਰੀ-ਨਰਦਾਂ, ਗੋਟਾਂ। ਪਾਸਾ-ਚਾਰ ਕੋਨਿਆਂ ਵਾਲਾ ਛੋਟਾ ਜਿਹਾ ਦਾਣਾ ਜਿਸ ਉਤੇ ਬਿੰਦੀਆਂ ਦੇ ਨਿਸ਼ਾਨ ਹੁੰਦੇ ਹਨ।

**ਅਰਥ:** ਬਬੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ) ਵਾਹਿਗੁਰੂ ਜੀ ਨੇ ਚਾਰੇ ਜੁਗ ਚੌਪੜ ਬਣਾ ਲਏ ਸਮੂੰਹ ਜੀਅ ਜੰਤ ਨਰਦਾਂ ਬਣਾ ਲਈਆਂ, ਪਾਸਾ ਸੁਟ ਕੇ ਆਪ (ਹੀ ਪ੍ਰਭੂ ਜਗਤ ਦੀ ਖੇਡ ਨੂੰ ਇਸ ਤਰ੍ਹਾਂ) ਦੇਖਣ ਲਗ ਪਿਆ।੨੬।

**ਭਭੈ, ਭਾਲਹਿ ਸੇ ਫਲੁ ਪਾਵਹਿ, ਗੁਰ ਪਰਸਾਦੀ ਜਿਨ ਕਉ ਭਉ ਪਇਆ ॥ ਮਨਮੁਖ ਫਿਰਹਿ ਨ ਚੇਤਹਿ ਮੂੜੇ, ਲਖ ਚਉਰਾਸੀਹ ਫੇਰੁ ਪਇਆ ॥੨੭॥**

ਉਚਾਰਨ ਸੇਧ

**ਬਿੰਦੀ ਸਹਿਤ :** ਭਾਲਹਿੰ, ਪਾਵਹਿੰ, ਫਿਰਹਿੰ, ਚੇਤਹਿੰ, ਕਾਂਇਆਂ

**ਪਦ ਅਰਥ :** ਭਾਲਹਿ-ਭਾਲਦੇ, ਲਭਦੇ ਹਨ। ਫਲੁ (ਦਰਸ਼ਨ ਰੂਪੀ) ਫਲ। ਪਾਵਹਿ-ਪਾਉਂਦੇ ਹਨ। ਭਉ-ਡਰ। ਫਿਰਹਿ-(ਭਟਕਦੇ) ਫਿਰਦੇ ਹਨ। ਮੂੜੇ-ਮੂਰਖ। ਫੇਰੁ-ਗੇੜਾ, ਚਕਰ।

**ਅਰਥ:**ਭਭੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ ਜਿਨ੍ਹਾਂ (ਮਨੁੱਖਾਂ ਦੇ ਹਿਰਦੇ) ਵਿਚ (ਰਬੀ) ਡਰ ਟਿਕ ਗਿਆ ਹੈ (ਉਨ੍ਹਾਂ ਨੂੰ ਹੀ ਪ੍ਰਭੂ ਹੋਂਦ ਦੀ ਦ੍ਰਿੜਤਾ ਆਈ ਹੈ, ਬਾਕੀ) ਮਨਮੁਖ (ਜੀਵਨ ਭਰ ਭਟਕਦੇ) ਫਿਰਦੇ ਹਨ (ਉਹ) ਮੂਰਖ (ਪ੍ਰਭੂ ਨੂੰ) ਯਾਦ ਹੀ ਨਹੀਂ ਕਰਦੇ (ਇਸ ਲਈ ਉਨ੍ਹਾਂ) ਨੂੰ ਚੌਰਾਸੀ ਲਖ ਜੂਨਾਂ ਦਾ ਗੇੜ ਪੈ ਗਿਆ ਹੈ।੨੭।

**ਮੰਮੈ, ਮੋਹੁ ਮਰਣੁ ਮਧੁਸੂਦਨ, ਮਰਣੁ ਭਇਆ ਤਬ ਚੇਤਵਿਆ ॥ ਕਾਇਆ ਭੀਤਰਿ ਅਵਰੋ ਪੜਿਆ, ਮੰਮਾ ਅਖਰੁ ਵੀਸਰਿਆ ॥੨੮॥**

**ਪਦ ਅਰਥ:** ਮਰਣੁ-ਮੌਤ। ਮਧੁਸੂਦਨ-ਪਰਮਾਤਮਾ। ਚੇਤਵਿਆ-ਚੇਤਿਆ, ਯਾਦ ਕੀਤਾ। ਕਾਇਆ ਭੀਤਰਿ-ਸਰੀਰ ਦੇ ਵਿਚ। ਅਵਰੋ ਪੜਿਆ-ਹੋਰ (ਗੱਲਾਂ) ਪੜਦਾ ਰਿਹਾ।

**ਅਰਥ :** ਮੰਮੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ) ਜਦ ਮੌਤ ਆਈ ਤਾਂ ਮੋਹ ਅਤੇ ਰੱਬ (ਦੋਵੇਂ) ਚੇਤੇ ਆਏ (ਭਾਵ ਪਹਿਲਾਂ ਯਾਦ ਨਹੀਂ ਆਏ)। ਸਰੀਰ ਦੇ ਅੰਦਰ ਹੋਰ ਹੋਰ ਗੱਲਾਂ ਪੜ੍ਹਦਾ ਰਿਹਾ, (ਮਾਨੋ ਇਸ ਨੂੰ) ਮੰਮਾ ਅੱਖਰ ਭੁੱਲ ਗਿਆ।੨੮।

**ਯਯੈ, ਜਨਮੁ ਨ ਹੋਵੀ ਕਦ ਹੀ, ਜੇ ਕਰਿ ਸਚੁ ਪਛਾਣੈ ॥ ਗੁਰਮੁਖਿ ਆਖੈ ਗੁਰਮੁਖਿ ਬੂਝੈ, ਗੁਰਮੁਖਿ ਏਕੋ ਜਾਣੈ ॥੨੯॥**

**ਪਦ ਅਰਥ:** ਸਚੁ-ਸਦਾ ਥਿਰ ਰਹਿਣ ਵਾਲਾ ਪ੍ਰਭੂ। ਗੁਰਮੁਖਿ-ਗੁਰੂ ਦੇ ਸਨਮੁਖ ਰਹਿਣ ਵਾਲਾ।

**ਅਰਥ:** ਯਯੇ (ਅੱਖਰ) ਦੁਆਰਾ (ਫੁਰਮਾਉਂਦੇ ਹਨ) ਜੇਕਰ (ਮਨੁੱਖ) ਸਦਾ ਥਿਰ ਪ੍ਰਭੂ ਨੂੰ ਪਛਾਣ ਲਵੇ ਤਾਂ (ਇਸ ਦਾ) ਕਦੇ ਵੀ ਜਨਮ ਨਾ ਹੋਵੇ। ਗੁਰੂ ਦੇ ਸਨਮੁਖ ਰਹਿਣ ਵਾਲਾ ਸੱਚ ਆਖਦਾ ਹੈ, ਸੱਚ ਸਮਝਦਾ ਹੈ (ਅਤੇ) ਇਕੋ (ਸਚ ਸਰੂਪ ਨੂੰ ਹੀ) ਜਾਣਦਾ ਹੈ।੨੯।

**ਰਾਰੈ, ਰਵਿ ਰਹਿਆ ਸਭ ਅੰਤਰਿ, ਜੇਤੇ ਕੀਏ ਜੰਤਾ ॥ ਜੰਤ ਉਪਾਇ ਧੰਧੈ ਸਭ ਲਾਏ, ਕਰਮੁ ਹੋਆ ਤਿਨ ਨਾਮੁ ਲਇਆ ॥੩੦॥**

**ਪਦ ਅਰਥ:** ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਜੰਤ-ਜੀਵ। ਕਰਮੁ-ਭਾਗ।

**ਅਰਥ:** ਰਾਰੇ (ਅੱਖਰ) ਦੁਆਰਾ (ਉਪਦੇਸ਼ ਦਿੰਦੇ ਹਨ ਕਿ) ਜਿਤਨੇ ਜੀਵ (ਪ੍ਰਭੂ ਨੇ ਪੈਦਾ) ਕੀਤੇ ਹਨ (ਉਨ੍ਹਾਂ) ਸਾਰਿਆਂ ਦੇ ਅੰਦਰ (ਆਪ) ਰਵਿਆ ਹੋਇਆ ਹੈ। (ਜਿਤਨੇ) ਜੀਵ ਪੈਦਾ ਕੀਤੇ ਹਨ (ਉਹ) ਸਾਰੇ ਧੰਧੇ ਲਾ ਦਿਤੇ ਹਨ, (ਜਿਨ੍ਹਾਂ ਤੇ) ਕਿਰਪਾ ਹੋਈ ਹੈ ਉਨ੍ਹਾਂ ਨੇ ਹੀ ਪ੍ਰਭੂ ਦਾ ਨਾਮ ਜਪਿਆ ਹੈ ।੩੦।

**ਲਲੈ, ਲਾਇ ਧੰਧੇ ਜਿਨਿ ਛੋਡੀ, ਮੀਠਾ ਮਾਇਆ ਮੋਹੁ ਕੀਆ ॥ ਖਾਣਾ ਪੀਣਾ ਸਮ ਕਰਿ ਸਹਣਾ, ਭਾਣੈ ਤਾ ਕੈ ਹੁਕਮੁ ਪਇਆ ॥੩੧॥**

ਉਚਾਰਨ ਸੇਧ

**ਵ੍ਰਟਕਲ:** 'ਤਾ ਕੈ' ਦਾ ਉਚਾਰਨ 'ਤਾਂ ਕੈਂ' ਨਹੀਂ ਕਰਨਾ।

**ਪਦ ਅਰਥ:** ਲਾਇ ਛੋਡੀ-ਲਾ ਛਡੀ ਹੈ। ਸਮ ਕਰਿ-ਇਕੋ ਜਿਹਾ ਕਰਕੇ। ਸਹਣਾ-ਸਹਾਰਨਾ। ਭਾਣੈ-ਰਜ਼ਾ ਵਿਚ।

**ਅਰਥ:** ਲਲੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ) ਜਿਸ (ਪ੍ਰਭੂ) ਨੇ (ਸ੍ਰਿਸ਼ਟੀ ਰਚੀ ਹੈ ਉਸ ਨੇ) ਧੰਧੇ ਵਿਚ ਲਾ ਛਡੀ ਹੈ (ਅਤੇ) ਮਾਇਆ ਦਾ ਮੋਹ ਮਿਠਾ ਬਣਾ ਦਿਤਾ ਹੈ। ਸਭ ਕੁਝ (ਪਦਾਰਥਾਂ ਦਾ) ਖਾਣਾ, ਪੀਣਾ (ਅਤੇ ਦੁਖ ਸੁਖ ਭੀ) ਇਕੋ ਜਿਹਾ ਜਾਣ ਕੇ ਸਹਾਰਨਾ ਹੈ (ਇਹ) ਹੁਕਮ ਉਸਦੇ ਭਾਣੇ (ਰਜ਼ਾ) ਵਿਚ ਹੀ ਵਰਤਦਾ ਹੈ ।੩੧।

**ਵਾਵੈ, ਵਾਸੁਦੇਉ ਪਰਮੇਸਰੁ, ਵੇਖਣ ਕਉ ਜਿਨਿ ਵੇਸੁ ਕੀਆ ॥ ਵੇਖੈ ਚਾਖੈ ਸਭੁ ਕਿਛੁ ਜਾਣੈ, ਅੰਤਰਿ ਬਾਹਰਿ ਰਵਿ ਰਹਿਆ ॥੩੨॥**

**ਪਦ ਅਰਥ :** ਵਾਸਦੇਉ-ਜੋ ਸਭ ਵਿਚ ਵਸ ਰਿਹਾ ਹੈ, ਪਰਮਾਤਮਾ। ਵੇਸੁ-ਭੇਸ,ਸਰਗੁਣ ਸਰੂਪ। ਵੇਖੈ ਚਾਖੈ-ਚੰਗੀ ਤਰ੍ਹਾਂ ਵੇਖਦਾ ਹੈ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ।

**ਅਰਥ :** ਵਵੇ (ਅਖਰ) ਦੁਆਰਾ (ਫੁਰਮਾਉਂਦੇ ਹਨ ਕਿ) ਜਿਸ ਨੇ (ਜਗਤ ਰੂਪੀ ਤਮਾਸ਼ਾ) ਵੇਖਣ ਲਈ (ਆਪਣਾ) ਸਰਗੁਣ ਰੂਪ ਧਾਰਿਆ ਹੈ (ਉਹ) ਪਰਮੇਸ਼ਰ, ਪਰਮਾਤਮਾ ਆਪ ਹੀ ਹੈ। (ਉਹ ਸਭ ਨੂੰ) ਚੰਗੀ ਤਰ੍ਹਾਂ ਵੇਖਦਾ ਚਾਖਦਾ ਹੈ, (ਉਹ ਸਭ ਦੇ ਦਿਲ ਦੀ) ਹਰੇਕ ਗਲ ਜਾਣਦਾ ਹੈ (ਅਤੇ) ਅੰਦਰ ਬਾਹਰ (ਭਾਵ ਹਰ ਥਾਂ ਤੇ) ਵਿਆਪਕ ਹੋ ਰਿਹਾ ਹੈ।੩੨।

**ੜਾੜੈ,ਰਾੜਿ ਕਰਹਿ ਕਿਆ ਪ੍ਰਾਣੀ, ਤਿਸਹਿ ਧਿਆਵਹੁ ਜਿ ਅਮਰੁ ਹੋਆ ॥ ਤਿਸਹਿ ਧਿਆਵਹੁ ਸਚਿ ਸਮਾਵਹੁ, ਓਸੁ ਵਿਟਹੁ ਕੁਰਬਾਣ ਕੀਆ ॥੩੩॥**

ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਤਿਸਹਿਂ, ਵਿਟਹੁਂ।

**ਨੋਟ-** ਪਾਠ ਭੇਦਾਂ ਦੀ ਸੂਚੀ ਪ੍ਰਕਾਸ਼ਕ ਸ਼੍ਰੋ. ਗੁ. ਪ੍ਰ. ਕਮੇਟੀ ਵਿਚ 'ੜਾੜਿ' ਪਾਠ ੮ ਹੱਥ ਲਿਖਤ ਸਰੂਪਾਂ ਵਿੱਚ ਉਪਲਬਧ ਹੈ, ਜੋ ਠੀਕ ਜਾਪਦਾ ਹੈ।

**ਪਦ ਅਰਥ:** ਰਾੜਿ-ਝਗੜਾ, ਵਾਦ ਵਿਵਾਦ। ਵਿਟਹੁ-ਤੋਂ।

**ਅਰਥ:** ੜਾੜੇ (ਅੱਖਰ) ਦੁਆਰਾ(ਫੁਰਮਾਉਂਦੇ ਹਨ ਕਿ) ਹੇ ਪ੍ਰਾਣੀ ! (ਤੂੰ ਵਿਦਿਆ ਦੇ ਹੰਕਾਰ ਵਿਚ ਆ ਕੇ ਦੂਜੇ ਨਾਲ) ਕਿਉਂ ਝਗੜਾ ਕਰਦਾ ਹੈ? (ਤੂੰ) ਉਸ (ਪਰਮਾਤਮਾ) ਨੂੰ ਸਿਮਰ ਜਿਹੜਾ ਕਿ (ਸਦਾ ਹੀ) ਮੌਤ ਤੋਂ ਰਹਿਤ ਹੈ। (ਹੇ ਭਾਈ!) ਉਸ (ਪ੍ਰਭੂ ਨੂੰ) ਸਿਮਰੋ (ਅਤੇ ਉਸ) ਸਦਾ ਥਿਰ ਪ੍ਰਭੂ ਵਿਚ ਲੀਨ ਹੋ ਜਾਉ (ਮੈਂ ਵੀ) ਉਸ ਪਰਮਾਤਮਾ ਤੋਂ (ਆਪਣਾ ਆਪ ਕੁਰਬਾਨ ਕਰ ਦਿੱਤਾ ਹੈ)। ੩੩।

**ਹਾਹੈ, ਹੋਰੁ ਨ ਕੋਈ ਦਾਤਾ, ਜੀਅ ਉਪਾਇ ਜਿਨਿ ਰਿਜਕੁ ਦੀਆ ॥ ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ, ਅਨਦਿਨੁ ਲਾਹਾ ਹਰਿ ਨਾਮੁ ਲੀਆ ॥੩੪॥**

**ਪਦ ਅਰਥ:** ਜੀਅ-(ਬਹੁ ਵਚਨ ਬੇਅੰਤ) ਜੀਵ। ਓਪਾਇ=ਪੈਦਾ ਕਰਕੇ। ਜਿਨਿ=ਜਿਸ (ਵਾਹਿਗੁਰੂ) ਨੇ। ਰਿਜਕੁ=ਰੋਜ਼ੀ। ਸਮਾਵਹੁ=ਲੀਨ ਹੋਏ ਰਹੁ। ਲਾਹਾ=ਲਾਭ।

**ਅਰਥ:** ਹਾਹੇ (ਅੱਖਰ) ਦੁਆਰਾ (ਫੁਰਮਾਉਂਦੇ ਹਨ) ਜਿਸ (ਪ੍ਰਭੂ) ਨੇ ਬੇਅੰਤ ਜੀਵ ਪੈਦਾ ਕਰਕੇ (ਰੋਜ਼ੀ ਤੇ) ਰਿਜ਼ਕ ਦਿੱਤਾ ਹੈ (ਉਸ ਤੋਂ ਬਿਨਾਂ ਸੰਸਾਰ ਵਿਚ) ਹੋਰ ਕੋਈ (ਦੂਜਾ) ਦਾਤਾ ਨਹੀਂ ਹੈ। (ਇਸ ਲਈ ਹੇ ਭਾਈ ! ਤੁਸੀਂ) ਹਰੀ ਦਾ ਨਾਮ ਸਿਮਰੋ ਅਤੇ ਹਰੀ ਦੇ ਨਾਮ ਵਿਚ ਲੀਨ ਹੋਏ ਰਹੁ। ਦਿਨ ਰਾਤ ਹਰੀ ਦਾ ਨਾਮ ਹੀ ਲਾਭ (ਵਜੋਂ) ਖਟਿਆ ਕਰੋ।੩੪।

**ਆਇੜੈ, ਆਪਿ ਕਰੇ ਜਿਨਿ ਛੋਡੀ, ਜੋ ਕਿਛੁ ਕਰਣਾ ਸੁ ਕਰਿ ਰਹਿਆ ॥ ਕਰੇ ਕਰਾਏ ਸਭ ਕਿਛੁ ਜਾਣੈ, ਨਾਨਕ ਸਾਇਰ ਇਵ ਕਹਿਆ ॥੩੫॥੧॥**

ਉਚਾਰਨ ਸੇਧ

**ਫੁਟਕਲ :** 'ਸਾਇਰ' ਸ਼ਬਦ ਦਾ ਉਚਾਰਨ 'ਸ਼ਾਇਰ' ਕਰਨਾ ਹੈ ਕਿਉਂਕਿ ਇਹ ਅਰਬੀ ਦਾ ਸ਼ਬਦ ਹੈ। ਸੰਸਕ੍ਰਿਤ ਵਿਚ 'ਸਾਇਰ' ਸ਼ਬਦ ਦੇ ਅਰਥ 'ਸਮੁੰਦਰ' ਹਨ। ਪੰਜਾਬੀ ਵਿਚ 'ਸ਼ਾਇਰ' ਦੇ ਅਰਥ 'ਕਵੀ' ਹਨ।

**ਪਦ ਅਰਥ:** ਕਰੇ ਜਿਨਿ ਛੋਡੀ-ਜਿਸ ਨੇ ਕਰ ਛਡੀ,ਬਣਾ ਦਿਤੀ ਹੈ। ਨਾਨਕ ਸਾਇਰ-ਨਾਨਕ ਕਵੀ।

ਨੋਟ -('ਸਾਇਰ' ਦੇ ਅਰਥ 'ਸ਼ਾਇਰ ਨੇ' ਨਹੀਂ ਹੋ ਸਕਦੇ ਕਿਉਂਕਿ ਰਾਰੇ ਨੂੰ ਸਿਹਾਰੀ ਨਹੀਂ ਲਗੀ ਹੋਈ)।

**ਅਰਥ:** ਐੜੇ (ਅੱਖਰ) ਦੁਆਰਾ (ਫੁਰਮਾਉਂਦੇ ਹਨ ਕਿ)ਜਿਸ (ਪਰਮਾਤਮਾ) ਨੇ ਆਪ(ਸ੍ਰਿਸ਼ਟੀ) ਬਣਾ ਦਿਤੀ ਹੈ, ਜੋ ਕੁਝ ਉਸ ਨੇ ਕਰਨਾ ਹੈ, ਉਹ ਆਪਣੀ ਇੱਛਾ ਅਨੁਸਾਰ ਕਰ ਰਿਹਾ ਹੈ। ਨਾਨਕ

ਸ਼ਾਇਰ (ਕਵੀ ਜੀ ਫੁਰਮਾਉਂਦੇ ਹਨ ਜੋ) ਇਸ ਤਰ੍ਹਾਂ ਆਖਿਆ ਜਾਂਦਾ ਹੈ ਕਿ ਉਹ ਪ੍ਰਭੂ ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ ਅਤੇ ਸਭਕੁਝ ਜਾਣਦਾ ਹੈ (ਇਹ ਤੱਤ ਹੈ) ।੩੫।੫।

## ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾਜੀ ਨੇ 'ਪਟੀ' ਦਾ ਆਰੰਭ ਕਰਤਾਪੁਰਖ ਦੀ ਸਿਫਤ ਨਾਲ ਕੀਤਾ ਹੈ। ਇਸ ਸੰਸਾਰ ਤੇ ਉਸ ਪ੍ਰਾਣੀ ਦਾ ਆਉਣਾ ਸਫਲ ਹੈ ਜੋ ਸਿਮਰਨ ਤੇ ਸੇਵਾ ਵਿਚ ਜੁਟਿਆ ਰਹਿੰਦਾ ਹੈ।

ਵਰਣਮਾਲਾ ਦੇ ਅਖਰਾਂ ਰਾਹੀਂ ਮਨ ਨੂੰ ਉਪਦੇਸ਼ ਦਿੱਤਾ ਹੈ। ਜੀਆਂ ਨੂੰ ਹਰੀ ਜਸ ਕਰਨ ਦੀ ਸੇਧ ਦਿਤੀ ਹੈ। ਅਖਰਾਂ ਦੀ ਮਹੱਤਤਾ ਇਹ ਹੈ ਕਿ ਵੇਦ, ਸਾਸ਼ਤ੍ਰ, ਪੁਰਾਨ, ਕੁਰਾਨ, ਅਤੇ ਹੋਰ ਜਿਤਨੇ ਸੰਸਾਰ ਦੇ ਗ੍ਰੰਥ ਹਨ, ਇਨ੍ਹਾਂ ਵਿਚ ਜੋ ਉਪਦੇਸ਼ ਦਰਜ ਹਨ,ਉਹ ਅਖਰਾਂ ਵਿਚ ਹੀ ਹਨ। ਖਾਣੀਆਂ, ਬਾਣੀਆਂ, ਪਉਣ, ਪਾਣੀ ਬੈਸੰਤਰ, ਚੰਨ ਸੂਰਜ, ਧਰਤੀ, ਪਹਾੜ, ਗਲ ਕੀ ਸਾਰੀ ਰਚਨਾ ਦਾ ਵਿਸਥਾਰ ਅਖਰਾਂ ਵਿਚ ਹੀ ਹੈ। ਅੰਤ ਵਿਚ ਸਿਟਾ ਇਹ ਕਢਿਆ ਹੈ ਕਿ ਪ੍ਰਭੂ ਦੀ ਕੀਤੀ ਹੋਈ ਰਚਨਾ ਨੂੰ ਪ੍ਰਭੂ ਆਪ ਹੀ ਜਾਣਦਾ ਹੈ, ਹੋਰ ਕੋਈ ਜੀਵ ਉਸ ਦਾ ਭੇਦ ਨਹੀਂ ਪਾ ਸਕਦਾ।੨।

'ਓਅੰਕਾਰ' ਬਾਣੀ ਦੇ ਅੰਤ ਵਿਚ 'ਸਚੀ ਪਟੀ' ਬਾਰੇ ਗੁਰੂ ਬਾਬਾ ਜੀ ਨੇ ਆਪ ਹੀ ਸਿਧਾਂਤ ਰੂਪਮਾਨ ਕਰ ਦਿਤਾ ਹੈ :-

**ਸਚੀ ਪਟੀ ਸਚੁ ਮਨਿ, ਪੜੀਐ ਸਬਦੁ ਸੁ ਸਾਰੁ ॥**

**ਨਾਨਕ, ਸੋ ਪੜਿਆ ਸੋ ਪੰਡਿਤ ਬੀਨਾ,ਜਿਸੁ ਰਾਮਨਾਮੁ ਗਲਿ ਹਾਰੁ ॥ [ਪੰਨਾ ੯੩੮**

ਸੰਸਾਰ ਵਿਚ ਝੂਠੀ ਪਟੀ ਪੜ੍ਹਾਉਣ ਵਾਲੇ ਬਹੁਤ ਹਨ। ਆਓ, ਅਸੀਂ ਗੁਰੂ ਬਾਬਾ ਜੀ ਪਾਸੋਂ ਭਗਤ ਪ੍ਰਹਿਲਾਦ ਵਾਲੀ ਨਾਮ ਸਿਮਰਨ ਵਾਲੀ ਸਚੀ ਪਟੀ ਪੜ੍ਹੀਏ ਅਤੇ ਮਨੁਖਾ ਜਨਮੁ ਸਫਲ ਕਰੀਏ।



## ਰਾਗੁ ਆਸਾ ਮਹਲਾ ੩ ਪਟੀ

**੧ਓ ਸਤਿਗੁਰ ਪ੍ਰਸਾਦਿ ॥ *ਅਯੋ ਅੰਙੈ ਸਭੁ ਜਗੁ ਆਇਆ, ਕਾਖੈ ਘੰਙੈ ਕਾਲੁ ਭਇਆ ॥ ਰੀਰੀ ਲਲੀ ਪਾਪ ਕਮਾਣੇ, ਪੜਿ ਅਵਗਣ ਗੁਣ ਵੀਸਰਿਆ ॥੧॥**

*__ਨੋਟ:__ ਪੁਰਾਤਨ ੧੦ ਹੱਥ ਲਿਖਤ ਸਰੂਪਾਂ ਵਿਚ 'ਆਯੋ ਅੰਙੈ' ਸਰੂਪ ਉਪਲਬਧ ਹਨ।

**ਪਦ ਅਰਥ** : ਅਯੋ ਅੰਙੈ=ਇ, ਉ,ਅੰ,ਆ। ਕਾਖੈ ਘੰਙੈ=ਕ,ਖ,ਗ,ਘ,ਙ। ਕਾਲੁ=ਮੌਤ। ਰੀਰੀ ਲਲੀ (ਰਿ, ਰੀ,ਲਿ,ਲੀ)। ਪੜਿ=ਪੜ੍ਹ ਕੇ।

**ਅਰਥ** : ਅਯੋ, ਅੰਙੈ (ਅਖਰ) ਰਾਹੀਂ ਗੁਰਦੇਵ ਜੀ ਦਸਦੇ ਹਨ ਕਿ ਇਹ ਸਾਰਾ ਸੰਸਾਰ (ਜੋ ਹੋਂਦ ਵਿਚ) ਆਇਆ ਹੈ, ਕਾਖੈ ਘੰਙੈ ਦੁਆਰਾ (ਪੱਤਾ ਲਗਦਾ ਹੈ ਕਿ ਇਨ੍ਹਾਂ ਸਭਨਾਂ ਦੇ ਸਿਰ ਉਤੇ) ਕਾਲ ਖੜਾ ਹੈ। ਰਿ ਰੀ ਲ੍ਰਿ ਲ੍ਰੀ ਅਖਰਾਂ ਦੁਆਰਾ ਯਾਦ ਕਰਾਉਂਦੇ ਹਨ (ਸੰਸਾਰ ਤੇ ਆਏ ਜੀਵ) ਨੇ ਪਾਪ ਕਮਾਣੇ (ਸ਼ੁਰੂ ਕਰ ਦਿਤੇ ਹਨ) ਅਵਗੁਣਾਂ ਵਿਚ ਪੈ ਕੇ ਗੁਣਾਂ ਨੂੰ ਭੁਲ ਗਿਆ ਹੈ।੧।

**ਮਨ ! ਐਸਾ ਲੇਖਾ ਤੂੰ ਕੀ ਪੜਿਆ ॥ ਲੇਖਾ ਦੇਣਾ ਤੇਰੈ ਸਿਰਿ ਰਹਿਆ ॥੧॥ ਰਹਾਉ ॥**

**ਪਦ ਅਰਥ:** ਮਨ=ਹੇ ਮਨ!। ਸਿਰਿ=ਸਿਰ ਉਤੇ।

**ਅਰਥ:** ਹੇ ਮਨ ! ਇਹੋ ਜਿਹਾ ਹਿਸਾਬ ਕਿਤਾਬ ਤੂੰ ਕੀ ਪੜ੍ਹਿਆ ਹੈ (ਜਦੋਂ) ਲੇਖਾ ਦੇਣਾ ਤੇਰੈ ਸਿਰ ਉਤੇ (ਬਾਕੀ) ਰਹਿ ਗ੍ਰਿਆ ਹੈ? (ਭਾਵ ਜ਼ਿੰਮੇਵਾਰੀ ਦਾ ਭਾਰ ਤੇਰੇ ਸਿਰ ਤੇ ਪਿਆ ਹੈ)।੧ਰਹਾਉ।

**ਸਿਧੰ ਙਾਇਐ ਸਿਮਰਹਿ ਨਾਹੀ, ਨੰਨੈ ਨਾ ਤੁਧੁ ਨਾਮੁ ਲਇਆ॥ ਛਛੈ, ਛੀਜਹਿ ਅਹਿਨਿਸਿ ਮੂੜੇ, ਕਿਉ ਛੂਟਹਿ ਜਮਿ ਪਾਕੜਿਆ ॥੨॥**

ਉਚਾਰਨ ਸੇਧ

**ਬਿੰਦੀ ਸਹਿਤ** : ਸਿਮਰਹਿਂ, ਨਾਹੀਂ, ਛੀਜਹਿਂ, ਕਿਉਂ, ਛੂਟਹਿਂ।

**ਪਦ ਅਰਥ:** ਸਿਧੰ ਙਾਇਐ=ਪਟੀ ਸਿਖਾਉਣ ਤੇ ਲਿਖਾਉਣ ਤੋਂ ਪਹਿਲਾਂ ਪਾਂਧੇ ਦੀ ਅਸੀਸ ਭਾਵ ਤੈਨੂੰ ਇਸ ਵਿਚ ਸਿੱਧੀ ਪ੍ਰਾਪਤ ਹੋਵੇ। ਛੀਜਹਿ=ਕਮਜ਼ੋਰ ਹੁੰਦਾ ਜਾ ਰਿਹਾ ਹੈਂ।

**ਅਰਥ:** ਸਿਧੰ ਙਾਇਐ ਦੁਆਰਾ (ਤਾੜਨਾ ਕਰਦੇ ਹਨ ਕਿ ਹੇ ਜੀਵ!) ਤੂੰ (ਜਗਤ ਦੇ ਮਾਲਕ ਨੂੰ) ਸਿਮਰਦਾ ਨਹੀਂ। ਨੰਨੇ (ਅਖਰ ਅਨੁਸਾਰ ਆਖਦੇ ਹਨ ਕਿ ) ਤੁਧ (ਕਦੇ ਭੀ ਪਰਮੇਸ਼ਰ ਦਾ) ਨਾਮ ਨਹੀਂ ਜਪਿਆ। ਛਛੇ (ਅਖਰ) ਦੁਆਰਾ (ਹੋਰ ਚੇਤੰਨ ਕਰਦੇ ਹਨ ਕਿ) ਹੇ ਮੂਰਖ! ਆਪਣੇ ਸਰੀਰ ਵਲ ਝਾਤੀ ਮਾਰ, ਪ੍ਰਭੂ ਨੂੰ ਵਿਸਾਰ ਕੇ (ਤੂੰ) ਦਿਨ ਰਾਤ ਕਮਜ਼ੋਰ ਹੁੰਦਾ ਜਾ ਰਿਹਾ ਹੈਂ (ਜਦ ਤੈਨੂੰ) ਜਮਾਂ ਨੇ ਪਕੜ ਲਿਆ (ਤਾਂ ਤੂੰ ਉਨ੍ਹਾਂ ਤੋਂ) ਕਿਸ ਤਰ੍ਹਾਂ ਬਚੇਂਗਾ ? ।੨।

**ਬਬੈ, ਬੂਝਹਿ ਨਾਹੀ ਮੂੜੇ, ਭਰਮਿ ਭੂਲੇ ਤੇਰਾ ਜਨਮੁ ਗਇਆ ॥ ਅਣਹੋਦਾ ਨਾਉ ਧਰਾਇਓ ਪਾਧਾ, ਅਵਰਾ ਕਾ ਭਾਰੁ ਤੁਧੁ ਲਇਆ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਬੂਝਹਿਂ, ਪਾਂਧਾ, ਅਵਰਾਂ।

**ਪਦ ਅਰਥ:** ਅਣਹੋਂਦਾ ਨਾਉਂ=ਨਾ ਹੋਂਦਿਆਂ, (ਨਕਲੀ ਨਾਮ) ਨਾਉਂ। ਧਰਾਇਓ=ਰਖਾਇਆ ਹੈ। ਪਾਧਾ=ਚਾਟੜੇ ਪੜ੍ਹਾਉਣ ਵਾਲਾ।

**ਅਰਥ:** ਬਬੇ (ਅਖਰ) ਦੁਆਰਾ (ਫੁਰਮਾਉਂਦੇ ਹਨ ਕਿ) ਹੇ ਮੂਰਖ (ਪੰਡਿਤ! ਤੂੰ ਅਸਲੀਅਤ ਨੂੰ) ਸਮਝਦਾ ਨਹੀਂ, ਭਰਮ ਵਿਚ ਭੁਲ ਕੇ ਤੇਰਾ (ਸਾਰਾ) ਜਨਮ (ਵਿਅਰਥ ਚਲਾ) ਗਿਆ ਹੈ। (ਪਾਂਧੇ ਵਾਲੇ ਗੁਣ) ਨਾਹ ਹੁੰਦਿਆਂ ਤੂੰ ਆਪਣਾ ਨਾਉਂ ਪਾਂਧਾ ਰਖਾ ਲਿਆ ਹੈ (ਇਸ ਤਰ੍ਹਾਂ ਝੂਠ ਬੋਲ ਕੇ) ਹੋਰਨਾਂ ਦਾ ਭਾਰ ਤੂੰ (ਆਪਣੇ ਸਿਰ ਤੇ ਚੁਕ) ਲਿਆ ਹੈ।੩।

**ਜਜੈ, ਜੋਤਿ ਹਿਰਿ ਲਈ ਤੇਰੀ ਮੂੜੇ, ਅੰਤਿ ਗਇਆ ਪਛੁਤਾਵਹਿਗਾ ॥ ਏਕੁ ਸਬਦੁ ਤੂੰ ਚੀਨਹਿ ਨਾਹੀ, ਫਿਰਿ ਫਿਰਿ ਜੂਨੀ ਆਵਹਿਗਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਛਤਾਵਹਿਂ, ਚੀਨਹਿਂ, ਨਾਹੀਂ, ਆਵਹਿੰਗਾ।

**ਪਦ ਅਰਥ:** ਹਿਰਿ ਲਈ=ਖੋਹ ਲਈ। ਮੂੜੇ=ਹੇ ਮੂਰਖ!। ਚੀਨਹਿ ਨਾਹੀ=ਤੂੰ ਸਮਝਦਾ ਨਹੀਂ ਹੈਂ। ਫਿਰਿ ਫਿਰਿ=ਮੁੜ ਮੁੜ ਕੇ। ਜੂਨੀ=ਜੂਨੀਆਂ ਵਿਚ।

**ਅਰਥ:** ਜਜੇ ਅਖਰ ਦੁਆਰਾ (ਫੁਰਮਾਉਂਦੇ ਹਨ ਕਿ) ਹੇ ਮੂੜੇ! (ਅਗਿਆਨਤਾ ਕਰਕੇ) ਤੇਰੀ (ਗਿਆਨ) ਜੋਤੀ ਖੋਹ ਲਈ ਗਈ ਹੈ (ਇਸ ਲਈ ਤੂੰ) ਅੰਤ ਸਮੇਂ ਜਾਂਦਾ ਹੋਇਆ ਪਛਤਾਵਾ ਕਰੇਂਗਾ। ਇਕ (ਗੁਰ-ਪਰਮੇਸ਼ਰ ਦੇ) ਸ਼ਬਦ ਨੂੰ ਤੂੰ ਸਮਝਦਾ ਨਹੀਂ ਹੈਂ, (ਇਸ ਲਈ ਤੂੰ) ਮੁੜ ਮੁੜ ਕੇ ਜੂਨੀਆਂ ਵਿਚ ਆਵੇਂਗਾ।੪।

**ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ, ਅਵਰਾ ਨੋ ਨ ਸਿਖਾਲਿ ਬਿਖਿਆ ॥ ਪਹਿਲਾ ਫਾਹਾ ਪਇਆ ਪਾਧੇ, ਪਿਛੋ ਦੇ ਗਲਿ ਚਾਟੜਿਆ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਹਿਲਾਂ, ਪਾਂਧੇ, ਪਿਛੋਂ, ਚਾਟੜਿਆਂ।

**ਪਦ ਅਰਥ:** ਸਿਰਿ=ਸਿਰ (ਮੱਥੇ) ਉਤੇ। ਪੰਡਿਤ=ਹੇ ਪਾਂਡੇ!। ਅਵਰਾ=ਹੋਰਨਾਂ ਨੂੰ। ਬਿਖਿਆ=ਮਾਇਆ ਦਾ ਵਪਾਰ। ਚਾਟੜਿਆ=ਚੇਲਿਆਂ।

**ਅਰਥ:** ਹੇ ਪੰਡਿਤ ! ਤੇਰੇ ਸਿਰ ਉਤੇ (ਜੋ ਲੇਖ) ਲਿਖਿਆ ਹੋਇਆ ਹੈ (ਤੂੰ) ਉਹ ਪੜ੍ਹ, ਹੋਰਨਾਂ ਨੂੰ ਮਾਇਆ ਦਾ (ਵਪਾਰ ਕਰਨਾ) ਨਾ ਸਿਖਾ । ਹੇ ਪਾਂਧੇ! (ਬਿਖਿਆ ਦੀ ਵਿਦਿਆ ਸਿਖਾਉਣ ਬਦਲੇ) ਪਹਿਲਾਂ ਪਾਂਧੇ ਦੇ (ਗਲ ਵਿੱਚ)ਫਾਹਾ ਪਿਆ, ਮਗਰੋਂ (ਇਹੋ ਫਾਹੀ) ਚਾਟੜਿਆਂ ਦੇ (ਗਲ ਪਿਆ) ।੫।

**ਸਸੈ, ਸੰਜਮੁ ਗਇਓ ਮੂੜੇ, ਏਕੁ ਦਾਨੁ ਤੁਧੁ ਕੁਥਾਇ ਲਇਆ ॥ ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ, ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥੬॥**

**ਪਦ ਅਰਥ:** ਸੰਜਮੁ-ਇੰਦ੍ਰਿਆਂ ਉਤੇ ਕਾਬੂ ਪਾਉਣ ਦੀ ਜੁਗਤੀ । ਕੁਥਾਇ-ਗ਼ਲਤ ਥਾਂ ਤੋਂ । ਏਤ ਧਾਨਿ-ਇਸ ਅੰਨ, ਭੋਜਨ ਰਾਹੀ।

**ਅਰਥ:** (ਹੇ ਪੰਡਿਤ ! ਪੱਤਾ ਲਗਦਾ ਹੈ ਕਿ ਤੇਰਾ) ਸੰਜਮ ਮੁਕ ਗਿਆ ਹੈ (ਕਿਉਂਕਿ) ਤੂੰ ਇਕ ਦਾਨ ਗ਼ਲਤ ਥਾਂ ਤੋਂ ਲੈ ਲਿਆ ਹੈ।

(ਤੂੰ ਸੋਚ ਕਿ) ਜਿਹੜੀ ਧੀ ਤੇਰੇ ਜਜਮਾਨ ਦੀ ਹੈ ਉਹ ਤੇਰੀ ਧੀ ਹੈ (ਤੂੰ ਉਸ ਧੀ ਦੇ ਵਿਆਹ ਤੇ ਜਜਮਾਨ ਪਾਸੋਂ ਦਾਨ ਲੈ ਕੇ ਭੋਜਨ ਖਾਂਦਾ ਹੈਂ) ਇਸ ਤਰ੍ਹਾਂ ਦੇ ਧਾਨ ਖਾਣ ਨਾਲ ਤੇਰਾ (ਸਾਰਾ) ਜਨਮ ਵਿਅਰਥ ਚਲਾ ਗਿਆ ਹੈ ।੬।

**ਮੰਮੈ, ਮਤਿ ਹਿਰਿ ਲਈ ਤੇਰੀ ਮੂੜੇ, ਹਉਮੈ ਵਡਾ ਰੋਗੁ ਪਇਆ ॥ ਅੰਤਰ ਆਤਮੈ ਬ੍ਰਹਮੁ ਨ ਚੀਨਿਆ, ਮਾਇਆ ਕਾ ਮੁਹਤਾਜੁ ਭਇਆ ॥੭॥**

**ਪਦ ਅਰਥ :** ਹਿਰਿ ਲਈ-ਖੋਹ ਲਈ । ਪਇਆ-(ਲੱਗਾ) ਪਿਆ ਹੈਂ । ਬ੍ਰਹਮੁ-ਪਰਮਾਤਮਾ । ਨ ਚੀਨਿਆ-ਨਹੀਂ ਪਛਾਣਿਆ । ਮੁਹਤਾਜੁ-ਲੋੜਵੰਦ, ਗਰਜ਼ਮੰਦ ।

**ਅਰਥ :** ਮੰਮੈ (ਅਖਰ) ਦੁਆਰਾ (ਫੁਰਮਾਉਂਦੇ ਹਨ ਕਿ) ਹੇ ਮੂਰਖ ! (ਮਾਇਆ ਮੋਹ ਨੇ ਤੇਰੀ) ਅੱਕਲ ਖੋਹ ਲਈ ਹੈ (ਤੈਨੂੰ) ਹਉਮੈਂ ਦਾ ਵਡਾ ਰੋਗ ਲੱਗਾ) ਪਿਆ ਹੈ । (ਤੂੰ ਆਪਣੇ) ਅੰਦਰ ਪਰਮਾਤਮਾ ਨੂੰ ਪਛਾਣ ਨਹੀਂ ਸਕਿਆ (ਕਿਉਂਕਿ) ਮਾਇਆ ਦਾ ਗਰਜ਼ਮੰਦ ਹੋ ਗਿਆ ਹੈਂ ।੭।

**ਕਕੈ, ਕਾਮਿ ਕ੍ਰੋਧਿ ਭਰਮਿਓਹੁ ਮੂੜੇ, ਮਮਤਾ ਲਾਗੇ ਤੁਧੁ ਹਰਿ ਵਿਸਰਿਆ॥ ਪੜਹਿ ਗੁਣਹਿ ਤੂੰ ਬਹੁਤ ਪੁਕਾਰਹਿ, ਵਿਣੁ ਬੂਝੇ ਤੂੰ ਡੂਬਿ ਮੁਆ॥੮॥**

ਉਚਾਰਨ ਸੇਧ

**ਬਿੰਦੀ ਸਹਿਤ:** ਭਰਮਿਓਹਂ, ਪੜਹਿਂ, ਗੁਣਹਿਂ, ਪੁਕਾਰਹਿਂ,

**ਪਦ ਅਰਥ:** ਭਰਮਿਓਹੁ=ਤੂੰ ਭਰਮ (ਭਟਕ) ਰਿਹਾ ਹੈਂ। ਮਮਤਾ=ਮੈਂ ਮੇਰੀ। ਪੜਹਿ ਗੁਣਹਿ=ਪੜ੍ਹਦਾ ਤੇ ਵੀਚਾਰਦਾ ਹੈਂ । ਪੁਕਾਰਹਿ=(ਹੋਰਨਾਂ ਨੂੰ) ਉਚੀ ਉਚੀ ਕੂਕ ਕੇ ਸੁਣਾਂਦਾ ਹੈ ।

**ਅਰਥ:** ਕਕੇ (ਅਖਰ) ਦੁਆਰਾ (ਫੁਰਮਾਉਂਦੇ ਹਨ ਕਿ) ਹੇ ਮੂਰਖ ! (ਤੂੰ) ਕਾਮ ਦੀ ਵਾਸ਼ਨਾ ਵਿਚ (ਪੈ ਕੇ) ਕ੍ਰੋਧ ਵਿਚ ਲਗ ਕੇ ਭਟਕ ਰਿਹਾ ਹੈਂ (ਅਤੇ) ਹਰੀ ਤੈਨੂੰ ਵਿਸਰਿਆ ਪਿਆ ਹੈ। ਤੂੰ (ਪਾਠ)

ਪੜ੍ਹਦਾ ਹੈਂ (ਉਸ ਨੂੰ) ਵੀਚਾਰਦਾ ਹੈਂ, (ਤੂੰ) ਬਹੁਤ (ਉਚੀ ਉਚੀ ਕੂਕ ਕੇ ਸੁਣਾਉਂਦਾ ਰਹਿੰਦਾ ਹੈਂ ਪਰ) ਬਿਨਾ ਸੂਝ ਬੂਝ ਦੇ ਤੂੰ (ਭਉਜਲ ਵਿਚ) ਡੁਬ ਕੇ (ਆਤਮਿਕ ਮੌਤ) ਮਰ ਰਿਹਾ ਹੈਂ।੮।

**ਤਤੈ, ਤਾਮਸਿ ਜਲਿਓਹੁ ਮੂੜੇ, ਥਥੈ ਥਾਨ ਭਰਿਸਟੂ ਹੋਆ ॥ ਘਘੈ, ਘਰਿ ਘਰਿ ਫਿਰਹਿ ਤੂੰ ਮੂੜੇ, ਦਦੈ ਦਾਨੁ ਨ ਤੁਧੁ ਲਇਆ ॥੯॥**

ਉਚਾਰਨ ਸੇਧ

**ਬਿੰਦੀ ਸਹਿਤ:** ਜਲਿਓਹੁਂ, ਫਿਰਹਿਂ,

**ਪਦ ਅਰਥ:** ਤਾਮਸਿ-ਕਰੋਧ ਨਾਲ। ਜਲਿਓਹੁ-(ਤੂੰ) ਸੜ ਰਿਹਾ ਹੈਂ। ਥਾਨੁ-ਹਿਰਦਾ। ਭਰਿਸਟੁ-ਗੰਦਾ।

**ਅਰਥ:** ਤਤੇ (ਅਖਰ) ਦੁਆਰਾ (ਉਪਦੇਸ਼ ਹੈ ਕਿ) ਹੇ ਮੂਰਖ! (ਤੂੰ) ਕਰੋਧ ਨਾਲ ਸੜ ਰਿਹਾ ਹੈਂ। ਥਥੇ ਦੁਆਰਾ (ਪਤਾ ਦਿੰਦੇ ਹਨ ਕਿ ਵਿਕਾਰਾਂ ਨਾਲ ਤੇਰਾ) ਹਿਰਦਾ ਗੰਦਾ ਹੋ ਗਿਆ ਹੈ। ਘਘੇ ਦੁਆਰਾ (ਦਸਦੇ ਹਨ ਕਿ) ਹੇ ਮੂੜੇ! ਤੂੰ ਘਰ ਘਰ ਵਿਚ (ਮਾਇਕ ਪਦਾਰਥਾਂ ਲਈ) ਭਜਦਾ ਫਿਰਦਾ ਹੈਂ। ਦਦੇ ਦੁਆਰਾ (ਆਖਦੇ ਹਨ ਕਿ ਅਜੇ ਤਕ ਸਤਿਗੁਰ ਪਾਸੋਂ ਪ੍ਰਭੂ ਦਾ ਨਾਮ ਤੁਧ) ਦਾਨ (ਵਜੋਂ) ਪ੍ਰਾਪਤ ਨਹੀਂ ਕੀਤਾ।੯।

**ਪਪੈ, ਪਾਰਿ ਨ ਪਵਹੀ ਮੂੜੇ, ਪਰਪੰਚਿ ਤੂੰ ਪਲਚਿ ਰਹਿਆ ॥ ਸਚੈ ਆਪਿ ਖੁਆਇਓਹੁ ਮੂੜੇ, ਇਹੁ ਸਿਰਿ ਤੇਰੈ ਲੇਖੁ ਪਇਆ ॥੧੦॥**

ਉਚਾਰਨ ਸੇਧ

**ਬਿੰਦੀ ਸਹਿਤ:** ਪਵਹੀਂ।

**ਪਦ ਅਰਥ:** ਨ ਪਵਹੀ-ਨਹੀਂ ਪੈਂਦਾ। ਪਰਪੰਚਿ-ਪਸਾਰੇ ਵਿਚ।

**ਅਰਥ:** ਪਪੇ (ਅਖਰ) ਦੁਆਰਾ (ਫੁਰਮਾਨ ਹੈ ਕਿ) ਹੇ ਮੂਰਖ! ਤੂੰ ਮੋਹ ਮਾਇਆ ਦੇ ਪਸਾਰੇ ਵਿਚ ਪਰਚ ਰਿਹਾ ਹੈਂ। (ਇਸ ਲਈ ਤੂੰ) ਪਾਰ ਨਹੀਂ ਹੋ ਸਕਦਾ। ਹੇ ਮੂਰਖ! ਸਚੇ (ਪ੍ਰਭੂ) ਨੇ (ਤੈਨੂੰ) ਆਪ ਹੀ ਭਉਜਲ ਤੋਂ ਕੁਰਾਹੇ ਪਾ ਛਡਿਆ ਹੈ, ਤੇਰੇ ਮਥੇ ਉਤੇ (ਪੂਰਬ ਕੀਤੇ ਕਰਮਾਂ ਦਾ) ਲੇਖ (ਲਿਖਿਆ) ਪਿਆ ਹੈ।੧੦।

**ਭਭੈ, ਭਵਜਲਿ ਡੁਬੋਹੁ ਮੂੜੇ, ਮਾਇਆ ਵਿਚਿ ਗਲਤਾਨੁ ਭਇਆ ॥ ਗੁਰ ਪਰਸਾਦੀ ਏਕੋ ਜਾਣੈ, ਏਕ ਘੜੀ ਮਹਿ ਪਾਰਿ ਪਇਆ ॥੧੧॥**

**ਬਿੰਦੀ ਸਹਿਤ:** ਡੁਬਹੁਂ, ਮਹਿਂ।

**ਪਦ ਅਰਥ:** ਭਵਜਲਿ=ਸੰਸਾਰ ਸਮੁੰਦਰ ਵਿਚ। ਡੁਬਹੁ=ਤੂੰ ਡੁਬਦਾ ਜਾ ਰਿਹਾ ਹੈਂ। ਮੂੜੇ=ਹੇ ਮੂਰਖ!। ਗਲਤਾਨੁ=ਰੁਝਿਆ ਹੋਇਆ।

**ਅਰਥ:** ਭਭੇ (ਅਖਰ) ਦੁਆਰਾ (ਫੁਰਮਾਨ ਹੈ ਕਿ) ਹੇ ਮੂਰਖ ! (ਤੂੰ) ਸੰਸਾਰ ਸਮੁੰਦਰ ਵਿਚ ਡੁਬਦਾ ਜਾ ਰਿਹਾ ਹੈਂ (ਕਿਉਂਕਿ) ਮਾਇਆ ਦੇ (ਮੋਹ) ਵਿਚ ਗਲਤਾਨ ਹੈਂ (ਭਾਵ ਤੈਨੂੰ ਮਾਇਆ ਤੋਂ ਸਿਵਾ ਹੋਰ ਕੁਝ ਨਹੀਂ ਸੁਝਦਾ ਬੁਝਦਾ)। ਗੁਰੂ ਦੀ ਕਿਰਪਾ ਨਾਲ (ਜਿਹੜਾ) ਇਕ (ਪਰਮੇਸ਼ਰ ਨਾਲ) ਸਾਂਝ ਪਾ ਲੈਂਦਾ ਹੈ (ਇਉਂ ਜਾਣੋ ਕਿ ਉਹ) ਇਕ ਘੜੀ ਵਿਚ (ਸੰਸਾਰ ਸਮੁੰਦਰ ਤੋਂ) ਪਾਰ ਹੋ ਜਾਂਦਾ ਹੈ ॥੧੧॥

**ਵਵੈ, ਵਾਰੀ ਆਈਆ ਮੂੜੇ, ਵਾਸੁਦੇਉ ਤੁਧੁ ਵੀਸਰਿਆ ॥ ਏਹ ਵੇਲਾ ਨ ਲਹਸਹਿ ਮੂੜੇ, ਫਿਰਿ ਤੂੰ ਜਮ ਕੈ ਵਸਿ ਪਇਆ ॥੧੨॥**

ਉਚਾਰਨ ਸੇਧ

**ਬਿੰਦੀ ਸਹਿਤ:** ਲਹਸਹਿਂ।

**ਪਦ ਅਰਥ:** ਵਾਰੀ=(ਮਨੁਖਾ ਜਨਮ ਦੀ) ਵਾਰੀ। ਵਾਸਦੇਉ=ਪਰਮਾਤਮਾ।

**ਅਰਥ:** ਵਵੈ (ਅਖਰ) ਦੁਆਰਾ (ਫੁਰਮਾਨ ਹੈ ਕਿ) ਹੇ ਮੂਰਖ ! ਸੰਸਾਰ ਸਾਗਰ ਤੋਂ ਤਰਨ ਲਈ (ਮਨੁੱਖਾ ਜਨਮ ਦੀ) ਵਾਰੀ ਆਈ ਸੀ (ਪਰ ਇਸ ਜਨਮ ਵਿਚ) ਤੈਨੂੰ ਪਰਮੇਸ਼ਰ ਭੁਲਿਆ ਪਿਆ ਹੈ। ਹੇ ਮੂਰਖ ! ਇਹ (ਮਨੁੱਖਾ ਜਨਮ ਦਾ) ਵੇਲਾ (ਮੁੜ ਕੇ ਕਦੇ) ਨਹੀਂ ਪ੍ਰਾਪਤ ਕਰ ਸਕੇਂਗਾ, ਇਹ (ਤਾਂ ਇਉਂ ਸਮਝ ਕਿ) ਫਿਰ ਜਮ ਦੇ ਵਸ ਵਿਚ ਹੀ ਪਿਆ ਹੋਇਆ ਹੈਂ।੧੨।

**ਝਝੈ, ਕਦੇ ਨ ਝੂਰਹਿ ਮੂੜੇ, ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ॥ ਸਤਿਗੁਰ ਬਾਝਹੁ ਗੁਰੂ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ ॥੧੩॥**

ਉਚਾਰਨ ਸੇਧ

**ਬਿੰਦੀ ਸਹਿਤ:** ਝੂਰਹਿਂ, ਬਾਝਹੁਂ, ਨਾਉਂ।

**ਪਦ ਅਰਥ:** ਨ ਝੂਰਹਿ=ਨਹੀਂ ਝੂਰੇ (ਦੁੱਖੀ) ਹੋਵੇਂਗਾ। ਬਾਝਹੁ=ਬਿਨਾ।

**ਅਰਥ:** ਝਝੇ (ਅਖਰ) ਦੁਆਰਾ (ਫੁਰਮਾਨ ਹੈ ਕਿ) ਹੇ ਮੂਰਖ ! ਤੂੰ ਸਤਿਗੁਰ ਦਾ ਉਪਦੇਸ਼ ਸੁਣ ਕੇ ਕੁਝ ਕਰਣੀ ਕਰਕੇ ਵਿਖਾ। (ਫਿਰ ਜੀਵਨ ਵਿਚ) ਕਦੇ ਵੀ ਨਹੀਂ ਝੂਰੇਂਗਾ। ਸਤਿਗੁਰੂ ਤੋਂ ਬਿਨਾ (ਜਗਤ ਵਿਚ ਹੋਰ) ਕੋਈ ਗੁਰੂ ਨਹੀਂ ਹੈ, ਨਿਗੁਰੇ (ਮਨੁੱਖ ਦਾ) ਨਾਮ ਲੈਣਾ ਹੀ ਬੁਰਾ (ਕਰਮ ਅਥਵਾ ਪਾਪ ਸਮਝਿਆ ਜਾਂਦਾ ਹੈ)।੧੩।

**ਧਧੈ, ਧਾਵਤ ਵਰਜਿ ਰਖੁ ਮੂੜੇ, ਅੰਤਰਿ ਤੇਰੈ ਨਿਧਾਨੁ ਪਇਆ ॥ ਗੁਰਮੁਖਿ ਹੋਵਹਿ ਤਾ ਹਰਿ ਰਸੁ ਪੀਵਹਿ, ਜੁਗਾ ਜੁਗੰਤਰਿ ਖਾਹਿ ਪਇਆ ॥੧੪॥**

ਉਚਾਰਨ ਸੇਧ

**ਬਿੰਦੀ ਸਹਿਤ :** ਹੋਵਹਿਂ, ਤਾਂ, ਪੀਵਹਿਂ, ਖਾਹਿਂ,

**ਪਦ ਅਰਥ :** ਧਾਵਤ-ਭਜਦੇ ਮਨ ਨੂੰ। ਵਰਜਿ-ਰੋਕ ਕੇ। ਨਿਧਾਨੁ-ਖਜ਼ਾਨਾ। ਗੁਰਮੁਖਿ-ਗੁਰੂ ਦੇ ਸਨਮੁਖ ਰਹਿਣ ਵਾਲਾ। ਜੁਗਾ ਜੁਗੰਤਰ-ਹਰੇਕ ਜੁਗ ਅੰਦਰ। ਖਾਹਿ ਪਇਆ-ਖਾਈਂ ਪਿਆ।

**ਅਰਥ :** ਧਧੇ (ਅਖਰ) ਦੁਆਰਾ (ਫੁਰਮਾਨ ਹੈ ਕਿ) ਹੇ ਮੂਰਖ ! ਤੂੰ ਪੰਜ ਚੋਰਾਂ ਨੂੰ ਰੋਕ ਕੇ ਰਖ (ਕਿਉਂਕਿ) ਤੇਰੇ ਅੰਦਰ (ਪ੍ਰਭੂ ਦੇ ਨਾਮ ਦਾ) ਖਜ਼ਾਨਾ (ਰਖਿਆ) ਪਿਆ ਹੈ। (ਜੇ ਤੂੰ) ਗੁਰੂ ਅਨੁਸਾਰੀ ਹੋਵੇਂਗਾ ਤਾਂ ਹਰੀ (ਨਾਮ) ਰਸ ਪੀਵੇਂਗਾ (ਅਤੇ) ਜੁਗ ਜੁਗ ਅੰਦਰ (ਬੇਸ਼ਕ ਇਹ ਨਾਮ ਭੋਜਨ) ਖਾਈਂ ਪਿਆ ॥੧੪॥

**ਗਗੈ, ਗੋਬਿੰਦੁ ਚਿਤਿ ਕਰਿ ਮੂੜੇ, ਗਲੀ ਕਿਨੈ ਨ ਪਾਇਆ ॥ ਗੁਰ ਕੇ ਚਰਨ ਹਿਰਦੈ ਵਸਾਇ ਮੂੜੇ, ਪਿਛਲੇ ਗੁਨਹ ਸਭ ਬਖਸਿ ਲਇਆ ॥੧੫॥**

ਉਚਾਰਨ ਸੇਧ

**ਬਿੰਦੀ ਸਹਿਤ:** ਗੱਲੀਂ। **ਫੁਟਕਲ:** ਗੁਨਹ ਦਾ ਉਚਾਰਨ 'ਗੁਨਾਹ' ਹੈ।

**ਪਦ ਅਰਥ:** ਚਿਤਿ=ਚਿਤ ਵਿਚ। ਗਲੀ-ਗੱਲਾਂ ਨਾਲ। ਗੁਨਹ-ਗੁਨਾਹ, ਪਾਪ।

**ਅਰਥ:** ਗਗੇ (ਅਖਰ) ਦੁਆਰਾ (ਫੁਰਮਾਨ ਹੈ ਕਿ) ਹੇ ਮੂਰਖ ! ਗੋਬਿੰਦ ਨੂੰ ਚਿਤ ਵਿਚ ਯਾਦ ਕਰ (ਨਿਰੀਆਂ) ਗੱਲਾਂ ਨਾਲ ਕਿਸੇ (ਮਨੁੱਖ) ਨੇ (ਪ੍ਰਭੂ ਨੂੰ) ਨਹੀਂ ਪਾਇਆ। ਹੇ ਮੂਰਖ ! (ਤੂੰ) ਗੁਰੂ ਦੇ ਚਰਨ (ਆਪਣੇ) ਹਿਰਦੇ ਵਿਚ ਵਸਾ ਲੈ (ਫਿਰ ਤੇਰੇ ਸਾਰੇ) ਪਿਛਲੇ (ਕੀਤੇ) ਗੁਨਾਹ ਬਖਸ਼ ਲਏ ਜਾਣਗੇ ।੧੬।

**ਹਾਹੈ, ਹਰਿ ਕਥਾ ਬੂਝੁ ਤੂੰ ਮੂੜੇ, ਤਾ ਸਦਾ ਸੁਖੁ ਹੋਈ ॥ ਮਨਮੁਖਿ ਪੜਹਿ ਤੇਤਾ ਦੂਖੁ ਲਾਗੈ, ਵਿਣੁ ਸਤਿਗੁਰ ਮੁਕਤਿ ਨ ਹੋਈ ॥੧੬॥**

ਉਚਾਰਨ ਸੇਧ

**ਬਿੰਦੀ ਸਹਿਤ:** ਪੜਹਿਂ।

**ਪਦ ਅਰਥ:** ਬੂਝੁ=ਸਮਝ। ਪੜਹਿ=ਪੜ੍ਹਦੇ ਹਨ। ਮੁਕਤ=ਛੁਟਕਾਰਾ (ਬੰਧਨਾਂ ਤੋਂ)।

**ਅਰਥ:** ਹਾਹੇ (ਅਖਰ) ਦੁਆਰਾ (ਫੁਰਮਾਨ ਹੈ ਕਿ) ਹੇ ਮੂਰਖ ! ਤੂੰ ਹਰੀ ਨਾਮ ਦੀ ਕਥਾ ਸਮਝ (ਤੈਨੂੰ) ਸਦਾ ਲਈ ਸੁਖ (ਪ੍ਰਾਪਤ) ਹੋ ਜਾਵੇਗਾ। ਮਨਮੁਖ (ਲੋਕ ਜਿਤਨਾ) ਪੜ੍ਹਦੇ ਹਨ, ਉਤਨਾ ਹੀ (ਉਨ੍ਹਾਂ ਨੂੰ) ਦੁਖ ਲਗਦਾ ਹੈ, ਸਚੇ ਸਤਿਗੁਰੂ ਤੋਂ ਬਿਨਾਂ (ਬੰਧਨਾਂ ਤੋਂ) ਮੁਕਤੀ ਨਹੀਂ ਹੋ ਸਕਦੀ।੧੬।

**ਰਾਰੈ, ਰਾਮੁ ਚਿਤਿ ਕਰਿ ਮੂੜੇ, ਹਿਰਦੈ ਜਿਨ੍ ਕੈ ਰਵਿ ਰਹਿਆ ॥ ਗੁਰ ਪਰਸਾਦੀ ਜਿਨੀ ਰਾਮੁ ਪਛਾਤਾ, ਨਿਰਗੁਣ ਰਾਮੁ ਤਿਨੀ ਬੂਝਿ ਲਹਿਆ ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਨ੍ਹੀਂ, ਤਿਨ੍ਹੀਂ।

**ਪਦ ਅਰਥ:** ਰਵਿ ਰਹਿਆ-ਵਸ ਰਿਹਾ ਹੈ। ਨਿਰਗੁਣ ਰਾਮ-ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਨਿਰਲੇਪ ਪ੍ਰਭੂ। ਲਹਿਆ-ਲਭ ਲਿਆ।

**ਅਰਥ:** ਰਾਰੇ ਦੁਆਰਾ (ਫੁਰਮਾਉਂਦੇ ਹਨ ਕਿ) ਹੇ ਮੂਰਖ! ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਵਸ ਰਹਿਆ ਹੈ (ਤੂੰ ਉਨ੍ਹਾਂ ਨਾਲ ਮਿਲ ਕੇ) ਰਾਮ ਨੂੰ ਚਿਤ ਵਿਚ ਯਾਦ ਕਰ। ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੇ ਰਾਮ ਨੂੰ (ਪ੍ਰਗਟ ਰੂਪ ਵਿਚ) ਪਛਾਣ ਲਿਆ ਹੈ, ਉਨ੍ਹਾਂ ਨੇ (ਹਿਰਦੇ ਵਿਚ ਭੀ) ਨਿਰਗੁਣ ਸਰੂਪ ਪ੍ਰਭੂ ਨੂੰ ਸਮਝ ਲਿਆ ਹੈ।੧੭।

**ਤੇਰਾ ਅੰਤੁ ਨ ਜਾਈ ਲਖਿਆ, ਅਕਥੁ ਨ ਜਾਈ ਹਰਿ ਕਥਿਆ ॥ ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ, ਤਿਨ੍ ਕਾ ਲੇਖਾ ਨਿਬੜਿਆ ।੧੮।੧।੨।**

**ਪਦ ਅਰਥ:** ਲਖਿਆ=ਸਮਝਿਆ। ਅਕਥੁ=ਬਿਆਨ ਤੋਂ ਰਹਿਤ। ਹਰਿ=ਹੇ ਹਰੀ!। ਲੇਖਾ=ਕਰਮਾਂ ਦਾ ਹਿਸਾਬ। ਨਿਬੜਿਆ=ਮੁੱਕ ਗਿਆ ਹੈ।

**ਅਰਥ:** ਹੇ ਹਰੀ! ਤੇਰਾ ਅੰਤ ਨਹੀਂ ਪਾਇਆ ਜਾ ਸਕਦਾ (ਤੇਰਾ ਸਰੂਪ ਨਹੀਂ) ਲਖਿਆ ਜਾ ਸਕਦਾ (ਤੂੰ) ਕਥਨ ਤੋਂ ਰਹਿਤ ਹੈਂ, (ਤੈਨੂੰ) ਬਿਆਨ ਭੀ ਨਹੀਂ ਕੀਤਾ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ (ਉਨ੍ਹਾਂ ਦੇ ਕਰਮਾਂ ਦਾ ਸਾਰਾ) ਲੇਖਾ ਜੋਖਾ ਮੁੱਕ ਗਿਆ ਹੈ।੧੮।੧।੨।

## ਸਾਰੰਸ਼ ਅਤੇ ਸਿਧਾਂਤ

ਵਰਣਮਾਲਾ ਦੀ ਪਛਾਣ ਅਥਵਾ ਅਖਰ ਬੋਧਕ ਰਚਨਾ ਦਾ ਨਾਮ, 'ਪਟੀ' ਹੈ। ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲਿਖੀ ਹੋਈ ਪਟੀ ਦਾ ਵੀਚਾਰ ਕੀਤਾ ਸੀ। ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪਾਦਨ ਕਲਾ ਦੇ ਨੇਮ ਅਨੁਸਾਰ ਜੋ ਸ੍ਰੀ ਗੁਰੂ ਅਮਰਦਾਸ ਜੀ ਦੀ ਰਚਿਤ 'ਪਟੀ' ਕ੍ਰਮਵਾਰ ਦਰਜ ਕੀਤੀ ਹੈ, ਦਾ ਸਾਰ ਹਿਰਦੇ ਵਿਚ ਵਸਾਉਣਾ ਹੈ।

ਹਰੇਕ ਮਨੁੱਖ ਦੇ ਜੀਵਨ ਦਾ ਆਦਿ ਜਨਮ ਅਤੇ ਜੀਵਨ ਦਾ ਅੰਤ ਮੌਤ ਹੈ। ਪਾਪ ਕਰਮ ਅਤੇ ਧਰਮ ਕਰਮ ਕਮਾਉਣ ਦੇ ਪੜਾਅ ਜਨਮ ਤੇ ਮੌਤ ਦੇ ਦਰਮਿਆਨ ਹਨ। ਆਤਮਾ ਰਾਮ ਦੀ ਅੰਸ ਹੋਣ ਕਰਕੇ ਨਿਰਮਲ ਹੈ ਪਰ ਜਦੋਂ ਇਹ ਜੀਵਾਤਮਾ ਵਿਚ ਪਰਵੇਸ਼ ਕਰਦੀ ਹੈ ਤਾਂ ਗੁਣ ਸੰਪੰਨ ਹੁੰਦੀ ਹੈ। ਪਰ ਜਦੋਂ ਇਹ ਸਤਿਸੰਗਤ ਤੋਂ ਥਿੜਕ ਜਾਏ ਜਾਂ ਨਾਮ ਦੇ ਵਿਸਰਣ ਕਰਕੇ ਗੁਰੂ ਨਾਲੋਂ ਵਿੱਛੜ ਜਾਏ ਤਾਂ ਇਸ ਦੀ ਦਸ਼ਾ ''ਪੜਿ ਅਵਗੁਣ ਗੁਣ ਵੀਸਰਿਆ'' ਵਾਲੀ ਬਣ ਜਾਂਦੀ ਹੈ।

'ਪਾਪ ਪੁੰਨ ਕੀ ਸਾਰ ਨ ਜਾਣੈ, ਭੂਲਾ ਫਿਰੈ ਅਜਾਈ' ਵਾਲਾ ਪਾਂਧਾ ਚਾਟੜਿਆਂ ਨੂੰ ਮੂੜ੍ਹ ਮਤਿ

ਹੀ ਸਿਖਾਏਗਾ ਕਿਉਂਕਿ ਉਸ ਦੀ ਰੁਚੀ 'ਦਾਨ' ਦੇਣ ਵਾਲੀ ਨਹੀਂ ਹੁੰਦੀ ਸਗੋਂ 'ਧਾਨ' ਖਾਣ ਵਾਲੀ ਬਣੀ ਰਹਿੰਦੀ ਹੈ। ਕਰਮਾਂ ਵਿਚ ਪਰਵਿਰਤ ਹੋਈ ਪਾਂਧੇ ਦੀ ਬ੍ਰਿਤੀ 'ਰੀ ਰੀ ਲਲੀ ਪਾਪ ਕਮਾਣੇ' ਵਾਲੀ ਹੀ ਬਣੀ ਰਹਿੰਦੀ ਹੈ। ਹੇਠ ਲਿਖੇ ਵਿਅੰਗ ਭਰੇ ਬਚਨ ਇਸ ਸਿਧਾਂਤ ਦੇ ਪ੍ਰਤੀਕ ਹਨ:-

**ਸਾਈ ਪੁਤਰੀ ਜਜਮਾਨ ਕੀ ਸਾ ਤੇਰੀ,**
**ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥**

ਗੁਰੂ ਅਮਰਦਾਸ ਜੀ ਨੇ ਲੋਭੀ ਪੰਡਤਾਂ ਦੇ ਆਚਰਨ ਨੂੰ ਇਉਂ ਨਿਰੂਪਣ ਕੀਤਾ ਹੈ:-

**ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ, ਕਿਸ ਪਹਿ ਕਰਹਿ ਪੁਕਾਰਾ ਰਾਮ॥**
**ਮਾਇਆ ਮੋਹੁ ਅੰਤਰਿ ਮਲੁ ਲਾਗੈ, ਮਾਇਆ ਕੇ ਵਾਪਾਰਾ ਰਾਮ ॥**

ਸਤਿਗੁਰਾਂ ਦੀ ਕਥਨੀ ਤੇ ਕਰਣੀ ਇਕ ਰੂਪ ਹੈ ਪਰ ਪਾਂਧੇ ਦੀ ਕਥਨੀ ਤੇ ਕਰਣੀ ਵਿਚ ਵੱਡਾ ਅੰਤਰ ਹੈ। ਸਿਧਾਂਤ ਇਹ ਹੈ ਕਿ ਜਦੋਂ ਤੱਕ ਅਧਿਆਪਕ ਜਾਂ ਅਧਿਆਤਮਕ ਅਚਾਰੀਏ ਦਾ ਆਚਾਰ ਉਚਾ ਸੁੱਚਾ ਨਹੀਂ ਹੁੰਦਾ, ਉਸ ਦਾ ਪਰਚਾਰ ਵੀ ਸਵੱਛ ਨਹੀਂ ਹੋ ਸਕਦਾ। ਗੁਰੂ ਦੀ ਸਿਖਾਈ ਸ਼ਬਦਾਵਲੀ (ਪਟੀ) ਪੜ੍ਹਨੀ ਸਭ ਤੋਂ ਸ੍ਰੇਸ਼ਟ ਪੜ੍ਹਾਈ ਹੈ। ਇਸ ਨਾਲ ਆਰਥਿਕ ਤੇ ਪਰਮਾਰਥਕ ਦੋਵੇਂ ਪੱਖ ਸਵਰ ਜਾਂਦੇ ਹਨ। ਸਮੂਹ ਪਰਚਾਰਕਾਂ, ਉਪਦੇਸ਼ਕਾਂ, ਅਤੇ ਕਥਾ ਵਾਚਕਾਂ, ਗ੍ਰੰਥੀ, ਕੀਰਤਨੀ ਸਿੰਘਾਂ, ਨੂੰ ਇਸ ਪਟੀ ਤੋਂ ਗੁਰਮਤਿ ਸਿਖਿਆ ਪ੍ਰਾਪਤ ਕਰਕੇ ਆਪਣਾ ਮਨੁੱਖਾ ਜਨਮ ਸਫਲ ਕਰਨਾ ਚਾਹੀਦਾ ਹੈ।

ਅਯੋਗ ਸਾਧਨਾ ਨਾਲ ਮਾਇਆ ਇਕੱਤਰ ਕਰਕੇ ਆਪਣੀ ਅਤੇ ਪਰਵਾਰ ਦੀ ਉਦਰ ਪੂਰਤੀ ਕਰਨੀ ਆਪਣੇ ਆਪ ਨੂੰ ਜਮਾਂ ਦੇ ਸੰਗਲਾਂ ਨਾਲ ਬੰਨ੍ਹਾਉਣ ਵਾਲੀ ਗੱਲ ਹੈ। "ਅਵਰਾ ਨੋ ਨਾ ਸਿਖਾਲਿ ਬਿਖਿਆ" ਦਾ ਉਪਦੇਸ਼ ਕੇਵਲ ਪੰਡਤਾਂ ਬ੍ਰਾਹਮਣਾਂ ਲਈ ਨਹੀਂ, ਸਮੂਹ ਵਿਦਵਾਨਾਂ ਲਈ ਸਾਂਝਾ ਹੈ।

## ਵਾਹਿਗੁਰੂ ਜੀ ਕਾ ਖ਼ਾਲਸਾ
## ਵਾਹਿਗੁਰੂ ਜੀ ਕੀ ਫ਼ਤਿਹ।



# ਅੰਤਕਾ

(ਸੱਚੀ ਲਗਨ)

**ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥**

**ਨਾਨਕ, ਨਾਮਿ ਸਲਾਹਿਐ, ਮਨੁ ਤਨੁ ਸੀਤਲੁ ਹੋਇ ॥ [ਪੰਨਾ ੩੨੧**

ਬਾਹਰਮੁੱਖੀ ਭਾਵਨਾਵਾਂ ਦਾ ਦਰਸ਼ਨ ਲਗਪਗ ਮਨੁੱਖ ਦੀਆਂ ਅੰਤਰਮੁਖੀ ਇਛਾਵਾਂ ਦਾ ਹੀ ਰੂਪ ਹੁੰਦਾ ਹੈ। ਜੇ ਮਨੁੱਖ ਦੇ ਹਿਰਦੇ ਵਿਚ ਸਚ ਦੀ ਜੋਤਿ ਜਗ ਰਹੀ ਹੋਵੇ ਤਾਂ ਉਸ ਦੀ ਕਥਨੀ ਤੇ ਕਰਨੀ ਵਿਚੋਂ ਵੀ ਸਚ ਹੀ ਲਿਸ਼ਕਾਰੇ ਮਾਰਦਾ ਹੈ। ਜੇ ਹਿਰਦੇ ਵਿਚ ਵਿਕਾਰ ਹੋਣ, ਕੂੜ ਦੀ ਲੇਸ ਹੋਵੇ, ਤਾਂ ਮਨੁੱਖ ਉਨ੍ਹਾਂ ਤੇ ਪੜਦਾ ਪਾਉਣ ਦਾ ਕਿਤਨਾ ਹੀ ਜਤਨ ਕਿਉਂ ਨਾ ਕਰਦਾ ਰਹੇ, ਮਨ-ਘੜਤ ਦਲੀਲਾਂ ਨਾਲ ਆਪਣੇ ਆਪ ਨੂੰ ਵੱਡਾ ਸਿੱਖ ਜਾਂ ਸੰਤ ਹੋਣ ਦਾ ਪ੍ਰਗਟਾਵਾ ਵੀ ਕਰਦਾ ਰਹੇ, ਪਰ ਉਸ ਦੀਆਂ ਥੋਥੀਆਂ ਧਾਰਨਾਵਾਂ ਤੇ ਭਾਵਨਾਵਾਂ ਦਾ ਪਾਜ ਝੱਟ ਉਘੜ ਜਾਂਦਾ ਹੈ।

ਸੰਸਾਰ ਵਿਚ ਕਈ ਪ੍ਰਕਾਰ ਦੀਆਂ ਰੀਤਾਂ ਤੇ ਪ੍ਰੀਤਾਂ ਹਨ ਪਰ ਉਹ ਸਦਾ ਇਕ ਰਸ ਨਹੀ ਰਹਿੰਦੀਆਂ, ਅਲਪ ਕਾਲੀ ਹੁੰਦੀਆਂ ਹਨ। ਇਹਨਾਂ ਪ੍ਰੀਤਾਂ ਦਾ ਆਧਾਰ ਮਨੁੱਖ ਦੀ ਨੀਤ ਅਤੇ ਲਗਨ ਤੇ ਨਿਰਭਰ ਕਰਦਾ ਹੈ। ਨੀਤ ਤੇ ਲਗਨ ਦੇ ਵੀ ਕਈ ਰੂਪ ਹਨ। ਜਿਸ ਨੀਤ ਵਿਚ ਅਨੀਤ ਹੈ, ਉਹ ਸਚੀ ਲਗਨ ਦੀ ਪ੍ਰਤੀਕ ਨਹੀਂ ਕਹੀ ਜਾ ਸਕਦੀ। ਲਗਨ ਅਗਿਆਨ ਜਨਕ ਵੀ ਹੁੰਦੀ ਹੈ ਅਤੇ ਗਿਆਨ ਪੂਰਬਕ ਭੀ। ਹਾਂ, ਅਗਿਆਨਤਾ ਵਾਲੀ ਲਗਨ ਦੁਖਦਾਈ ਅਤੇ ਗਿਆਨ-ਭਰਪੂਰ ਸੱਚੀ ਲਗਨ ਸਦਾ ਸੁਖਦਾਈ ਹੁੰਦੀ ਹੈ। ਗੁਰਬਾਣੀ ਵਿਚ ਸਾਨੂੰ ਇਸ ਵਿਸ਼ੇ ਤੇ ਨਿਰਣੈ ਜਨਕ ਵੀਚਾਰ ਮਿਲਦੇ ਹਨ। ਜਿਵੇਂ:-

**ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥ ਜੈਸੀ ਮਨਸਾ ਤੈਸੀ ਦਸਾ ॥**

**ਜੈਸਾ ਕਰਮ ਤੈਸੀ ਲਿਵ ਲਾਵੈ॥ ਸਤਿਗੁਰੁ ਪੂਛਿ ਸਹਜ ਘਰੁ ਆਵੈ॥ [ਪੰਨਾ ੧੩੪੨**

ਗੱਲ ਕੀ, ਜਿਸ ਤਰ੍ਹਾਂ ਮਨੁੱਖ ਦਾ ਆਪਣਾ ਮਨ ਹੁੰਦਾ ਹੈ, ਉਸ ਨੂੰ ਦੂਜੇ ਦਾ ਮਨ ਉਸੇ ਤਰ੍ਹਾਂ ਦਿਖਾਈ ਦਿੰਦਾ ਹੈ। ਜਿਹੋ ਜਿਹੀ ਮਨ ਦੀ ਖਾਹਿਸ਼ ਹੁੰਦੀ ਹੈ, ਉਹੋ ਜਿਹੀ ਉਸ ਦੀ ਦਸ਼ਾ (ਹਾਲਤ) ਹੁੰਦੀ ਹੈ। ਜੇ ਮਨ ਨਿਰਮਲ ਹੈ ਤਾਂ ਉਸ ਨੂੰ ਹਰੇਕ ਵਸਤੂ ਵਿਚ ੧ਓ ਦੇ ਦਰਸ਼ਨ ਹੋਣਗੇ। ਜੇ ਆਪਣਾ ਮਨ ਮੈਲਾ ਹੈ ਤਾਂ ਉਸ ਨੂੰ ਦੂਜਿਆਂ ਵਿਚੋਂ ਵੀ ਵਿਕਾਰਾਂ ਦੀਆਂ ਲਹਿਰਾਂ ਉਛਾਲੇ ਮਾਰਦੀਆਂ ਦਿਸਣਗੀਆਂ।

ਲਗਨ ਦਾ ਮੁੱਢ ਵੀ ਸਾਧਨਾ ਤੋਂ ਬਝਦਾ ਹੈ। ਸਾਧਨਾ ਹੀ ਅਰਾਧਨਾ ਦੀ ਲਗਨ ਨੂੰ ਪ੍ਰਫੁਲਤ ਕਰਦੀ ਹੈ। ਸੱਚੀ ਲਗਨ ਦਾ ਦੂਜਾ ਨਾਮ 'ਸਾਚੀ ਲਿਵ' ਅਤੇ 'ਸਾਚੀ ਸੁਰਤਿ' ਹੈ। 'ਲਗਨ' ਦੇ ਅਰਥ ਹਨ ਜੋ ਮਨ, ਬਚਨ, ਕਰਮ ਕਰਕੇ ਆਪਣੇ ਆਸ਼ੇ ਇਸ਼ਟ ਵਿੱਚ ਨਿਰੰਤਰ ਲੱਗਾ ਰਹੇ, ਰੁੱਕੇ ਨਾਹ। ਜੇ ਲੱਗਾ ਰਹਿਆ ਤਾਂ ਲੱਖ ਦਾ ਬਣ ਜਾਏਗਾ, ਜੇ ਲਗਨ ਟੁੱਟ ਗਈ ਜਾਂ ਛੁੱਟ ਗਈ ਤਾਂ ਕੱਖ ਜਿਤਨਾ ਵੀ ਇਸ ਦਾ ਮੁੱਲ ਨਹੀਂ ਪੈਣਾ, ਭਾਵ ਬੇ-ਕਦਰਾ ਹੋ ਜਾਵੇਗਾ।

ਮਾਇਕੀ ਪਦਾਰਥਾਂ ਉਤੇ ਭੁਲਣ ਤੇ ਡੁਲ੍ਹਣ ਵਾਲੇ ਮਨੁੱਖ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਇਉਂ ਤੰਬੀਹ ਕੀਤੀ ਹੈ:-

**ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲ ॥**

**ਇਸ ਕਾ ਰੰਗੁ ਦਿਨ ਥੋੜਿਆ, ਛੋਛਾ ਇਸ ਦਾ ਮੂਲੁ ॥** [ਪੰਨਾ ੮੫

ਜਿਵੇਂ ਪਤੰਗੇ ਦਾ ਦੀਪਕ ਉਤੇ ਲੋਟ ਪੋਟ ਹੋਣਾ, ਪੰਛੀਆਂ ਦਾ ਚੋਗ ਚੁਗਣ ਵਿਚ ਲਪਟਾਉਣਾ, ਭੌਰੇ ਦਾ ਕਮਲ ਦੀ ਪੰਖੜੀਆਂ ਵਿੱਚ ਸਮਾਉਣਾ, ਮਿੱਠੀ-ਲਗਨ ਦਾ ਪ੍ਰਤੀਕ ਹੈ, ਤਿਵੇਂ ਪ੍ਰੇਮੀ ਸਿੱਖ ਨਿਤਪ੍ਰਤਿ ਗੁਰਬਾਣੀ ਦਾ ਅਵਗਾਹਨ ਕਰਦਾ ਹੈ, ਪਠਨ-ਪਾਠਨ ਕਰਦਾ ਹੋਇਆ ਉਸ ਵਿੱਚ ਲੀਨ ਹੋ ਕੇ ਖੀਵਾ ਹੁੰਦਾ ਹੈ। ਅਜਿਹੀ ਅਵਸਥਾ ਹੀ 'ਸੱਚੀ ਲਗਨ' ਦੀ ਪ੍ਰਤੀਕ ਹੈ ਕਿਉਂਕਿ *"ਇਹ ਬਾਣੀ ਜੋ ਜੀਅਹੁ ਜਾਣੈ, ਤਿਸੁ ਅੰਤਰਿ ਰਵੈ ਹਰਿ ਨਾਮਾ॥" (ਪੰਨਾ ੭੯੭)* ਵਾਲਾ ਪ੍ਰਮਾਣ ਉਪ੍ਰੋਕਤ ਵਿਚਾਰ ਤੇ ਆਪਣੀ ਛਾਪ ਲਾਉਂਦਾ ਹੈ।

ਸੱਚੀ ਲਗਨ ਵਿਚ ਰੁਕਾਵਟਾਂ ਪਾਉਣ ਵਾਲੀਆਂ ਹੇਠ ਲਿਖੀਆਂ ਧਾਰਨਾਵਾਂ ਤੋਂ ਸੁਚੇਤ ਹੋਣ ਦੀ ਲੋੜ ਹੈ:

੧- ਦੁਨਿਆਵੀ ਪ੍ਰੀਤਾਂ ੨- ਦੁਨਿਆਵੀ ਪਦਾਰਥਾਂ ਦੇ ਸੁਆਦ

੩- ਰਾਗਾਂ ਦੇ ਸੁਆਦ ੪- ਬੁਰੀਆਂ ਕਰਤੂਤਾਂ

੫- ਗੁਰਮਤਿ ਨੂੰ ਛੱਡ ਕੇ ਜੋਗੀ, ਜੰਗਮਾਂ ਸਰੇਵੜਿਆਂ ਆਦਿ ਦੇ ਪੰਥਾਂ ਦਾ ਅਨੁਆਈ ਬਣਨਾ।

੬- ਦੂਜੀ ਆਸਾ - ਦੂਜਾ ਭਾਉ ੭- ਭਰਮ-ਕਰਮ ਬਿਧਿ ਨਿਖੇਧ

੮- ਕੁਸੰਗਤ ੯- ਨਿੰਦਿਆ ਆਦਿ।

ਸੱਚੀ ਲਗਨ ਦਾ ਸੋਮਾਂ ਸਤਿਸੰਗਤ ਹੈ ਜਿਥੇ ਹਰੀ ਦੇ ਗੁਣ ਸਿਖੇ ਜਾਂਦੇ ਹਨ। ਧ੍ਰੂ ਅਤੇ ਪ੍ਰਹਿਲਾਦ ਨੂੰ ਬਚਪਨ ਵਿੱਚ ਹੀ ਨਾਮ ਸਿਮਰਨ ਦੀ ਨਿਰੰਤਰ ਲਗਨ ਲਗ ਗਈ ਸੀ ਜਿਸ ਦੇ ਫਲ ਸਰੂਪ "ਧ੍ਰੂ ਕਉ ਮਿਲਿਆ ਹਰਿ ਨਿਸੰਗ" (ਪੰਨਾ ੧੧੯੨) ਅਤੇ "ਪ੍ਰਹਲਾਦ ਉਧਾਰੇ ਅਨਿਕ ਬਾਰ" (ਪੰਨਾ ੧੧੯੪) ਵਾਲੇ ਪਾਵਨ ਬਚਨ ਅੱਜ ਵੀ ਅਧਿਆਤਮਿਕ ਜੀਵਨ ਵਿੱਚ ਸਾਨੂੰ ਅਗਵਾਈ ਦੇਣ ਲਈ ਚਾਨਣ ਮੁਨਾਰੇ ਦਾ ਕੰਮ ਕਰ ਰਹੇ ਹਨ।

ਇਸੇ ਤਰ੍ਹਾਂ ਗੁਰਬਾਣੀ ਦਾ ਵੀਚਾਰ ਅਤੇ ਵੈਰਾਗ ਸਹਿਤ ਪਾਠ ਕਰਨਾ, ਕੀਰਤਨ ਕਰਨਾ ਅਤੇ ਸੁਨਣਾ ਸਾਨੂੰ 'ਸੱਚੀ ਲਗਨ' ਲਈ ਪ੍ਰੇਰਦਾ ਹੈ ਜਿਸ ਸਦਕਾ ਜਗਿਆਸੂ ਆਤਮ ਰਸ ਦਾ ਪੂਰਾ ਅਨੰਦ ਮਾਣਦਾ ਹੈ:-

**ਤੇਰਾ ਜਨੁ ਰਾਮ ਰਸਾਇਣਿ ਮਾਤਾ ॥**
**ਪ੍ਰੇਮ ਰਸਾ ਨਿਧਿ ਜਾ ਕਉ ਉਪਜੀ, ਛੋਡਿ ਨ ਕਤਹੂ ਜਾਤਾ ॥** [ਪੰਨਾ ੫੩੨

ਸੱਚੀ ਲਗਨ ਦੀ ਇਹ ਨਿਸ਼ਾਨੀ ਹੈ:-

**ੳ- ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥** [ਪੰਨਾ ੬੫੯

**ਅ- ਸਾਚੀ ਪ੍ਰੀਤਿ ਨ ਤੁਟਈ ਪਿਆਰੇ, ਜੁਗੁ ਜੁਗੁ ਰਹੀ ਸਮਾਇ ॥** [ਪੰਨਾ ੪੩੨

ਸਾਰੀ ਵੀਚਾਰ ਦਾ ਤੱਤ ਇਹ ਹੈ ਕਿ ਸੱਚੀ ਲਗਨ ਤੋਂ ਬਿਨਾ ਪੜ੍ਹਨਾ, ਗੁੜ੍ਹਨਾ ਆਦਿ ਸੰਸਾਰ ਦੀ ਕਾਰ ਵਿੱਚ ਸ਼ਾਮਲ ਹੈ, ਨਿਰੰਕਾਰ ਦੀ ਕਾਰ ਨਾਲ ਜੀਵਨ ਵਿਚ ਇਕ ਵੱਡੀ ਤਬਦੀਲੀ ਆ ਜਾਂਦੀ ਹੈ ਜਿਸ ਨੂੰ ਹੇਠ ਲਿਖੀ ਪੰਕਤੀ ਇਉਂ ਰੂਪਮਾਨ ਕਰਦੀ ਹੈ:-

**ਅਧਮ ਚੰਡਾਲੀ ਭਈ ਬ੍ਰਹਮਣੀ, ਸੂਦੀ ਤੇ ਸ੍ਰੇਸਟਾਈ ਰੇ ॥** [ਪੰਨਾ ੩੮੧

*ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ*

# ਪੋਥੀ ਵਿਚ ਅੰਕਿਤ ਸੰਖੇਪ ਸੰਕੇਤ

| | | |
|---|---|---|
| ੧- | ਫ.ਸ. | ਫਰੀਦਕੋਟੀ ਸਟੀਕ |
| ੨- | ਦਰਪਣ | ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ<br>ਪ੍ਰੋ. ਸਾਹਿਬ ਸਿੰਘ |
| ੩- | ਸੰ.ਸ. | ਸੰਪ੍ਰਦਾਈ ਸਟੀਕ<br>ਗਿ. ਕਿਰਪਾਲ ਸਿੰਘ |
| ੪- | ਮਹਾਨ ਕੋਸ਼ | ਭਾ. ਕਾਨ੍ਹ ਸਿੰਘ ਨਾਭਾ |
| ੫- | ਨਰੋਤਮ | ਪੰਡਤ ਤਾਰਾ ਸਿੰਘ ਨਰੋਤਮ |
| ੬- | ਗੁਰਬਾਣੀ ਲਗਾਂ-ਮਾਤਰਾਂ<br>ਦੀ ਵਿਲਖਣਤਾ | ਭਾ.ਸ. ਰਣਧੀਰ ਸਿੰਘ |

# ਗਿ. ਹਰਿਬੰਸ ਸਿੰਘ ਰਚਿਤ ਪੁਸਤਕ-ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

(ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ ਤੁਲਨਾਤਮਿਕ ਅਧਿਐਨ)

(14 ਭਾਗਾਂ ਵਿੱਚ ਸੰਪੂਰਨ)

| *ਲੜੀ ਨੰ:* | *ਪੁਸਤਕ ਦਾ ਨਾਮ* |
|---|---|
| 1. | ਜਪੁ ਨਿਰਣੈ (ਸਟੀਕ) |
| 2. | ਚੰਡੀ ਦੀ ਵਾਰ ਨਿਰਣੈ (ਸਟੀਕ) |
| 3. | ਆਸਾ ਕੀ ਵਾਰ ਨਿਰਣੈ (ਸਟੀਕ) |
| 4. | ਅਕਾਲ ਉਸਤਤਿ ਨਿਰਣੈ (ਸਟੀਕ) |
| 5. | ਗੁਰਬਾਣੀ ਨਿਤਨੇਮ ਨਿਰਣੈ ਸਟੀਕ |
| 6. | ਗੁਰਮਤਿ ਬੈਰਾਗ ਦਰਸ਼ਨ |
| 7. | ਜੈਤਸਰੀ ਕੀ ਵਾਰ ਨਿਰਣੈ (ਸਟੀਕ) |
| 8. | ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ) |
| 9. | ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ |
| 10. | ਵੈਰਾਗ ਲਹਿਰਾਂ ਤੇ ਸਫਲ ਜੀਵਨ |
| 11. | ਗੁਰਮਤਿ ਕੜ੍ਹਾਹ ਪ੍ਰਸ਼ਾਦ ਮਰਯਾਦਾ (ਇਤਿਹਾਸਕ ਖੋਜ) |
| 12. | ਅਨੰਦੁ ਪਰਮਾਰਥ (ਇੱਕ ਅਧਿਆਤਮਿਕ ਅਧਿਐਨ) |
| 13. | ਰਾਮਕਲੀ ਕੀ ਵਾਰ ਮਹਲਾ ੩ (ਸਟੀਕ) |
| 14. | ਵਾਰ ਸੱਤਾ ਬਲਵੰਡ (ਸਟੀਕ) |
| 15. | ਸਿਧ ਗੋਸਟਿ ਨਿਰਣੈ (ਸਟੀਕ) |
| 16. | ਬਾਰਹ ਮਾਹਾ ਦਰਪਣ |
| 17. | ਮੌਤ ਕੀ ਹੈ ? (ਵਾਧਿਆਂ ਵਾਲਾ ਨਵਾਂ ਐਡੀਸ਼ਨ) |
| 18. | ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ (ਸਟੀਕ) |
| 19. | ਬਾਣੀ ਸ਼ੇਖ ਫ਼ਰੀਦ ਜੀ (ਸਟੀਕ) |
| 20. | ਗੁਰਬਾਣੀ ਪਾਠ ਪਰੰਪਰਾ ਨਿਰਣੈ |
| 21. | ਸਲੋਕ ਸਹਸਕ੍ਰਿਤੀ ਤੇ ਗਾਥਾ (ਸਟੀਕ) |
| 22. | ਨਾਮ ਦਰਸ਼ਨ |
| 23. | ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ) ਨਵਾਂ ਐਡੀਸ਼ਨ |
| 24. | ਸਮਰਥ ਗੁਰੂ |
| 25. | ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ) |
| 26. | ਅੰਮ੍ਰਿਤ ਫ਼ਿਲਾਸਫ਼ੀ |
| 27. | ਸ੍ਰੀ ਦਸਮ ਗ੍ਰੰਥ ਦਰਪਣ |
| 28. | ਗੁਰਮਤਿ ਅਰਦਾਸਿ ਫ਼ਿਲਾਸਫ਼ੀ |
| 29. | ਗੁਰਮਤਿ ਜੀਵਨ ਫ਼ਿਲਾਸਫ਼ੀ - ਜੀਵਨ ਕੀ ਹੈ? |
| 30. | ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ) |
| 31. | ਸਲੋਕ ਭਗਤ ਕਬੀਰ ਜੀਉ ਕੇ (ਸਟੀਕ) |
| 32. | ਸਵਯੇ ਸ੍ਰੀ ਮੁਖਬਾਕ ਮਹਲਾ ੫ ਅਤੇ ਭੱਟਾਂ ਦੇ ਸਵਈਏ ਸਟੀਕ |
| 33. | ਸੁਖਮਨੀ ਸਟੀਕ (ਗੁਟਕਾ) |
| 34. | ਜਾਪੁ ਸਾਹਿਬ (ਸਟੀਕ) |
| 35. | ਗੁਰਬਾਣੀ ਸੰਖਿਆ ਬੋਧ ਕੋਸ਼ |
| 36. | ਨਵੀਨ ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ) |

**ਕਾਸ਼ਨਾ ਅਧੀਨ ਪੁਸਤਕ**

ਜੀਵਨ ਦਰਸ਼ਨ (ਦਸ ਗੁਰੂ ਸਾਹਿਬਾਨ)